# ਬੀਤੇ ਦੀਆਂ ਪੈੜਾਂ
## ਭਾਗ – 14



**ਏਸੇ ਕਲਮ ਤੋਂ**

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ –ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ –1,2,3,4,5,6,7,8,9,10,11, 12, 13

# ਬੀਤੇ ਦੀਆਂ ਪੈੜਾਂ

ਭਾਗ -14

## ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ-ਗਾਥਾ

(1 ਜਨਵਰੀ 1985 ਤੋਂ 14 ਜੁਲਾਈ 1985 ਈ:)

**ਪ੍ਰੀਤਮ ਸਿੰਘ ਕਵੀ**

**ਵਿਸ਼ਵ ਨਾਮਧਾਰੀ ਸੰਗਤ (ਰਜਿ.)**
**ਸ੍ਰੀ ਭੈਣੀ ਸਾਹਿਬ -141126**



***BEETE DIAN PAIRAN -14***
by
**Pritam Singh Kavi**



2011

ਪਹਿਲੀ ਵਾਰ : 1100 ਕਾਪੀਆਂ

ਕੀਮਤ : 100/- ਰੁਪਏ

ਟਾਈਟਲ : ਸਵਰਨਜੀਤ ਸਵੀ

ਪ੍ਰਕਾਸ਼ਕ : ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ -141126

ਛਾਪਕ : ਆਰਟਕੇਵ ਪ੍ਰਿੰਟਰਜ਼, ਲੁਧਿਆਣਾ.
0161-2774236, 5533557

# ਤਤਕਰਾ

**ਤਨਜ਼ਾਨੀਆ ਦਾ ਦੌਰਾ**

# 1 ਜਨਵਰੀ 1985, ਮੰਗਲਵਾਰ
# ਨਵੀਂ ਦਿੱਲੀ

ਅੰਗਰੇਜ਼ਾਂ ਦੇ ਨਵੇਂ ਸਾਲ ਦਾ ਆਰੰਭ ਹੈ ਅੱਜ। ਉਹਨਾਂ ਦੁਨੀਆਂ ਭਰ ਨੂੰ ਸਮੇਂ ਦਾ ਅਨੁਮਾਨ ਕਰਨ ਲਈ ਆਪਣਾ ਥਿੱਤ ਵਾਰ ਤੇ ਸਾਲ ਦੀ ਪ੍ਰਾਥਮਕਤਾ ਮਨਾ ਲਈ ਹੈ। ਇਸ ਦਿਨ ਨਵੇਂ ਸਾਲ ਦੇ ਜਸ਼ਨਾਂ ਤੋਂ ਇਲਾਵਾ ਮਿੱਤਰ ਪਿਆਰਿਆਂ ਨੂੰ ਵਧਾਈਆਂ ਤੇ ਵਧਾਈ ਕਾਰਡ ਭੇਜੇ ਭਿਜਵਾਏ ਅਤੇ ਪ੍ਰਾਪਤ ਕੀਤੇ ਜਾਂਦੇ ਹਨ। ਸਾਡੇ ਹਿਰਦੇ-ਸਮਰਾਟ ਸਤਿਗੁਰੂ ਜੀ ਅੱਜ ਬੈਂਕਾਕ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਰਹੇ ਹਨ। ਭਾਰਤ ਅੱਜ ਸਤਿਗੁਰੂ ਜੀ ਦੀ ਉਪਸਥਿਤੀ ਤੋਂ ਵਾਂਝਾ ਹੈ। ਪਿਆਰੇ ਸਤਿਗੁਰੂ ਜੀ ਵਾਰ ਵਾਰ ਯਾਦ ਆ ਰਹੇ ਹਨ।

# 3 ਜਨਵਰੀ 1985, ਵੀਰਵਾਰ
# ਨਵੀਂ ਦਿੱਲੀ

ਅੱਜ ਸਤਿਗੁਰੂ ਜੀ ਦੇ ਖ਼ਜ਼ਾਨਚੀ, ਸੰਤ ਮਹਿੰਦਰ ਸਿੰਘ ਪੂਰਬਾ ਦੀ ਵਧਾਈ-ਪੱਤਰ ਤੇ ਲਿਖੀ ਚਿੱਠੀ ਮਿਲੀ ਹੈ। ਲਾਲ ਗੁਲਾਬ ਛਪੇ ਨਵੇਂ ਵਰਸ਼ ਵਧਾਈ ਕਾਰਡ ਤੇ ਮੇਰੇ ਵਾਸਤੇ ਲਿਖਿਆ ਹੈ:

*"ਗੁਲਾਬ ਦੇ ਫੁੱਲ ਵਾਂਗ ਸਦਾ ਖਿੜੇ ਰਹਿਣ ਵਾਲੇ ਕਵੀ ਪ੍ਰੀਤਮ ਸਿੰਘ ਪਿਆਰੇ ਆਪ ਜੀ ਨੂੰ ਮੈਂ ਨਵੇਂ ਸਾਲ 1 ਜਨਵਰੀ, 1985 ਦੀ ਬਹੁਤ ਬਹੁਤ ਵਧਾਈ ਦੇਂਦਾ ਹਾਂ। ਸੱਚੇ ਪਾਤਸ਼ਾਹ ਜੀ ਤੁਹਾਨੂੰ ਸਦਾ ਖ਼ੁਸ਼ ਰੱਖਣ ਜੀ। ਸਤਿਗੁਰਾਂ ਦੇ ਚਰਨਾਂ ਵਿਚ ਅਨੰਦ ਮੰਗਲ ਮਾਣ ਰਿਹਾ ਹਾਂ ਜੀ।*

*"ਚੰਗਮਈ ਤੇ ਲੰਪਾਂਗ 19 ਦਸੰਬਰ ਨੂੰ ਗਏ ਸੀ ਤੇ 23.12.84 ਨੂੰ ਦੌਰਾ ਕਰਕੇ ਵਾਪਸ ਆਏ ਹਾਂ। ਸਮੁੰਦਰ ਤੇ ਵੀ ਚਾਰ ਦਿਨ ਦੌਰਾ ਕਰਕੇ ਆਏ ਹਾਂ। ਕਵੀ ਜੀ ਸੱਚ ਕਰਕੇ ਜਾਣਿਓ, ਤੁਹਾਡੀ ਬਹੁਤ ਯਾਦ ਆ ਰਹੀ ਹੈ। ਜੋ ਬੀਤਿਆ ਸਮਾਂ ਲੰਘ ਜਾਂਦਾ ਹੈ ਉਹ ਤੁਹਾਡੀ ਕਾਪੀ ਤੇ ਅਮਰ ਰਹਿੰਦਾ ਹੈ, ਸਾਡੇ ਕੋਲੋਂ ਗਵਾਚ ਜਾਂਦਾ ਹੈ। ਇਸ ਕਰਕੇ ਜਦੋਂ ਕੋਈ ਸੱਚੇ ਪਾਤਸ਼ਾਹ ਜੀ ਦਾ ਅਮੋਲਕ ਬਚਨ ਜਾਂ ਕੋਈ ਕੌਤਕ ਹੁੰਦਾ ਹੈ ਤਾਂ ਤੁਸੀਂ ਜ਼ਰੂਰ ਯਾਦ ਆ ਜਾਂਦੇ ਹੋ ਅਤੇ ਉਸ ਤਰ੍ਹਾਂ ਵੀ ਤੁਸੀਂ ਸਾਡੇ ਮਿੱਤਰ ਹੋ।*



*"ਅਜੇ ਵਾਪਸੀ ਦਾ ਕੋਈ ਪ੍ਰੋਗਰਾਮ ਨਹੀਂ ਬਣਿਆ। ਜਦੋਂ ਆਉਣ ਦਾ ਪ੍ਰੋਗਰਾਮ ਹੋਇਆ ਫਿਰ ਚਿੱਠੀ ਪਾਵਾਂਗਾ...*

*"ਸੱਚੇ ਪਾਤਸ਼ਾਹ ਜੀ ਤੇ ਮਾਤਾ ਜੀ ਤੇ ਬੇਬੇ ਜੀ ਸਭ ਦੇਹ ਕਰਕੇ ਰਾਜ਼ੀ ਖ਼ੁਸ਼ ਹਨ। ਲਿਖਣ ਦੀ ਜਾਚ ਨਹੀਂ, ਗਲਤੀ ਹੋਵੇ ਤਾਂ ਮਾਫ਼ ਕਰਨਾ ਜੀ।"*

***ਮਹਿੰਦਰ ਸਿੰਘ ਪੂਰਬਾ***

ਵਧਾਈ ਪੱਤਰ ਬਿਨਾ ਤਾਰੀਖ ਤੇ ਸਥਾਨ ਲਿਖੇ ਤੋਂ ਆਇਆ। ਵੈਸੇ ਇਹ ਬੈਂਕਾਂਕ ਤੋਂ ਲਿਖਿਆ ਗਿਆ।

# 8 ਜਨਵਰੀ 1985, ਮੰਗਲਵਾਰ
# ਸ੍ਰੀ ਜੀਵਨ ਨਗਰ

6-7 ਜਨਵਰੀ ਨੂੰ ਰਾਣੀਆਂ ਅਤੇ ਸੰਤ ਨਗਰ ਰਹਿ ਅੱਜ ਵਾਪਸੀ ਲਈ ਜਾਂਦਿਆਂ ਮਹਾਰਾਜ ਬੀਰ ਸਿੰਘ ਦੇ ਨਿਵਾਸ ਜੀਵਨ ਨਗਰ ਗਿਆ। ਮਹਾਰਾਜ ਜੀ, ਸੰਤ ਅਮਰ ਸਿੰਘ ਨੰਬਰਦਾਰ ਅਤੇ ਸ. ਸੋਹਣ ਸਿੰਘ ਥਰਾਜੀਏ ਨਾਲ ਵਿਚਾਰ ਵਿਮਰਸ਼ ਕਰ ਰਹੇ ਸਨ। ਮਹਾਰਾਜ ਜੀ ਨੇ ਕਿਹਾ ਕਿ ਹੁਣੇ ਪਤਾ ਲੱਗਾ ਹੈ ਤੁਸੀਂ ਆਏ ਹੋ। ਉਹਨਾਂ ਜਲ ਪਾਣੀ ਪੁੱਛਿਆ ਤੇ ਮੈਂ ਆਗਿਆ ਲੈ ਕੇ ਰੁਖ਼ਸਤ ਹੋਇਆ।

ਜੀਵਨ ਨਗਰ ਦੀ ਕੋਠੀ ਅਜੇ ਅਧੂਰੀ ਦਸ਼ਾ ਵਿਚ ਹੈ।

ਬੀਬੀ ਅਮਰ ਕੌਰ ਢੋਟੀਆਂ ਦੇ ਘਰ ਗਿਆ ਤਾਂ ਉਸਦੇ ਜੁਆਤਰੇ ਸ. ਜਗੀਰ ਸਿੰਘ ਥੇੜ੍ਹ ਵਡਾਣੀਆ ਅਤੇ ਪੁਤਰੀ ਬੀਬੀ ਜਸਪਾਲ ਕੌਰ ਨੇ ਮੇਰਾ ਭਰਪੂਰ ਸੁਆਗਤ ਕੀਤਾ। ਇਹਨਾਂ ਦੱਸਿਆ: ਸਾਡੀ ਬੀਬੀ ਨੂੰ ਤਕੜੀ ਰਸੌਲੀ ਸੀ ਪੇਟ ਵਿਚ। ਸਤਿਗੁਰਾਂ ਨੂੰ ਅਰਜ਼ ਕੀਤੀ ਗਈ। ਉਹਨਾਂ ਹੁਕਮ ਕੀਤਾ ਕਿ ਬੀਬੀ ਸੋਧ ਰੱਖ ਲਵੇ। ਪਰ ਬੀਬੀ ਨੇ ਸੋਧ ਨਾ ਰੱਖੀ। ਦੋ ਢਾਈ ਸਾਲ ਆਨਾਕਾਨੀ ਕਰਦਿਆਂ ਲੰਘ ਗਏ। ਏਸੇ ਦੌਰਾਨ ਉਪਰੇਸ਼ਨ ਕਰਵਾ ਲਿਆ ਗਿਆ। ਪਰ ਰਸੌਲੀ ਜੜਦਾਰ ਸੀ, ਉਹ ਫੇਰ ਪੁੰਗਰ ਪਈ, ਸਿਹਤ ਢਿਲੀ ਮੱਠੀ ਹੀ ਰਹਿੰਦੀ ਸੀ। ਅੰਤ ਹਾਰ ਕੇ ਬੀਬੀ ਨੇ ਸੋਧ ਰੱਖ ਲਈ। ਹੁਣ ਡੇਢ ਸਾਲ ਤੋਂ ਉਹ ਸੋਧਣ ਹੈ ਅਤੇ ਅਸਲੋਂ ਠੀਕ ਠਾਕ ਹੋ ਗਈ ਹੈ। ਰਸੌਲੀ ਆਦਿ ਦਾ ਕਿਤੇ ਨਾਂ ਥੇਹ ਨਹੀਂ।

ਇਕ ਵਾਰਤਾ ਇਹਨਾਂ ਆਪਣੀ ਨਾਨੀ ਬੀਬੀ ਪ੍ਰੀਤਮ ਕੌਰ ਕੰਙਣਪੁਰ ਦੀ ਵੀ ਸੁਣਾਈ। ਸਾਡੇ ਨਾਨੀ ਜੀ ਦਾ ਗੁਰੂ ਘਰ ਨਾਲ ਬੜਾ ਪ੍ਰੇਮ ਸੀ। ਇਹਨਾਂ ਵੀ ਜ਼ਿੰਦਗੀ ਭਰ ਸੁੱਚਮ ਭਰਿਆ ਜੀਵਨ ਬਤੀਤ ਕੀਤਾ। ਕਾਰਨ ਵੱਸ ਇਹਨਾਂ ਨੂੰ

ਸ਼ਹੀਦਾਂ ਵਾਲੀ (ਸਰਸਾ) ਵਿਚ ਬੀਬੀ ਇੰਦਰ ਕੌਰ ਨੂੰ ਜਾ ਕੇ ਮਿਲਣਾ ਪਿਆ। ਇਹ ਆਪਣੇ ਇਸ਼ਨਾਨ ਪਾਣੀ ਦਾ ਸਾਮਾਨ ਨਾਲ ਲੈ ਗਏ, ਪਰ ਜਦੋਂ ਪਤਾ ਲੱਗਾ ਕਿ ਸ਼ਹੀਦਾਂ ਵਾਲੀ ਖੂਹੀ ਜਾਂ ਨਦੀ ਦਾ ਜਲ ਨਹੀਂ ਮਿਲਣਾ ਉਹਨੀਂ ਪੈਰੀਂ ਹੀ ਵਾਪਸ ਪਰਤ ਪਏ। ਬਿਰਧ ਸਰੀਰ, ਪੈਦਲ ਸਫ਼ਰ। ਥਕਾਵਟ ਜ਼ੋਰਾਂ ਤੇ, ਪਿੰਡ ਕਿ ਕਸਬੇ ਵਿਚ ਆ ਕੇ ਉਹ ਰੁਕੇ। ਰਾਤ ਪੈ ਚੁੱਕੀ ਸੀ। ਅਰਦਾਸ ਕੀਤੀ: ਸੱਚੇ ਪਾਤਸ਼ਾਹ, ਤੇਰੀ ਰਖਾਈ ਹੋਈ ਸੋਧ ਕਾਰਨ ਹੀ ਏਸ ਬੁਢਾਪੇ ਵਿਚ ਜਫ਼ਰ ਜਾਲਦੀ ਪਈ ਹਾਂ, ਕਿਵੇਂ ਅੱਪੜਾਂ ਸਰਸੇ। ਅਤੇ ਬੀਬੀ ਦੀ ਅਰਦਾਸ ਸਮਾਪਤ ਹੋਈ ਸੀ ਕਿ ਕੋਈ ਭਾਈ ਸਾਈਕਲ ਲੈ ਕੇ ਆ ਗਿਆ: ਆ ਮਾਈ, ਮਗਰ ਬੈਠ ਤੈਨੂੰ ਸਰਸੇ ਪੁਚਾਵਾਂ। ਨਾਨੀ ਜੀ ਸਾਈਕਲ ਤੇ ਬੈਠੇ ਤੇ ਅਗਲੇ ਪਲ ਸਰਸੇ। ਉਹ ਭਾਈ ਨੂੰ ਭਾੜਾ ਦੇਣ ਲਈ ਜੇਬਾਂ ਟਟੋਲਣ ਲੱਗੇ ਕਿ ਭਾਈ ਛਪਕ ਛੋਤ ਹੋ ਗਿਆ।

ਜਾਗੀਰ ਸਿੰਘ-ਜਸਪਾਲ ਕੌਰ ਨੇ ਇਹ ਵੀ ਦੱਸਿਆ ਕਿ ਕੰਙਣਪੁਰ ਦਾ ਪ੍ਰਸਿੱਧ ਸਿੱਖ ਸ. ਦਰਸ਼ਨ ਸਿੰਘ ਬਲੈਕੀਆ ਮਾਤਾ ਜੀ ਦੇ ਘਰ ਦੇ ਸਾਹਵੇਂ ਮੱਛੀ ਪਾਲਣ ਤਾਲਾਬ ਬਣਵਾ ਕੇ ਇਸ ਧੰਦੇ ਵਿਚ ਉਤਰਨ ਲੱਗਾ। ਮਾਈ ਜੀ ਨੇ ਬਥੇਰਾ ਰੋਕਿਆ ਕਿ ਮੱਛੀ ਮਾਰਨ ਦਾ ਪਾਪ-ਗੜ੍ਹ ਮੇਰੇ ਬੂਹੇ ਅੱਗੇ ਨਾ ਖੋਲ੍ਹ ਪਰ ਸ਼ਰੀਕ ਜੱਟ ਕਿਵੇਂ ਰੁਕੇ। ਮਾਈ ਜੀ ਨੇ ਰੋਜ਼ ਮਾਲਾ ਫੇਰਨੀਆਂ ਕਿ ਇਸ ਪਾਪ-ਦੁਆਰ ਦਾ ਮੇਰੇ ਘਰ ਸਾਹਵੇਂ ਪਸਾਰ ਨਾ ਹੋਵੇ। ਬਲੈਕੀਏ ਸਰਦਾਰ ਦੀਆਂ ਦੋ ਵਾਰ ਦੀਆਂ ਭਰਪੂਰ ਕੋਸ਼ਿਸ਼ਾਂ ਫੇਲ੍ਹ ਹੋ ਗਈਆਂ ਅਤੇ ਮਾਤਾ ਪ੍ਰੀਤਮ ਕੌਰ ਦਾ ਬੂਹਾ ਸਦਾ ਲਈ ਇਸ ਪਾਪਾਚਾਰ ਤੋਂ ਮੁਕਤ ਹੋ ਗਿਆ।

## 9 ਜਨਵਰੀ 1985, ਬੁੱਧਵਾਰ

## ਸ੍ਰੀ ਭੈਣੀ ਸਾਹਿਬ

ਪਤਾ ਲੱਗਾ ਕਿ ਮਾਤਾ ਚੰਦ ਕੌਰ ਜੀ ਪਿਛਲੇ ਕੁਝ ਦਿਨਾਂ ਤੋਂ ਬੈਂਕਾਕ ਤੋਂ ਵਾਪਸ ਪਰਤੇ ਹੋਏ ਹਨ, ਸੋ ਮੈਂ ਮਾਲੂਮ ਕਰਕੇ ਉਨ੍ਹਾਂ ਨੂੰ ਪਸ਼ੂ-ਤਬੇਲੇ ਵਿਚ ਜਾ ਮਿਲਿਆ। ਨਮਸਕਾਰ ਕੀਤੀ। ਏਥੇ ਪੁਰਾਣੇ ਕਮਰਿਆਂ ਵਿਚ ਆਪ ਮਿੱਟੀ ਪੁਆ ਰਹੇ ਸਨ। ਟਰੈਕਟਰ ਟਰਾਲੀ ਕੋਲ ਆਪ ਪਤਾਸਿਆਂ ਦਾ ਲਫ਼ਾਫਾ ਲਈ ਖਲੋਤੇ ਸਨ, ਪ੍ਰਸ਼ਾਦ ਮੈਨੂੰ ਵੀ ਦਿੱਤਾ ਗਿਆ। ਦੋ-ਤਿੰਨ ਸੇਵਕਾਵਾਂ ਹੋਰ ਵੀ ਕੋਲ ਸਨ। ਸਤਿਗੁਰੂ ਜੀ ਬਾਰੇ ਪੁੱਛਿਆ ਤਾਂ ਜਾਣਕਾਰੀ ਮਿਲੀ ਕਿ ਇਹ ਸਾਰਾ ਮਹੀਨਾ ਬੈਂਕਾਕ ਦਰਸ਼ਨ ਦੇਣਗੇ। ਆਪ ਜੀ ਵੀ ਫਿਰ 15.1 ਨੂੰ ਬੈਂਕਾਕ ਲਈ ਹਵਾਈ ਯਾਤਰਾ ਕਰਨਗੇ। ਗਊਆਂ ਦੇ ਇਸ ਤਬੇਲੇ ਨੂੰ ਪੂਰੀ ਤਰ੍ਹਾਂ, ਦੀਵਾਰਾਂ ਕਰਕੇ



ਵੱਖਰਾਅ ਦਿੱਤਾ ਗਿਆ ਹੈ ਅਤੇ ਇਸ ਤਬੇਲੇ ਦਾ ਫਾਟਕ ਜੋ ਅੱਗੇ ਸਦਾ ਬੰਦ ਹੀ ਰਹਿੰਦਾ ਸੀ, ਚਾਲੂ ਹੋ ਗਿਆ ਹੈ। ਫਾਟਕ ਤਾਂ ਮੈਨੂੰ ਉਹਦੇ ਅੱਜ ਨਜ਼ਰ ਨਹੀਂ ਪਏ।

ਦੂਸਰੇ ਭਾਗ ਵਿਚ, ਜਿਹੜਾ ਅੱਗੇ ਪਸ਼ੂ ਤਬੇਲੇ ਦੇ ਲਾਂਘੇ ਲਈ ਵਰਤਿਆ ਜਾਂਦਾ ਸੀ, ਬਿਰਧ ਸੱਜਣ ਧੁੱਪੇ ਮੰਜੀਆਂ ਡਾਹੀ ਆਰਾਮ ਫਰਮਾ ਰਹੇ ਸਨ।

ਠਾਕੁਰ ਜੀ ਵੱਡੇ, ਸਮੇਤ ਪਰਵਾਰ, ਜੀਵਨ ਨਗਰ ਹੋਣ ਦੀ ਸੂਚਨਾ ਮਿਲੀ ਸੀ। ਪਰ ਉਹਨਾਂ ਦਾ ਹੈੱਡ ਕੁਆਰਟਰ ਮਸਤਾਨ ਗੜ੍ਹ ਹੋਣ ਕਰਕੇ ਮੈਂ ਉਹਨਾਂ ਨੂੰ ਮਿਲ ਨਹੀਂ ਸਾਂ ਸਕਿਆ। ਰਘੁਬੀਰ ਸਿੰਘ ਡਰਾਈਵਰ ਤੋਂ ਪਤਾ ਲੱਗਾ ਸੀ ਕਿ ਠਾਕੁਰ ਜੀ ਅੱਜ ਦੇ ਦਿਨ ਸ੍ਰੀ ਭੈਣੀ ਸਾਹਿਬ ਮਿਲ ਸਕਣਗੇ; ਪਰ ਉਹ ਅਜੇ ਤੱਕ ਇਲਾਕਾ ਜੀਵਨ ਨਗਰ ਤੋਂ ਪਰਤੇ ਨਹੀਂ।

ਅਤੇ ਮੈਂ ਸ਼ਾਮ ਤੱਕ ਸ. ਕਿਹਰ ਸਿੰਘ ਹਮਰਾਹੀ ਪਰਵਾਰ ਵਿਚ ਪਹੁੰਚ ਗਿਆ ਮੁਹਾਲੀ, ਫ਼ੇਜ਼ 7, ਮਕਾਨ ਨੰਬਰ 890

ਸ. ਹਰਨਾਮ ਸਿੰਘ ਅਤੇ ਹਮਰਾਹੀ ਸਤਿਗੁਰੂ ਜੀ ਦੀ ਉਡੀਕ ਵਿਚ ਹਨ, ਕਦੋਂ ਉਹ ਆਉਣ, ਆਦੇਸ਼ ਕਰਨ ਅਤੇ ਇਹ ਆਪਣਾ ਕਾਰਜ ਆਰੰਭ ਕਰਨ। ਉਂਜ ਹਮਰਾਹੀ ਪਹਾੜੀ-ਸ਼ਰਨਾਰਥੀਆਂ ਦੇ ਮੁੜ-ਵਸੇਬੇ ਲਈ ਪੰਜਾਬ ਅਤੇ ਹਿਮਾਚਲ ਸਰਕਾਰਾਂ ਨਾਲ ਗੱਲਾਂ ਬਾਤਾਂ ਕਰ ਰਿਹਾ ਹੈ।

ਹਮਰਾਹੀ ਨੇ ਪਹਿਲਾਂ ਮਿਲੀਆਂ ਮੰਡੀ ਬਾਰੇ ਰਿਪੋਰਟਾਂ ਨੂੰ ਕੱਟਿਆ ਹੈ। ਉਸ ਨੇ ਦੱਸਿਆ ਕਿ ਮੰਡੀ ਵਿਚ ਨਾਮਧਾਰੀਆਂ ਦੀਆਂ ਕੇਵਲ ਤਿੰਨ ਦੁਕਾਨਾਂ ਨੂੰ ਨੁਕਸਾਨ ਪੁੱਜਾ ਹੈ ਪਰ ਛੇਤੀ ਹੀ ਬੀਬੀ ਸੰਧੂ ਨੇ ਜੋ ਮੰਡੀ ਦੀ ਡੀ. ਸੀ. ਹੈ, ਮੰਡੀ ਵਿਚ ਲੁਟੇਰਿਆਂ ਦੀ ਪੇਸ਼ ਨਹੀਂ ਜਾਣ ਦਿੱਤੀ। ਜਾਨ ਮਾਲ ਦੀ ਰਾਖੀ ਉਸ ਨੇ ਖ਼ੂਬ ਰੱਖੀ ਹੈ। ਹਮਰਾਹੀ ਨੇ ਭੂੰਤਰ ਦੇ ਐਸ.ਡੀ.ਐਮ. ਜੋ ਹਿੰਦੂ ਹੈ, ਦੀ ਵੀ ਪ੍ਰਸੰਸਾ ਕੀਤੀ ਕਿ ਭਾਵੇਂ ਉਹ ਲੁਟੇਰਿਆਂ ਉਤੇ ਕਾਬੂ ਨਹੀਂ ਪੁਆ ਸਕਿਆ ਪਰ ਸਿੱਖਾਂ ਦੀ ਮਦਦ ਕਰਨ ਬਾਰੇ ਜੋ ਕੁਝ ਵੀ ਉਸਨੂੰ ਆਖਿਆ ਹੈ, ਉਸ ਨੇ ਤਹਿਦਿਲੋਂ ਪਰਵਾਨ ਕਰਕੇ ਸਹਾਇਤਾ ਕੀਤੀ ਹੈ।

## 12 ਜਨਵਰੀ 1985, ਸ਼ਨੀਵਾਰ

## ਨਵੀਂ ਦਿੱਲੀ

ਦੋ ਅਹਿਮ ਚਿੱਠੀਆਂ ਮੇਰੇ ਨਾਮ ਤੇ ਆਈਆਂ। ਇਕ ਠਾਕੁਰ ਉਦੈ ਸਿੰਘ ਜੀ ਦੀ, ਇਹ ਕੱਲ੍ਹ ਤੋਂ ਵੀ ਸ਼ਾਇਦ ਪਹਿਲਾਂ ਦੀ। ਮੇਰੇ ਨਾਂ ਸ਼ਾਇਦ ਠਾਕੁਰ ਜੀ ਦੀ ਇਹ ਪਹਿਲੀ ਚਿੱਠੀ ਹੀ ਸੀ, ਇਸ ਦਾ ਵੀ ਕੁਝ ਅੰਸ਼ ਨੋਟ ਕਰਦਾ ਹਾਂ। ਦੂਜੀ ਚਿੱਠੀ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦੀ। ਇਹਦਾ ਵੀ ਵਧੇਰਾ

ਹਿੱਸਾ ਸੰਭਾਲਣਯੋਗ ਹੈ। ਦੋਹਾਂ ਵਿਚ ਹੀ ਮੇਰੀ ਖੁੱਲ੍ਹੇ ਦਿਲ ਪ੍ਰਸੰਸਾ ਕੀਤੀ ਗਈ ਹੈ।

"ਨਾਮਧਾਰੀ ਸੀਡਜ਼" ਨਾਂ ਦੇ ਅੰਗਰੇਜ਼ੀ ਛਪੇ ਲੈਟਰ ਫਾਰਮ ਤੇ ਫਾਰਮ ਦਾ ਫੋਨ ਨੰਬਰ 42 BIDADI, ਦਫ਼ਤਰ ਦਾ ਫੋਨ ਨੰ: 351386 ਹੈ। ਬਿੜਦੀ, ਬੰਗਲੌਰ, ਇੰਡੀਆ ਦੇ ਹੇਠਾਂ 8.1.1985 ਦੀ ਮਿਤੀ ਹੈ। ਚਿੱਠੀ ਬਾ-ਜ਼ਰੀਆ (via) ਏਅਰਮੇਲ ਆਈ ਹੈ। ਇਸ ਦੇ ਬਰਾਬਰ ਇਟੈਲਿਕ ਅੰਗਰੇਜ਼ੀ ਅੱਖਰਾਂ ਵਿਚ 'ਠਾਕੁਰ ਉਦੈ ਸਿੰਘ' ਸੱਜੇ ਪਾਸੇ ਪ੍ਰਿੰਟਿਡ ਹੈ। ਠਾਕੁਰ ਜੀ ਲਿਖਦੇ ਹਨ:

*"ਆਪ ਜੀ ਦਾ ਪਿਆਰਾ ਪੱਤਰ ਅਤੇ ਆਪ ਜੀ ਦੁਆਰਾ ਭੇਜੀ ਹੋਈ ਫੋਟੋ, ਕੁਝ ਦਿਨ ਹੋਏ, ਮਿਲ ਗਏ ਸਨ। ਕਵੀ ਜੀ, ਆਪ ਜੀ ਨੂੰ ਚਿੱਠੀ ਲਿਖਦਿਆਂ ਡਰ ਲਗਦਾ ਹੈ ਕਿਉਂਕਿ ਜਿਸ ਤਰ੍ਹਾਂ ਦੀ ਸੁਚੱਜੀ ਅਤੇ ਅਲੰਕਾਰਾਂ ਨਾਲ ਭਰਪੂਰ ਪੱਤਰਿਕਾ ਆਪ ਜੀ ਲਿਖਦੇ ਹੋ, ਉਹ ਮੇਰੀ ਸੋਚ ਤੋਂ ਵੀ ਬਾਹਰ ਹੈ। ਖ਼ੈਰ, ਆਪ ਜੀ ਨੇ ਜੋ ਕੁਝ ਮੇਰੇ ਵਾਸਤੇ ਲਿਖ ਛੱਡਿਆ ਹੈ ਜੀ, ਸੱਚੇ ਪਾਤਸ਼ਾਹ ਕਿਰਪਾ ਕਰਨ, ਉਸਦਾ ਕੁਝ ਅੰਸ਼ ਹੀ ਬਣਾ ਦੇਣ। ਬਾਕੀ ਆਪ ਜੀ ਦੀਆਂ ਸ਼ੁਭ ਇਛਾਵਾਂ ਲਈ ਤਹਿ ਦਿਲੋਂ ਧੰਨਵਾਦ। ਆਪ ਜੀ ਨੂੰ ਨਵੇਂ ਸਾਲ ਦੀ ਬਹੁਤ ਬਹੁਤ ਮੁਬਾਰਕ ਹੋਵੇ ਜੀ।*

*"ਸ੍ਰੀ ਸਤਿਗੁਰੂ ਜੀ 12-13 ਫਰਵਰੀ ਨੂੰ ਏਥੇ ਦਰਸ਼ਨ ਦੇ ਰਹੇ ਹਨ। ਉਮੈਦ ਹੈ ਕਿ ਹੋਲੇ ਤੱਕ ਏਥੇ ਦਰਸ਼ਨ ਦੇਣਗੇ। ਐਸ ਸਾਲ ਅੰਗੂਰਾਂ ਦੇ ਇਕ ਸਾਲ ਪੁਰਾਣੇ ਬਾਗ਼ ਨੂੰ ਭਰਪੂਰ ਫ਼ਸਲ ਹੈ। ਫ਼ਰਵਰੀ ਅਖ਼ੀਰ ਤੱਕ ਪੱਕਣੇ ਸ਼ੁਰੂ ਹੋ ਜਾਣਗੇ। ਬਾਕੀ ਸਭ ਸਾਧ ਸੰਗਤ ਰਾਜ਼ੀ ਖ਼ੁਸ਼ ਹੈ।"....*

ਆਪ ਜੀ ਦਾ,
***ਉਦੈ ਸਿੰਘ***

5.1. 85 ਦੀ ਬੈਂਕਾਕ ਥਾਈਲੈਂਡ ਤੋਂ ਲਿਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸਕੱਤਰ ਦੀ ਚਿੱਠੀ ਦੇ ਕੁਝ ਅੰਸ਼:

"ਅੰਗਰੇਜ਼ੀ ਨਵੇਂ ਸਾਲ ਦੀ ਵਧਾਈ ਭੇਜ ਹੀ ਦਿੰਦਾ ਹਾਂ। ਕਿਉਂਕਿ ਸਾਡੇ ਵੀ ਬਹੁਤੇ ਤਿਉਹਾਰ ਅੰਗਰੇਜ਼ੀ ਤਾਰੀਖ਼ਾਂ ਅਨੁਸਾਰ ਹੀ ਹਨ। ਨਵਾਂ ਸਾਲ ਸੁਖ ਸ਼ਾਂਤੀ ਪ੍ਰਦਾਤਾ ਹੋਵੇ।

"ਆਪ ਜੀ ਨੇ ਚਿੱਠੀ ਲਿਖ ਕੇ ਜੋ ਯਾਦ ਕੀਤਾ ਹੈ ਬਹੁਤ ਹੀ ਧੰਨਵਾਦ! ਇਤਨੇ ਵੱਡੇ ਸੁਲਝੇ ਹੋਏ ਵਿਦਵਾਨ, ਤਜਰਬੇਕਾਰ 75 ਸਾਲਾ ਬਜ਼ੁਰਗ ਵਲੋਂ ਪੱਤਰ ਆਇਆ ਹੋਵੇ, ਤਾਂ ਮੈਨੂੰ ਖ਼ੁਸ਼ੀ ਨਾ ਹੋਵੇ, ਕਦੇ ਹੋ ਨਹੀਂ



ਸਕਦਾ ਕਿਉਂਕਿ ਤੁਹਾਡੀ ਚਿੱਠੀ ਦੇ ਵਿਚੋਂ ਵਧੀਆ ਸ਼ੈਲੀ ਦੇ ਨਾਲ ਨਾਲ ਸਿਖਿਆਦਾਇਕ ਗੱਲ ਜ਼ਰੂਰ ਹੀ ਹੁੰਦੀ ਹੈ। ਫਿਰ ਸ੍ਰੀ ਸਤਿਗੁਰੂ ਜੀ ਦੇ ਇਤਨੇ ਪਿਆਰੇ ਸਤਿਕਾਰੇ ਬਜ਼ੁਰਗ ਸੱਜਣ ਮੇਰੇ ਬਚਿਆਂ ਦਾ ਖ਼ਿਆਲ ਰੱਖਣ ਤਾਂ ਕੁਦਰਤੀ ਹੀ ਮਨ ਖਿਚਿਆ ਜਾਂਦਾ ਹੈ।

"ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਵੀ ਤੁਹਾਡੇ ਵਲੋਂ ਚਿੱਠੀ ਪੁੱਜ ਗਈ ਹੈ। ਤੁਹਾਡੇ ਅਤੇ ਮਾਈ ਜੀ ਵਾਸਤੇ ਸਿਆਮ ਫੇਰੀ ਵਾਸਤੇ ਅਰਜ਼ ਕੀਤੀ ਹੈ। ਅਰਜ਼ ਪਰਵਾਨ ਹੋ ਗਈ ਹੈ, ਜਲਦੀ ਹੀ ਪ੍ਰੋਗਰਾਮ ਬਣ ਰਿਹਾ ਹੈ। ਸ੍ਰੀ ਸਤਿਗੁਰੂ ਜੀ ਕਰੀਬ ਇਕ ਮਹੀਨਾ ਹੋਰ ਸਿਆਮ ਦਰਸ਼ਨ ਦੇ ਰਹੇ ਹਨ। ਤੁਸੀਂ ਆਪਣਾ ਪਾਸਪੋਰਟ ਤੇ ਮਾਈ ਜੀ ਦਾ ਪਾਸਪੋਰਟ ਸ. ਸ਼ੇਰ ਸਿੰਘ ਚਾਵਲਾ ਨੂੰ ਦੇ ਕੇ ਵੀਜ਼ਾ ਵਗੈਰਾ ਲਗਵਾ ਰੱਖੋ। ਸ੍ਰੀ ਸਤਿਗੁਰੂ ਜੀ ਇਨ੍ਹਾਂ ਨੂੰ ਫੋਨ ਤੇ ਹੁਕਮ ਕਰਨਗੇ ਜੀ।...

"ਸ੍ਰੀ ਸਤਿਗੁਰੂ ਜੀ ਨੇ ਵਾਲੀਬਾਲ ਖੇਡਣ ਦੇ ਬਹਾਨੇ ਨੌਜਵਾਨ ਮੁੰਡਿਆਂ ਨੂੰ ਇਤਨਾ ਨੇੜੇ ਲੈ ਆਂਦਾ ਹੈ ਕਿ ਉਹ ਸਵੇਰ ਤੋਂ ਹੀ ਸ਼ਾਮ ਦੇ ਨਿਤਨੇਮ ਦੀ ਉਡੀਕ ਕਰਨ ਲਗ ਪੈਂਦੇ ਹਨ ਕਿ ਉਹ ਸਮਾਂ ਛੇਤੀ ਛੇਤੀ ਆਵੇ ਤਾਂ ਜੋ ਸ੍ਰੀ ਸਤਿਗੁਰੂ ਜੀ ਦੇ ਜਾ ਕੇ ਦਰਸ਼ਨ ਕਰੀਏ ਤੇ ਸ੍ਰੀ ਸਤਿਗੁਰੂ ਜੀ ਨਾਲ ਵਾਲੀਬਾਲ ਖੇਡੀਏ। ਬੱਚਿਆਂ ਦੀ ਵੀ (5 ਤੋਂ 16 ਸਾਲ ਉਮਰ) ਬਹੁਤ ਗਿਣਤੀ ਵਧੀ ਹੈ।

"ਸਿਆਮ ਵਿਚ ਵੀ ਚੀਨਿਆਂ ਨੇ ਬਿਰਧ ਆਸ਼ਰਮ ਬਣਾਇਆ ਹੋਇਆ ਹੈ। ਇਕ ਦਿਨ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣ ਗਏ ਸਨ ਅਤੇ 500 ਬਾਟ (ਥਾਈ ਕਰੰਸੀ) ਮਦਦ ਦੇ ਤੌਰ ਤੇ ਦੇ ਕੇ ਆਏ ਸਨ। ਚੰਗਮਾਈ, ਲੰਪਾਂਗ ਵੀ ਦਰਸ਼ਨ ਦੇ ਕੇ ਆਏ ਹਨ, ਲੇਟ ਸੂਬਾ ਦੀਵਾਨ ਸਿੰਘ ਦੇ ਮੁੰਡੇ ਸਿੱਖੀ ਤੋਂ ਦੂਰ ਚਲੇ ਗਏ ਸਨ, ਇਸ ਵਾਰੀ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ, ਜੋੜ ਪਾਇਆ ਹੈ, ਲਾਗੇ ਲਗੇ ਹਨ।

"ਇਥੇ ਬੱਚਿਆਂ ਨੂੰ ਪੰਜਾਬੀ ਸਿਖਾਉਣੀ ਅਤੇ ਰਾਗ ਵਿੱਦਿਆ ਦੇਣ ਦਾ ਕੰਮ ਵੀ ਜ਼ੋਰਾਂ ਤੇ ਹੈ। ਸਵੇਰੇ 2-3 ਦੇ ਦਰਮਿਆਨ ਉਠ ਪੈਂਦੇ ਹਨ ਸ੍ਰੀ ਸਤਿਗੁਰੂ ਜੀ ਅਤੇ ਨਾਲ ਗਏ ਸੇਵਕ। 4.30 ਤੋਂ 6.30 ਤੱਕ ਆਸਾ ਦੀ ਵਾਰ, ਦਿਨੇ ਆਜ਼ਾਦ ਜੀ ਨਾਲ ਰਾਗ ਅਭਿਆਸ। 5.30 ਤੋਂ 6.30 ਸ਼ਾਮੀਂ ਨਾਮ ਸਿਮਰਨ, 6.30 ਤੋਂ 7.30 ਤੱਕ ਕੀਰਤਨ, 8 ਤੋਂ 10 ਜਾਂ 10.30 ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ (ਆਪ ਖੇਡਦੇ ਹਨ)

ਵਾਲੀਬਾਲ, ਫਿਰ ਬੱਚਿਆਂ ਵਿਚ ਬਚਨ ਬਿਲਾਸ।

"ਪ੍ਰਸ਼ਾਦਾ 10-11 ਦੇ ਦਰਮਿਆਨ ਛਕਦੇ ਹਨ ਜੀ। ਸ੍ਰੀ ਮਾਤਾ ਜੀ ਅਤੇ ਸ੍ਰੀ ਬੇਬੇ ਜੀ ਵਾਪਸ ਇੰਡੀਆ ਚਲੇ ਗਏ ਹਨ। ਸ੍ਰੀ ਮਾਤਾ ਜੀ 15.1.85 ਦੇ ਕਰੀਬ ਵਾਪਸ ਆ ਰਹੇ ਹਨ। ਸ੍ਰੀ ਮਹਾਰਾਜ ਜੀ ਅਤੇ ਪਾਰਟੀ ਵੀ 8.9.1985 ਨੂੰ।

"ਸ੍ਰੀ ਸਤਿਗੁਰੂ ਜੀ ਦੇ ਨਾਲ ਇਸ ਵਾਰ ਆਏ ਸਰੀਰ ਇਹ ਹਨ:

1. ਸ੍ਰੀ ਮਾਤਾ ਜੀ, 2. ਸ੍ਰੀ ਬੇਬੇ ਜੀ, 3. ਸ. ਸੁਰਿੰਦਰ ਸਿੰਘ ਮਨਚੰਦਾ, 4. ਸ. ਸੁਰਿੰਦਰ ਸਿੰਘ ਲੁਧਿਆਣਾ, 5. ਸ. ਬਲਦੇਵ ਸਿੰਘ ਜੌੜਕੀਆਂ, 6 ਪੂਰਬਾ ਜੀ, 7-8. ਸੁਰਿੰਦਰ ਸਿੰਘ ਮਨਚੰਦਾ ਦੇ ਦੋ ਬੱਚੇ, 9. ਗੁਰਮੁਖ ਸਿੰਘ ਲੁਹਾਰਾਂ ਵਾਲੇ, 10. ਨਾਨਕ ਸਿੰਘ (ਸੁਰਿੰਦਰ ਸਿੰਘ ਮਨਚੰਦਾ ਦਾ ਲਾਂਗਰੀ), 11. ਹਰਬੰਸ ਸਿੰਘ ਗੁੱਡੂ (ਸੰਤ ਤਰਲੋਕ ਸਿੰਘ ਜੀ ਦਾ ਲਾਂਗਰੀ), 12. ਬੀਬੀ ਸੋਮਾ ਪਤਨੀ ਸੰਤ ਦਿਆਲ ਸਿੰਘ ਫਗਵਾੜਾ, 13. ਸੰਤ ਸਵਰਨ ਸਿੰਘ ਲੰਮੀ ਦਾੜ੍ਹੀ।...

"ਬੰਗਸੈਨ ਦੇ ਵੀ ਦੋ ਵਾਰੀ ਇਕ ਇਕ ਦਿਨ, ਇਕ ਵਾਰੀ 4-5 ਦਿਨ ਚੱਕਰ ਲਗਾ ਆਏ ਹਾਂ।"

ਆਪ ਦਾ

*ਤਰਸੇਮ ਸਿੰਘ ਨਾਮਧਾਰੀ*

5.1.85 ਬੈਂਕਾਂਕ

ਇਸ ਚਿੱਠੀ ਨਾਲ ਏਨੀ ਕੁ ਗੱਲ ਨਾਲ ਹੋਰ ਜੋੜਨ ਵਾਲੀ ਹੈ ਕਿ 7.1.85 ਨੂੰ ਦਸ ਜਣਿਆਂ ਦਾ ਇਕ ਹੋਰ ਗਰੁੱਪ ਸਿਆਮ ਗਿਆ। ਸਤਿਗੁਰੂ ਜੀ ਨੇ ਆਪਣੇ ਸੰਗੀਤ ਕਲਾਕਾਰਾਂ ਨੂੰ ਬੁਲਾਇਆ ਸੀ। ਉਹਨਾਂ 'ਚੋਂ ਕੁਝ ਦੇ ਨਾਮ ਹਨ:

*1. ਉਸਤਾਦ ਪਿਆਰਾ ਸਿੰਘ ਦਿੱਲੀ,*

*2. ਬਲਜੀਤ ਸਿੰਘ ਤਾਰ ਸ਼ਹਿਨਾਈ*

*3. ਮੋਹਨ ਸਿੰਘ (ਗਾਇਕ)*

*4. ਸੁਖਦੇਵ ਸਿੰਘ (ਗਾਇਕ)*

*5. ਸ੍ਰੀ ਸੁਖਵਿੰਦਰ ਸਿੰਘ ਪਿੰਕੀ ਤਬਲਾ ਵਾਦਕ*

*6. ਸ੍ਰੀ ਹਰਬੰਸ ਸਿੰਘ ਘੁੱਲਾ, ਰਾਗੀ*



# 13 ਜਨਵਰੀ 1985, ਐਤਵਾਰ
## ਨਵੀਂ ਦਿੱਲੀ

ਅੱਜ ਰਮੇਸ਼ ਨਗਰ ਵਿਖੇ ਆਸਾ ਦੀ ਵਾਰ ਉਪਰੰਤ 7 ਅਨੰਦ ਕਾਰਜ ਹੋਏ। ਗੁਰੂ ਪਰਵਾਰ ਵਿਚੋਂ ਕੋਈ ਵਿਅਕਤੀ ਮੌਕੇ ਤੇ ਨਹੀਂ ਸੀ, ਨਾ ਹੀ ਦਿੱਲੀ ਦਾ ਵਿਸ਼ੇਸ਼ ਵਿਅਕਤੀ ਸ. ਹੰਸਪਾਲ। ਮੈਨੂੰ ਸੰਤ ਸਤਨਾਮ ਸਿੰਘ ਵੱਲੋਂ ਹੇਠ ਲਿਖੇ ਹੋਏ ਵਿਆਹਾਂ ਦੀ ਸੂਚੀ ਮਿਲੀ:

1. ਸ੍ਰੀ ਬਲਵਿੰਦਰ ਸਿੰਘ ਸਪੁੱਤਰ ਸੰਤ ਕਰਮ ਸਿੰਘ ਝੰਗੀ, ਨਾਮਧਾਰੀ ਕਲੋਨੀ, ਰਮੇਸ਼ ਨਗਰ
   ਬੀਬੀ ਬਲਵਿੰਦਰ ਕੌਰ ਸਪੁੱਤਰੀ ਸੰਤ ਸੁਰਿੰਦਰ ਸਿੰਘ, ਸਬਜ਼ੀ ਮੰਡੀ
2. ਸ੍ਰੀ ਸੱਤਪਾਲ ਸਿੰਘ ਸਪੁੱਤਰ ਸੰਤ ਝੰਡਾ ਸਿੰਘ, ਵਿਸ਼ਨੂੰ ਗਾਰਡਨ
   ਬੀਬੀ ਪਰਮਜੀਤ ਕੌਰ ਸਪੁੱਤਰੀ ਸੰਤ ਵੀਰ ਸਿੰਘ ਯਮਨਾਨਗਰ, ਜਗਾਧਰੀ
3. ਸ੍ਰੀ ਸੁਖਵਿੰਦਰ ਸਿੰਘ ਸਪੁੱਤਰ ਸੰਤ ਗੁਰਬਚਨ ਸਿੰਘ ਸਲੈਚ, ਸੰਤ ਗੜ੍ਹ
   ਬੀਬੀ ਬਲਵਿੰਦਰ ਕੌਰ, ਸਪੁੱਤਰੀ ਸੰਤ ਨਿਰੰਜਣ ਸਿੰਘ, ਪਹਾੜ ਗੰਜ
4. ਸ੍ਰੀ ਚਰਨਜੀਤ ਸਿੰਘ ਸਪੁੱਤਰ ਸ੍ਰੀ ਐਸ. ਐਸ. ਮਨਧੀਰ, ਜਨਤਾ ਕਲੋਨੀ
   ਬੀਬੀ ਅਵਿੰਦਰ ਕੌਰ ਸਪੁੱਤਰੀ ਸੰਤ ਗੁਰਦਿਆਲ ਸਿੰਘ ਸਰਸਾ, ਐਡੀਟਰ ਸਤਿਜੁਗ
5. ਸ੍ਰੀ ਦਲਜੀਤ ਸਿੰਘ ਸਪੁੱਤਰ ਸੰਤ ਸ਼ਰਣ ਸਿੰਘ, ਵਿਸ਼ਨੂੰ ਗਾਰਡਨ
   ਬੀਬੀ ਇੰਦਰਜੀਤ ਕੌਰ ਸਪੁੱਤਰੀ ਸੰਤ ਅਜੀਤ ਸਿੰਘ ਸਲੈਚ, ਵਿਸ਼ਨੂੰ ਗਾਰਡਨ
6. ਸ੍ਰੀ ਸੁਖਦੇਵ ਸਿੰਘ ਸਪੁੱਤਰ ਸੰਤ ਵੀਰ ਸਿੰਘ ਰੈਣ, ਯਮਨਾ ਨਗਰ
   ਬੀਬੀ ਹਰਜਿੰਦਰ ਕੌਰ ਸਪੁੱਤਰੀ ਸੰਤ ਨਾਨਕ ਸਿੰਘ, ਸੰਤ ਨਗਰ, ਐਕਸਟੈਨਸ਼ਨ
7. ਸ੍ਰੀ ਇਕਬਾਲ ਸਿੰਘ ਸਪੁੱਤਰ ਸੰਤ ਸੁਰਜੀਤ ਸਿੰਘ ਮਸਤਾਨਾ ਗਾਜ਼ੀਆਬਾਦ
   ਬੀਬੀ ਹਰਜੀਤ ਕੌਰ ਸਪੁੱਤਰੀ ਸੰਤ ਅਵਤਾਰ ਸਿੰਘ ਫਰੀਦਾਬਾਦ

ਇਸ ਅਵਸਰ ਤੇ 14 ਪਾਠਾਂ ਦੇ ਭੋਗ ਵੀ ਪਾਏ ਗਏ।

*ਵੇਰਵਾ:*

*8 ਪਾਠਾਂ ਦੇ ਭੋਗ ਆਨੰਦ ਕਾਰਜਾਂ ਵਾਲਿਆਂ ਵੱਲੋਂ*

*2 ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ*

*1 ਪਾਠ ਦਾ ਭੋਗ ਵਰਤਮਾਨ ਸਤਿਗੁਰੂ ਜੀ ਦੀ ਭੇਟਾ*

*3 ਪਾਠਾਂ ਦੇ ਭੋਗ ਸੰਤ ਗੋਪਾਲ ਸਿੰਘ ਮਿੰਟਗੁਮਰੀ ਵਾਲਿਆਂ ਵੱਲੋਂ ਸੁੱਖਣਾ ਦੇ*/ਇਹ ਵੀ ਪਤਾ ਲਗਾ ਕਿ ਨਾਮਧਾਰੀ ਕਾਲੋਨੀ ਵੈਲਫੇਅਰ ਐਸੋਸੀਏਸ਼ਨ

ਦੇ ਪਹਿਲੇ ਪ੍ਰਧਾਨ ਸ. ਫੌਜਾ ਸਿੰਘ ਛੰਨੀਆਂ ਵਾਲੇ ਦੀ ਥਾਂ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੰਤ ਸੁਰਿੰਦਰ ਸਿੰਘ ਮਾਹੂਵਾਲ ਵਾਲੇ ਨੂੰ ਪ੍ਰਧਾਨ ਨਿਯੁਕਤ ਕੀਤਾ ਗਿਆ ਹੈ ਅਤੇ ਸਕੱਤਰ ਸ. ਕਿਰਪਾਲ ਸਿੰਘ ਹੀਰਾ ਦੀ ਜਗਹ ਸ. ਮਨੋਹਰ ਸਿੰਘ ਸਪੁੱਤਰ ਸੰਤ ਜੁਗਿੰਦਰ ਸਿੰਘ ਸਰਾਜ ਮੁਕੱਰਰ ਕੀਤਾ ਗਿਆ ਹੈ।

ਲਗਭਗ 11 ਵਜੇ ਮੈਂ ਅੱਜ ਸ. ਹੰਸਪਾਲ ਨੂੰ ਵੀ ਮਿਲਣ ਗਿਆ। ਹੋਲੇ ਦੀ ਸਥਿਤੀ ਬਾਰੇ ਜਾਣਨਾ ਚਾਹੁੰਦਾ ਸਾਂ। ਸ. ਹਰਵਿੰਦਰ ਸਿੰਘ ਨੇ ਦੱਸਿਆ ਕਿ ਹੋਲਾ ਦਿੱਲੀ ਵਿਖੇ ਹੀ ਹੋਵੇਗਾ ਤੇ 5-6 ਦਿਨਾਂ ਤੋਂ ਉਗਰਾਹੀ ਕਰਨੀ ਵੀ ਜਾਰੀ ਕਰ ਦਿੱਤੀ ਹੈ, ਲੋਕਾਂ ਵਿਚ ਬਹੁਤ ਉਤਸ਼ਾਹ ਹੈ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਉਗਰਾਹੀ ਦਾ ਆਰੰਭ ਕੀਤਾ ਗਿਆ।

ਅੱਜ ਢਾਈ ਮਹੀਨੇ ਪਿਛੋਂ ਦਿੱਲੀ ਦੇ ਸਿੱਖਾਂ ਉਤੇ ਹੋਏ ਜ਼ੁਲਮ ਸਿਤਮ ਨਾਲ ਕਤਲ਼ ਹੋਏ ਲੋਕਾਂ ਵਿਚ ਮਾਰੇ ਗਏ ਨਾਮਧਾਰੀ ਸਿੰਘਾਂ ਦੀ ਫਹਿਰਿਸਤ ਸੰਤ ਸਤਨਾਮ ਸਿੰਘ ਵਲੋਂ ਪ੍ਰਾਪਤ ਹੋਈ, ਇਸ ਵਿਚ 29 ਮੌਤਾਂ ਦਾ ਵੇਰਵਾ ਹੈ, ਜੋ ਕਿ ਇੰਦਰਾ ਗਾਂਧੀ ਦੇ ਕਤਲ ਕਾਰਨ ਸਾਰੇ ਦੇਸ਼ ਵਿਚ ਵਿਆਪੇ ਸਿੱਖ ਵਿਰੋਧੀ ਫ਼ਸਾਦਾਂ ਵਿਚ ਹੋਈਆਂ।

*ਵੇਰਵਾ:*

1. ਸ੍ਰੀ ਹਰਬੰਸ ਸਿੰਘ ਸਪੁੱਤਰ ਸ੍ਰੀ ਗੁਰਦਿੱਤ ਸਿੰਘ ਅਮਰਾਸਰ ਵਾਲੇ
**RZ70/1** ਵਿਜੇ ਐਨਕਲੇਵ ਪਾਲਮ, ਨੇੜੇ ਦਾਬੜੀ

2. ਸ੍ਰੀ ਗਿਆਨ ਸਿੰਘ ਸਪੁੱਤਰ ਕਲਿਆਨ ਸਿੰਘ ਅੰਮ੍ਰਿਤਸਰ
**B2/2** ਮਹਾਂਬੀਰ ਐਨਕਲੇਵ ਪਾਲਮ, ਨੇੜੇ ਦਾਬੜੀ

3. ਦਿਆਲ ਸਿੰਘ ਸਪੁੱਤਰ ਭਗਤ ਸਿੰਘ ਨਰੌਰ,
**RZ60** ਵਿਜੈ ਐਨਕਲੇਵ, ਪਾਲਮ, ਨੇੜੇ ਦਾਬੜੀ

4. ਸ੍ਰੀ ਗੁਰਦੇਵ ਸਿੰਘ ਸਪੁੱਤਰ ਗੁਰਚਰਨ ਸਿੰਘ ਜਗਾਧਰੀ
**RZG 38** ਮਹਾਂਬੀਰ ਐਨਕਲੇਵ, ਪਾਲਮ, ਨੇੜੇ ਦਾਬੜੀ

*ਨੋਟ: ਇਹ ਚਾਰੇ ਬੀਬੀ ਹਰਬੰਸ ਕੌਰ ਸੋਧਣ ਦੇ ਜੁਆਈ ਸਨ।*

5. ਸ੍ਰੀ ਜੀਤ ਸਿੰਘ ਸਪੁੱਤਰ ਸੰਤ ਬਹਾਦਰ ਸਿੰਘ
**A3/74** ਨੰਦ ਨਗਰੀ, ਸ਼ਾਹਦਰਾ

6. ਸ੍ਰੀ ਮਹਿੰਦਰ ਸਿੰਘ ਸਪੁੱਤਰ ਕਿਸ਼ਨ ਸਿੰਘ ਸੱਦੋਕੇ
**WZ 14** ਸੁਦਰਸ਼ਨ ਪਾਰਕ, ਮੋਤੀ ਨਗਰ

7. ਸ੍ਰੀ ਅਵਤਾਰ ਸਿੰਘ ਸਪੁੱਤਰ ਸ. ਨਿਹਾਲ ਸਿੰਘ
**D-54** ਅਮਰ ਕਾਲੋਨੀ, ਨਾਂਗਲੋਈ



8. ਸ੍ਰੀ ਕੁਲਵੰਤ ਸਿੰਘ ਸਪੁੱਤਰ ਅਵਤਾਰ ਸਿੰਘ
**D-54** ਅਮਰ ਕਾਲੋਨੀ, ਨਾਂਗਲੋਈ

9. ਸ੍ਰੀ ਬਲਵਿੰਦਰ ਸਿੰਘ ਸਪੁੱਤਰ ਅਵਤਾਰ ਸਿੰਘ
**D-54** ਅਮਰ ਕਾਲੋਨੀ, ਨਾਂਗਲੋਈ

*ਨੋਟ: 7,8,9, ਇਕੋ ਪਰਵਾਰ ਦੇ ਮੈਂਬਰ, ਪਿਤਾ ਤੇ ਪੁੱਤਰ*

10. ਸ੍ਰੀ ਰਣਜੀਤ ਸਿੰਘ ਸਪੁੱਤਰ ਸੰਤ ਤੇਜਾ ਸਿੰਘ,
ਪਲਾਟ ਨੰ: 3, ਮਹਾਂਬੀਰ ਐਨਕਲੇਵ, ਨੇੜੇ ਦਾਬੜੀ

11. ਬੀਬੀ ਮਨਜੀਤ ਕੌਰ ਸੁਪਤਨੀ ਰਣਜੀਤ ਸਿੰਘ
ਪਲਾਟ ਨੰ: 3, ਮਹਾਂਬੀਰ ਐਨਕਲੇਵ, ਨੇੜੇ ਦਾਬੜੀ

12. ਸ੍ਰੀ ਸ਼ਰਨਜੀਤ ਸਿੰਘ ਸਪੁੱਤਰ ਰਣਜੀਤ ਸਿੰਘ
ਪਲਾਟ ਨੰ: 3, ਮਹਾਂਬੀਰ ਐਨਕਲੇਵ, ਨੇੜੇ ਦਾਬੜੀ

13. ਸ੍ਰੀ ਪਰਮਜੀਤ ਸਿੰਘ ਸਪੁੱਤਰ ਰਣਜੀਤ ਸਿੰਘ
ਪਲਾਟ ਨੰ: 3, ਮਹਾਂਬੀਰ ਐਨਕਲੇਵ, ਨੇੜੇ ਦਾਬੜੀ

*ਨੋਟ: 10, 11, 12, 13, ਇਕੋ ਪਰਵਾਰ ਦੇ ਮੈਂਬਰ, ਕੇਵਲ ਮਾਤਾ ਅਤਰ ਕੌਰ ਉਮਰ 52 ਸਾਲ ਹੀ ਬਚੀ।*

14. ਸ੍ਰੀ ਮਨਜੀਤ ਸਿੰਘ ਸਪੁੱਤਰ ਸੰਤ ਵਿਕਰਮ ਸਿੰਘ,
**RZ1** ਦੁਾਰਕਾ ਪੁਰੀ, ਪਾਲਮ, ਦਾਬੜੀ

15. ਸ੍ਰੀ ਅਮਰੀਕ ਸਿੰਘ ਸਪੁੱਤਰ ਸੰਤ ਵਿਕਰਮ ਸਿੰਘ,
**RZ1** ਦੁਾਰਕਾ ਪੁਰੀ, ਪਾਲਮ, ਦਾਬੜੀ

16. ਸ੍ਰੀ ਗੁਰਦੇਵ ਸਿੰਘ ਸਪੁੱਤਰ ਸੰਤ ਧੰਨਾ ਸਿੰਘ
(**D.T.C.** ਡਰਾਈਵਰ)
**RZ238**, ਦੁਾਰਕਾ ਪੁਰੀ, ਪਾਲਮ, ਦਾਬੜੀ

17. ਸ੍ਰੀ ਜਸਪਾਲ ਸਿੰਘ, ਸਪੁੱਤਰ ਗੁਰਦੇਵ ਸਿੰਘ (ਟੈਕਸੀ ਡਰਾਈਵਰ)
**RZ238**, ਦੁਾਰਕਾ ਪੁਰੀ, ਪਾਲਮ, ਦਾਬੜੀ

18. ਸ੍ਰੀ ਚਰਨਜੀਤ ਸਿੰਘ ਸਪੁੱਤਰ ਸੰਤ ਸਾਧੂ ਸਿੰਘ (ਪਹਾੜਗੰਜ)
**A35** ਗਾਂਵੜੀ, ਭਜਨਪੁਰਾ, ਸ਼ਾਹਦਰਾ

19. ਬੀਬੀ ਮਨਜੀਤ ਕੌਰ ਸੁਪਤਨੀ ਚਰਨਜੀਤ ਸਿੰਘ
**A35** ਗਾਂਵੜੀ, ਭਜਨਪੁਰਾ, ਸ਼ਾਹਦਰਾ

20. ਬੀਬੀ ਹਰਜੀਤ ਕੌਰ ਸਪੁੱਤਰੀ ਚਰਨਜੀਤ ਸਿੰਘ
**A35** ਗਾਂਵੜੀ, ਭਜਨਪੁਰਾ, ਸ਼ਾਹਦਰਾ

21. ਸ੍ਰੀ ਇੰਦਰਜੀਤ ਸਿੰਘ ਸਪੁੱਤਰ ਚਰਨਜੀਤ ਸਿੰਘ

**A35** ਗਾਂਵੜੀ, ਭਜਨਪੁਰਾ, ਸ਼ਾਹਦਰਾ

22. ਸ੍ਰੀ ਗੁਰਪ੍ਰੀਤ ਸਿੰਘ ਸਪੁੱਤਰ ਚਰਨਜੀਤ ਸਿੰਘ

**A35** ਗਾਂਵੜੀ, ਭਜਨਪੁਰਾ, ਸ਼ਾਹਦਰਾ

*ਨੋਟ: 18 ਤੋਂ 22 ਨੰ: ਤੱਕ ਇਕੋ ਪਰਵਾਰ*

23. ਸ੍ਰੀ ਅੰਮ੍ਰਿਤਪਾਲ ਸਿੰਘ ਸਪੁੱਤਰ ਸੰਤ ਬਹਾਦਰ ਸਿੰਘ

**A-32** ਗਾਂਵੜੀ, ਭਜਨਪੁਰਾ, ਸ਼ਾਹਦਰਾ

24. ਸ੍ਰੀ ਪੂਰਨ ਸਿੰਘ ਸਪੁੱਤਰ ਮੋਹਨ ਸਿੰਘ ਸਚੈਨੀਆਂ

**49,Block D** ਅਮਰ ਕਾਲੋਨੀ, ਨਾਂਗਲੋਈ

25. ਸ੍ਰੀ ਬਲਦੇਵ ਸਿੰਘ (ਭਾਈ ਲਹਿਰਬਾੜੀ, ਭਰਤਪੁਰ)

**49,Block D** ਅਮਰ ਕਾਲੋਨੀ, ਨਾਂਗਲੋਈ

26. ਸ੍ਰੀ ਪ੍ਰਿਤਪਾਲ ਸਿੰਘ ਸਪੁੱਤਰ ਸ. ਇੰਦਰ ਸਿੰਘ ਪਟਵਾਰੀ,

7/6 ਸੇਵਾ ਨਗਰ, ਰੇਲਵੇ ਕਾਲੋਨੀ

27. ਸ੍ਰੀ ਸਵਰਨ ਸਿੰਘ

**50-Block D**, ਅਮਰ ਕਾਲੋਨੀ, ਨਾਂਗਲੋਈ

28. ਸ੍ਰੀ....... ਸਿੰਘ ਸਾਲਾ ਸੰਤ ਅਵਤਾਰ ਸਿੰਘ

29. ਸ੍ਰੀ.......ਸਿੰਘ ਸਵਰਨ ਸਿੰਘ ਦਾ ਭਾਈ

3234 ਰਣਜੀਤ ਨਗਰ

*ਨੋਟ: ਇਹ ਮੌਤਾਂ 1 ਨਵੰਬਰ, 1984 ਤੋਂ 3 ਨਵੰਬਰ, 1984 ਤੱਕ ਹੋਈਆਂ। ਲੁਟੇਰਿਆਂ ਅਤੇ ਕਾਤਲਾਂ ਜਿਸ ਨੂੰ ਕੇਸ ਦਾੜ੍ਹੀ ਨਾਲ ਵੇਖਿਆ, ਘਰ ਲੁੱਟ ਲਿਆ, ਜੀਅ ਕਤਲ ਕਰ ਦਿੱਤੇ ਬਿਨਾਂ ਵਿਚਾਰੇ ਕਿ ਇਹ ਲੋਕ ਕਾਂਗਰਸ (ਆਈ) ਦੇ ਹੀ ਸਮਰਥਕ ਰਹੇ ਹਨ ਅਤੇ ਇਹਨਾਂ ਦਾ ਅੱਤਵਾਦੀਆਂ ਨਾਲ ਕੋਈ ਵਾਸਤਾ ਨਹੀਂ।*

## 15 ਜਨਵਰੀ 1985, ਮੰਗਲਵਾਰ

## ਨਵੀਂ ਦਿੱਲੀ

ਮਹਾਰਾਜ ਬੀਰ ਸਿੰਘ ਜੀ ਜਿਨ੍ਹਾਂ 10 ਬੰਦਿਆਂ ਨਾਲ ਬੈਂਕਾਕ ਨੂੰ ਜਾਣ ਵਾਲੇ ਸਨ, ਉਹ ਹੁਣ ਇਸ ਮਹੀਨੇ ਦੇ ਅਖ਼ੀਰ ਤੇ ਜਾਣਗੇ, ਜਦੋਂ ਸਤਿਗੁਰੂ ਜੀ ਦੀ ਵਾਪਸੀ ਲਗਭਗ ਨਿਸ਼ਚਿਤ ਹੋ ਜਾਵੇਗੀ।



## 18 ਜਨਵਰੀ 1985, ਸ਼ੁੱਕਰਵਾਰ

## ਨਵੀਂ ਦਿੱਲੀ

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੂੰ ਮਿਲਣਾ ਚਾਹੁੰਦਾ ਸਾਂ। ਕੱਲ੍ਹ ਸਕੂਲ ਗਿਆ ਸਾਂ ਤਾਂ ਸਕੂਲ ਬੰਦ ਸੀ। ਅੱਜ ਬੀਬੀ ਜੀ ਨੇ ਦੱਸਿਆ ਕਿ ਜਿਸ ਸ਼ਹੀਦ ਦੇ ਨਾਮ ਤੇ ਸਾਡੇ ਸਕੂਲ ਦਾ ਨਾਮ ਹੈ, ਉਸ ਦੇ ਸ਼ਹੀਦੀ ਦਿਨ ਤੇ ਬੱਚਿਆਂ ਨੂੰ ਛੁੱਟੀ ਕਰਨੀ ਬਣਦੀ ਹੀ ਸੀ। "ਮੈਂ ਹੋਰ ਕਿਸੇ ਛੁੱਟੀ ਨੂੰ ਘਟਾ ਕੇ ਵੀ ਸ਼ਹੀਦ ਦੇ ਸਤਿਕਾਰ ਨੂੰ ਮੁੱਖ ਰੱਖਦਿਆਂ ਇਹ ਛੁੱਟੀ ਕਰਨੀ ਯੋਗ ਸਮਝਦੀ ਹਾਂ।"

ਅੱਜ ਜਦੋਂ ਮੈਂ ਸਕੂਲ ਵਿਚ ਗਿਆ, ਪ੍ਰਿੰਸੀਪਲ ਦੇ ਕਮਰੇ ਵਿਚ ਉਹ ਬੀਬੀ ਹਰਬੰਸ ਕੌਰ ਆਪਣੀ ਇਕ ਧੀ ਦੇਵਿੰਦਰ ਨਾਲ ਮੌਜੂਦ ਸੀ ਜਿਸ ਦੇ ਦਿੱਲੀ ਦੇ ਘੱਲੂਘਾਰੇ ਵਿਚ ਚਾਰੇ ਦਾਮਾਦ ਮਾਰੇ ਗਏ ਹਨ। ਉਹਨਾਂ ਦੇ ਚਾਰ ਬੱਚਿਆਂ ਲਈ ਸਕੂਲ ਵਲੋਂ ਫ੍ਰੀ ਵਰਦੀਆਂ ਲਈ ਕਪੜਾ ਅਤੇ ਸਵੈਟਰਾਂ ਦਿੱਤੇ ਗਏ। ਬੀਬੀ ਦੀ ਮੁਟਿਆਰ ਧੀ ਜਿੰਨਾ ਚਿਰ ਪ੍ਰਿੰਸੀਪਲ ਦੇ ਕਮਰੇ ਵਿਚ ਰਹੀ, ਉਸਦੀ ਅੱਥਰ ਨਹੀਂ ਸੁਕੀ।

ਮੈਨੂੰ ਇਹ ਵੀ ਦੱਸਿਆ ਗਿਆ ਕਿ ਸ. ਸੁਖਦੇਵ ਸਿੰਘ ਬਾਲੀ ਨਗਰ ਦਾ ਇਹ ਉਦਾਰ ਸਪੁੱਤਰ ਪਹਿਲਾਂ ਵੀ ਸਕੂਲ ਵਿਚ ਥੁੜ ਵਾਲੇ ਬੱਚਿਆਂ ਲਈ ਪੱਲਿਓਂ ਲਗਭਗ 1500/- ਦੇ ਖ਼ਰਚ ਦੇ ਕਪੜੇ ਸਵੈਟਰਾਂ ਦੇ ਚੁੱਕਾ ਹੈ। ਸ. ਸੁਖਦੇਵ ਸਿੰਘ ਦੇ ਵਤੀਰੇ, ਉਤਸ਼ਾਹ, ਪ੍ਰੇਮ ਅਤੇ ਉਦਾਰਤਾ ਦੀ ਬੀਬੀ ਨੇ ਭਰਪੂਰ ਪ੍ਰਸੰਸਾ ਕੀਤੀ।

ਬੀਬੀ ਦਿੱਲੀ ਦੇ ਹੋਲੇ ਤੇ ਸ਼ਹੀਦ ਬਿਸ਼ਨ ਸਿੰਘ ਬਾਰੇ ਇਕ ਡਰਾਮਾ ਖਿਡਵਾਣਾ ਚਾਹੁੰਦੀ ਹੈ ਅਤੇ ਉਹਦੀ ਇੱਛਾ ਹੈ ਕਿ ਜਾਂ ਇਹ ਨਾਟਕ ਮੈਂ ਲਿਖ ਕੇ ਦਿਆਂ ਜਾਂ ਅਸੀਂ ਦੋਵੇਂ ਹੀ ਇਸ ਦੀ ਤਿਆਰੀ ਹਿੱਤ ਜਤਨ ਕਰੀਏ।

ਕੱਲ੍ਹ ਦਾ ਦਿੱਲੀ ਵਿਚ ਠਾਕੁਰ ਦਲੀਪ ਸਿੰਘ ਜੀ ਦਾ ਫੋਟੋਗ੍ਰਾਫ਼ੀ ਸਹਾਇਕ ਹਰਪਾਲ ਸਿੰਘ ਸਪੁੱਤਰ ਸੰਤ ਕਸ਼ਮੀਰਾ ਸਿੰਘ (ਜੀਵਨ ਨਗਰ) ਦਿੱਲੀ ਆਇਆ ਹੋਇਆ ਹੈ। ਸੁਖਬੀਰ ਵਾਸਤੇ ਕੁਝ ਸੁਨੇਹੇ ਹਨ। ਅੱਜ ਮੇਰੇ ਨਾਲ ਗੱਲਾਂ ਕਰਦਿਆਂ ਉਸ ਦੱਸਿਆ: ਮੇਰੇ ਖ਼ਿਆਲ ਵਿਚ ਸਤਿਗੁਰੂ ਜੀ ਦੀ ਜਿੰਨੀ ਆਗਿਆਕਾਰਤਾ ਵਿਚ ਠਾਕੁਰ ਜੀ ਰਹਿੰਦੇ ਹਨ ਏਨਾ ਹੋਰ ਕੋਈ ਨਹੀਂ। ਇਕ ਵਾਰ ਮੈਂ ਠਾਕੁਰ ਜੀ ਨੂੰ ਇਸ਼ਨਾਨ ਕਰਵਾ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਠਾਕੁਰ ਜੀ ਨੂੰ ਬੁਲਾ ਲਿਆ। ਠਾਕੁਰ ਜੀ ਨੇ ਕੇਸ ਗਿੱਲੇ ਖੱਦਰ ਦੇ ਪਰਨੇ ਵਿਚ ਵਲ੍ਹੇਟੇ ਸਨ, ਕੁੜਤਾ ਪਹਿਨ, ਓਸੇ ਹਾਲਤ ਵਿਚ ਜਾ ਹਾਜ਼ਰੀ ਦਿੱਤੀ, ਅਜੇ ਇਸ਼ਨਾਨ ਉਹਨਾਂ ਕਰਨਾ ਸੀ। ਆਇਆਂ ਤੇ ਮੈਂ ਹੁਕਮ ਮੰਨਣ ਦੀ ਤਤਪਰਤਾ ਦੀ ਪ੍ਰਸੰਸਾ ਕੀਤੀ ਤਾਂ ਕਹਿਣ ਲੱਗੇ

ਹੁਕਮ ਤੇ ਤਾਂ ਹੀ ਤੁਰਤ ਮੰਨਿਆ ਜਾਂਦਾ ਹੈ ਜੇ ਮੈਂ ਕੁੜਤਾ ਵੀ ਨਾ ਪਹਿਨਦਾ। ਸੱਚੇ ਪਾਤਸ਼ਾਹ ਜੀ ਨੂੰ ਏਨਾ ਸਮਾਂ ਮੇਰੀ ਇੰਤਜ਼ਾਰ ਕਰਨੀ ਪਈ ਹੋਵੇਗੀ, ਪਰ ਸਤਿਗੁਰੂ ਜੀ ਨੇ ਨੰਗੇ ਪਿੰਡੇ ਗਿਆਂ ਵੀ ਨਾਰਾਜ਼ ਹੋਣਾ ਸੀ, ਸੋ ਏਨੀ ਕੁ ਦੇਰ ਹੋ ਹੀ ਗਈ।

ਹਰਪਾਲ ਸਿੰਘ ਨੇ ਦੱਸਿਆ ਕਿ ਪਿਛਲੇ ਦਿਨੀਂ ਠਾਕੁਰ ਜੀ ਨੇ ਬੀਬੀ ਜੀ ਨੂੰ ਨਾਲ ਲੈ ਜਾ ਕੇ, ਲੰਗਰ ਵਿਚ ਜਾ ਕੇ ਪ੍ਰਸ਼ਾਦ ਛਕਣਾ ਸ਼ੁਰੂ ਕਰ ਦਿੱਤਾ ਤਾਂਕਿ ਠੀਕ ਤਰ੍ਹਾਂ ਪਤਾ ਲਗ ਸਕੇ ਕਿ ਸਾਧ ਸੰਗਤ ਨੂੰ ਛਕਣ ਛਕਾਣ ਨੂੰ ਕੈਸਾ ਮਿਲਦਾ ਹੈ। ਠਾਕੁਰ ਜੀ ਨੇ ਦੁੱਧ ਦੀ ਕਰੀਮ ਕੱਢਣੀ ਵੀ ਬੰਦ ਕਰਵਾ ਦਿਤਾ ਸੀ ਤਾਂ ਕਿ ਸਾਧ ਸੰਗਤ ਨੂੰ ਸਹੀ ਹਾਲਤ ਵਿਚ ਦੁੱਧ ਮਿਲੇ।

ਹਰਪਾਲ ਸਿੰਘ ਨੇ ਇਹ ਦੱਸਿਆ ਕਿ ਠਾਕੁਰ ਜੀ ਮਸਤਾਨਗੜ੍ਹ ਦੀ ਜ਼ਮੀਨ ਦੇ ਮੁੱਖ ਪ੍ਰਬੰਧਕ ਹੋਣ ਕਰਕੇ ਹੁਣ ਸ੍ਵੈ-ਨਿਰਭਰ ਹਨ; ਨਹੀਂ ਤਾਂ ਕਾਫ਼ੀ ਮੁਸ਼ਕਲ ਨਾਲ ਵੀ ਗੁਜ਼ਾਰਾ ਕਰਦੇ ਰਹੇ ਸਨ। ਰੁਪਏ-ਪੈਸੇ ਦੇ ਮਾਮਲੇ ਵਿਚ ਦੋ-ਚਾਰ ਸੌ ਰੁਪਏ ਵਾਸਤੇ ਵੀ ਮਹਾਰਾਜ ਜੀ ਨੂੰ ਬੇਨਤੀ ਕਰਨੀ, ਦੋ ਦਿਨਾਂ ਦੇ ਪ੍ਰਯਤਨਾਂ ਬਾਅਦ ਕਿਤੇ ਏਨੇ ਕੁ ਪੈਸੇ ਮਿਲਣੇ। ਪੂਰਬਾ ਜੀ ਤੋਂ ਇਕ ਵਾਰ ਚਾਰ ਪੰਜ ਸੌ ਦੀ ਮੰਗ ਸੀ, ਕਿਸੇ ਨੂੰ ਪੈਸੇ ਦੇਣੇ ਸਨ, ਉਸ ਤੋਂ ਲੈ ਕੇ ਵਰਤੇ ਹੋਏ, ਤਾਂ ਪੂਰਬਾ ਨੇ ਇਨਕਾਰ ਕਰ ਦਿੱਤਾ। ਹੋ ਸਕਦਾ ਹੈ ਕਿ ਉਸ ਕਿਹਾ ਹੋਵੇ ਸਤਿਗੁਰਾਂ ਤੋਂ ਹੁਕਮ ਲੁਆ ਦਿਓ। ਤਦ ਤੋਂ ਠਾਕੁਰ ਜੀ ਨੇ ਪੂਰਬੇ ਤੋਂ ਕਦੇ ਪੈਸੇ ਨਹੀਂ ਮੰਗੇ। ਤੁਹਾਡੇ ਫ਼ੋਟੋ ਖ਼ਰਚੇ ਲਈ ਜ਼ਰੂਰ ਪੂਰਬੇ ਨੂੰ ਕਹਿ ਦਿੰਦੇ ਹਨ।

ਰਾਤੀਂ ਸ. ਬਲਬੀਰ ਸਿੰਘ ਢਿੱਲੋਂ, ਮੇਰਾ ਪ੍ਰਥਮ ਜੁਮਾਤਰਾ, ਰਾਣੀਆਂ ਤੋਂ ਆਪਣੀ ਪੁੱਤਰੀ ਸੁਰਿੰਦਰ ਨੂੰ ਰੋਹਤਕ ਮੈਡੀਕਲ ਕਾਲਜ ਵਿਚ ਛੱਡ ਕੇ ਸਾਡੇ ਪਾਸ ਆਇਆ। ਉਸ ਨੇ ਦੱਸਿਆ ਕਿ ਜੀਵਨ ਨਗਰ ਵਿਚ ਅੱਜ 17 ਵਿਆਹ ਹੋਏ ਹਨ ਅਤੇ ਮਹਾਰਾਜ ਬੀਰ ਸਿੰਘ ਜੀ ਅੱਜ ਬੜੇ ਸੰਤੁਸ਼ਟ ਸਨ।

ਅੱਜ ਵਿਆਹ ਵੀਰਵਾਰ ਵਾਲੇ ਦਿਨ ਕੀਤੇ ਜਾਂਦੇ ਵਿਆਹਾਂ ਦੀ ਪਰੰਪਰਾ ਨੂੰ ਤੋੜ ਕੇ ਕੀਤੇ ਗਏ ਹਨ। ਇਲਾਕੇ ਦੇ ਵਿਆਹਾਂ ਦਾ ਅੱਜ ਤਕੜਾ ਮੇਲਾ ਸੀ।

ਬਲਬੀਰ ਸਿੰਘ ਨੇ ਦੱਸਿਆ ਕਿ ਮਹਾਰਾਜ ਜੀ ਤੇ ਉਨ੍ਹਾਂ ਦਾ ਜੱਥਾ 3-4 ਫਰਵਰੀ ਤੋਂ ਬੈਂਕਾਕ ਜਾਣ ਦਾ ਮਨ ਰੱਖਦਾ ਹੈ।



## 22 ਜਨਵਰੀ 1985, ਮੰਗਲਵਾਰ

## ਨਵੀਂ ਦਿੱਲੀ

ਕੱਲ੍ਹ ਮੈਂ ਅਤੇ ਗੁਰਦੇਵ ਸਿੰਘ ਸਰੋਦ, ਘੁੰਮਦੇ ਘੁਮਾਂਦੇ, 40 ਅਸ਼ੋਕ ਰੋਡ, ਸ. ਹਰਵਿੰਦਰ ਸਿੰਘ ਹੰਸਪਾਲ ਦੇ ਦਫ਼ਤਰ ਗਏ। ਸ. ਹੰਸਪਾਲ ਨੇ ਦੱਸਿਆ ਕਿ ਸ. ਹਰਭਜਨ ਸਿੰਘ ਰਤਨ ਨੂੰ ਸ਼ਹੀਦ ਬਿਸ਼ਨ ਸਿੰਘ ਉਤੇ ਨਾਟਕ ਲਿਖਣ ਨੂੰ ਆਖਿਆ ਹੈ ਤਾਂ ਕਿ ਹੋਲੇ ਸਮੇਂ ਇਹ ਨਾਟਕ ਦਿਖਾਇਆ ਜਾ ਸਕੇ।

ਕੋਲ ਬੈਠੇ 'ਰਤਨ' ਨੇ ਦੱਸਿਆ ਕਿ ਉਹ ਟੀ.ਵੀ. ਵਿਚ ਸ. ਹੰਸਪਾਲ ਵਾਸਤੇ ਇਕ ਇੰਟਰਵਿਊ ਦਾ ਪ੍ਰੋਗਰਾਮ ਪਾਸ ਕਰਵਾ ਰਿਹਾ ਹੈ ਤਾਂ ਕਿ 25 ਜਨਵਰੀ ਨੂੰ ਗੁਰੂ ਰਾਮ ਸਿੰਘ ਪ੍ਰਕਾਸ਼ ਉਤਸਵ ਤੇ ਕੋਈ ਗੱਲ ਬਾਤ ਹੋ ਸਕੇ।

ਡੇਢ ਹਫ਼ਤਾ ਪਹਿਲਾਂ ਮੈਨੂੰ ਬੀਬੀ ਬਿਅੰਤ ਕੌਰ ਨੇ ਕਿਹਾ ਸੀ ਕਿ ਜਿਸ ਸ਼ਹੀਦ ਦੇ ਨਾਮ ਤੇ ਉਹਦਾ ਸਕੂਲ ਕੰਮ ਕਰ ਰਿਹਾ ਹੈ, ਉਹਦੇ ਉੱਤੇ, ਬਾਨੀ ਸ਼ਹੀਦ ਬਿਸ਼ਨ ਸਿੰਘ, ਉੱਤੇ, ਇਕ ਡਰਾਮਾ ਦਿੱਲੀ ਹੋਲੇ ਤੇ ਪੇਸ਼ ਕਰਨਾ ਚਾਹੁੰਦੀ ਹੈ, ਅਤੇ ਪਰਸੋਂ ਉਸ ਨੇ ਮੈਨੂੰ ਅੱਜ ਮਿਲ ਕੇ ਇਸ ਪ੍ਰੋਜੈਕਟ ਤੇ ਕੰਮ ਜਾਰੀ ਕਰਨ ਲਈ ਕਿਹਾ ਸੀ ਅਤੇ ਸ. ਹੰਸਪਾਲ ਨੇ ਉਸ ਆਦਮੀ ਦੀ ਵਰਤੋਂ ਕਰ ਲਈ ਜਿਸ ਦੀ ਰੇਡੀਓ, ਟੀ.ਵੀ. ਵਿਚ ਪਹੁੰਚ ਸੀ।

6.40 ਵਜੇ ਸ਼ਾਮੀਂ ਸ. ਸੁਲੱਖਣ ਸਿੰਘ ਮੈਂਬਰ 'ਦਿੱਲੀ ਮੈਟਰੋਪਾਲੀਟਨ ਕਾਊਂਸਲ' ਆ ਮਿਲੇ। ਉਹ ਕਹਿ ਰਹੇ ਸਨ: ਸ. ਹੰਸਪਾਲ ਨੇ ਅੱਜ ਮੈਨੂੰ ਠੀਕ 6.30 ਵਜੇ ਘਰ ਮਿਲਣ ਲਈ ਪੱਕੀ ਕੀਤੀ ਸੀ, ਪਰ ਉਹ ਤਾਂ ਅਜੇ ਕਿੱਥੇ ਹਨ ਕਿਸੇ ਨੂੰ ਵੀ ਪਤਾ ਨਹੀਂ। ਅਤੇ ਇਹਨਾਂ ਨੇ ਦੱਸਿਆ ਕਿ ਸਕੂਲ ਬਾਰੇ ਜਿੰਨੀਆਂ ਵੀ ਇਹਨਾਂ ਜਿੰਮੇ ਡਿਊਟੀਆਂ ਸਨ, ਪੂਰੀਆਂ ਕਰ ਦਿੱਤੀਆਂ ਹਨ। ਸਕੂਲ ਪ੍ਰਾਇਮਰੀ ਤਾਲੀਮ ਲਈ ਤਾਂ ਪਹਿਲਾਂ ਹੀ ਰੀਕਾਗਨਈਜ਼ ਕਰਵਾਇਆ ਗਿਆ ਸੀ। ਕੱਲ੍ਹ ਇੰਸਪੈਕਟਰ ਨੂੰ ਸਕੂਲ ਭੇਜਿਆ ਸੀ ਕਿ ਉਹ ਲੁੜੀਂਦੇ ਪਾਰਟੀਕੁਲਰਜ਼ ਜਾਂ ਡਾਟਾ ਲੈ ਕੇ ਮਿਡਲ ਜਮਾਤਾਂ ਲਈ ਮਾਨਤਾ ਪ੍ਰਾਪਤੀ ਲੈ ਕੇ ਦੇਵੇ।

ਰਾਤ ਦੇ 7.45 ਹੋ ਚੁੱਕੇ ਸਨ ਕਿ ਮੇਰੇ ਘਰ ਦੋ ਨੌਜਵਾਨ ਆਏ, ਸ. ਦਲਜੀਤ ਸਿੰਘ ਸੋਖੀ ਕੁਇੱਕ ਟ੍ਰੈਵਲਜ਼ ਅਤੇ ਸ. ਨਰਾਇਣ ਸਿੰਘ ਬਿੱਟੂ, ਰਾਜੌਰੀ ਗਾਰਡਨ। ਇਹਨਾਂ ਦੀ ਲੋੜ ਸੀ ਕਿ ਮੈਂ ਹੋਲੇ ਬਾਰੇ ਇਸ਼ਤਿਹਾਰ ਲਿਖ ਕੇ ਦਿਆਂ। ਮੈਂ ਉਹਨਾਂ ਨੂੰ ਇਹ ਪਤਾ ਕਰਕੇ ਦੱਸਣ ਲਈ ਕਿਹਾ ਕਿ ਹੋਲੇ ਦਾ ਇਸ਼ਤਿਹਾਰ ਦਿੱਲੀ ਦੇ ਲੋਕਾਂ ਲਈ ਜਾਂ ਬਾਹਰ ਦੇ ਨਾਮਧਾਰੀਆਂ ਵਾਸਤੇ। ਇਹਨਾਂ ਤੋਂ ਪਤਾ ਲੱਗਾ ਕਿ ਹੋਲੇ ਦੇ ਸੰਬੰਧ ਵਿਚ ਪ੍ਰਿੰਟਿੰਗ ਐਂਡ ਪਬਲਿਸਿਟੀ ਇਨਚਾਰਜ ਸ. ਦਲਜੀਤ ਸਿੰਘ ਸੋਖੀ ਹੈ। ਇਹ ਦੋਵੇਂ ਨੌਜਵਾਨ ਫੇਰ ਮਿਲਣ ਦਾ ਇਕਰਾਰ ਕਰ ਚਲੇ ਗਏ।

# 25 ਜਨਵਰੀ 1985, ਸ਼ੁੱਕਰਵਾਰ

# ਨਵੀਂ ਦਿੱਲੀ

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ, ਪ੍ਰਿੰਸੀਪਲ ਬੀਬੀ ਬਿਅੰਤ ਕੌਰ ਦੇ ਉੱਦਮ ਅਤੇ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਦਿਨੇ 10 ਤੋਂ 11 ਵਜੇ ਤਕ ਸਕੂਲ ਦੇ ਬੱਚਿਆਂ ਨੇ ਅੰਗਰੇਜ਼ੀ ਅਤੇ ਪੰਜਾਬੀ ਦੇ ਪ੍ਰੋਗਰਾਮ ਦੇ ਕੇ ਰੀਪਬਲਿਕ ਡੇ ਅਤੇ ਬਸੰਤ ਉਤਸਵ ਲਈ ਆਪਣਾ ਸਤਿਕਾਰ ਪਰਗਟ ਕੀਤਾ। ਨਿੱਕੇ ਬੱਚੇ ਨਾਮਧਾਰੀ ਪਹਿਰਾਵੇ ਵਿਚ ਅਤੇ ਆਪਣੀਆਂ ਬਾਲ ਸੁਲੱਭ ਹਰਕਤਾਂ ਨਾਲ ਬੜੇ ਭਲੇ ਲਗਦੇ ਸਨ। ਇਸ ਤੋਂ ਪਹਿਲਾਂ ਸ. ਹਰਵਿੰਦਰ ਸਿੰਘ ਹੰਸਪਾਲ ਨੇ ਨੈਸ਼ਨਲ ਫਲੈਗ ਲਹਿਰਾਣ ਦੀ ਰਸਮ ਅਦਾ ਕੀਤੀ। ਪ੍ਰੀਤਮ ਸਿੰਘ ਕਵੀ, ਸ. ਹੰਸਪਾਲ ਅਤੇ ਡਾ. ਬਲਵੰਤ ਸਿੰਘ ਮੈਨੇਜਰ ਸਕੂਲ ਦੇ ਭਾਸ਼ਣ ਹੋਏ। ਸੰਤ ਜੋਗਾ ਸਿੰਘ ਦੀ ਅਰਦਾਸ ਨਾਲ ਪ੍ਰੋਗਰਾਮ ਸਮਾਪਤ ਹੋਇਆ ਤਾਂ ਸਕੂਲ ਕਮੇਟੀ ਦੇ ਸਕੱਤਰ ਸ. ਸੁਖਦੇਵ ਸਿੰਘ ਬਾਲੀ ਨਗਰ ਵਲੋਂ ਬਰਫ਼ੀ ਪ੍ਰਸ਼ਾਦ ਨਾਲ ਸੇਵਾ ਕੀਤੀ ਗਈ।

ਬੀਬੀ ਬਿਅੰਤ ਕੌਰ ਨੇ ਮਲੇਰੀਆ ਪੀੜਤ ਹੁੰਦਿਆਂ ਵੀ ਸ਼ਮੂਲੀਅਤ ਕੀਤੀ।

ਏਥੇ ਪਤਾ ਲਗਾ ਕਿ ਸਤਿਗੁਰੂ ਰਾਮ ਸਿੰਘ ਜੀਵਨੀ ਅਤੇ ਕੂਕਾ ਤਹਿਰੀਕ ਤੇ ਆਲ ਇੰਡੀਆ ਰੇਡੀਓ ਦਿੱਲੀ ਨੇ ਕੁਝ ਪ੍ਰੋਗਰਾਮ ਦਿੱਤਾ। ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਲਿਖਤ ਮਜ਼ਮੂਨ ਉਨ੍ਹਾਂ ਦੇ ਸਪੁੱਤਰ ਸ. ਮਨਮੋਹਨ ਸਿੰਘ ਦੁਆਰਾ ਪੜ੍ਹਿਆ ਗਿਆ।

ਫੇਰ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ ਹੀ ਇਕ ਹੋਲਾ ਕਮੇਟੀ ਦੀ ਪ੍ਰਿੰਟਿੰਗ ਐਂਡ ਪ੍ਰਾਪੇਗੰਡਾ ਬ੍ਰਾਂਚ ਦੀ ਮੀਟਿੰਗ ਹੋਈ ਜਿਸ ਨੂੰ ਸ. ਹੰਸਪਾਲ ਨੇ ਕੰਡਕਟ ਕੀਤਾ। ਜਥੇਦਾਰ ਸੇਵਾ ਸਿੰਘ, ਸ. ਸੰਤ ਸਿੰਘ ਜਨਰਲ ਮੈਨੇਜਰ ਭੇਲ ਅਤੇ ਸ. ਸੁਖਦੇਵ ਸਿੰਘ, ਮੇਰੇ ਤੋਂ ਇਲਾਵਾ ਇਸ ਵਿਚ ਸ਼ਰੀਕ ਸਨ। ਮੀਟਿੰਗ ਵਿਚ ਪ੍ਰਾਪੇਗੰਡਾ ਦੇ ਸਾਰੇ ਸਾਧਨਾਂ ਅਤੇ ਉਨ੍ਹਾਂ ਦੇ ਖ਼ਰਚਿਆਂ ਦਾ ਵਿਵੇਚਨ ਕੀਤਾ ਗਿਆ। ਹੰਸਪਾਲ ਘੰਟਾ ਭਰ ਲੇਟ ਆਏ ਸਨ। ਉਹ ਸਭਾ ਇਕ ਘੰਟਾ ਲੇਟ ਜਾਰੀ ਹੋਈ ਤੇ ਘੰਟਾ ਭਰ ਹੀ ਚਲੀ। ਚਾਰ ਵਜੇ ਚੌਂਕ ਬੋਰਡ ਦੇ ਸੂਚਨਾ ਪਟ, 12 ਤੋਂ 15 ਬੱਸ ਰੂਟ ਤੇ ਬੱਸਾਂ ਦੇ ਪਿੱਛੇ ਹੋਲੇ ਦਾ ਸਥਾਨ ਦੀਆਂ ਤਾਰੀਖ਼ਾਂ ਅਤੇ ਅਖ਼ਬਾਰਾਂ ਵਿਚ ਤੇ ਹੋਰ ਸਥਾਨਾਂ ਲਈ ਫ਼ੈਸਲੇ ਹੋਏ।



# 26 ਜਨਵਰੀ 1985, ਸ਼ਨੀਵਾਰ

# ਨਵੀਂ ਦਿੱਲੀ

ਭਾਵੇਂ ਦਿੱਲੀ ਦੀ ਸਮੁੱਚੀ ਸੰਗਤ ਸਿਰ ਤੇ ਆਏ ਹੋਲੇ ਬਾਰੇ ਕੰਮਾਂ ਕਾਜਾਂ ਵਿਚ ਜੁਟੀ ਹੋਈ ਹੈ ਪਰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਚ ਅੱਜ ਸਾਰਾ ਦਿਨ ਬਸੰਤ ਉਤਸਵ ਅਤੇ ਰਿਪਬਲਿਕ ਡੇ ਦੇ ਸੰਬੰਧ ਵਿਚ ਮਨਾਇਆ ਗਿਆ। ਸੰਤ ਹਰਭਜਨ ਸਿੰਘ-ਗੁਰਦੇਵ ਸਿੰਘ ਦੀ ਆਸਾ ਦੀ ਵਾਰ ਆਰੰਭ ਕਰਕੇ ਸੰਤ ਸੇਵਾ ਸਿੰਘ ਜਥੇਦਾਰ, ਸੰਤ ਗੁਰਦੀਪ ਸਿੰਘ ਅਤੇ ਸੰਤ ਦਰਸ਼ਨ ਸਿੰਘ ਜਥੇਦਾਰ ਸ਼ਾਦੀਪੁਰ ਨੇ ਦੀਵਾਨ ਸਜਾਏ। ਸੰਗਤ ਨੇ ਭਰਪੂਰ ਉਤਸ਼ਾਹ ਨਾਲ ਭਾਗ ਲਿਆ।

ਇਕ ਹੋਰ ਗੱਲ ਅਹਿਮ ਹੋ ਗਈ ਕਿ ਹਜ਼ੂਰ ਸਾਹਿਬ ਦੇ ਮੁਖ ਪੁਜਾਰੀ ਭਾਈ ਜੁਗਿੰਦਰ ਸਿੰਘ ਜੀ ਮੋਨੀ ਵੀ ਇਸ ਬਸੰਤ ਸਮਾਗਮ ਤੇ ਪਧਾਰੇ। ਮੈਂ ਖ਼ੁਦ ਮੌਕੇ ਤੇ ਨਾ ਹੋਣ ਕਰਕੇ ਇਹ ਤਾਂ ਪਤਾ ਨਾ ਲਗਿਆ ਕਿ ਇਹਨਾਂ ਨੂੰ ਕੌਣ ਤੇ ਕਿਸ ਉਪਲਕਸ਼ ਵਿਚ ਲਿਆਇਆ ਪਰ ਇਹ ਜ਼ਰੂਰ ਪਤਾ ਲਗਾ ਕਿ ਆਪ ਨੇ ਇਥੇ ਡਟ ਕੇ ਆਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਚ ਜੋਤੀ ਜੋਤ ਨਹੀਂ ਸਮਾਏ ਸਗੋਂ ਉਨ੍ਹਾਂ ਸਰਕਾਰ ਦੀ ਅੱਖੀਂ ਘੱਟਾ ਪਾਣ ਲਈ ਇਕ ਕੌਤਕ ਕੀਤਾ। ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਨੇ ਦੱਸਿਆ ਕਿ ਜੋ ਕੁਝ ਮੋਨੀ ਜੀ ਨੇ ਕਿਹਾ ਉਹ ਸ਼ਰਧਾ ਭਰਿਆ ਭਾਵਪੂਰਤ ਤੇ ਇਤਿਹਾਸਕ ਤਥਾਂ ਤੇ ਆਧਾਰਤ ਸੀ। ਮੇਰੇ ਲਈ ਇਕੋ ਗੱਲ ਮੰਦਭਾਗੀ ਹੈ ਕਿ ਉਸ ਕਥਨ ਦੀ ਟੇਪ ਰਿਕਾਰਡ ਕੈਸੇਟ ਮੈਨੂੰ ਨਹੀਂ ਮਿਲ ਸਕੀ।

ਉਪਰੰਤ 7 ਵਜੇ ਫਿਰ ਜਥੇਦਾਰ ਸੇਵਾ ਸਿੰਘ ਜੀ ਨੇ ਸਤਿਗੁਰੂ ਜੀ ਦੀ ਯਾਦ ਵਿਚ ਰਾਤ ਦੇ ਸਮਾਗਮ ਦਾ ਆਰੰਭ ਕੀਤਾ ਜਿਸ ਵਿਚ 8 ਵਜੇ ਤੋਂ 10 ਤਕ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਨੇ 'ਸਤਿਗੁਰੂ ਰਾਮ ਸਿੰਘ ਜੀ ਨੇ ਕਿਵੇਂ ਦੈਂਤ ਜੀਵਨਾਂ ਨੂੰ ਪਲਟ ਕੇ ਸੰਤ ਸਰੂਪ ਬਣਾ ਦਿਤਾ' ਇਸ ਵਿਸ਼ੇ ਤੇ ਰੋਸ਼ਨੀ ਪਾਈ।

ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸ਼ਾਲਾ ਨੇ ਦੱਸਿਆ ਕਿ ਸਾਰਾ ਦਿਨ ਹੀ ਲੋੜਵੰਦਾਂ ਲਈ ਗੁਰੂ ਰਾਮ ਸਿੰਘ ਜੀ ਦਾ ਲੰਗਰ ਜਾਰੀ ਰਿਹਾ। ਹਰ ਕੋਈ ਤ੍ਰਿਪਤ ਹੋ ਕੇ ਪੰਗਤਾਂ 'ਚੋਂ ਉਠਿਆ।

8.30 ਵਜੇ ਕਵੀ ਦਰਬਾਰ ਦਾ ਆਰੰਭ ਪ੍ਰੀਤਮ ਸਿੰਘ ਦੇ ਮੰਚ ਸੰਚਾਲਨ

ਹੇਠ ਹੋਇਆ। ਹੇਠ ਲਿਖੇ ਕਵੀਆਂ ਨੇ ਸਰੋਤਿਆਂ ਨੂੰ ਆਪਣੀਆਂ ਰਚਨਾਵਾਂ ਨਾਲ ਮੁਗਧ ਕੀਤਾ। ਸੰਤ ਹਰਭਜਨ ਸਿੰਘ ਸਿਤਾਰ, ਸ. ਮਹਿੰਦਰ ਸਿੰਘ ਸਾਗਰ, ਸ੍ਰੀ ਪ੍ਰਕਾਸ਼ ਸਾਥੀ, ਮਾ. ਅਮਰੀਕ ਸਿੰਘ, ਸ. ਕਿਰਪਾਲ ਸਿੰਘ ਹੀਰਾ, ਸ੍ਰੀ ਬਰਕਤ ਪੰਜਾਬੀ, ਸ੍ਰੀ ਪ੍ਰੀਤਮ ਸਿੰਘ ਪੰਛੀ, ਸ. ਨਿਰੰਜਣ ਸਿੰਘ ਜਿਉਤੀ, ਡਾ. ਬਲਵੰਤ ਸਿੰਘ, ਸ. ਪ੍ਰੀਤਮ ਸਿੰਘ ਸ਼ਾਦੀਪੁਰ, ਸਰਬ ਸ਼ਕਤੀਮਾਨ ਸਪੁੱਤਰੀਆਂ ਜਿਓਤੀਸਨਾ ਤੇ ਦੀਪਿਕਾ, ਸ. ਅਮਰੀਕ ਸਿੰਘ ਕੋਮਲ, ਸ. ਗੁਰਦੀਪ ਸਿੰਘ ਢੋਡਾ, ਸ. ਤਾਰਾ ਸਿੰਘ ਅਨਜਾਣ, ਸੰਤ ਅਮਰ ਸਿੰਘ ਅਤੇ ਸੰਤ ਮੇਹਰ ਸਿੰਘ।

ਰਾਤੀਂ 11.30 ਤਕ ਕਵੀ ਦਰਬਾਰ ਦੀ ਰੌਣਕ ਉਪਰੰਤ ਅਰਦਾਸ ਹੋ ਕੇ ਸਮਾਗਮ ਸਮਾਪਤ ਹੋ ਗਏ।

ਇਕ ਐਲਾਨ ਹੰਸਪਾਲ ਵਲੋਂ ਕਰਵਾਇਆ ਗਿਆ ਕਿ ਮਹਾਰਾਜ ਬੀਰ ਸਿੰਘ ਜੀ 5-6 ਫ਼ਰਵਰੀ ਨੂੰ ਜੀਵਨ ਨਗਰ ਸਥਾਪਨਾ ਦਿਵਸ ਮਨਾ ਰਹੇ ਹਨ, ਦਿੱਲੀ ਦੀ ਸੰਗਤ ਹੁੰਮ ਹੁਮਾ ਕੇ ਦਰਸ਼ਨ ਦੇਵੇ।

## 28 ਜਨਵਰੀ 1985, ਸੋਮਵਾਰ

## ਨਵੀਂ ਦਿੱਲੀ

ਪ੍ਰੀਤਮ ਸਿੰਘ ਪੰਛੀ ਸੰਪਾਦਕ 'ਸਫ਼ਰ' ਸਾਡੇ ਘਰ ਆਇਆ ਤਾਂ ਉਸ ਦੱਸਿਆ ਕਿ ਉਹ ਸੰਤ ਸੁਖਦੇਵ ਸਿੰਘ ਬਾਲੀ ਨਗਰ ਦੇ ਘਰੋਂ ਹੋ ਕੇ ਆਇਆ ਹੈ। ਉਹ ਥਾਈਲੈਂਡ ਵਾਲਿਆਂ ਦੀ ਪਹਿਲੀ ਕਿਸ਼ਤ ਦੀ ਵਾਪਸੀ ਦਾ ਸੁਆਗਤ ਕਰਨ ਗਿਆ ਹੈ। ਅੱਜ ਥਾਈਲੈਂਡ ਵਿਚੋਂ ਪਰਤ ਰਹੇ ਹਨ: ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦੇ ਨਿੱਜੀ ਸਕੱਤਰ, ਸੰਤ ਗੁਰਮੁਖ ਸਿੰਘ ਇੰਜ:, ਸ. ਲਛਮਣ ਸਿੰਘ ਫਗਵਾੜਾ, ਸ. ਸੁਰਿੰਦਰ ਸਿੰਘ ਲੁਧਿਆਣਾ, ਸ. ਮਨਜਿੰਦਰ ਸਿੰਘ ਪਟਵਾਰੀ ਪੁੱਤਰ, ਸ. ਬਲਦੇਵ ਸਿੰਘ ਨਾਮਧਾਰੀ ਕਾਲੋਨੀ (ਪਿਛਲੇ ਪੰਜ ਚਾਰ ਦਿਨ ਪਹਿਲਾਂ ਦੇ ਆਏ ਹੋਏ ਹਨ) ਸ. ਗੁਰਮੁਖ ਸਿੰਘ ਰਹਿਬਰ, ਸ. ਗੁਰਦੇਵ ਸਿੰਘ ਪਟਵਾਰੀ, ਬੀਬੀ ਸੋਮਾ ਸੁਪਤਨੀ ਸੰਤ ਦਿਆਲ ਸਿੰਘ ਫਗਵਾੜਾ।

ਸ਼ਾਮੀਂ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਆ ਗਿਆ। ਇਹ ਹੋਲੇ ਵਿਚ ਨੁਮਾਇਸ਼ ਦੇ ਇੰਚਾਰਜ ਹਨ। ਸੋ ਮੇਰੇ ਫੋਟੋ ਭੰਡਾਰ ਦੀ ਜ਼ਰੂਰਤ ਮਹਿਸੂਸ ਹੋਈ। ਅਸੀਂ ਕੁਝ ਸਮਾਂ ਲਾ ਕੇ ਲੁੜੀਂਦੀਆਂ ਛੋਟੀਆਂ ਤਸਵੀਰਾਂ ਇਕੱਠੀਆਂ ਕੀਤੀਆਂ।



## 29 ਜਨਵਰੀ 1985, ਮੰਗਲਵਾਰ

## ਨਵੀਂ ਦਿੱਲੀ

ਤਰਸੇਮ ਸਿੰਘ ਨੇ ਬੈਂਕਾਕ ਵਿਚ ਸਤਿਗੁਰੂ ਜੀ ਦੀ ਕਿਰਪਾ ਬਾਰੇ ਦੱਸਿਆ ਕਿ ਸਾਰੇ ਵਿਰੋਧ ਖ਼ਤਮ ਕਰ ਕਰਵਾ ਕੇ ਸਾਧ ਸੰਗਤ ਵਿਚ ਆਪਣੇ ਪਿਆਰ ਦੇ ਬੀਜ ਪਾ ਆਏ ਹਨ। ਸਾਰੇ ਬੱਚੇ ਤੇ ਨੌਜਵਾਨ ਸਤਿਗੁਰੂ ਜੀ ਦੇ ਪ੍ਰੇਮੀ ਬਣ ਗਏ ਹਨ। ਕਿਸ਼ੋਰ ਤੇ ਨੌਜਵਾਨ ਤਾਂ ਕਹਿੰਦੇ ਹਨ ਕਿ ਹੁਣ ਉਨ੍ਹਾਂ ਦਾ ਸਤਿਗੁਰਾਂ ਬਿਨਾਂ ਜੀਅ ਨਹੀਂ ਲਗਣਾ। ਸ. ਨਰੈਣ ਸਿੰਘ ਨਰੂਲਾ ਨੇ ਵਧੇਰੇ ਪ੍ਰੇਮ ਕਰਕੇ ਸਤਿਗੁਰਾਂ ਨੂੰ ਬਸੰਤ ਪੁਰਬ ਸਮੇਂ 25-26 ਜਨਵਰੀ ਨੂੰ ਆਪਣੇ ਘਰ ਰੱਖਿਆ ਤੇ ਦੋ ਦਿਨਾਂ ਮੇਲਾ ਏਥੇ ਰਿਹਾ। ਸਤਿਗੁਰਾਂ ਦਾ ਇਹ ਸਾਰਾ ਸਮਾਂ ਨਰੈਣ ਸਿੰਘ ਦੀ ਅਨਾਉਂਸਮੈਂਟ ਨਾਲ ਹੀ ਬੀਤਿਆ। ਹਰ ਗੱਲ ਆਗਿਆ ਲੈ ਕੇ ਕਰਨੀ ਅਤੇ ਕਹਿਣਾ: ਦੀਨ ਦਿਆਲ ਜਿਸ ਸਿੱਖ ਨੂੰ ਵੀ ਸਿੱਧਿਆਂ ਕਰਨਾ ਹੋਵੇ, ਮੈਨੂੰ ਹੁਕਮ ਦਿਓ। ਉਧਰੋਂ ਸੰਤ ਮਹਿੰਦਰ ਸਿੰਘ ਚਾਵਲਾ ਸਤਿਗੁਰੂ ਜੀ ਦੀ ਸੇਵਾ ਵਿਚ ਮੁਖ ਸਲਾਹਕਾਰ ਦੇ ਤੌਰ ਤੇ ਰਿਹਾ।

ਸਤਿਗੁਰੂ ਜੀ ਦਾ ਡੇਰਾ, ਪਹਿਲੇ ਹੀ ਸਥਾਨ ਤੇ, ਅਰਥਾਤ ਸੇਠ ਸੁਰੰਮ੍ਰਿਤ ਸਿੰਘ ਕੇ ਸੇਠ ਤ੍ਰਿਲੋਕ ਸਿੰਘ ਤੋਂ ਖਰੀਦੇ ਬੰਗਲੇ ਵਿਚ ਹੀ ਰਿਹਾ। ਦੋ ਵੇਲੇ ਦੇ ਦੀਵਾਨ ਏਥੇ ਹੀ ਲਗਦੇ ਰਹੇ। ਸੰਗਤ ਏਨੀ ਜੁੜ ਬਹਿੰਦੀ ਰਹੀ ਕਿ ਸਾਰਾ ਵਿਹੜਾ ਤੇ ਲਾਅਨ ਵੀ ਥੋੜ੍ਹੇ ਥੋੜ੍ਹੇ ਜਾਪਦੇ।

ਤਰਸੇਮ ਸਿੰਘ ਹੁਰਾਂ ਇਹ ਵੀ ਦੱਸਿਆ ਕਿ ਪਹਿਲੀ ਦੂਜੀ ਫ਼ਰਵਰੀ ਸੇਠ ਗੁਰਮੁਖ ਸਿੰਘ (ਦਾੜ੍ਹੀ ਕਾਟਾ-ਗਿਆਨੀ ਹਰਬੰਸ ਸਿੰਘ ਦਾ ਭਾਈ) ਦੇ ਬੰਗਲੇ ਦੀਵਾਨ ਹਨ। ਦੋ ਦਿਨ ਸੱਚੇ ਪਾਤਸ਼ਾਹ ਉਸਨੂੰ ਨਿਵਾਜਣਗੇ। ਇਹ ਵੀ ਹੁਣ ਹਰ ਤਰ੍ਹਾਂ ਠੀਕ ਹੋ ਗਿਆ ਹੈ।

ਤਰਸੇਮ ਸਿੰਘ ਨੇ ਹੋਲੇ ਦੀਆਂ ਤਾਰੀਖ਼ਾਂ ਦਾ ਜ਼ਿਕਰ ਕਰਦਿਆਂ ਇਹ ਦੱਸਿਆ ਕਿ ਤਨਜ਼ਾਨੀਆਂ ਦੇ ਹੋਲੇ ਦੀਆਂ ਤਾਰੀਖਾਂ 27-28-29 ਅਤੇ 30 ਜੂਨ ਨਿਸ਼ਚਿਤ ਕੀਤੀਆਂ ਗਈਆਂ ਹਨ। ਸੰਗਤਾਂ 15 ਜੂਨ ਤੋਂ 15 ਜੁਲਾਈ ਤਕ ਤਨਜ਼ਾਨੀਆ ਵਿਚ ਰਹਿਣਗੀਆਂ। ਹੋਲੇ ਦੀ ਤਿਆਰੀ ਉਥੇ ਜਾਰੀ ਹੈ। ਸੱਚੇ ਪਾਤਸ਼ਾਹ ਜੀ ਨੂੰ ਫ਼ੋਨ ਤੇ ਸੂਚਨਾ ਘੱਲੀ ਗਈ ਸੀ ਕਿ 11 ਹਾਕੀ ਵਾਲੇ ਨੌਜੁਆਨਾਂ ਦੀਆਂ ਟਿਕਟਾਂ ਸਰਕਾਰੀ ਤੌਰ ਤੇ ਫ੍ਰੀ ਕਰਵਾ ਲਈਆਂ ਗਈਆਂ ਹਨ। 15 ਜੂਨ ਨੂੰ ਹਾਕੀ ਖਿਡਾਰੀ ਤਨਜ਼ਾਨੀਆ ਚਲੇ ਜਾਣਗੇ, ਪਰ ਸੱਚੇ ਪਾਤਸ਼ਾਹ 22 ਜੂਨ ਤਕ ਜਦੋਂ ਸਹੂਲਤ ਜਾਪੇ, ਦਰਸ਼ਨ ਦੇਣ ਦੀ ਕਿਰਪਾ ਕਰਨ। ਇਹ ਹੋਲਾ ਅਰੂਸ਼ਾ ਵਿਚ ਸ੍ਰੀ ਬੀਰ ਚੰਦ

ਬੁਧ ਰਾਮ ਕਰਵਾ ਰਹੇ ਹਨ। ਸਾਰੀ ਤਨਜ਼ਾਨੀਆ ਸੰਗਤ ਨਾਲ ਸਹਿਯੋਗੀ ਹੈ -ਖ਼ਾਸ ਕਰਕੇ ਪ੍ਰਧਾਨ ਸ. ਸਤਵੰਤ ਸਿੰਘ ਤੇ ਸ. ਦਇਆ ਸਿੰਘ ਮਠਾੜੂ ਦਾਰਾ ਸਲਾਮ ਦਾ ਪਰਵਾਰ ਨਰਿੰਦਰ ਸਿੰਘ ਅਜਿੰਦਰ ਸਿੰਘ ਆਦਿ।

ਸੰਤ ਤਰਸੇਮ ਸਿੰਘ ਨੇ ਦੱਸਿਆ: ਅਕਾਲੀਆਂ ਨਾਲ ਸਾਡੀ ਬਣ ਕਿਵੇਂ ਆਏ। ਪਿਛਲੇ ਦਿਨੀ ਸਵਾਮੀ ਦਇਆ ਨੰਦ ਚਿੱਟੀ ਵਾਲੇ ਸੁਰਗਵਾਸ ਹੋ ਗਏ ਸਨ, ਉਨ੍ਹਾਂ ਦਾ ਇਕ ਮੁਖੀ ਚੇਲਾ 'ਸੁਖਦੇਵ ਜੀ' ਜੁ ਨਾਮਧਾਰੀ ਸੀ, ਉਸ ਨੂੰ ਸੰਤ ਮੁਖ ਚੇਲਾ ਮਿਥਦੇ ਸਨ, ਪਰ ਚਿੱਟੀ ਦੇ ਅਕਾਲੀਆਂ ਨੇ ਮਿਲ ਕੇ ਉਸਨੂੰ ਦਸਤਾਰਬੰਦੀ ਨਹੀਂ ਹੋਣ ਦਿੱਤੀ ਤੇ ਭੋਗ ਵੀ ਨਹੀਂ ਪਾਉਣ ਦਿੱਤਾ। ਅਰਦਾਸ ਵੀ ਉਨ੍ਹਾਂ 10 ਪਾਤਸ਼ਾਹੀਆਂ ਦੀ ਧਿੰਙੋਜ਼ੋਰੀ ਕਰਵਾ ਕੇ ਡੇਰੇ ਤੇ ਲਗਭਗ ਕਬਜ਼ਾ ਕਰ ਲਿਆ ਹੈ। ਅਕਾਲੀਆਂ ਦੀ ਸਾਰੀ ਸ਼ਕਤੀ ਤਾਂ ਸਾਧੂਆਂ ਸੰਤਾਂ ਦੇ ਡੇਰੇ ਕਾਬੂ ਕਰਨ ਤੇ ਹੀ ਲੱਗੀ ਹੋਈ ਹੈ।

## 30 ਜਨਵਰੀ 1985, ਬੁੱਧਵਾਰ
## ਨਵੀਂ ਦਿੱਲੀ

ਅੱਜ ਜਦੋਂ ਮੈਂ ਸੰਤ ਜਸਵੰਤ ਸਿੰਘ ਦਰਜ਼ੀ ਨੂੰ ਮਿਲਣ ਕਰੋਲ ਬਾਗ ਗਿਆ ਤਾਂ ਉਸ ਤੋਂ ਪਤਾ ਲਗਾ ਕਿ ਪਿਛਲੇ ਹਫ਼ਤੇ ਸੰਤ ਨਰੈਣ ਸਿੰਘ ਨਰੂਲਾ ਬੈਂਕਾਕ ਤੋਂ ਕਪੜੇ ਸਿਵਾਣ ਆਏ ਤਾਂ ਉਨ੍ਹਾਂ ਦੱਸਿਆ ਕਿ ਇਸ ਸਾਲ ਅੱਸੂ ਦਾ ਮੇਲਾ ਅਰਥਾਤ ਪ੍ਰਯੋਗ ਮੇਲਾ ਥਾਈਲੈਂਡ ਵਿਖੇ ਗੁਰੂ ਕੀ ਹਜ਼ੂਰੀ ਵਿਖੇ ਹੋਏਗਾ। ਮਨਜ਼ੂਰੀ ਮਿਲ ਗਈ ਹੈ।

ਰਾਤੀਂ 8.30 ਵਜੇ ਮੈਂ ਸ. ਸੁਖਦੇਵ ਸਿੰਘ ਬਾਲੀ ਨਗਰ ਕੇ ਘਰ ਗਿਆ। ਏਥੇ ਹੋਲਾ ਕਮੇਟੀ ਵਾਲੇ ਸੰਤ ਚਰਨ ਸਿੰਘ ਵੀ ਸਨ। ਸੁਖਦੇਵ ਸਿੰਘ ਦੀ 3 ਸਾਲਾਂ ਦੀ ਇਕ ਬੱਚੀ ਚਿੱਟੀ ਉੱਨ ਦੀ ਮਾਲਾ ਫੇਰਦੀ ਆਪਣੇ ਵੀਰਾਂ ਨਾਲ ਉੱਠਦੀ ਬੈਠਦੀ ਸਿਮਰਨ ਕਰ ਰਹੀ ਸੀ। ਸੁਖਦੇਵ ਸਿੰਘ ਦੱਸਿਆ: ਇਹ ਨਿਤਨੇਮ ਸ਼ੌਕ ਨਾਲ ਅਤੇ ਰੋਜ਼ਾਨਾ ਹੁੰਦਾ ਹੈ। ਸੁਖਦੇਵ ਪਿਤਾ ਸੰਤ ਬਲਵੰਤ ਸਿੰਘ ਬਾਲੀ ਨਗਰ ਦੇ ਸਾਤਵਿਕ ਤੇ ਉਦਾਰ ਸੁਭਾਉ ਨੇ ਸਾਰੇ ਪਰਵਾਰ ਨੂੰ ਗੁਰੂ ਚਰਨਾਂ ਨਾਲ ਸੱਚੇ ਮਨੋਂ ਜੋੜ ਰਖਿਆ ਹੈ।

ਕੱਲ ਨੂੰ ਬੈਂਕ ਦੀ ਕਾਰਵਾਈ ਕਰ ਲਈ ਜਾਵੇਗੀ।

ਸੁਲੱਖਣ ਸਿੰਘ ਹੁਰਾਂ ਦਸਿਆ ਕਿ ਪੰਜਾਬ ਦੇ ਸਿੱਖ ਮਰਨ ਮਾਰਨ ਦੀ ਵਿਉਂਤਬੰਦੀ ਤੇ ਹੀ ਚਲ ਰਹੇ ਹਨ। ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ



ਦਲ ਨੂੰ ਕਿਸੇ ਨੇ ਨਹੀਂ ਮੰਨਣਾ, ਬੰਦੂਕਧਾਰੀ ਅੱਤਵਾਦੀ, ਗੋਲੀ ਦੇ ਜ਼ੋਰ ਨਾਲ ਅਜੇ ਵੀ ਸਿੱਖਾਂ ਤੇ ਛਾਏ ਹੋਏ ਹਨ। ਉਹ ਦੇਸ਼ ਦਾ ਸਿੱਖਾਂ ਨਾਲ ਸਮਝੌਤਾ ਨਹੀਂ ਹੋਣ ਦੇਣਗੇ। ਅੱਜ ਹੀ ਸੁਲੱਖਣ ਸਿੰਘ ਲੁਧਿਆਣੇ ਤੋਂ ਆਏ ਹਨ।

## 31 ਜਨਵਰੀ 1985, ਵੀਰਵਾਰ
## ਨਵੀਂ ਦਿੱਲੀ

ਅੱਜ ਦੀ ਡਾਕ ਵਿਚ ਸ. ਜਗਦੀਸ਼ ਸਿੰਘ ਦੀ, ਤੀਬਰਤਾ ਨਾਲ ਉਡੀਕੀ ਜਾ ਰਹੀ ਇਕ ਲੰਮੀ ਚਿੱਠੀ ਮਿਲੀ ਹੈ। ਉਸ ਦੇ ਕੁਝ ਅੰਸ਼ ਏਥੇ ਸੰਭਾਲਣਯੋਗ ਹਨ। ਚਿੱਠੀ ਜਲੰਧਰ 'ਵਰਿਆਮ' ਦੇ ਦਫ਼ਤਰੋਂ 28.3.85 ਦੀ ਲਿਖੀ ਹੋਈ ਹੈ। ਜਗਦੀਸ਼ ਸਿੰਘ ਲਿਖਦੇ ਹਨ:

"ਪਿਛਲੇ ਦਿਨੀਂ ਸੁਣਿਆ ਹੈ ਕਿ ਭਾਈ ਨਿਹਾਲ ਸਿੰਘ ਜੀ ਤਬਲੇ ਵਾਲੇ ਸ੍ਰੀ ਜੀਵਨ ਨਗਰ ਵਿਚ ਆਖ਼ਰੀ ਸਵਾਸ ਪੂਰੇ ਕਰ ਗਏ ਹਨ। ਸੂਚਨਾ ਉਹਨਾਂ ਦੇ ਸ਼ਾਗਿਰਦ ਰਾਗੀਆਂ ਪਾਸੋਂ ਪ੍ਰਾਪਤ ਹੋਈ ਹੈ।

"ਜਲੰਧਰ ਦੇ ਲਾਗੇ ਚਿੱਟੀ ਪਿੰਡ ਵਾਲੇ ਸਵਾਮੀ ਦਯਾਨੰਦ ਜੀ ਪਿਛਲੇ ਦਿਨੀਂ ਚੜ੍ਹਾਈ ਕਰ ਗਏ ਹਨ। ਉਨ੍ਹਾਂ ਦੇ ਗੁਰੂ ਸਵਾਮੀ ਹੀਰਾ ਦਾਸ ਜੀ ਮਾਲੇਰਕੋਟਲੇ ਤੋਂ ਰੂਪੋਸ਼ ਹੋਏ ਨਾਮਧਾਰੀ ਸਨ ਤੇ 125 ਸਾਲਾਂ ਦੇ ਚੜ੍ਹੇ ਸਨ। ਹੁਣ ਵਾਲੇ ਮਰਹੂਮ ਸੰਤਾਂ ਦਾ ਮੁਖ ਸੇਵਾਦਾਰ ਇਕ ਨਾਮਧਾਰੀ "ਸੁਖਦੇਵ ਜੀ" ਹੈ। ਭੋਗ ਦੀ ਰਸਮ ਅਤੇ ਮੇਲਾ ਪਿਛਲੀ 20 ਜਨਵਰੀ ਨੂੰ ਸੀ। ਪਿੰਡ ਵਾਲਿਆਂ ਆਪਣੇ ਹਿਸਾਬ ਨਾਲ ਅਖੰਡ ਪਾਠਾਂ ਦਾ ਭੋਗ ਪਾਇਆ। ਨਾਮਧਾਰੀ ਸੰਗਤਾਂ ਵੀ ਬਾਅਦ ਵਿਚ ਦੀਵਾਨ ਲਾਇਆ ਪੰਡਤ ਜੀ ਦਵਾਰਾ। ਪਰਸਪਰ ਸ਼ੱਕ ਸੁਭਾਂਤ ਦਾ ਵਾਤਾਵਰਣ ਸੀ ਜ਼ਮੀਨ ਕਰਕੇ। ਫ਼ਿਲਹਾਲ ਸਵਾਮੀ ਸੁਖਦੇਵ ਨੂੰ ਪਗੜੀ ਨਹੀਂ ਬੰਨ੍ਹਾਈ ਗਈ। ਅਜੇ ਪਿੰਡ ਪੂਰੀ ਤਰ੍ਹਾਂ ਇਸ ਵਾਸਤੇ ਇਕਮਤ ਨਹੀਂ ਸੀ। ਅੱਗੇ ਵੇਖੋ। ਗੱਲ ਅਦਾਲਤ ਵਿਚ ਜਾਣੋਂ ਸ਼ਾਇਦ ਰਹਿ ਹੀ ਜਾਵੇ। ਮੈਨੂੰ ਪਿੰਡ ਵਾਲਿਆਂ ਬੋਲਣ ਦਾ ਵਕਤ ਇਸ ਕਰਕੇ ਦਿੱਤਾ ਕਿ ਓਥੇ ਇਕ ਮੇਰਾ ਪ੍ਰਸੰਸਕ ਰੇਡੀਓ ਸਟੇਸ਼ਨ ਜਲੰਧਰ ਦਾ ਕਰਮਚਾਰੀ ਸੀ। ਮੈਂ ਸ਼ਰਧਾਂਜਲੀ ਲਮਕਾ ਲਈ ਤੇ ਸ੍ਰੀ ਮਹਾਰਾਜ ਜੀ ਸਮਾਪਤੀ ਤੋਂ ਬਾਅਦ ਪਹੁੰਚਣ ਤੋਂ ਬਚ ਗਏ। ਸ੍ਰੀ ਮਹਾਰਾਜ ਜੀ ਵੀ ਖਿਸਕਦੇ ਪਲਾਂ ਵਿਚ ਪਰਵਚਨ ਕੀਤੇ ਤੇ ਸਮਾਪਤੀ ਹੋਈ। ਅਰਦਾਸੇ ਪਹਿਲਾਂ ਹੀ ਹੋ ਚੁੱਕੇ ਸਨ।

"ਇਕ ਗੱਲ ਜੋ ਨਿਰਾਲੀ ਹੋਈ, ਉਹ ਇਹ ਕਿ ਸ੍ਰੀ ਮਹਾਰਾਜ ਜੀ ਨੇ ਵਰਿਆਮ ਵਿਚ ਛਪੇ ਦੋ ਲੇਖਾਂ ਦੀ ਬਹੁਤ ਸਿਫ਼ਤ ਕੀਤੀ। ਇਕ ਭਾਈ ਵੀਰ ਸਿੰਘ

ਦਾ ਲੇਖ ਅਤੇ ਇਕ ਜੀਵਨ ਪ੍ਰੀਤੀ ਵਾਲਾ। ਉਹਨਾਂ ਦਾ ਕੀ ਜਾਂਦਾ ਸੀ ਜੇ ਚੁੱਪ ਹੀ ਰਹਿੰਦੇ ਤਾਂ। ਹਾਂ, ਇਕ ਗੱਲ ਸੀ, ਉਹਨਾਂ ਨੂੰ ਇਕ ਗਰਜ਼ ਸੀ। ਜਿਹੜੇ ਰਸਾਲੇ 'ਚੋਂ ਭਾਈ ਵੀਰ ਸਿੰਘ ਨਕਲ ਕੀਤੇ ਗਏ ਸਨ ਉਸ ਪੰਚਵਟੀ ਸੰਦੇਸ਼ ਦਾ ਉਨ੍ਹਾਂ ਨੂੰ ਐਡਰੈਸ ਜ਼ਰੂਰ ਚਾਹੀਦਾ ਸੀ। ਪਰ ਸਾਨੂੰ ਤਾਂ ਸਾਧ ਸੰਗਤ ਵਿਚ ਖੜਿਆਂ ਨੂੰ ਖ਼ੁਸ਼ੀਆਂ ਦੀ ਦਾਤ ਦੇ ਗਏ। ਵਰਿਆਮ ਦੇ ਦਸਾਂ ਸਾਲਾਂ ਵਿਚ ਇਹ ਆਪਣੇ ਵਰਗਾ ਪਹਿਲਾ ਮੌਕਾ ਸੀ। ਅਗੋਂ ਜੋ ਹੋਵੇਗੀ, ਉਹ ਤੁਹਾਨੂੰ ਪਤਾ ਹੀ ਹੈ।

" 'ਅਜੀਤ' ਵਿਚ ਦੋ ਲੇਖ ਬੇ-ਨਾਮ ਛਪਵਾਏ ਹਨ 17 ਜਨਵਰੀ ਅਤੇ ਬਸੰਤ ਨੂੰ। ਇਕ 'ਨਵਾਂ ਜ਼ਮਾਨਾ' ਵਿਚ ਨਵਾਂ ਅਤੇ ਇਕ ਪੁਰਾਣਾ ਲੇਖ। ਇਹਨਾਂ ਦਿਨਾਂ ਵਿਚ ਮੇਰੇ ਵੱਲੋਂ ਬਾਬਾ (ਗੁਰਬਖਸ਼ ਸਿੰਘ ਬੰਨੋਆਣਾ-ਕਵੀ) ਜੀ ਨੇ ਛਾਪਿਆ ਹੈ। 'ਜਗ ਬਾਣੀ' ਵਿਚ ਮਾਸਟਰ ਨਿਹਾਲ ਸਿੰਘ ਜੀ ਨੂੰ 'ਵਰਿਆਮ' 'ਚੋਂ ਕੱਢ ਕੇ ਬਸੰਤ ਨੂੰ ਪ੍ਰਕਾਸ਼ਿਤ ਕਰਵਾਇਆ ਹੈ। 'ਜਗ ਬਾਣੀ' ਵਿਚ ਹੀ 17 ਜਨਵਰੀ ਨੂੰ ਮੇਰਾ ਮਜ਼ਮੂਨ ਛਪਿਆ ਹੈ। 'ਅਜੀਤ' ਨਾਲੋਂ ਸਿਰਫ਼ ਏਨਾ ਕੁ ਫ਼ਰਕ ਸੀ, ਜਿੰਨਾ ਬਾਬੇ ਤੇ ਗੁਰੂ ਵਿਚ ਹੁੰਦਾ ਹੈ।

"ਆਨੰਦ ਜੀ ਦੀ ਇਕ ਪੁਸਤਕ ਛਪਵਾਉਣ ਦਾ ਮਾਧਿਅਮ ਬਣਿਆ ਹੋਇਆ ਹਾਂ।

"ਮੌਸਮ ਬਹੁਤ ਖਿੜਿਆ ਤੇ ਲਿਸ਼ਕਿਆ ਪੁਸ਼ਕਿਆ ਹੈ ਅਤੇ ਉਡਾਰੀਆਂ ਲਾਉਣ ਨੂੰ ਜੀਅ ਕਰਦਾ ਹੈ ਪਰ ਪਤਾ ਨਹੀਂ ਕਿਉਂ ਅਫ਼ਰੀਕਾ ਵਾਸਤੇ ਵਲਾਇਤ ਜਿਹੀ ਉਮੰਗ ਨਹੀਂ ਹੈ। ਕਾਰਨ ਘਰੇਲੂ ਹੈ।

"ਚਿੱਠੀ ਲਿਖਦਿਆਂ ਬਾਬਾ ਬੰਨੋਆਣਾ ਆ ਗਏ ਹਨ। ਤੁਹਾਡਾ ਕਾਰਡ ਪੜ੍ਹ ਕੇ ਫ਼ਤਵਾ ਦੇ ਗਏ ਹਨ ਕਿ ਕਵੀ ਜੀ ਨੇ ਠੀਕ ਫ਼ਤਵਾ ਦਿੱਤਾ ਹੈ।"

## 2 ਫਰਵਰੀ 1985, ਸ਼ਨੀਵਾਰ

## ਨਵੀਂ ਦਿੱਲੀ

ਅੱਜ ਮੈਂ 12 ਵਜੇ ਦੇ ਕਰੀਬ ਪੂਸਾ ਰੋਡ ਕੋਠੀ ਗਿਆ। ਸੰਤ ਤਰਸੇਮ ਸਿੰਘ ਹੁਰੀਂ ਮਿਲ ਪਏ। ਉਨ੍ਹਾਂ ਦੱਸਿਆ ਕਿ ਸੱਚੇ ਪਾਤਸ਼ਾਹ ਅੱਜ ਰਾਤੀਂ 11.30 ਵਜੇ ਬੈਂਕਾਕ ਤੋਂ ਪਾਲਮ ਏਅਰ ਪੋਰਟ ਤੇ ਦਰਸ਼ਨ ਦੇਣਗੇ, ਅਤੇ ਰਾਤ ਕੋਠੀ ਰਹਿ ਕੇ ਸਵੇਰੇ 5 ਵਜੇ ਲੁਧਿਆਣੇ ਲਈ ਜਹਾਜ਼ ਤੇ ਜਾਣਗੇ, ਫਿਰ ਭੈਣੀ ਸਾਹਿਬ ਅਤੇ 4 ਤਾਰੀਖ਼ ਨੂੰ ਰਾਤੀਂ ਸ੍ਰੀ ਜੀਵਨ ਨਗਰ ਪਧਾਰਨਗੇ।

ਤਰਸੇਮ ਸਿੰਘ ਨੇ ਦੱਸਿਆ ਕਿ ਰਾਤੀਂ ਸ੍ਰੀ ਹਰਪਾਲ ਸਿੰਘ ਮੈਨੇਜਰ



ਨਾਮਧਾਰੀ ਫਾਰਮ (ਬਿਡਾਡੀ) ਬੰਗਲੌਰ ਆਪਣੇ ਨਾਲ ਠਾਕੁਰ ਉਦੈ ਸਿੰਘ ਜੀ ਦੇ ਸੇਵਕ ਸੰਤ ਹਰਭਜਨ ਸਿੰਘ ਨੂੰ ਲੈ ਕੇ ਆਇਆ ਹੈ। ਉਸ ਨੂੰ ਮਹੀਨੇ ਭਰ ਤੋਂ ਪੇਟ ਵਿਚ ਦਰਦ ਹੋ ਰਹੀ ਹੈ ਅਤੇ ਅਜਿਹੀ ਭਿਆਨਕ ਦਰਦ ਕਿ ਉਹਦਾ ਸਰੀਰ ਅੱਧਾ ਹੋ ਗਿਆ ਹੈ। ਤਰਸੇਮ ਸਿੰਘ ਨੇ ਸਤਿਗੁਰੂ ਜੀ ਨੂੰ ਬੈਂਕਾਕ ਫ਼ੋਨ ਕਰਕੇ ਹਰਭਜਨ ਸਿੰਘ ਦੀ ਦਸ਼ਾ ਕਹਿ ਸੁਣਾਈ। ਸਤਿਗੁਰੂ ਜੀ ਨੇ ਹੀ ਬੰਗਲੌਰ ਫ਼ੋਨ ਕੀਤਾ ਸੀ ਕਿ ਹਰਭਜਨ ਨੂੰ ਦਿੱਲੀ ਲਿਆਂਦਾ ਜਾਏ। ਏਥੇ ਹਰ ਤਰ੍ਹਾਂ ਪ੍ਰਬੰਧ ਹੋ ਸਕੇਗਾ।

## 3 ਫਰਵਰੀ 1985, ਐਤਵਾਰ

## ਨਵੀਂ ਦਿੱਲੀ

ਕੋਈ 10 ਵਜੇ ਪੂਸਾ ਰੋਡ ਕੋਠੀ ਗਿਆ। ਪਤਾ ਲੱਗਾ ਕਿ ਸਤਿਗੁਰੂ ਜੀ ਬੀਤੀ ਰਾਤ ਨਹੀਂ ਆਏ, ਅੱਜ ਰਾਤੀਂ 11 ਵਜੇ ਪਾਲਮ ਤੇ ਉਤਰਨਗੇ ਅਤੇ ਸਵੇਰੇ ਸ੍ਰੀ ਭੈਣੀ ਸਾਹਿਬ ਲਈ ਉੱਡਣਗੇ ਅਤੇ ਇਥੋਂ ਰਾਤ ਤੱਕ ਜੀਵਨ ਨਗਰ ਪਹੁੰਚ ਜਾਣਗੇ।

ਸੰਤ ਹਰਭਜਨ ਸਿੰਘ (ਛੋਟੇ ਠਾਕਰਾਂ ਦੇ ਸੇਵਕ) ਨੂੰ ਰਾਤੀਂ ਗੰਗਾ ਰਾਮ ਹਸਪਤਾਲ ਲੈ ਜਾਇਆ ਗਿਆ। ਸੰਤ ਟਹਿਲ ਸਿੰਘ ਨਕੌੜਾ ਨੇ ਦੱਸਿਆ ਕਿ ਉਸ ਦੀ ਰਾਤ ਅਰਾਮ ਨਾਲ ਲੰਘ ਗਈ ਹੈ।

## 4 ਫਰਵਰੀ 1985, ਸੋਮਵਾਰ

## ਰਾਣੀਆਂ-ਸੰਤ ਨਗਰ

ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਤੇ ਸਮੇਂ ਸਿਰ ਪਹੁੰਚਣ ਲਈ ਮੈਂ ਸਵੇਰੇ ਘਰੋਂ 6.15 ਵਜੇ ਨਿਕਲ ਤੁਰਿਆ ਤੇ ਪੀਰਾਂਗੜ੍ਹੀ ਸਟਾਪਿਜ ਤੋਂ ਦਿੱਲੀ ਫਾਜ਼ਲਕਾ ਬੱਸ ਲੈ ਕੇ 12.45 ਵਜੇ ਤਕ ਸਰਸੇ ਪਹੁੰਚ ਗਿਆ ਅਤੇ 5 ਵਜੇ ਤਕ ਸੰਤ ਨਗਰ ਪਹੁੰਚ ਗਿਆ। ਸਾਰੇ ਰਸਤੇ ਵਿਚ ਹਾੜ੍ਹੀ ਦੀ ਬੜੀ ਚੰਗੀ ਫ਼ਸਲ ਵੇਖੀ। ਹਰੀਆਂ ਕਚੂਰ ਕਣਕਾਂ ਧਰਤੀ ਦਾ ਸ਼ਿੰਗਾਰ ਹਨ। ਸਰ੍ਹਵਾਂ ਕਿਤੇ ਫੁੱਲੀਆਂ ਕਿਤੇ ਪੱਕਣ ਦੇ ਨੇੜੇ। ਜੇ ਮੌਸਮ ਠੀਕ ਹੀ ਰਿਹਾ ਤਾਂ ਜਾਪਦਾ ਹੈ ਇਹ ਸਾਲ ਵੀ ਹਰਿਆਣਾ ਲਈ ਭਰਪੂਰ ਫ਼ਸਲ ਦਾ ਹੋਵੇਗਾ।

ਰਾਣੀਆਂ ਵਿਚ ਅੱਜ ਮੈਨੂੰ ਕਾਮਰੇਡ ਜਸਵੰਤ ਸਿੰਘ, ਕਾਮਰੇਡ ਸਵਰਨ

ਸਿੰਘ ਵਿਰਕ ਅਤੇ ਕਾਮਰੇਡ ਰਣਧੀਰ ਸਿੰਘ ਦਮਦਮਾ ਮਿਲੇ। ਇਹ ਪਾਣੀਪਤ ਤੋਂ ਸ਼ਾਇਦ ਪਾਰਟੀ ਕੌਂਸਲ ਮੀਟਿੰਗ ਤੋਂ ਆਏ ਸਨ। ਇਹਨਾਂ ਇੱਛਾ ਪਰਗਟ ਕੀਤੀ ਕਿ ਸਤਿਗੁਰੂ ਜੀ ਜੀਵਨ ਨਗਰ ਮੋੜ ਨੂੰ ਇੰਡਸਟਰੀਅਲ ਐਸਟੇਟ ਬਣਾਉਣ ਵਿਚ ਸਹਾਇਕ ਹੋਣ, ਇਹ ਇਲਾਕੇ ਦੀ ਬੜੀ ਸੇਵਾ ਹੋਵੇਗੀ। ਮੈਂ ਕਿਹਾ: ਤੁਸੀਂ ਅਰਜ਼ ਦਸਤ ਲਿਖ ਕੇ ਦਿਓ। ਤੁਹਾਡੀ ਮੰਨੀ ਹੀ ਜਾਵੇਗੀ।

## 5 ਫਰਵਰੀ 1985, ਮੰਗਲਵਾਰ

## ਸ੍ਰੀ ਜੀਵਨ ਨਗਰ

ਸਕੂਲ ਨੂੰ ਜਾਂਦੇ ਮੈਨੂੰ ਮਾਸਟਰ ਮਨਸਾ ਸਿੰਘ ਸੰਤ ਨਗਰ ਮਿਲ ਗਿਆ। ਉਹ ਸਕੂਲ ਵਿਚ ਅਧਿਆਪਕ ਹੈ। ਉਸਨੇ ਸਾਈਕਲ ਤੇ ਹੀ ਮੇਰੇ ਨਾਲ ਚਲੇ ਆਉਂਦਿਆਂ ਦੱਸਿਆ ਕਿ ਠਾਕੁਰ ਦਲੀਪ ਸਿੰਘ ਜੀ ਨੇ ਜਦ ਤੋਂ ਸਕੂਲ ਨੂੰ ਆਪਣੇ ਪ੍ਰਬੰਧ ਹੇਠ ਲਿਆ ਹੈ ਤਦ ਤੋਂ ਸਾਰਾ ਨਜ਼ਾਮ ਠੀਕ ਤਰ੍ਹਾਂ ਚਲ ਰਿਹਾ ਹੈ। ਅਧਿਆਪਕਾਂ ਨੂੰ ਪੂਰੀਆਂ ਤਨਖ਼ਾਹਾਂ ਮਿਲ ਰਹੀਆਂ ਹਨ। ਪਹਿਲਾਂ ਅਧੂਰੀਆਂ ਦੇ ਕੇ ਪੂਰੀਆਂ ਦਰਜ ਕੀਤੀਆਂ ਜਾਂਦੀਆਂ ਸਨ। ਇਹਦਾ ਕਾਰਨ ਇਹ ਸੀ ਕਿ ਸੰਤ ਅਮਰ ਸਿੰਘ ਲੰਬੜਦਾਰ ਵਰਗੇ ਪ੍ਰਬੰਧਕ ਸਕੂਲ ਦੀ ਜ਼ਮੀਨ ਵਾਹੀ ਤੇ ਲੈ ਕੇ (ਕੇਵਲ 250/- ਖੇਤ ਦਾ ਠੇਕਾ) ਠੇਕਾ ਨਹੀਂ ਸੀ ਦਿੰਦੇ ਜਾਂ ਥੋੜ੍ਹਾ ਦਿੰਦੇ ਸਨ। ਠਾਕੁਰ ਜੀ ਨੇ ਪ੍ਰਬੰਧ ਲੈਂਦਿਆਂ ਹੀ ਠੇਕੇਦਾਰਾਂ ਨੂੰ ਆਖਿਆ ਜੇ ਤੁਹਾਡੇ ਪਰਵਾਰ ਇਸ ਠੇਕੇ ਤੋਂ ਵੀ ਨਹੀਂ ਮੁੜਦੇ ਤਾਂ ਅਧਿਆਪਕਾਂ ਦੇ ਪਰਵਾਰ ਕਿਉਂ ਭੁਖੇ ਮਰਨ ਜਾਂ ਘੱਟ ਖਾਣ। ਹੁਣ ਉਹਨਾਂ ਅਜਿਹੀ ਕੱਸ ਚਾੜ੍ਹੀ ਹੈ ਕਿ ਸਾਰੇ ਹੀ ਜ਼ਮੀਨ ਵਾਹਕ ਪੂਰਾ ਠੇਕਾ ਦਿੰਦੇ ਹਨ, ਕੋਈ ਡਿਫਾਲਟਰ ਨਹੀਂ। ਮਨਸਾ ਸਿੰਘ ਨੇ ਇਹ ਵੀ ਦਸਿਆ ਕਿ ਉਸਨੂੰ 300/- ਮਹੀਨਾ ਐਕਸਟ੍ਰਾ ਦਿੱਤਾ ਜਾਂਦਾ ਹੈ ਮੇਰੀ ਪੈਨਸ਼ਨ ਦੇ ਤੌਰ ਤੇ। ਮੈਨੂੰ ਉਹਨਾਂ ਸਰਕਾਰੀ ਨੌਕਰੀ ਕਰਨ ਦਿੱਤੀ। ਨਾਲੋ ਨਾਲ ਪੈਨਸ਼ਨ ਅਦਾ ਕਰ ਰਹੇ ਹਨ।

ਜੀਵਨ ਨਗਰ ਮੈਂ ਆਪਣੇ ਸੁਰਗਵਾਸੀ ਮਿਤਰ ਸੰਤ ਗੁਰਬਚਨ ਸਿੰਘ ਢੋਟੀਆਂ ਵਾਲੇ ਦੇ ਘਰ ਜਾ ਡੇਰੇ ਲਾਏ। ਬੀਬੀ ਅਮਰ ਕੌਰ ਨੇ ਦੱਸਿਆ ਕਿ ਸਤਿਗੁਰੂ ਜੀ ਤਾਂ ਸਵੇਰੇ 9 ਵਜੇ ਦੇ ਜੀਵਨ ਨਗਰ ਆਏ ਹੋਏ ਹਨ। ਉਹਨਾਂ ਦੀ ਕਾਰ ਦੀ ਕੋਈ ਮੁਸ਼ਕਲ ਸੀ ਕਿ ਉਹ ਸਵੇਰੇ ਸਮੇਂ ਸਿਰ ਨਹੀਂ ਪਹੁੰਚ ਸਕੇ, ਉਹਨਾਂ ਫ਼ੋਨ ਕਰਵਾ ਦਿੱਤਾ ਸੀ ਮਹਾਰਾਜ ਜੀ ਨੂੰ ਕਿ ਉਹਨਾਂ ਦੇ ਆਉਂਦਿਆਂ ਤਕ ਆਸਾ ਦੀ ਵਾਰ ਦਾ ਭੋਗ ਨਾ ਪਏ। ਸੋ ਮਹਾਰਾਜ ਜੀ 9 ਵਜੇ ਤਕ ਵਾਰ ਲਮਕਾਈ ਗਏ। ਫੇਰ ਸਤਿਗੁਰੂ ਜੀ ਨੇ ਦਰਸ਼ਨ ਦਿਤੇ ਅਤੇ ਦੋ ਸ਼ਬਦ ਉਹਨਾਂ ਵੀ ਪੜ੍ਹੇ।



ਅੱਜ ਸੰਤ ਨਗਰ ਵਿਚ ਮੈਨੂੰ ਇਹ ਵੀ ਪਤਾ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਸੰਤ ਜਗਤ ਸਿੰਘ 27 ਜਨਵਰੀ, 1985 ਨੂੰ ਰਾਤੀਂ 10.30 ਵਜੇ ਅੱਸੀ ਸਾਲ ਉਮਰ ਭੋਗ ਕੇ ਚਲਾਣਾ ਕਰ ਗਏ। 10 ਕੁ ਦਿਨ ਅੰਤਲੇ ਉਨ੍ਹਾਂ ਨੂੰ ਤਕਲੀਫ਼ ਰਹੀ। ਜਗਤ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਵਿਸ਼ਵਸਤ ਬੰਦਿਆਂ 'ਚੋਂ ਸਨ। ਉਹਨਾਂ ਜਵਾਨੀ ਤੋਂ ਬੁਢਾਪੇ ਆਉਣ ਤਕ ਦਾ ਸਮਾਂ ਸੇਵਾ ਕਰਦਿਆਂ ਬਿਤਾਇਆ। ਇਸ ਵੇਲੇ ਉਨ੍ਹਾਂ ਦਾ ਲੜਕਾ ਸ੍ਰੀ ਬੂਟਾ ਸਿੰਘ ਉਹਨਾਂ ਦੀ 20 ਏਕੜ ਜ਼ਮੀਨ ਦਾ ਮਾਲਕ ਹੈ ਸੰਤ ਨਗਰ ਵਿਚ।

ਤਰੌਂਕੀਆਂ ਤੇ ਸਾਫ਼ ਹੋਈਆਂ ਗਲੀਆਂ ਉਤੋਂ ਦੀ ਤੁਰਦੇ ਦੀਵਾਨ ਸਥਾਨ ਵੱਲ ਗਏ ਤਾਂ ਸੰਤ ਜੀਊਣ ਸਿੰਘ ਕਵੀਸ਼ਰ, ਹਰਵੇਲ ਸਿੰਘ-ਸਵਿੰਦਰ ਸਿੰਘ ਨੂੰ ਹਜ਼ਾਰ ਕੁ ਨਰ ਨਾਰ ਬੈਠੇ ਮੰਦਰ ਪਾਸ ਸੁਣ ਰਹੇ ਸਨ। ਲੰਗਰ ਵਿਚ ਬੀਬੀਆਂ ਲੋਹਾਂ ਤੇ ਪ੍ਰਸ਼ਾਦਿਆਂ ਦੀ ਸੇਵਾ ਤੇ ਵਰਤਾਵੇ ਲੰਗਰ ਵਰਤਾ ਰਹੇ, ਲੋੜਵੰਦ ਛਕ ਰਹੇ ਸਨ।

ਸਤਿਗੁਰੂ ਜੀ ਬਾਰੇ ਪਤਾ ਲੱਗਾ ਕਿ ਆਪ ਨਾਮੁਕੰਮਲ ਕੋਠੀ ਦੀ ਵਿਚਕਾਰਲੀ ਛੱਤੇ ਆਰਾਮ ਫਰਮਾ ਰਹੇ ਹਨ। ਉਸਤਾਦ ਨੱਥਾ ਸਿੰਘ (88) ਮੌਜੂ ਖੇੜਾ, ਹਜ਼ੂਰੀ ਸੇਵਕ ਬਲਦੇਵ ਸਿੰਘ, ਗੁਰਚਰਨ ਸਿੰਘ ਗੋਲਾ, ਬਲਦੇਵ ਸਿੰਘ ਨੰਬਰਦਾਰ ਸੰਤ ਨਗਰ ਇੰਤਜ਼ਾਰ ਵਿਚ ਬੈਠੇ ਹੋਏ ਸਨ। ਸਤਿਗੁਰੂ ਜੀ ਅੰਦਰ ਬੂਹੇ ਬੰਦ ਕਰੀ ਬਰਾਜੇ ਹੋਏ ਸਨ।

ਅਸੀਂ ਮਹਾਰਾਜ ਬੀਰ ਸਿੰਘ ਜੀ ਦੀ ਵਿਸ਼ਾਲ ਕੋਠੀ ਨੂੰ ਹੇਠੋਂ ਉਪਰੋਂ ਧਿਆਨ ਨਾਲ ਵੇਖਿਆ। ਅੰਦਰਵਾਰੋਂ ਸੀਮਿੰਟ ਹੋ ਗਈ ਹੈ, ਕੁਝ ਬੂਹੇ ਬਾਰੀਆਂ ਮੁਕੰਮਲ ਹਨ। ਉਪਰਲੀ ਛੱਤ ਤੇ ਗਿਆਂ ਪ੍ਰਤੀਤ ਹੁੰਦਾ ਹੈ ਕਿ ਅਸੀਂ ਕਿਸੇ ਜਾਗੀਰਦਾਰੀ ਪਿੰਡ ਵਿਚ ਹਾਂ। ਦੂਰ ਦੂਰ ਤਕ ਖੇਤ ਅਤੇ ਨਗਰ ਦਿਸਦੇ ਹਨ।

ਥੱਲਿਓਂ ਪਹਿਰੇਦਾਰਾਂ ਨੂੰ ਅਰਜ਼ ਕਰਕੇ ਆਏ ਸਾਂ ਕਿ ਸਤਿਗੁਰੂ ਜੀ ਨੂੰ ਡਿਸਟਰਬ ਨਹੀਂ ਕਰਾਂਗੇ ਸਿਰਫ਼ ਕੋਠੀ ਅਵਲੋਕਨ ਕਰਾਂਗੇ। ਇਕ ਵਜਿਆ ਤਾਂ, ਚੰਗੇ ਭਾਗਾਂ ਨੂੰ, ਹਜ਼ੂਰੀ ਸੇਵਕ ਬਲਦੇਵ ਸਿੰਘ ਨੇ ਆਣ ਆਖਿਆ: ਸੱਚੇ ਪਾਤਸ਼ਾਹ ਯਾਦ ਕਰਦੇ ਹਨ।

ਸਤਿਗੁਰੂ ਜੀ ਨੇ ਸਾਡੀ ਨਮਸਕਾਰ ਪਰਵਾਨ ਕੀਤੀ। ਆਪ ਜੀ ਨੇ ਅਜੇ ਇਸ਼ਨਾਨ ਕਰਨਾ ਸੀ। ਅਸੀਂ ਬਿਸਤਰ ਨਾਲ ਵਿਛੀ ਸਫ਼ ਤੇ ਬੈਠ ਗਏ। ਸਤਿਗੁਰੂ ਜੀ ਖਲੇ ਖਲੋਤੇ ਬਚਨ ਕਰ ਰਹੇ ਸਨ। ਦੋ ਮਹੀਨਿਆਂ ਪਿਛੋਂ ਦਰਸ਼ਨ ਹੋ ਰਹੇ ਸਨ, ਸੋ ਕਾਫ਼ੀ ਬਚਨ ਸਾਂਝੇ ਕਰਨ ਵਾਲੇ ਸਨ। ਮੈਂ ਹੀ ਗੱਲ ਛੇੜੀ: ਐਤਕਾਂ ਆਪ ਨੇ ਬੈਂਕਾਕ ਵਾਲਿਆਂ ਤੇ ਬੜੀ ਕਿਰਪਾ ਕੀਤੀ। ਸਤਿਗੁਰੂ ਜੀ ਨੇ ਜੋ ਕੁਝ ਦੱਸਿਆ ਉਸਦਾ ਸੰਖੇਪ ਇਹ ਹੈ ਕਿਉਂਕਿ ਸਤਿਗੁਰੂ ਜੀ ਨੇ ਥਾਈਲੈਂਡ ਦੀ ਸੰਗਤ ਦੀ ਚਿਰ ਅਕਾਂਖਿਆ ਪੂਰੀ

ਕਰਨੀ ਸੀ ਸੋ ਦੋ ਮਹੀਨੇ ਦਾ ਵਕਫ਼ਾ ਬੈਂਕਾਕ ਵਿਚ ਰਹਿਣਾ ਸੀ। ਸੋ ਸਤਿਗੁਰੂ ਜੀ ਨੇ ਸੰਗਤ ਵਿਚ ਆਈਆਂ ਢਿਲਾਂ ਦੀਆਂ ਤੇ ਪ੍ਰਸਪਰ ਚਲਦੇ ਤਣਾਉ ਨੂੰ ਦੂਰ ਕਰਨ ਦਾ ਮਨ ਬਣਾ, ਸੰਗਤ ਦੇ ਸਾਰੇ ਭਾਗਾਂ ਨਾਲ ਨੇੜਤਾ ਬਣਾਉਣ ਦੀ ਸੋਚੀ ਅਤੇ ਨਵੀਂ ਪੌਦ ਵੱਲ ਵਿਸ਼ੇਸ਼ ਕਰ ਧਿਆਨ ਦਿੱਤਾ। 10 ਤੋਂ 18 ਸਾਲ ਦੇ ਬੱਚਿਆਂ ਨਾਲ ਰੋਜ਼ਾਨਾ ਵਾਲੀਬਾਲ ਖੇਡਣ ਦਾ ਪ੍ਰੋਗਰਾਮ ਬਣਾ ਲਿਆ। ਸਿੱਟਾ ਇਹ ਨਿਕਲਿਆ ਕਿ ਬੱਚੇ ਬੜੇ ਉਤਸ਼ਾਹ ਨਾਲ ਨਾਮ ਸਿਮਰਨ ਤੇ ਕੀਰਤਨ ਦੀਵਾਨ ਵਿਚ ਵੱਡੀ ਗਿਣਤੀ ਵਿਚ ਆਉਣ ਲੱਗੇ। ਦੋ ਵੇਲੇ ਦੇ ਦੀਵਾਨਾਂ ਵਿਚ ਭਰਪੂਰ ਰੌਣਕ ਹੁੰਦੀ। ਜਾਪਦਾ ਕਿ ਘਰਾਂ ਵਿਚ ਵਿਰਲਾ ਹੀ ਕੋਈ ਰੁਕਦਾ ਹੋਵੇਗਾ। ਬਿਰਧ ਜੁਆਨ ਸਿੱਖ ਵੀ ਖ਼ੂਬ ਉਤਸ਼ਾਹ ਨਾਲ ਸਾਧ ਸੰਗਤ ਵਿਚ ਆਉਂਦੇ। ਦੀਵਾਨ ਸੇਠ ਸੁਰੰਿਮ੍ਰਤ ਸਿੰਘ ਦੇ ਸੇਠ ਤ੍ਰਿਲੋਕ ਸਿੰਘ ਤੋਂ ਖਰੀਦੇ ਬੰਗਲੇ ਵਿਚ ਲਗਦੇ। ਸੱਚੇ ਪਾਤਸ਼ਾਹ ਜੀ ਨੇ ਦੱਸਿਆ: ਧਰਮਸ਼ਾਲਾ, ਗੁਰਦੁਆਰੇ ਭਾਵੇਂ ਕਿੰਨੇ ਵਧਣ ਪਰ ਇਹਨਾਂ ਦੀ ਮਹਾਨਤਾ ਤਾਂ ਹੀ ਹੈ ਜੇ ਨਾਲ ਪਰਸਪਰ ਪ੍ਰੇਮ ਤੇ ਸੇਵਾ ਭਾਵਨਾ ਵੀ ਵਧੇ। ਹਾਜ਼ਰੀ ਏਨੀ ਭਰਪੂਰ ਹੁੰਦੀ ਕਿ ਕਈ ਵਾਰੀ ਬੰਗਲੇ ਦੇ ਖੁੱਲ੍ਹੇ ਲਾਅਨ ਵੀ ਥੋੜ੍ਹੇ ਥੋੜ੍ਹੇ ਜਾਪਦੇ। ਅਤੇ ਇਸ ਭਰਪੂਰਤਾ ਵਿਚ ਵੀ ਅਧਿਕਤਾ ਨਵੇਂ ਖ਼ੂਨ ਦੀ ਹੁੰਦੀ।

ਇਕ ਦਿਨ ਸੇਠ ਅਜੀਤ ਸਿੰਘ ਦੇ ਸਪੁੱਤਰ ਸੇਠ ਜੈ ਸਿੰਘ ਨੇ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ: ਆਪ ਜੀ ਕਿਸੇ ਨੂੰ ਪੁੱਛਦੇ ਨਹੀਂ, ਕਿਸੇ ਨੂੰ ਕਹਿ ਕੇ ਕੋਲ ਬਿਠਾਲਦੇ ਹੋ, ਇਸ ਤਰ੍ਹਾਂ ਨਾ ਕਰਿਆ ਕਰੋ। ਸਤਿਗੁਰੂ ਜੀ ਮੁਸਕਰਾਏ:– ਜੇ ਇਹੋ ਗੱਲ ਤੇਰੇ ਨਾਲ ਕੀਤੀ ਜਾਏ ਤਾ ਬੜੀ ਪ੍ਰਸੰਨਤਾ ਤੇ ਮਾਣ ਅਨੁਭਵ ਕਰੇਂ। ਮੈਂ ਯੋਗ ਵਿਅਕਤੀਆਂ ਨੂੰ ਮਾਣ ਵੀ ਦੇਂਦਾ ਹੁੰਦਾ ਹਾਂ, ਪ੍ਰਸੰਨਤਾ ਵੀ ਤੇ ਕਈਆਂ ਨੂੰ ਨੇੜੇ ਕਰਨ ਵਾਸਤੇ ਵੀ ਇੰਜ ਕਰਨਾ ਹੁੰਦਾ ਹੈ। ਇਹ ਅਧਿਕਾਰ ਮੈਂ ਤੁਹਾਡੇ ਹਵਾਲੇ ਕਿਵੇਂ ਕਰਾਂ?

ਤਾਂ ਜੈ ਸਿੰਘ ਅਰਜ਼ ਕੀਤੀ: ਆਪ ਜੀ ਜਸਪਾਲ ਸਿੰਘ ਤੇ ਹਰਬੰਸ ਸਿੰਘ (ਗਿਆਨੀ) ਨੂੰ ਨੇੜੇ ਕਰੋ। ਸਤਿਗੁਰੂ ਜੀ ਬਚਨ ਕੀਤਾ:– ਨਾ, ਮੈਂ ਨਹੀਂ ਕਰਨਾ। ਜਦੋਂ ਮੈਂ ਕਰਦਾ ਹਾਂ ਤੁਸੀਂ ਦੂਰ ਦੂਰ ਹੁੰਦੇ ਹੋ, ਜਦੋਂ ਤੁਹਾਨੂੰ ਹਾਲਾਤ ਮਜਬੂਰ ਕਰਦੇ ਹਨ ਫਿਰ ਤੁਸੀਂ ਸਭ ਕੁਝ ਹੀ ਕਰਦੇ ਹੋ। ਮੈਂ ਲੰਮਾ ਰੱਸਾ ਰੱਖਦਾ ਹਾਂ। ਅਤੇ ਜੋ ਕੁਝ ਤੁਸੀਂ ਕਰਦੇ ਰਹਿੰਦੇ ਹੋ, ਉਨ੍ਹਾਂ ਦੇ ਕਾਰਨ ਮੈਨੂੰ ਮਾਲੂਮ ਹੁੰਦੇ ਹਨ।

ਸੋਇ ਅਸੋਕ ਖੁੱਲ੍ਹਣ ਦੀ ਗੱਲ ਚੱਲੀ ਤਾਂ ਸਤਿਗੁਰੂ ਜੀ ਕਿਹਾ: ਗੁਰਦੁਆਰੇ ਪਰਸਪਰ ਮੈਤਰੀ ਵਧਾਣ ਵਾਲੇ ਹੁੰਦੇ ਹਨ; ਜੇ ਇਹਨਾਂ ਦੇ ਬਣਨ ਨਾਲ ਦਵੈਸ਼ ਹੀ ਵਧੇ ਤਾਂ ਇਹਨਾਂ ਦਾ ਮਨੋਰਥ ਹੀ ਫ਼ੌਤ ਹੋ ਜਾਂਦਾ ਹੈ। ਮੈਂ ਚਾਹੁੰਦਾ ਹਾਂ ਗੁਰਦੁਆਰਾ ਵੀ ਬਣੇ ਅਤੇ ਇਤਿਫ਼ਾਕ ਵੀ ਬਣੇ ਤਾਂ ਹੀ ਠੀਕ ਹੈ।

ਸਤਿਗੁਰੂ ਜੀ ਇਸ ਸਮੇਂ ਦੌਰਾਨ ਲੰਪਾਂਙ, ਚਿੰਗਮਾਈ ਤੇ ਬੰਗਸੈਨ ਵੀ



ਪਧਾਰੇ। ਬੰਗਸੈਨ ਰਿਹਾਇਸ਼ ਦੌਰਾਨ, ਰਾਹ ਵਿਚਲੇ ਇਕ ਸ਼ਹਿਰ ਵਿਚ ਇਕ ਹਾਲ ਕਿਰਾਏ ਤੇ ਲੈ ਰੱਖਿਆ ਸੀ ਕਿਸ਼ੋਰ ਪੀੜ੍ਹੀ ਨਾਲ ਵਾਲੀਬਾਲ ਖੇਲਣ ਵਾਸਤੇ। ਸਤਿਗੁਰੂ ਜੀ ਨਵੀਂ ਪੀੜ੍ਹੀ ਵਿਚ ਆਪਣਾ ਪ੍ਰੇਮ ਬੀਜ ਆਏ ਹਨ ਤੇ ਇਸ ਵਾਰ ਜਦੋਂ ਸਤਿਗੁਰੂ ਜੀ ਨੇ ਵਾਪਸੀ ਲਈ ਜਹਾਜ਼ ਫੜਿਆ ਅਨੇਕਾਂ ਕਿਸ਼ੋਰਾਂ ਦੀਆਂ ਅੱਖਾਂ ਗਿੱਲੀਆਂ ਸਨ। ਉਹ ਕਹਿ ਰਹੇ ਸਨ: ਸਾਡਾ ਹੁਣ ਕਿੰਨਾ ਚਿਰ ਜੀਅ ਨਹੀਂ ਲਗਣਾ। ਸਤਿਗੁਰੂ ਜੀ ਨੇ ਆਪਣੇ ਪ੍ਰੇਮ ਦੀ ਪਾਸ਼ ਸਾਨੂੰ ਅਜਿਹੀ ਪਾਈ ਹੈ ਕਿ ਅਸੀਂ ਬ੍ਰਿਜ ਦੀਆਂ ਕ੍ਰਿਸ਼ਨ ਵਿਛੋੜੇ ਵਿਚ ਤੜਪਦੀਆਂ ਗੋਪੀਆਂ ਵਾਂਗ ਹੋ ਜਾਵਾਂਗੇ।

ਥਾਈਲੈਂਡ ਵਿਚ ਸਤਿਗੁਰੂ ਜੀ ਦਾ ਨਿਵਾਸ ਹਰ ਤਰ੍ਹਾਂ ਅਨੰਦ ਭਰਪੂਰ ਰਿਹਾ। ਸਾਧ ਸੰਗਤ ਦੀ ਏਕਤਾ ਸੁਦ੍ਰਿੜ ਹੋਈ। ਸ. ਨਰੈਣ ਸਿੰਘ ਨਰੂਲਾ ਨੇ ਜਿੱਥੇ ਅਗੇ ਵਿਰੋਧੀ ਗਰੁਪ ਵਿਚ ਅਗਵਾਈ ਦਾ ਪਾਰਟ ਅਦਾ ਕੀਤਾ ਸੀ ਹੁਣ ਉਹ ਦੋ ਵੇਲੇ ਦਾ ਅਰਦਾਸੀਆ ਅਤੇ ਹਰ ਗੱਲ ਆਗਿਆ ਲੈ ਕੇ ਕਰਨ ਵਾਲਾ ਸੀ। ਸ. ਨਰੂਲਾ ਨੇ ਅਰਜ਼ ਕਰ ਰੱਖੀ ਸੀ ਸੱਚੇ ਪਾਤਸ਼ਾਹ, ਜਿਸ ਬੈਂਕਾਂਕੀਏ ਨਾਮਧਾਰੀ ਨੂੰ ਆਪ ਨੇ ਕੁਝ ਵੀ ਮਨਾਣਾ ਹੋਵੇ, ਮੈਨੂੰ ਹੁਕਮ ਕਰਨਾ। ਮੈਂ ਆਪ ਦੀ ਕਿਰਪਾ ਨਾਲ ਹਰ ਇਕ ਨੂੰ ਆਪ ਦੀ ਇੱਛਾ ਅਨੁਸਾਰ ਮਨਾ ਸਕਾਂਗਾ।

ਸੱਚੇ ਪਾਤਸ਼ਾਹ ਜੀ ਨੇ ਆਪਣੇ ਬਿਸਤਰੇ ਤੇ ਪਈ ਲੂੰਅਦਾਰ ਇਕ ਸਫ਼ੈਦ ਚੱਦਰ ਉਠਾ ਕੇ ਮੈਨੂੰ ਵਖਾਈ: ਇਹ ਗੁਰਨਾਮ ਕੌਰ (ਅੱਜ ਕਲ੍ਹ ਭੈ: ਸਾ:) ਨੇ ਭੇਟ ਕੀਤੀ ਹੈ। ਉਹ ਚੱਦਰਾਂ (ਗਰਮ) ਬਣਵਾ ਕੇ ਸਾਧ ਸੰਗਤ ਵਿਚ ਵੰਡਦੀ ਜਾਂ ਥੋੜ੍ਹੇ ਮੁੱਲੋਂ ਵੇਚਦੀ ਹੈ। ਇਹ ਉਸਦਾ ਨਵਾਂ ਤਜਰਬਾ ਹੈ। ਏਡੀ ਰੌਂਏਦਾਰ ਤੇ ਸਫ਼ੈਦ ਚੱਦਰ ਬਣਾਈ। ਚੱਦਰ ਹੱਥ ਲਾਇਆਂ ਵੀ ਏਨੀ ਮੁਲਾਇਮ ਸੀ ਕਿ ਮੈਂ ਕਹਿ ਉਠਿਆ: ਇਹ ਤਾਂ ਗੱਲ੍ਹਾਂ ਨਾਲ ਵੀ ਘਸਾਈ ਜਾ ਸਕਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਅਪਣੀ ਸਿਹਤ ਬਾਰੇ ਦੱਸਿਆ: ਐਤਕਾਂ ਇਕ ਥਾਈ ਡਾਕਟਰ ਕੋਲ ਗਏ ਤਾਂ ਉਸ ਪੁੱਛਿਆ ਕਿੰਨੀ ਕੁ ਉਮਰ ਹੈ? ਜਦੋਂ ਮੈਂ ਆਯੂ ਦਾ 64 ਵਾਂ ਸਾਲ ਦੱਸਿਆ ਤਾਂ ਉਹ ਬੜਾ ਪ੍ਰਸੰਨ ਹੋਇਆ: ਤੁਸੀਂ ਤਾਂ ਅਜੇ ਜਵਾਨਾਂ ਵਾਂਗੂੰ ਚਲਦੇ ਫਿਰਦੇ ਹੋ, ਬੁੱਢਿਆਂ ਵਾਲੀ ਤਾਂ ਕੋਈ ਗੱਲ ਨਹੀਂ।

ਗੱਲ ਕਿਸੇ ਤਰ੍ਹਾਂ ਸਤਿਗੁਰੂ ਜੀ ਦੀ ਇਕਰਾਰ ਪੂਰਤੀ ਤੇ ਆ ਗਈ। ਆਪ ਜੀ ਨੇ ਬਚਨ ਕੀਤਾ: ਮੈਂ ਗੁਰਮੁਖ ਸਿੰਘ ਖਾਰੇ ਵਾਲੇ (ਸੰਤ ਨਗਰ, ਸਰਸਾ) ਨਾਲ ਇਕਰਾਰ ਕੀਤਾ ਸੀ ਕਿ ਉਸਨੂੰ ਥਾਈਲੈਂਡ ਵਖਾਵਾਂਗਾ ਅਤੇ ਜਦੋਂ ਮੇਰਾ ਨਾਲ ਲੈ ਜਾਣ ਦਾ ਪ੍ਰੋਗਰਾਮ ਬਣਿਆ ਤਾਂ ਉਸਨੇ ਕਿਸੇ ਗੱਲੋਂ ਗੁੱਸਾ ਖਾ ਕੇ ਸਿਰ ਮੂੰਹ ਮੁਨਾ ਦਿੱਤਾ। ਹੁਣ ਮੇਰੇ ਨਾਲ ਦੇ ਤਾਂ ਉਸ ਨਾਲ ਗੱਲ ਕਰਨਾ ਵੀ ਨਾ ਚਾਹੁਣ; ਪਰ ਮੈਨੂੰ ਇਕਰਾਰ ਚੇਤੇ ਸੀ, ਮੈਂ ਫੇਰ ਵੀ ਉਸਨੂੰ ਬੈਂਕਾਕ ਖੜਨ ਨੂੰ

ਤਿਆਰ ਸਾਂ ਪਰ ਉਸਨੇ ਆਪ ਹੀ ਇਨਕਾਰ ਕਰ ਦਿੱਤਾ ਕਿ ਉਹ ਇਸ ਯੋਗ ਨਹੀਂ ਰਿਹਾ। ਗੁਰਮੁਖ ਸਿੰਘ ਖਾਰਾ ਢੋਲਕੀ ਦਾ ਵਧੀਆ ਵਾਜੰਤਰੀ ਹੈ ਅਤੇ ਸੰਤ ਨਗਰ ਦੇ ਵਾਰੇ ਦੇ ਜਥੇ ਦਾ ਸੁਚੇਤ ਤੇ ਲੁੜੀਂਦਾ ਅੰਗ ਹੈ।

ਕੋਲ ਬੈਠੇ ਨੰਬਰਦਾਰ ਗੁਰਦੇਵ ਸਿੰਘ ਨੇ ਆਖਿਆ: ਸੱਚੇ ਪਾਤਸ਼ਾਹ ਜੀ, ਆਪ ਜੀ ਨੇ ਜੋ ਉਸਦਾ ਬੈਂਕ ਕਰਜ਼ਾ, 30,000/- ਕੋਲੋਂ ਦੇ ਕੇ ਚੁਕਾ ਦਿੱਤਾ ਹੈ, ਇਹ ਬੜੀ ਕਿਰਪਾ ਕੀਤੀ ਹੈ। ਉਸਨੂੰ ਹੁਣ ਸੱਤੇ ਖ਼ੈਰੀ ਨੇ।

ਇਹ ਵਾਰਤਾ ਖ਼ਤਮ ਹੋਈ ਤਾਂ ਸੱਚੇ ਪਾਤਸ਼ਾਹ ਜੀ ਨੇ ਵਰਤਮਾਨ ਕੇਂਦਰੀ ਸਰਕਾਰ ਦੇ ਆਗੂ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਦਾ ਜ਼ਿਕਰ ਕੀਤਾ: ਰਾਜੀਵ ਨੂੰ ਲੋਕਾਂ ਨੇ ਗਲ਼ਤ ਸਮਝਿਆ ਸੀ। ਉਸ ਬਾਰੇ ਕਿਹਾ ਜਾਂਦਾ ਸੀ ਕਿ ਉਹ ਜਹਾਜ਼ ਚਲਾਣ ਹੀ ਜਾਣਦਾ ਹੈ, ਦੇਸ਼ ਦੀ ਰਾਜਨੀਤੀ ਨੂੰ ਗਤੀਮਾਨ ਨਹੀਂ ਕਰ ਸਕਦਾ। ਪਰ ਉਸ ਨੇ 3-4 ਮਹੀਨਿਆਂ ਦੇ ਪ੍ਰਧਾਨ ਮੰਤਰੀ ਪਦ ਤੇ ਬੈਠਿਆਂ ਆਪਣੀ ਯੋਗਤਾ ਸਿੱਧ ਕਰ ਦਿੱਤੀ ਹੈ। ਅਸੀਂ ਸਮਝਦੇ ਹਾਂ ਕਿ ਉਸਨੇ ਕੰਪਿਊਟ੍ਰਾਈਜ਼ਡ ਮਸ਼ੀਨਰੀ ਚਲਾ ਕੇ ਇਹ ਅਨੁਭਵ ਕੀਤਾ ਹੈ ਕਿ ਜੇ ਦੇਸ਼ ਦੇ ਜਹਾਜ਼ ਨੂੰ ਦੂਰ ਤੇ ਉੱਚਾ ਉਡਾਣਾ ਹੈ ਤਾਂ ਸਰਕਾਰੀ ਮਸ਼ੀਨਰੀ ਨੂੰ ਚੁਸਤ ਦਰੁਸਤ ਕਰਨਾ ਹੋਵੇਗਾ। ਜੋ ਕੰਮ ਕੰਪਿਊਟਰ ਤੋਂ ਲਿਆ ਜਾ ਸਕਦਾ ਹੈ, ਉਹ ਕਿਉਂ ਨਾ ਲਿਆ ਜਾਏ ਅਤੇ ਪ੍ਰਤੀਤ ਹੁੰਦਾ ਹੈ ਕਿ ਰਾਜੀਵ ਹੇਠਲੀ ਪਰਤ ਤੱਕ ਆਪਣੀ ਹੋਂਦ ਦਾ ਯਕੀਨ ਦੁਆਏਗਾ। ਚਾਲੀ ਸਾਲ ਦਾ ਆਦਮੀ ਅੰਞਾਣਾ ਨਹੀਂ ਹੁੰਦਾ ਅਤੇ ਉਸਨੇ ਆਪਣੀ ਮਾਤਾ ਨਾਲ ਡੇਢ ਸਾਲ ਕੰਮ ਕਰਕੇ ਦੇਸ਼ ਵਿਦੇਸ਼ ਸਭ ਸੰਬੰਧਾਂ ਨੂੰ ਠੀਕ ਤਰ੍ਹਾ ਸਮਝ ਲਿਆ ਹੈ।

ਸਤਿਗੁਰੂ ਜੀ ਨੇ ਦੱਸਿਆ: ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਕਾਫ਼ੀ ਨੇੜਤਾ ਸੀ ਤੇ ਉਹ ਆਪਣੇ ਪਰਵਾਰਕ ਹਾਲਾਤ ਵੀ ਸਾਂਝੇ ਕਰ ਲਿਆ ਕਰਦੀ ਸੀ। ਅਸੀਂ ਜਦੋਂ ਚਾਂਹਦੇ ਸਾਂ ਘਰ ਜਾ ਕੇ ਮਿਲ ਲੈਂਦੇ ਸਾਂ। ਮੈਂ ਕਿੰਨੀ ਵਾਰ ਉਸ ਪਾਸ ਸੇਠ ਜੀ, ਹੰਸਪਾਲ ਨੂੰ ਭੇਜਿਆ ਜਾਂ ਆਪ ਜਾ ਕੇ ਮਿਲਿਆ। ਕਦੇ ਆਪਣੀ ਲੋੜ ਨਹੀਂ ਸੀ ਦੱਸੀ। ਇਕ ਵਾਰ ਮਹਾਰਾਜ ਜੀ ਤੇ ਮੇਰੇ ਨਾਲ ਦੇ ਕਹਿਣ ਲੱਗੇ ਕਿ ਮਿਲਦੇ ਤਾਂ ਅਸੀਂ ਪ੍ਰਧਾਨ ਮੰਤਰੀ ਤੱਕ ਨੂੰ ਹਾਂ ਪਰ ਸਾਡੇ ਕਈ ਕੰਮ ਅਟਕੇ ਪਏ ਹਨ। ਉਦੋਂ ਗਿਆਨੀ ਜ਼ੈਲ ਸਿੰਘ ਕੇਂਦਰੀ ਗ੍ਰਹਿ ਮੰਤਰੀ ਸਨ। ਤਾਂ ਇਕ ਮਿਲਣੀ ਸਮੇਂ ਮੈਡਮ ਨੇ ਤੁਰਤ ਕਿਹਾ: ਮੈਂ ਹੁਣੇ ਫ਼ੋਨ ਕਰਦੀ ਹਾਂ। ਫਿਰ ਪੰਜਾਬ ਦੇ ਗਵਰਨਰ ਨੂੰ ਉਨ੍ਹਾਂ ਆਪ ਫ਼ੋਨ ਕੀਤਾ। ਉਸ ਨੇ ਇੰਦਰਾ ਜੀ ਦੀ ਮਿਰਤੂ ਪਿਛੋਂ ਸਾਨੂੰ ਸੂਚਤ ਕਰਕੇ ਸਾਡੇ ਰਹਿੰਦੇ ਕੰਮ ਨਿਪਟਾਏ।

ਸਤਿਗੁਰੂ ਜੀ ਬਚਨ ਕੀਤਾ: ਸਾਡੇ ਹੱਕ ਵਿਚ ਤਾਂ ਸੰਜੈ ਗਾਂਧੀ ਵੀ ਬਹੁਤ ਸੀ। ਇਕ ਦੋ ਪੈਂਡਿੰਗ ਪਏ ਕੰਮਾਂ ਬਾਰੇ ਉਸਨੂੰ ਪਤਾ ਲਗਾ ਤਾਂ ਉਸਨੇ ਵੀ



ਸੰਬੰਧਿਤ ਲੋਕਾਂ ਨੂੰ ਆਪ ਫ਼ੋਨ ਕਰ ਦਿੱਤੇ ਸਨ।

ਸਤਿਗੁਰੂ ਜੀ ਨੇ ਏਨਾ ਸਮਾਂ ਮੇਰੇ ਅਤੇ ਹਰੀ ਸਿੰਘ ਨਾਲ ਬਚਨ ਕਰਕੇ ਸਾਨੂੰ ਮਾਣ ਅਤੇ ਨੇੜਤਾ ਬਖ਼ਸ਼ੀ। ਕੋਈ ਡੇਢ ਵਜੇ ਤਕ ਆਪ ਜੀ ਇਸ਼ਨਾਨ ਪਾਣੀ ਕਰਕੇ ਕੁਝ ਬਿਰਧਾਂ ਨੂੰ ਦਰਸ਼ਨ ਦੇਣ ਪਧਾਰੇ। ਸਾਡੇ ਹੁੰਦਿਆਂ ਸੰਤ ਤਰਸੇਮ ਸਿੰਘ ਨੇ ਮਾ: ਅਮਰੀਕ ਸਿੰਘ ਅਮ੍ਰਿਤਸਰ ਕਲਾਂ ਦੇ ਪਿਤਾ ਸੰਤ ਕਰਤਾਰ ਸਿੰਘ ਦੀ ਸਿਹਤ ਕਾਫ਼ੀ ਢਿੱਲੀ ਦੱਸ ਕੇ ਦਰਸ਼ਨ ਦੇਣ ਦੀ ਅਰਜ਼ ਕੀਤੀ ਸੀ। ਸੋ ਸੱਚੇ ਪਾਤਸ਼ਾਹ ਦੂਰ ਪਿੰਡਾਂ ਵਿਚ ਬਜ਼ੁਰਗ ਨਾਮਧਾਰੀਆਂ ਦੀ ਦਰਸ਼ਨ ਪਿਆਸ ਸ਼ਾਂਤ ਕਰਨ ਲਈ ਪਧਾਰੇ।

ਅਸੀਂ 3 ਵਜੇ ਜੀਵਨ ਨਗਰ ਸਥਾਪਨਾ ਦਿਵਸ ਦੇ ਮੇਲੇ ਵਾਸਤੇ ਗਏ। ਸ਼ਾਮਿਆਨੇ-ਸਜਿਆ ਵਿਸ਼ਾਲ ਪੰਡਾਲ ਨਾਮ ਸਿਮਰਨ ਵਾਸਤੇ ਬੈਠੀਆਂ ਸੰਗਤਾਂ ਨਾਲ ਭਰਪੂਰ ਸੀ। ਸ੍ਰੀ ਸਤਿਗੁਰੂ ਉਚੇ ਸਥਾਨ ਤੇ ਸੁਸ਼ੋਭਿਤ ਆ ਰਹੀਆਂ ਸੰਗਤਾਂ ਤੋਂ ਨਮਸਕਾਰਾਂ ਪਰਵਾਨ ਕਰ ਰਹੇ ਸਨ। 3,000 ਇਸਤਰੀ ਪੁਰਸ਼ ਹੱਥਾਂ ਵਿਚ ਮਾਲਾਂ ਫੜੀ ਭਜਨ ਮਗਨ ਸਨ।

ਸਤਿਗੁਰੂ ਜੀ ਦੇ ਗਿਰਦ ਸ੍ਰੀ ਮਹਾਰਾਜ ਜੀ, ਠਾਕੁਰ ਜੀ ਵੱਡੇ, ਸ. ਜਗਤਾਰ ਸਿੰਘ ਪਨਿਹਾਰੀ, ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ (ਚੌਰ ਬਰਦਾਰ) ਕਾਕਾ ਗੁਰਚਰਨ ਸਿੰਘ (ਦਮਾਲੇਦਾਰ ਦਸਤਾਰਾ), ਮਾ: ਨਿਹਾਲ ਸਿੰਘ, ਸੰਤ ਜੀਵਨ ਸਿੰਘ ਕਵੀਸ਼ਰ, ਸੰਤ ਚਤਰ ਸਿੰਘ 'ਚੁਪ' ਅੰਮ੍ਰਿਤਸਰ ਕਲਾਂ, ਸੰਤ ਹਰਬੰਸ ਸਿੰਘ, ਸੰਤ ਅਮਰ ਸਿੰਘ, ਠਾਕੁਰ ਜੀ, ਸੰਤ ਚੰਨਣ ਸਿੰਘ ਬਾਜ਼ੀਗਰ (ਉਮਰ 102 ਵਰ੍ਹੇ), ਮਾ: ਅਮਰੀਕ ਸਿੰਘ, ਸ. ਸਾਧੂ ਸਿੰਘ ਕਿਸਾਨ, ਮਸਤਾਨਾ ਆਤਮਾ ਸਿੰਘ ਐਰੋਪਲੈਨ, ਸੰਤ ਦਾਨ ਸਿੰਘ ਆਦਿ ਸੱਜ ਰਹੇ ਸਨ।

3.45 ਹੋਏ ਤਾਂ 13 ਸਾਧਾਰਨ ਪਾਠਾਂ ਦੇ ਭੋਗ ਪੈਣ ਲਗੇ।

*ਵੇਰਵਾ:*

*1 ਪਾਠ ਭਾਈ ਨਿਹਾਲ ਸਿੰਘ ਜੋੜੀ ਵਾਲਾ ਨਮਿਤ*

*1 ਪਾਠ ਸੰਤ ਗੱਜਣ ਸਿੰਘ ਲਾਹੌਰੀਏ ਨਮਿਤ*

*1 ਪਾਠ ਬੀਬੀ ਤੇਜ ਕੌਰ ਨਮਿਤ*

*2 ਪਾਠ ਇਕ ਬੀਬੀ ਦੇ ਨਮਿਤ*

*1 ਪਾਠ ਹੋਰ ਬੀਬੀ ਦੇ ਨਮਿਤ*

*7 ਪਾਠਾਂ ਦੇ ਭੋਗ ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ ਕਵੀ ਦੀ ਮਾਤਾ ਦੇ ਨਮਿਤ।*

ਭੋਗਾਂ ਦੀ ਅਰਦਾਸ ਪੂਰਬੇ ਦੁਆਰਾ ਹੋਈ।

ਰਾਗੀ ਖ਼ਜ਼ਾਨ ਸਿੰਘ ਨਿਤਨੇਮ ਦੀ ਅਰਦਾਸ ਉਪਰੰਤ ਗੁਰੂ ਜੀ ਦੇ ਸਨਮੁੱਖ ਹੱਥ ਜੋੜ ਕੇ ਖਲੋ ਗਿਆ। ਇਸਨੇ ਆਪਣੀ ਪੁੱਤਰੀ ਦਾ ਵਾਜੇ ਗਾਜੇ ਤੇ

ਧੂਮ ਧਾਮ ਨਾਲ ਵਿਆਹ ਕੀਤਾ ਸੀ। ਇਸ ਦੀ ਲੜਕੀ ਜਿਸ ਪ੍ਰੇਮੀ ਨਾਲ ਮਿਲ ਗਈ ਸੀ, ਉਸੇ ਨਾਲ ਇਸ ਨੇ ਵਿਆਹ ਕਰਨ ਦੀ ਭਾਵੇਂ ਸਿਆਣਪ ਕਰ ਲਈ, ਪਰ ਨਾਮਧਾਰੀ ਮਰਿਆਦਾ ਅਨੁਸਾਰ ਵਿਆਹ ਨ ਕਰਨ ਕਰਕੇ ਡੰਨ ਦਾ ਭਾਗੀ ਸੀ। ਸਤਿਗੁਰੂ ਜੀ ਨੇ ਆਪਣੇ ਕੀਰਤਨੀਏ ਦੀ ਇਸ ਭਾਰੀ ਅਵੱਗਿਆ ਨੂੰ ਹਲਕਾ ਹੀ ਡੰਨ ਲਾਇਆ। 5000/-, 40 ਦਿਨ ਢਾਈ ਮਾਲਾ ਭਜਨ ਦੀਆਂ ਇਕ ਭਗੌਤੀਆਂ ਦੀ। ਸਿੰਘ ਨੇ ਖੁੱਲ੍ਹੇ ਮਨ ਪਰਵਾਨ ਕੀਤਾ। ਥੋੜ੍ਹੇ ਚਿਰ ਪਿੱਛੋਂ ਹੀ ਨਕਦ 5000/- ਲਿਆ ਕੇ ਮੱਥਾ ਟੇਕ ਦਿੱਤਾ। ਸੰਤ ਖ਼ਜ਼ਾਨ ਸਿੰਘ ਦੀ ਇਹ ਮਜਬੂਰੀ ਸੀ। ਪਰਵਾਰ ਦੇ ਤੇ ਹਾਲਾਤ ਦੇ ਪ੍ਰੇਰੇ ਉਹ ਘਰ ਵਿਆਹ ਤਾਂ ਕਰ ਬੈਠਾ, ਪਰ ਗੁਰੂ ਘਰ ਵਲੋਂ ਝੂਠਾ ਹੋਣ ਕਰਕੇ ਉਸਨੂੰ ਪਛਤਾਵਾ ਵੀ ਬਹੁਤ ਸੀ। ਝੁਰੇਵੇਂ ਵਿਚ ਸਰੀਰ ਕਮਜ਼ੋਰ। ਰੰਗ ਕਾਲਾ ਤੇ ਖਿੜੇ ਰਹਿਣ ਵਾਲੇ ਮਨ ਉਤੇ ਉਦਾਸੀ ਛਾਈ ਰਹਿੰਦੀ ਸੀ।

ਸਤਿਗੁਰੂ ਜੀ ਵੱਲੋਂ ਲੱਗੇ ਡੰਨ ਨਾਲ ਮੁੜ ਤੋਂ ਸਾਧ ਸੰਗਤ ਅਤੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਮਿਲ ਗਈਆਂ। ਸਤਿਗੁਰੂ ਜੀ ਨੇ ਸੰਤ ਨੂੰ ਆਪਣੇ ਸਨਮੁਖ ਹੱਥ ਜੋੜੀ ਖੜਿਆਂ ਵੇਖ ਸੂਚਤ ਕੀਤਾ: ਖ਼ਜ਼ਾਨ ਸਿੰਘਾ, ਤੇਰੀ ਹਾਲਤ ਤੇ ਤਰਸ ਵੀ ਬੜਾ ਆਉਂਦਾ ਏ ਤੇ ਗੁੱਸਾ ਵੀ ਬਹੁਤ ਆਉਂਦਾ ਏ। ਤੇਰੇ ਵਰਗਾ ਬੰਦਾ ਇੰਜ ਲੋਕਾਚਾਰ ਕਰੇ ? ਖਜ਼ਾਨ ਸਿੰਘ ਨੇ ਅਰਜ਼ ਕੀਤੀ: ਸੱਚੇ ਪਾਤਸ਼ਾਹ ਆਪ ਜੀ ਦਾ ਤਰਸ ਵੀ ਸਾਡੇ ਭਲੇ ਹਿਤ ਹੈ ਤੇ ਗੁੱਸਾ ਵੀ ਸਾਡੇ ਤੇ ਕਿਰਪਾ ਕਰਨ ਲਈ ਹੁੰਦਾ ਹੈ। ਅਸੀਂ ਜੀਅ ਜੁ ਹੋਏ, ਸਾਥੋਂ ਬਦੋਬਦੀ ਅਵੱਗਿਆ ਹੋ ਜਾਂਦੀ ਹੈ। ਕਿਰਪਾ ਕਰੋ ਸੁਮੱਤ ਬਖ਼ਸ਼ੋ। ਅਤੇ ਗੱਲ ਮੁੱਕ ਗਈ।

ਸਤਿਗੁਰੂ ਜੀ ਨੇ ਮੈਨੂੰ ਪੁਰਾਣੇ ਕਾਕੇ ਗੁਰਚਰਨ ਸਿੰਘ ਵਲ ਧਿਆਨ ਦੁਆਇਆ। ਉਹ ਦਮਾਲੇਦਾਰ ਸਫ਼ੈਦ ਦਸਤਾਰ ਨਾਲ ਗਲੇ ਸਫ਼ੈਦ ਉੱਨ ਦੀ ਮਾਲਾ ਪਹਿਨੀਂ ਮੰਚ ਉਤੇ ਦੂਜੀ ਕਤਾਰ ਵਿਚ ਬੈਠਾ ਸੀ। ਸਤਿਗੁਰੂ ਜੀ ਬਚਨ ਕੀਤਾ: ਕਾਕਾ ਚਿੱਟੇ ਦਸਤਾਰੇ ਅਤੇ ਮਾਲਾ ਨਾਲ ਕਿੱਡਾ ਸੁਹਣਾ ਲਗਦਾ ਹੈ। ਇਹ ਸਤਿਗੁਰਾਂ ਦਾ ਹਿਰਦਾ ਹੀ ਹੈ ਕਿ ਰੱਜ ਕੇ ਮੁਖ਼ਾਲਫ਼ਤ ਕਰਨ ਵਾਲੇ ਨੂੰ ਜੇ ਬਖ਼ਸ਼ ਦਿੱਤਾ ਹੈ ਤਾਂ ਹੁਣ ਮਨ ਵਿਚ ਰਤੀ ਭਰ ਵੀ ਦੂਜਾ ਭਾਵ ਨਹੀਂ। ਜਦੋਂ ਮੈਂ ਸਤਿਗੁਰੂ ਜੀ ਦੀ ਭਾਵਨਾ "ਕਾਕੇ" ਨਾਲ ਸਾਂਝੀ ਕੀਤੀ ਤਾਂ ਉਹ ਬੋਲਿਆ: ਸਤਿਗੁਰੂ ਜੀ ਤਾਂ ਸਦਾ ਹੀ ਦਿਆਲ ਹਨ। ਇਹ ਸਤਿਗੁਰੂ ਜੀ ਦੀ ਹੀ ਕਿਰਪਾ ਹੈ, ਉਹਨਾਂ ਦਾ ਧਨਵਾਦ ਹੈ ਜੁ ਮੁੜਕੇ ਮਾਣ ਬਖ਼ਸ਼ਿਆ ਨੇ।

ਮੇਰੇ ਪਾਸ ਸ. ਆਤਮਜੀਤ ਸਿੰਘ ਜੰਮੂ ਦੇ ਕਮਿਊਨਿਸਟ ਪਾਰਟੀ ਦੇ ਮੁਖੀ ਦੀ ਚਿੱਠੀ ਸੀ, ਮੈਂ ਉਹ ਸਤਿਗੁਰੂ ਜੀ ਦੇ ਪੇਸ਼ ਕੀਤੀ ਤਾਂ ਪੜ੍ਹ ਕੇ ਸ੍ਰੀ ਹਜ਼ੂਰ ਬਹੁਤ ਪ੍ਰਸੰਨ ਹੋਏ। ਬਚਨ ਕੀਤਾ: ਅਜੇ ਸਮਾਂ ਗੜਬੜ ਦਾ ਹੈ। ਜ਼ਰਾ ਚੰਗੇ ਦਿਨ



ਆ ਲੈਣ, ਫੇਰ ਜੰਮੂ ਵਿਚ ਸੰਗੀਤ ਜਾਂ ਸ਼ਾਂਤੀ ਸੰਮੇਲਨ ਕਰ ਲਵਾਂਗੇ। ਆਤਮਜੀਤ ਸਿੰਘ ਨੇ ਬੜਾ ਫ਼ਿਕਰ ਰੱਖਿਆ ਹੈ।

ਇਕ ਸ਼ਬਦ ਚੰਦਰਹਾਂਸ ਜੀ ਦੇ ਸ਼ਾਗਿਰਦ ਬੂਟਾ ਸਿੰਘ ਬਲਕਾਰ ਸਿੰਘ ਨੇ ਸੁਣਾਇਆ "ਮਾਹਾ ਮਾਹ ਮੁਮਾਰਖੀ" ਤਾਂ ਮਹਾਰਾਜ ਜੀ ਨੇ 5-7 ਮਿੰਟ ਸਾਧ ਸੰਗਤ ਵਿਚ ਆਉਣ ਦੇ ਮਹਾਤਮ ਤੇ ਲਗਾਏ। ਉਪਰੰਤ ਸਤਿਗੁਰੂ ਜੀ ਨੇ ਕੀਰਤਨਕਾਰ ਕਲਾਕਾਰਾਂ ਦੇ ਗਾਉਣ ਵਾਲੇ ਸ਼ਬਦ ਦਾ ਪਾਠ ਮਾਈਕ ਤੇ ਸੁਣਾਇਆ: *'ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ'"* ਇਹ ਸ਼ਬਦ ਬਸੰਤ ਹਿੰਡੋਲ ਦਾ ਹੈ ਪਰ ਰਾਗੀ ਸਿੰਘ ਕੇਵਲ ਹਿੰਡੋਲ ਵਿਚ ਗਾਉਣਗੇ।

ਇਹ ਸ਼ਬਦ ਸਤਿਗੁਰੂ ਜੀ ਦਾ ਹੀ ਸੰਗੀਤ-ਬੱਧ ਕੀਤਾ ਹੋਇਆ ਹੈ।

ਫਿਰ ਦੂਜਾ ਸ਼ਬਦ ਵੀ ਆਪ ਜੀ ਦੀ ਸੁਰ-ਬੱਧਤਾ ਦਾ ਹੀ ਸੀ। ਇਹ ਰਾਗ ਮਾਲਵੀ ਵਿਚ ਗੰਵਿਆ ਗਿਆ:

*ਮਾਘ ਬਿਖੈ ਮਿਲ ਕੈ ਹਰਿ ਸੋ ਹਮ ਸੋ ਰਸ ਰਾਸ ਕੀ ਖੇਲ ਮਚਾਈ।*
*ਕਾਨ੍ਹ ਬਜਾਵਤ ਥੋ ਮੁਰਲੀ ਤਿਹ ਅਉਸਰ ਕੋ ਬਰਨਯੋ ਨਹੀ ਜਾਈ।*
*ਫੂਲ ਰਹੇ ਤਿਹ ਫੂਲ ਤਲੇ ਪਿਚਿਤੇ ਜਿਹ ਰੀਝ ਰਹੇ ਸੁਰਸਾਈ*
*ਤਉਨ ਸਮੈ ਸੁਖਦਾਇਕ ਥੀ ਰਿਤ ਸਯਾਮ ਬਿਨਾ ਅਬ ਭਈ ਦੁਖਦਾਈ।*

ਤੀਜਾ ਸ਼ਬਦ ਲਿਆ ਬਹਾਰ ਦਾ: *ਦੇਖਿ ਫੂਲ ਫੂਲ ਫੂਲੇ।*

ਏਸ ਮੌਕੇ ਮੈਨੂੰ, ਮੇਰੇ ਕੋਲ ਬੈਠੇ, ਮਹਾਰਾਜ ਬੀਰ ਸਿੰਘ ਜੀ ਦੇ ਸਕੱਤਰ ਸੰਤ ਹਰਜਿੰਦਰ ਸਿੰਘ ਸੰਤ ਨਗਰ ਨੇ ਦੀਵਾਨ ਵਿਚ ਬੈਠੇ ਹਿੰਦੂ ਜੈਂਟਲਮੈਨਾਂ ਦੇ ਇਕ ਗ੍ਰੋਹ ਵੱਲ ਤਕਾ ਕੇ ਦੱਸਿਆ: ਜਿਹੜੇ ਐਹ ਲੋਕ ਬੈਠੇ ਦੇਖਦੇ ਹੋ, ਇਹਨਾਂ ਦੀ ਬੜੀ ਮਹੱਤਤਾ ਹੈ ਅੱਜ। ਐਲਨਾਬਾਦ ਬਲਾਕ ਸੰਮਤੀ ਦੀਆਂ ਚੋਣਾਂ ਹਨ ਕੱਲ੍ਹ। ਇਹ 12 ਹਿੰਦੂ ਤੇ 4 ਨਾਮਧਾਰੀ, ਆਪਣੇ ਸ. ਹਰਮੀਤ ਸਿੰਘ ਜੀਵਨ ਨਗਰ ਨੂੰ ਵੋਟ ਕਰਨਗੇ ਅਤੇ ਇਸ ਨੂੰ ਚੇਅਰਮੈਨ ਬਣਾਣਗੇ। ਮਹਾਰਾਜ ਜੀ ਨੇ ਹਰਮੀਤ ਸਿੰਘ ਦੀ ਚੇਅਰਮੈਨਸ਼ਿਪ ਵਾਸਤੇ ਕਾਫ਼ੀ ਭੱਜ ਨੱਠ ਤੇ ਮਿਹਨਤ ਕੀਤੀ ਹੈ। ਅੱਜ ਇਹ ਸ੍ਰੀ ਸਤਿਗੁਰੂ ਜੀ ਪਾਸ ਦਰਸ਼ਨਾਂ ਨੂੰ ਆਏ ਸਨ। ਸਤਿਗੁਰਾਂ ਨੇ ਬਹੁਤ ਹੀ ਕਿਰਪਾ ਕੀਤੀ ਹੈ, ਕੱਲ੍ਹ ਨੂੰ ਇਕ ਪਾਸੇ 9 ਤੇ ਦੂਜੇ ਪਾਸੇ 16 ਵੋਟ ਭੁਗਤਣਗੇ।

ਮੈਂ ਕੱਲ੍ਹ ਵੀ ਸੁਣਿਆ ਸੀ ਕਿ ਮਹਾਰਾਜ ਜੀ ਨੇ ਚੇਅਰਮੈਨਸ਼ਿਪ ਜੀਵਨ ਨਗਰ ਹੱਥ ਦੇਣ ਲਈ ਬਹੁਤ ਹੀ ਪ੍ਰਯਤਨ ਕੀਤਾ ਹੈ। ਅੱਜ ਉਨ੍ਹਾਂ ਦਾ ਦੀਵਾਨ ਵਿਚ ਆ ਕੇ ਬੈਠਣਾ ਇਲਾਕੇ ਦੇ ਨਾਮਧਾਰੀਆਂ ਲਈ ਕਾਫ਼ੀ ਤਸੱਲੀ ਵਾਲੀ ਗੱਲ ਹੈ। ਹਰਜਿੰਦਰ ਸਿੰਘ ਨੇ ਦੱਸਿਆ: ਇਹ ਹਿੰਦੂ ਸੱਜਣ ਕਹਿੰਦੇ ਹਨ ਕਿ ਪਿਛਲੇ 34 ਸਾਲਾਂ ਪਿਛੋਂ ਤੁਸੀਂ ਪਹਿਲੀ ਵਾਰ ਹੀ ਸਾਨੂੰ ਵੀ ਸੇਵਾ ਦਾ ਮੌਕਾ ਦਿੱਤਾ ਹੈ।

ਦੀਵਾਨ ਵਿਚ ਠਾਕੁਰ ਦਲੀਪ ਸਿੰਘ ਜੀ ਨੇ ਐਲਾਨ ਕੀਤਾ ਹੈ ਕਿ ਜੀਵਨ ਨਗਰ ਇਲਾਕੇ ਦੇ ਜੋ 100 ਨੌਜਵਾਨ ਪਹਿਲਾਂ ਸੇਵਾ ਲਈ ਆਪਣਾ ਨਾਂ ਪੇਸ਼ ਕਰਨ ਤੇ ਦਿੱਲੀ ਜਾਣ ਲਈ ਤਿਆਰ ਹੋਣਗੇ, ਉਨ੍ਹਾਂ ਨੂੰ ਇਕ ਪਾਸੇ ਦਾ ਕਿਰਾਇਆ ਦਿੱਲੀ ਹੋਲਾ ਕਮੇਟੀ ਅਦਾ ਕਰੇਗੀ। 15 ਤੋਂ 25 ਸਾਲ ਦੀ ਉਮਰ ਦੇ ਜਵਾਨਾਂ ਦੀ ਲੋੜ ਹੈ। ਇਹ ਚਾਹਵਾਨ ਦੀਵਾਨ ਉਪਰੰਤ ਆਪਣੇ ਨਾਮ ਨੋਟ ਕਰਵਾਣ।

ਅੱਜ ਦੀਵਾਨ ਵਿਚ ਤਕੜੀ ਹਾਜ਼ਰੀ ਹੈ। ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਹੋਲਾ ਕਮੇਟੀ ਦਿੱਲੀ ਵੀ ਆਇਆ। ਇਕ ਸੂਬੇਦਾਰ ਮੇਜਰ ਪ੍ਰਿਥੀਪਾਲ ਸਿੰਘ ਵੀ ਪੀਲੀ ਫ਼ਿਫਟੀ, ਚਿੱਟੀ ਟੇਢੀ ਦਸਤਾਰ ਨਾਲ ਗੁਰੂ ਚਰਨਾਂ ਵਿਚ ਨਮਸਕਾਰ ਕਰਕੇ ਮੰਚ ਉਪਰ ਸਤਿਗੁਰੂ ਜੀ ਨਿਕਟ ਬੈਠੇ ਹਨ। ਇਹ ਬਹੁਤ ਅੱਛਾ ਗਾਉਂਦੇ ਹਨ ਅਤੇ ਸੰਤ ਗੁਰਦੇਵ ਸਿੰਘ ਟ੍ਰੈਕਟਰ ਡਰਾਈਵਰ ਦੇ ਭਣਵਈਆ ਹਨ। ਮਹੂ, ਮੱਧ ਪ੍ਰਦੇਸ਼ ਵਿਚ ਨੌਕਰੀ ਕਰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨਾਲ ਸ੍ਰੀ ਮਹਾਰਾਜ ਜੀ ਨੂੰ ਮਿਲਾਇਆ ਅਤੇ ਠਾਕੁਰ ਜੀ ਵੱਡਿਆਂ ਨੂੰ ਵੀ।

5.30 ਵਜੇ ਕੀਰਤਨ ਦੀ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਨੇ ਚੰਦ ਸ਼ਬਦ ਸਾਧ ਸੰਗਤ ਨੂੰ ਸੰਬੋਧਨ ਕੀਤੇ। ਤੱਤ ਇਹ ਹੈ:

–ਵੇਲੇ ਸਿਰ ਪ੍ਰਬੰਧਕ ਇਤਲਾਹ ਨਹੀਂ ਦੇ ਸਕੇ। ਦਿੱਲੀ ਹੋਲੇ ਵਿਖੇ ਵੱਧ ਤੋਂ ਵੱਧ ਆਨੰਦ ਕਾਰਜਾਂ ਵਾਲੇ ਜੋੜੇ ਹਾਜ਼ਰ ਹੋਣ। ਉਸ ਤੋਂ ਪਹਿਲਾਂ ਹੁਣ ਆਨੰਦ ਕਾਰਜ ਕਿਤੇ ਨਹੀਂ ਹੋਣਗੇ।

–ਇਸ ਇਲਾਕੇ ਨੂੰ ਚਾਹੀਦਾ ਹੈ ਕਿ ਘੱਟੋ ਘੱਟ 100 ਜੋੜੇ ਅਜਿਹੇ ਤਿਆਰ ਕਰਨ ਜਿਨ੍ਹਾਂ ਦੇ ਦਿੱਲੀ ਹੋਲੇ ਸਮੇਂ ਆਨੰਦ ਕਾਰਜ ਹੋ ਸਕਣ। ਪਰ ਸਾਧ ਸੰਗਤ ਧਿਆਨ ਰੱਖੇ ਦਾਹੜੀਆਂ ਕਤਰੀਆਂ ਵਾਲੇ ਤੇ ਇਸੇ ਤਰ੍ਹਾਂ ਦੇ ਹੋਰ ਮਰਯਾਦਾ-ਹੀਨ ਲੋਕਾਂ ਲਈ ਸਿਫ਼ਾਰਸ਼ਾਂ ਨ ਕਰਨ। ਪਹਿਲਾਂ ਹੀ ਵਿਆਹਯੋਗ ਬੱਚਿਆਂ ਨੂੰ ਠੀਕ ਢੰਗ ਨਾਲ ਤਿਆਰ ਰੱਖਿਆ ਜਾਵੇ।

–ਮੇਰਾ ਜੀ ਕਰਦਾ ਹੈ ਕਿ ਸਾਡੇ ਇਸ ਇਲਾਕੇ ਵਿਚੋਂ 1000 ਜਵਾਨ 15 ਤੋਂ 25 ਸਾਲ ਆਯੂ ਦੇ ਦਿੱਲੀ ਹੋਲੇ ਵਿਚ ਗੜਵੇ, ਪਊਏ, ਆਸਣ, ਮਾਲਾ ਨਾਲ ਉੱਥੇ ਜਾਣ, ਅਸੀਂ ਇਸ ਥਾਂ ਤੇ ਸੁਹਣੀ ਜਵਾਨੀ ਨੂੰ ਪੇਸ਼ ਕਰੀਏ। ਸਾਡਾ ਸੋਹਣਾ ਵਿਖਾਵਾ ਅਰਥਾਤ ਪਰਦਰਸ਼ਨ ਹੋਵੇ।

ਦੀਵਾਨ ਤੋਂ ਪਿੱਛੋਂ ਠਾਕੁਰ ਦਲੀਪ ਸਿੰਘ ਜੀ ਨੇ ਇਕ ਮੀਟਿੰਗ ਕਥਾ ਮੰਦਰ ਵਿਚ ਬੁਲਾਈ। ਇਹ ਇਸ ਇਲਾਕੇ ਦੇ ਵਿਦਿਅਕ ਜਥੇ ਦੀ ਸੀ। ਵਿਚਾਰ ਗੋਚਰਾ ਮਸਲਾ ਸੀ ਕਿ ਕਿਵੇਂ ਬਿਨਾ ਉਗ੍ਰਾਹੀ ਤੋਂ ਜਥੇ ਨੂੰ ਫੇਰ ਇਕੱਤਰ ਕੀਤਾ ਜਾਏ। ਪੈ ਲੈ ਕੇ "ਕਵੀ ਦਰਬਾਰ" ਕਰਵਾਣ ਦੀ ਸੋਚੀ ਗਈ। ਮਾ: ਅਮਰੀਕ ਸਿੰਘ



ਤੇ ਮਾ: ਮਨਸ਼ਾ ਸਿੰਘ ਮੀਟਿੰਗ ਵਿਚ ਮੁਖੀ ਸਨ।

ਦਿੱਲੀ ਜਾਣ ਵਾਲਿਆਂ ਦੇ ਨਾਂ ਵੀ ਲਿਖੇ ਗਏ ਪਰ ਮੇਰੇ ਜਾਣ ਤਕ 4 ਦਰਜਨ ਤੋਂ ਵੱਧ ਨਾਮ ਨਹੀਂ ਹੋ ਸਕੇ।

ਠਾਕੁਰ ਦਲੀਪ ਸਿੰਘ ਜੀ ਨੇ ਏਥੇ ਜੁੜੇ 50 ਨੌਜਵਾਨਾਂ ਨਾਲ ਐਲਾਨ ਕੀਤਾ ਕਿ ਸਤਿਗੁਰਾਂ ਦੀ ਕ੍ਰਿਪਾ ਨਾਲ, ਅਗਲੇ ਸਾਲ ਵਿਚ ਸੰਤ ਨਗਰ ਕੁੜੀਆਂ ਦੇ ਕਾਲਿਜ ਦੀ ਪਰਵਾਨਗੀ ਮਿਲ ਗਈ ਹੈ।

ਪੰਡਾਲ ਵਿਚ 7 ਤੋਂ 8 ਵਜੇ ਤਕ ਮਾ: ਅਮਰੀਕ ਸਿੰਘ ਦੀ ਮੰਚ ਸਕੱਤਰੀ ਨਾਲ ਇਕ ਕਵੀ ਦਰਬਾਰ ਹੋਇਆ। ਮਾ: ਜੀ ਤੋਂ ਇਲਾਵਾ ਕਵੀ ਗੁਰਬਖ਼ਸ਼ ਸਿੰਘ ਰਾਮਪੁਰੀ ਸੀ। ਉਪਰੰਤ 8.15 ਵਜੇ ਜਥੇਦਾਰ ਅਮਰ ਸਿੰਘ ਨਕੌੜਾ ਦਾ ਮਨੋਹਰ ਹੱਲੇ ਦਾ ਦੀਵਾਨ ਸਜ ਗਿਆ ਜੋ 10 ਵਜੇ ਤਕ ਰਿਹਾ।

ਜਾਂ ਮੈਂ ਆਪਣੇ ਡੇਰੇ ਰਾਤੀਂ ਪੌਣੇ ਤਿੰਨ ਵਜੇ ਉਠਿਆ ਤਾਂ ਸਪੀਕਰ ਤੋਂ ਸੰਤ ਬਾਜ ਸਿੰਘ ਹਾਰਨੀਆਂ ਦੇ ਕਵੀਸ਼ਰੀ ਜਥੇ ਦੀ ਆਵਾਜ਼ ਲਗਦੀ ਸੀ। ਇੰਜ ਜੀਵਨ ਨਗਰ ਸਥਾਪਨਾ ਦਿਵਸ ਦਿਨ ਤੇ ਰਾਤ ਦੀਵਾਨਾਂ ਦੀ ਭਰਮਾਰ ਨਾਲ ਭਰਪੂਰ ਰਿਹਾ।

## 6 ਫਰਵਰੀ 1985, ਬੁੱਧਵਾਰ

## ਸ੍ਰੀ ਜੀਵਨ ਨਗਰ

ਅੱਜ ਸਥਾਪਨਾ ਦਿਵਸ ਦਾ ਅੰਤਮ ਦਿਨ ਹੈ। ਮੈਂ ਸ. ਸੁਰਿੰਦਰ ਸਿੰਘ ਸਰਸਾ, ਬਲਬੀਰ ਸਿੰਘ-ਜਗੀਰ ਸਿੰਘ ਵਡਾਣੀਆਂ ਨਾਲ ਦੀਵਾਨ ਵਿਚ ਪੁੱਜਾ। ਪੰਡਾਲ ਵਿਚ 1500 ਸਰੋਤੇ ਆਸਾ ਦੀ ਵਾਰ ਦਾ ਸੁਰੀਲਾ ਕੀਰਤਨ ਸੁਣ ਅਤੇ ਗੁਰੂ ਕੇ ਦਰਸ਼ਨਾਂ ਦਾ ਸੁਖ ਮਾਣ ਰਹੇ ਸਨ। ਕੀਰਤਨ ਤੋਂ ਬਿਨਾਂ ਸਭ ਪਾਸੇ ਖ਼ਾਮੋਸ਼ੀ ਸੀ। ਵਾਰ ਵਿਚ ਅੱਜ ਸ. ਪ੍ਰਿਥੀਪਾਲ ਸਿੰਘ ਸੂਬੇਦਾਰ ਮੇਜਰ ਵੀ ਸੀ। ਸਤਿਗੁਰੂ ਜੀ, ਘੁੱਲਾ, ਮਹਾਰਾਜ ਜੀ ਤੇ ਪ੍ਰਿਥੀਪਾਲ ਸਿੰਘ ਉੱਚੀਆਂ ਸੁਰਾਂ ਨਾਲ ਪ੍ਰਮਾਣ ਵਟਾਂਦਰਾ ਕਰ ਰਹੇ ਸਨ।

ਅੱਜ ਹਵਨ ਵੀ ਹੋਇਆ ਪੰਡਾਲ ਵਿਚਾਲੇ, ਅਤੇ ਜਦੋਂ ਬਸੰਤ ਸ਼ਬਦ ਦੇ ਪਿਛੋਂ 7.30 ਤੱਕ ਵਾਰ ਦੀ ਸਮਾਪਤੀ ਹੋਈ ਤਾਂ ਦੋ ਆਨੰਦ ਕਾਰਜ ਵੀ ਕੀਤੇ ਗਏ। ਜਾਪਦਾ ਹੈ ਬਹੁਤ ਮਜ਼ਬੂਰੀ ਹੋਵੇਗੀ, ਨਹੀਂ ਤਾਂ ਆਨੰਦ ਕਾਰਜ ਤਾਂ ਰੋਕੇ ਗਏ ਸਨ ਹੋਲੇ ਤੱਕ।

## ਨਵੀਂ ਦਿੱਲੀ

ਰਾਤੀਂ 9 ਵਜੇ ਸੰਤ ਹਰਭਜਨ ਸਿੰਘ ਸਿਤਾਰ ਘਰ ਆਇਆ। ਉਸਨੇ ਤਾਂ

ਹੈਰਾਨ ਹੀ ਕਰ ਦਿੱਤਾ ਕਿ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਹਜ਼ੂਰੀ ਜਥਾ ਅਤੇ ਕਲਾਕਾਰ ਮੰਡਲੀ ਸਾਰੇ ਹੀ ਕੋਠੀ ਪੂਸਾ ਰੋਡ ਪਹੁੰਚੇ ਹੋਏ ਹਨ। ਬਹੁਤ ਖ਼ੁਸ਼ੀ ਹੋਈ। ਸਵੇਰੇ ਆਸਾ ਦੀ ਵਾਰ ਸਮੇਂ ਦਰਸ਼ਨ ਕਰਾਂਗੇ।

ਕੱਲ੍ਹ 11.00 ਸਵੇਰੇ ਮੈਂ ਜਿਹਲਮ ਐਕਸਪ੍ਰੈਸ ਤੇ ਆਪਣੀ ਸ੍ਰੀਮਤੀ ਨਾਲ ਔਰੰਗਾਬਾਦ ਵਾਸਤੇ ਚੱਲਣਾ ਹੈ।

## 7 ਫਰਵਰੀ 1985, ਵੀਰਵਾਰ

## ਨਵੀਂ ਦਿੱਲੀ

ਪੁੱਤਰੀ ਜਸਕਿਰਨ ਦੀ ਗੁਰੂ ਦਰਸ਼ਨਾਂ ਲਈ ਬੜੀ ਅਭਿਲਾਸ਼ਾ ਸੀ, ਘਰ ਵਿਚੋਂ ਮੈਂ ਹੀ ਉਸਦਾ ਸਾਥ ਕਰ ਸਕਦਾ ਸਾਂ। ਸੋ ਅਸੀਂ ਦੋਵੇਂ, ਪਿਉ-ਧੀ, ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਪੁੱਜੇ। ਪਰ ਏਥੇ ਤਾਂ ਕਿਸੇ ਪ੍ਰਕਾਰ ਦੀ ਰੌਣਕ ਨਹੀਂ ਸੀ। ਸੋ ਏਥੋਂ ਅਸੀਂ ਪੂਸਾ ਰੋਡ ਕੋਠੀ 6 ਵੱਜਣ ਤਕ ਪਹੁੰਚ ਗਏ। ਹੇਠਲੇ ਹਾਲ ਵਿਚ ਕੀਰਤਨ ਆਸਾ ਦੀ ਵਾਰ ਦਾ ਜਾਰੀ ਸੀ। ਕਮਰਿਓਂ ਬਾਹਰ ਤਕ ਸੰਗਤ ਸੀ। ਸ੍ਰੀ ਸਤਿਗੁਰੂ ਜੀ ਲੰਮੇ ਰੁੱਖ ਵਾਲੇ ਪਾਸੇ ਇਕ ਦੀਵਾਰ ਨਾਲ ਵਿਛੇ ਆਸਣ ਤੇ ਬਿਰਾਜਮਾਨ ਸਨ। ਸਤਿਗੁਰੂ ਜੀ ਦੇ ਇਰਦ-ਗਿਰਦ ਅਤੇ ਪਿਛੇ ਨਿਜੀ ਸੇਵਕ ਤਾਂ ਮੌਜੂਦ ਹੀ ਸਨ, ਸੂਬਾ ਸਤਿਨਾਮ ਸਿੰਘ ਜੀ ਤੇ ਸ. ਹਰਿਭਜਨ ਸਿੰਘ ਨੈਰੋਬੀਓਂ ਆਣ ਬੈਠੇ ਸਨ।

ਵਾਰ ਦਾ ਭੋਗ ਪਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਬੈਠਣ ਕਮਰੇ ਵਿਚ ਮੈਨੂੰ ਅਤੇ ਜਗਦੀਸ਼ ਸਿੰਘ ਵਰਿਆਮ ਨੂੰ ਬੁਲਾਇਆ। ਸਾਨੂੰ ਬਲਜੀਤ ਤਾਰ ਸ਼ਹਿਨਾਈ ਤੇ ਪਿੰਕੀ ਬਾਰੇ ਦੱਸਿਆ ਕਿ ਉਹ ਆਪਣੇ ਤੌਰ ਤੇ ਹੀ ਆਪਣੇ ਉਸਤਾਦਾਂ ਨਾਲ ਵਿਦੇਸ਼ ਜਾਣ ਦਾ ਪ੍ਰੋਗਰਾਮ ਬਣਾਈ ਬੈਠੇ ਹਨ। ਉਹਨਾਂ ਤੇ ਖ਼ਰਚ ਤਾਂ ਕੀਤਾ ਹੈ ਕਿ ਸਾਧ ਸੰਗਤ ਵਿਚ ਸੁਰ ਸੰਗੀਤ ਦਾ ਪਰਵੇਸ਼ ਹੋਵੇ। ਪਿੰਕੀ ਨੂੰ ਮੈਂ ਹੋਰ ਤਰ੍ਹਾਂ ਗੱਲ ਦੱਸਦਾ ਹਾਂ ਉਹ ਬਲਜੀਤ ਨੂੰ ਹੋਰ ਤਰ੍ਹਾਂ ਪੇਸ਼ ਕਰਦਾ ਹੈ। ਨਤੀਜਾ ਬੇਸੁਆਦੀ ਨਿਕਲਦਾ ਹੈ। ਮੈਂ ਤਾਂ ਕਿਹਾ ਕਿ ਤੁਸੀਂ ਆਸਾ ਦੀ ਵਾਰ ਵਾਸਤੇ ਤਿਆਰ ਕੀਤੇ ਜਾ ਰਹੇ ਹੋ। ਤੁਸੀਂ ਕਲਾਕਾਰੀ ਪੇਸ਼ ਕਰੋ ਪਰ ਮੁੱਖ ਗੱਲ ਆਸਾ ਦੀ ਵਾਰ ਵਿਚ ਗਾਇਨ ਹੈ। ਪਰ ਉਸ ਨੇ ਬਲਜੀਤ ਨੂੰ ਜਾ ਕਿਹਾ: ਸਤਿਗੁਰਾਂ ਕਿਹਾ ਹੈ ਅਸੀਂ ਅੱਗੇ ਤੋਂ ਆਸਾ ਦੀ ਵਾਰ ਨਹੀਂ ਲਗਾਣੀ। ਪਿਆਰਾ ਸਿੰਘ (ਦਿੱਲੀ) ਹੁਰਾਂ ਵਾਸਤੇ ਅਸੀਂ ਖ਼ੁਦ ਹੀ ਬੜਾ ਖ਼ਿਆਲ ਰੱਖਦੇ ਹਾਂ, ਪਰ ਉਹ ਵੀ ਸਾਡੇ ਮੁੰਡਿਆਂ ਨੂੰ ਪੱਟ ਲਿਜਾਣਾ ਚਾਹੁੰਦੇ ਹਨ। ਅਮਰੀਕਾ ਵਿਚ ਜਾ ਕੇ ਸੰਗੀਤ ਸਕੂਲ ਖੋਲ੍ਹਣ ਦਾ ਵਿਚਾਰ ਹੈ। ਪੰ: ਕਿਸ਼ਨ ਮਹਾਰਾਜ ਹਾਲਾਂਕਿ ਮੈਨੂੰ ਪੁੱਛੇ ਬਿਨਾਂ ਕੁਝ ਨਹੀਂ ਕਰਦੇ ਪਰ ਉਨ੍ਹਾਂ ਨੇ ਵੀ ਪਿੰਕੀ ਨੂੰ ਕਿਹਾ ਹੈ ਕਿ



ਉਥੇ ਘੱਲ ਕੇ ਪਿੰਕੀ ਨੂੰ ਸਕੂਲ ਖੋਲ੍ਹ ਦੇਣਾ ਹੈ।

ਸਤਿਗੁਰੂ ਜੀ ਇਹ ਵੀ ਦੱਸਿਆ ਕਿ ਪਹਿਲਾਂ ਤਾਂ ਬਲਜੀਤ ਹੁਰੀਂ ਜੋ ਪੈਸੇ ਮੱਥਾ ਟਿਕਦੇ ਸਨ ਮੈਨੂੰ ਲਿਆ ਭੇਟਾ ਕਰਦੇ ਸਨ ਤੇ ਹੋਰ ਵੀ ਕਿਤੋਂ ਅਕਾਂਖਿਆ ਨਹੀਂ ਕਰਦੇ ਸਨ ਪਰ ਐਤਕਾਂ ਬੈਂਕਾਕ ਤੋਂ ਪਤਾ ਲੱਗਾ ਹੈ ਕਿ ਦੀਵਾਨ ਦੇ ਪੈਸੇ ਤਾਂ ਮੈਨੂੰ ਲਿਆ ਦਿੰਦੇ ਹਨ ਪਰ ਘਰਾਂ ਵਿਚੋਂ ਜੋ ਮਿਲਦਾ ਹੈ ਜਾਂ ਮੰਗ ਲੈਂਦੇ ਹਨ ਉਹ ਆਪਣੇ ਕੋਲ ਰੱਖਦੇ ਹਨ। ਹੁਣ ਉਹ ਕਹਿਆ ਵੀ ਕਈ ਵਾਰ ਨਹੀਂ ਮੰਨਦੇ, ਆਪਣੀ ਮਰਜ਼ੀ ਕਰਦੇ ਹਨ।

ਏਨੇ ਚਿਰ ਨੂੰ ਗੁਰਦੇਵ-ਹਰਭਜਨ ਸਿੰਘ ਹੁਰੀਂ ਅੰਦਰ ਬੁਲਾਏ ਗਏ। ਉਨ੍ਹਾਂ ਨਾਲ ਵੀ ਬਲਜੀਤ ਪਿੰਕੀ ਹੁਰਾਂ ਬਾਰੇ ਗੱਲ ਬਾਤ ਕੀਤੀ। ਗੁਰਦੇਵ ਦਾ ਕਹਿਣਾ ਸੀ ਕਿ ਉਨ੍ਹਾਂ ਨੂੰ ਪਹਿਲਾਂ ਹੀ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਗਈਆਂ ਹਨ ਅਤੇ ਉਸਤਾਦਾਂ ਨੂੰ ਚਾਹੀਦਾ ਸੀ ਕਿ ਉਹ ਹਰ ਗੱਲ ਬੱਚਿਆਂ ਤੋਂ ਪਹਿਲੋਂ ਸ੍ਰੀ ਹਜ਼ੂਰ ਨਾਲ ਕਰਦੇ ਅਤੇ ਆਗਿਆ ਲੈਂਦੇ।

ਇਹ ਵੀ ਪਤਾ ਲੱਗਾ ਕਿ ਔਰੰਗਾਬਾਦ ਉਸਤਾਦ ਅਮਜਦ ਅਲੀ ਨੂੰ ਹੈਦਰਾਬਾਦ ਜਾ ਕੇ ਮਿਲਣ ਵਾਸਤੇ ਅੱਜ ਦੀ ਸੀਟ ਹਵਾਈ ਜਹਾਜ਼ ਵਿਚ ਨਹੀਂ ਮਿਲੀ; ਸੋ ਇਹ ਹੁਣ ਸਿੱਧਾ ਸਾਡੇ ਨਾਲ ਔਰੰਗਾਬਾਦ ਜਾਵੇਗਾ ਅਤੇ ਫ਼ੋਨ ਕਰ ਕੇ ਉਸਤਾਦ ਜੀ ਨੂੰ ਕਹਿਣਾ ਹੈ ਕਿ ਉਹ ਹੈਦਰਾਬਾਦ ਤੋਂ ਕਾਰ ਦੁਆਰਾ ਸਫ਼ਰ ਕਰ ਕੇ ਵੇਲੇ ਸਿਰ ਔਰੰਗਾਬਾਦ ਪਹੁੰਚਣ। ਫਿਰ ਉਸਤਾਦ ਜੀ ਦੇ ਘਰੋਂ ਬੀਬੀ ਸੁਬ੍ਹਾ ਲਕਸ਼ਮੀ ਨਾਲ ਸਤਿਗੁਰੂ ਜੀ ਦਾ ਫ਼ੋਨ ਸੰਪਰਕ ਬਣਾਇਆ ਗਿਆ। ਬੀਬੀ ਨੇ ਸਤਿਗੁਰੂ ਜੀ ਦੀ ਸੁੱਖ ਸਾਂਦ ਪੁੱਛੀ ਤੇ ਆਪਣੇ ਪਰਵਾਰ ਦੀ ਦੱਸੀ। ਗੁਰਦੇਵ ਦਾ ਹੈਦਰਾਬਾਦ ਨਾ ਜਾ ਸਕਣਾ ਦੱਸ ਕੇ ਬਾਕੀ ਦੀ ਤਿਆਰੀ ਬਾਰੇ ਸੂਚਿਤ ਕੀਤਾ ਗਿਆ।

ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦੀ ਸੁਪਤਨੀ ਬਲਵੰਤ ਕੌਰ ਆਈ ਤਾਂ ਉਸਨੂੰ ਸ. ਸੇਵਾ ਸਿੰਘ ਨੂੰ ਬੁਲਾਣ ਅਤੇ ਹੈਦਰਾਬਾਦ ਤੋਂ ਉਸਤਾਦ ਅਮਜਦ ਅਲੀ ਨੂੰ ਕਾਰ ਦੁਆਰਾ ਔਰੰਗਾਬਾਦ ਭੇਜਣ ਦਾ ਪ੍ਰਬੰਧ ਕਰਨ ਲਈ ਉਸਦੇ ਦਾਮਾਦ ਬਲਵਿੰਦਰ ਪਾਲ ਸਿੰਘ ਅੰਬਰ ਫੂਡ ਵਾਲਿਆਂ ਨਾਲ ਸੰਪਰਕ ਕਰਨ ਲਈ ਕਿਹਾ ਗਿਆ।

ਸਵੇਰੇ ਆਸਾ ਦੀ ਵਾਰ ਸਮੇਂ ਸਤਿਗੁਰਾਂ ਨੇ ਇਕ ਚਿੱਟ ਨਿਜੀ ਸਕੱਤਰ ਨੂੰ ਦਿੱਤੀ। ਤਰਸੇਮ ਸਿੰਘ ਨੇ ਮੈਨੂੰ ਦਸਿਆ ਕਿ ਮੈਂ ਅਤੇ ਮੇਰੀ ਪਤਨੀ ਅੱਜ ਰੇਲ ਤੇ ਨਹੀਂ ਸਗੋਂ ਕੱਲ੍ਹ ਸਤਿਗੁਰੂ ਜੀ ਨਾਲ ਜਹਾਜ਼ ਤੇ ਜਾਵਾਂਗੇ। ਸਤਿਗੁਰੂ ਜੀ ਇਸ ਗੱਲ ਨੂੰ ਕਿਸੇ ਦਿਲਚਸਪ ਢੰਗ ਨਾਲ ਕਰਨਾ ਚਾਹੁੰਦੇ ਸਨ ਪਰ ਸਕੱਤਰ ਨੇ ਸਿੱਧਿਆਂ ਹੀ ਕਰ ਦਿੱਤੀ। ਸੋ ਮੈਂ ਅੱਜ ਦੀ ਦੁੜਕੀਓਂ ਤੇ ਲੰਮੇ ਸਫ਼ਰ ਦੀ ਮਾਰ ਤੋਂ ਬਚ ਗਿਆ।

ਸੁਖਵਿੰਦਰ ਪਿੰਕੀ-ਸੁਖਦੇਵ ਦੀ ਮਾਂ ਬੀਬੀ ਅਮਰਜੀਤ ਵੀ ਦਿੱਲੀ ਆਈ ਹੋਈ ਸੀ। ਸਤਿਗੁਰੂ ਜੀ ਨੇ ਪਿੰਕੀ, ਬਲਜੀਤ ਤੇ ਬੀਬੀ ਨੂੰ ਬੈਠਾ ਕੇ ਸਾਡੇ ਨਾਲ

ਕੀਤੀ ਗੱਲਬਾਤ ਨੂੰ ਫੇਰ ਵਿਸਥਾਰ ਨਾਲ ਰੱਖਿਆ। ਪਹਿਲਾਂ ਤਾਂ ਇਹ ਦੋਵੇਂ ਬੱਚੇ ਕਹਿਣ ਲੱਗੇ ਬਾਹਰ ਜਾਣ ਦਾ ਸਾਡਾ ਕੋਈ ਪ੍ਰੋਗਰਾਮ ਨਹੀਂ। ਫਿਰ ਹੌਲੀ ਹੌਲੀ ਗੱਲ ਇਹ ਨਿਕਲੀ ਕਿ ਇਹ ਸੱਚੇ ਪਾਤਸ਼ਾਹ ਤੋਂ ਆਗਿਆ ਲੈ ਕੇ ਜਾਣਗੇ। ਜੇ ਮਿਲੀ ਤਾਂ ਹੀ ਜਾਣਗੇ। ਬਲਜੀਤ ਨੇ ਮੁਸ਼ਕਲ ਦੱਸੀ: ਸਾਡਾ ਲੰਮਾ ਭਵਿੱਖ ਅਨ੍ਹੇਰਾ ਹੈ। ਜਦੋਂ ਅਸੀਂ ਵਧੀਆ ਵਧੀਆ ਕੋਠੀਆਂ ਵਿਚ ਰਹਿੰਦੇ, ਉੱਤਮ ਪਦਾਰਥ ਛਕਦੇ ਘਰ ਦੀ ਕੱਚੀ ਜਾਂ ਅਧੂਰੀ ਕੁੱਲੀ ਵਿਚ ਆਉਂਦੇ ਹਾਂ ਤਾਂ ਸੁਭਾਵਕ ਸੋਚਿਆ ਜਾਂਦਾ ਹੈ ਕਿ ਅਸਾਂ ਕਦੋਂ ਪੈਸੇ ਵਾਲੇ ਬਣਨਾ ਹੈ। ਸੋ ਅਜਿਹੇ ਪ੍ਰੋਗਰਾਮ ਬਣਾਉਣੇ ਕੁਦਰਤੀ ਸ਼ੁਰੂ ਹੋ ਜਾਂਦੇ ਹਨ। ਪਰ ਇਹ ਗੱਲ ਉਸ ਨੇ ਸਤਿਗੁਰੂ ਜੀ ਦੇ ਜਾਣ ਬਾਅਦ ਹੀ ਦੱਸੀ।

ਸ. ਸੰਤੋਖ ਸਿੰਘ ਕਾਮੋ ਕਾ ਆਪਣੇ ਘਰ ਚਰਨ ਪੁਆਣ ਦੀ ਬੇਨਤੀ ਕਰਨ ਆਇਆ ਸੀ। ਸਬੱਬ ਨਾਲ ਮਾਤਾ ਜੀ, ਹਰਪਾਲ ਸਿੰਘ ਮੈਨੇਜਰ ਬੰਗਲੌਰ ਫਾਰਮ (ਨਾਮਧਾਰੀ) ਪੂਰਬਾ ਤੇ ਤਰਸੇਮ ਸਿੰਘ ਹੁਰੀਂ ਕੋਲ ਸਨ।

ਸ੍ਰੀ ਸਤਿਗੁਰੂ ਜੀ 9 ਵਜੇ ਉਸਦੇ ਘਰ ਕਰੋਲ ਬਾਗ ਵਿਚ ਚਰਨ ਪਾਉਣ ਲਈ ਪਧਾਰੇ, ਨਾਲ ਮਾਤਾ ਜੀ ਤੇ ਬੀਬਾ ਜੀ ਵੀ ਸਨ।

ਸਤਿਗੁਰੂ ਜੀ ਨੇ ਬਚਨ ਕੀਤਾ ਕਿ ਉਨ੍ਹਾਂ ਨੇ ਅੱਜ ਕਲ੍ਹ ਪ੍ਰਬੰਧ ਕਰਨਾ ਛੱਡ ਦਿਤਾ ਹੈ ਕੇਵਲ ਉਸਤਾਦ ਅਮਜਦ ਅਲੀ ਨੂੰ ਵੇਲੇ ਸਿਰ ਔਰੰਗਾਬਾਦ ਪੰਹੁਚਾਣ ਲਈ ਟੈਲੀਫ਼ੋਨ ਕੀਤੇ ਹਨ।

ਕੁਝ ਸਮਾਂ ਸਤਿਗੁਰ ਜੀ ਨੇ 'ਕਾਕਾ ਜੀ' (ਦੁਹਤਰੇ) ਨਾਲ ਮਾਤਾ ਜੀ ਦੇ ਹੁੰਦਿਆਂ ਲੁਕਣ ਮਿਚਾਈ ਵੀ ਖੇਡੀ। ਵਿਹਲ ਦੇ ਸਮੇਂ ਕਾਕਾ ਕੋਲ ਆ ਜਾਂਦੈ ਤਾਂ ਉਸ ਨਾਲ ਖੇਡ-ਮੱਲ ਕਰ ਲਈ ਜਾਂਦੀ ਹੈ। ਸਤਿਗੁਰੂ ਜੀ ਤਾਜ਼ਾ ਹੋ ਜਾਂਦੇ ਹਨ, ਬੱਚੇ ਨੂੰ ਪਿਆਰ ਮਿਲ ਜਾਂਦਾ ਹੈ।

ਅੱਜ ਗੁਰੂ ਦਰਸ਼ਨ ਪ੍ਰੇਮੀਆਂ ਦਾ ਤਾਂਤਾ ਲੱਗਾ ਰਿਹਾ ਹੈ। ਸਤਿਗੁਰੂ ਜੀ ਭਜਨ ਸਿਮਰਨ ਕਰਦੇ ਜਾਂ ਜਦੋਂ ਕਾਰ-ਵਿਹਾਰ ਵਾਲਿਆਂ ਤੋਂ ਛੁਟੀ ਮਿਲਦੀ, ਆ ਕੇ ਸੰਗਤ ਨੂੰ ਦਰਸ਼ਨ ਦੇ ਜਾਂਦੇ।

10.20 ਹੋਏ ਤਾਂ ਕੋਠੀ ਦੇ ਹੇਠਲੇ ਹਾਲ ਵੱਲ ਮੈਂ ਵੀ ਸਤਿਗੁਰੂ ਜੀ ਨਾਲ ਉਤਰਿਆ। ਏਥੇ ਰਮੇਸ਼ ਨਗਰ ਨਾਮਧਾਰੀ ਕਾਲੋਨੀ ਦੇ ਇਸਤਰੀਆਂ ਪੁਰਸ਼ ਉਪਸਥਿੱਤ ਸਨ। ਦਰਜਨ ਭਰ ਟੇਢੀਆਂ ਪੱਗਾਂ ਵਾਲੇ ਸਰੀਰ ਵੀ ਸਨ। ਇਹ ਸਤਿਗੁਰੂ ਜੀ ਪਾਸੋਂ ਖ਼ਿਮਾ ਮੰਗਣ ਆਏ ਸਨ। ਇਹਨਾਂ ਨਾਮਧਾਰੀ ਦਰਬਾਰ ਦੇ ਕਾਂਗਰਸ ਨੂੰ ਵੋਟ ਪਾਉਣ ਦੇ ਫ਼ੈਸਲੇ ਦੇ ਵਿਰੁੱਧ ਵੋਟ ਪਾਏ ਸਨ ਲੋਕ ਸਭਾ ਚੋਣਾਂ ਵਿਚ। ਸਤਿਗੁਰੂ ਜੀ ਨੇ ਸੁਨੇਹਾ ਘੱਲ ਛੱਡਿਆ ਸੀ ਕਿ ਉਹ ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਿਖੇ ਨਹੀਂ ਜਾਣਗੇ ਜਦ ਤਕ ਅਪਰਾਧ ਸਵੀਕ੍ਰਿਤੀ ਨਹੀਂ ਹੁੰਦੀ ਅਤੇ ਅੱਗੇ ਤੋਂ ਬਖਸ਼ਿਸ਼



ਨਹੀਂ ਮੰਗੀ ਜਾਂਦੀ। ਸੋ, ਸਾਰਾ ਹਾਲ ਖ਼ਿਮਾ ਜਾਚਕਾਂ ਨਾਲ ਭਰਪੂਰ ਸੀ। ਹਾਲ ਤੋਂ ਬਾਹਰ ਵੀ ਏਸੇ ਗਲਤੀ ਵਾਲੇ ਲੋਕ ਖਲੋਤੇ ਹੋਏ ਸਨ।

ਜਦੋਂ ਸਤਿਗੁਰੂ ਜੀ ਆਪਣੇ ਆਸਣ ਤੇ ਬੈਠੇ ਤਾਂ ਸੁਰਿੰਦਰ ਸਿੰਘ ਮਾਹੂਵਾਲੀਆ ਨੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ: ਸੱਚੇ ਪਾਤਸ਼ਾਹ ਅਸੀਂ ਅਪਰਾਧੀ ਹਾਂ, ਗਲਤੀ ਕਰ ਚੁੱਕੇ ਹਾਂ, ਖ਼ਿਮਾ ਕਰੋ। ਤੁਹਾਡੇ ਬਿਨਾਂ ਸਾਨੂੰ ਕੋਈ ਆਸਰਾ ਨਹੀਂ। ਉਹਦੀਆਂ ਅੱਖਾਂ ਜਲ ਭਰੀਆਂ ਤੇ ਆਵਾਜ਼ ਘਗਿਆਂਦੀ ਸੀ। ਇਸ ਨੇ ਆਪ ਤਾਂ ਗ਼ਲਤੀ ਨਹੀਂ ਸੀ ਕੀਤੀ, ਦੂਜਿਆਂ ਦੀ ਸਹਾਇਤਾ ਲਈ ਆਇਆ ਸੀ।

ਤਦੇ ਖ਼ਬਰ ਸੰਤ ਦਿਆਲ ਸਿੰਘ ਮਾਹੂਵਾਲ ਆਪਣਾ ਮੂੰਹ ਕਾਲਾ ਕਰਕੇ ਆ ਗਿਆ। ਸਤਿਗੁਰੂ ਜੀ ਵੇਖ ਕੇ ਹੈਰਾਨ। ਇਹਨੂੰ ਕਿਸ ਆਖਿਆ ਮੂੰਹ ਕਾਲਾ ਕਰਨ ਲਈ। ਸਤਿਗੁਰੂ ਜੀ ਨੇ ਤੁਰਤ ਕਿਹਾ: ਪਹਿਲਾਂ ਮੂੰਹ ਸਾਫ਼ ਕਰਕੇ ਆ, ਤੈਨੂੰ ਕਿਸ ਕਿਹੈ ਇੰਜ ਕਰਨ ਲਈ। ਸਤਿਗੁਰੂ ਜੀ ਪਾਸੋਂ ਦਿਆਲ ਸਿੰਘ ਦੀ ਹਾਲਤ ਜਰੀ ਨਹੀਂ ਸੀ ਜਾ ਰਹੀ। ਅਸਲ ਵਿਚ ਸਾਰੇ ਸਿੰਘ ਹੀ ਕਿਸੇ ਤਰ੍ਹਾਂ ਵੀ ਸਤਿਗੁਰੂ ਜੀ ਦੀ ਨਾਰਾਜ਼ਗੀ ਦੂਰ ਕਰਨਾ ਚਾਹੁੰਦੇ ਸਨ। ਸ. ਫ਼ੌਜਾ ਸਿੰਘ ਛੰਨੀਆ ਕਰ ਕੇ ਹੀ ਵੋਟ ਅਕਾਲੀਆਂ ਦੀ ਇੱਛਾ ਨਾਲ ਪਾਈ ਗਈ ਸੀ। ਉਹ ਵੀ ਪੁੱਤਰ ਮਨਜੀਤ ਸਿੰਘ ਨਾਲ ਸਾਹਮਣੇ ਆ ਕੇ ਬੈਠਾ ਹੋਇਆ ਸੀ। ਹੋਰ ਟੇਢੀਆਂ ਪੱਗਾਂ ਵਾਲੇ ਵੀ ਉਹਦੇ ਸਾਥੀ ਸਨ।

ਸਤਿਗੁਰੂ ਜੀ ਬਚਨ ਕੀਤਾ: ਤੁਸੀਂ ਸਾਰੇ ਹੀ ਮੇਰੇ ਥਾਂ ਹੋ ਕੇ ਸੋਚੋ। ਮੇਰੇ ਵਾਂਗ ਸੋਚੋ, ਤੁਹਾਨੂੰ ਕਿਉਂ ਲੋੜ ਪਏ ਕੁਝ ਕਹਿਣ ਦੀ। ਸਾਡੀ ਏਕਤਾ ਵਿਚ ਹੀ ਸ਼ਕਤੀ ਹੈ। ਮੈਂ ਕੁਝ ਆਖਾਂ, ਤੁਸੀਂ ਕੁਝ ਕਰੋ, ਇਹ ਨਹੀਂ ਠੀਕ।

ਸ. ਫੌਜਾ ਸਿੰਘ (ਸਫ਼ੈਦ ਕੁਰਤਾ ਪਜਾਮਾ, ਚਿੱਟੀ ਬੱਝੀ ਦਾੜ੍ਹੀ, ਸਿਰ ਤੇ ਟੇਢੀ ਚਿੱਟੀ ਪਗੜੀ) "ਆਪ ਜੀ ਹੁਣ ਨਹੀਂ ਐਸੀ ਗੱਲ ਸੁਣੋਗੇ। ਆਪ ਜੀ ਦੇ ਹੁਕਮ ਅਨੁਸਾਰ ਸਭ ਕੁਝ ਹੋਵੇਗਾ।"

ਏਨੇ ਕੁ ਸ਼ਬਦਾਂ ਨਾਲ ਹੀ ਸਾਰੀ ਗੱਲ ਮੁੱਕ ਗਈ। ਸਾਰੀ ਸੰਗਤ ਨੂੰ ਬਾਹਰ ਜਾਣ ਦਾ ਹੁਕਮ ਹੋਇਆ ਬਗ਼ੈਰ ਫ਼ੌਜਾ ਸਿੰਘ ਤੇ ਉਹਦੇ ਲੜਕੇ ਮਨਜੀਤ ਸਿੰਘ ਦੇ। ਇਸ ਮੌਕੇ ਤੇ ਸਕੱਤਰ ਤਰਸੇਮ ਸਿੰਘ, ਸੂਬਾ ਸਤਨਾਮ ਸਿੰਘ ਜੀ, ਦਰਸ਼ਨ ਸਿੰਘ ਚਾਨਾ (ਦੋਵੇਂ ਨੈਰੋਬੀ) ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਵੀ ਅੰਦਰ ਸਨ। ਸਤਿਗੁਰੂ ਜੀ ਨੇ ਫ਼ੌਜਾ ਸਿੰਘ ਵੱਲ ਆਪਣੀ ਪਹੁੰਚ ਦਰਸਾਈ, ਉਸ ਨੂੰ ਵੀ ਮਗਰਲੀ, ਨਾਲ ਰਲ ਕੇ ਚੱਲਣ ਦੀ ਆਦਤ ਚੇਤੇ ਕਰਵਾਈ। ਪ੍ਰੇਰਿਆ ਕਿ ਉਹ ਉਹੋ ਕੁਝ ਕਰਿਆ ਕਰੇ ਜਿਸ ਦੀ ਖ਼ੁਸ਼ੀ ਸਤਿਗੁਰੂ ਜੀ ਦੁਆਰਾ ਹੋਵੇ।

ਮਨਜੀਤ ਸਿੰਘ ਵੀ ਉੱਚਾ ਲੰਮਾ ਆਪਣੇ ਪਿਤਾ ਵਰਗਾ ਜੁਆਨ ਜਹਾਨ ਸੀ। ਸਤਿਗੁਰੂ ਜੀ ਨੇ ਇਸ ਨੂੰ ਵੀ ਦੱਸਿਆ ਕਿ ਉਹ ਹੋਲੇ ਵਿਚ ਉਹੋ ਰੋਲ ਅਦਾ

ਕਰੇ ਜੋ ਇਕ ਚੰਗਾ ਆਗੂ ਕਰਦਾ ਹੈ ਅਤੇ ਕਿਹਾ ਕਿ 100 ਵਧੀਆ ਪਹਿਰਾਵੇ ਵਿਚ ਨਾਮਧਾਰੀ ਜਵਾਨਾਂ ਦੀ ਕਮਾਂਡ ਕਰੇ। ਹੋਲੇ ਸਮੇਂ ਤੱਕ 500 ਜੁਆਨ ਤਿਆਰ ਕਰੇ ਜੋ ਸਾਧ ਸੰਗਤ ਦੀ ਸੇਵਾ ਕਰਨ ਭੱਜ ਭੱਜ ਕੇ। ਮਨਜੀਤ ਸਿੰਘ ਨੇ ਵੀ ਸਿਰ ਨਿਵਾ ਕੇ ਸਤਿਬਚਨ ਕਿਹਾ।

ਫਿਰ ਬੀਬੀ ਹਰਬੰਸ ਕੌਰ ਸੁਪਤਨੀ ਸ. ਅਮਰ ਸਿੰਘ ਢੋਡਾ ਸਤਿਗੁਰੂ ਜੀ ਦੇ ਚਰਨਾਂ 'ਤੇ ਸਿਰ ਧਰ ਕੇ ਡੁਸਕਣ ਲੱਗੀ। ਇਸ ਨੇ ਵਿਰੋਧ ਵਿਚ ਵੋਟਾਂ ਪਵਾਉਣ ਦੀ ਵਾਹਵਾ ਮਿਹਨਤ ਕੀਤੀ ਸੀ ਤੇ ਸ਼ਾਇਦ ਜਗਦੀਸ਼ ਟਾਈਟਲਰ ਇੰਦਰਾ ਕਾਂਗਰਸ ਦੇ ਕੈਂਡੀਡੇਟ ਦੇ ਕੋਲ ਵੀ ਅਪਸ਼ਬਦ ਕਹੇ ਸਨ। ਸਕੱਤਰ ਨੇ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਇਹ ਬੀਬੀ ਆਪਣੇ ਬੇਟੇ ਹਰਮੀਤ ਸਿੰਘ ਨੂੰ ਨਾਲ ਲੈ ਕੇ ਸੰਤ ਦਿਆਲ ਸਿੰਘ ਮਾਹੂਵਾਲ ਦੀ ਅਗਵਾਈ ਵਿਚ ਟਾਈਟਲਰ ਪਾਸ ਜਾਵੇਗੀ ਤੇ ਖ਼ਿਮਾ ਯਾਚਨਾ ਕਰੇਗੀ।

ਸੰਤ ਦਿਆਲ ਸਿੰਘ ਨੇ ਵਰਨੀ ਦੇ ਬਹਾਨੇ ਟਾਈਟਲਰ ਨੂੰ ਧਰਮਸ਼ਾਲਾ ਹੀ ਸੱਦਣ ਦੀ ਗੱਲ ਕੀਤੀ ਜਿੱਥੇ ਇਹਨਾਂ ਮਾਫ਼ੀ ਮੰਗਣੀ ਸੀ, ਪਰ ਇਹ ਸੁਝਾਉ ਖ਼ਤਮ ਕੀਤਾ ਗਿਆ।

ਇਹ ਵਿਦਾ ਹੋਏ ਤਾਂ ਜਮਨਾ ਪਾਰ ਦੇ ਉਜੜੇ ਹੋਏ ਵਿਅਕਤੀ ਸ. ਕਰਤਾਰ ਸਿੰਘ ਵਿਨੋਦ ਨਗਰ, ਸ. ਆਤਮਾ ਸਿੰਘ ਬਾਬਰਪੁਰ, ਸ਼ਾਹਦਰਾ, ਸੰਤ ਗੁਰਬਚਨ ਸਿੰਘ ਬਲਜੀਤ ਨਗਰ, ਸੰਤ ਪ੍ਰੇਮ ਸਿੰਘ ਕੈਲਾਸ਼ ਨਗਰ, ਸੰਤ ਲਾਲ ਸਿੰਘ ਉਗੰਦ ਮੰਗੋਲਪੁਰੀ, ਸ. ਇੰਦਰ ਸਿੰਘ ਗਾਂਧੀ ਨਗਰ ਅਤੇ ਸੰਤ ਸੇਵਾ ਸਿੰਘ ਵਿਨੋਦ ਨਗਰ ਸੇਵਾ ਵਿਚ ਹਾਜ਼ਰ ਹੋਏ।

ਇਹਨਾਂ ਅਰਜ਼ ਕੀਤੀ ਕਿ ਸਾਡਾ ਵਸੇਬੇ ਦਾ ਪ੍ਰਬੰਧ ਅਜੇ ਤੱਕ ਨਹੀਂ ਹੋਇਆ, ਇਕੱਠੇ ਰਹਿਣਾ ਚਾਹੁੰਦੇ ਹਾਂ, ਜਾਇਦਾਦਾਂ ਵਿਕ ਨਹੀਂ ਰਹੀਆਂ। ਜੋ ਥਾਵਾਂ ਚਾਹੁੰਦੇ ਹਾਂ, ਉਹਨਾਂ ਦਾ ਮੁੱਲ ਵਧੇਰੇ ਹੈ। ਹੰਸਪਾਲ ਦੇ ਜ਼ਿੰਮੇ ਵੀ ਕੁਝ ਗੱਲ ਲੱਗੀ; ਪਰ ਸਤਿਗੁਰੂ ਜੀ ਕਿਸੇ ਫੋਨ ਕਾਰਨ ਉੱਠ ਬੈਠੇ। ਮੈਨੂੰ ਪਤਾ ਨਹੀਂ ਫੇਰ ਗੱਲ ਕਿੱਥੋਂ ਤੁਰੀ ਤੇ ਕਿੱਥੇ ਮੁੱਕੀ। ਮੈਂ ਖ਼ੁਦ ਘਰ ਨੂੰ ਤੁਰ ਆਇਆ।

ਸ਼ਾਮ ਦਾ ਦੀਵਾਨ-ਨਾਮ ਸਿਮਰਨ ਅਤੇ ਕੀਰਤਨ 5 ਤੋਂ 7 ਵਜੇ ਤੱਕ, ਗੁਰੂ ਕੀ ਹਜ਼ੂਰੀ ਵਿਚ ਲੱਗਾ। ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਾ ਅੰਦਰ ਬਾਹਰ ਸੰਗਤ ਨਾਲ ਭਰਪੂਰ, ਸ. ਫ਼ੌਜਾ ਸਿੰਘ ਮਨਜੀਤ ਸਿੰਘ ਉਚੇਚਿਆਂ ਆਏ ਅਤੇ ਰਾਗੀਆਂ ਵੱਲ ਅੱਗੇ ਬੈਠਾਏ।

ਰਾਗੀ ਜਥਾ ਤਾਂ ਸਵੇਰ ਦਾ ਗੱਡੀ ਤੇ ਔਰੰਗਾਬਾਦ ਨੂੰ ਜਾ ਚੁੱਕਾ ਸੀ। ਸੋ ਜਥੇਦਾਰ ਸੇਵਾ ਸਿੰਘ ਜੀ ਨੇ *"ਸਤਿਗੁਰ ਮੂਰਤਿ ਕਉ ਬਲਿ ਜਾਉ" (ਪੰਨਾ 1202)* ਵੇਲੇ ਦਾ ਸ਼ਬਦ ਪੜ੍ਹਿਆ। ਹਾਲ ਵਿਚ ਬੈਠਿਆਂ ਜਾਪਦਾ ਹੈ ਜਿਵੇਂ ਅੱਜ



ਕੋਈ ਵੀ ਕਾਲੋਨੀ ਵਾਸੀ ਦਰਸ ਵਿਹੂਣਾ ਨਹੀਂ ਰਹਿਣਾ ਚਾਹੁੰਦਾ।

ਕੀਰਤਨ ਉਪਰੰਤ ਸਤਿਗੁਰੂ ਜੀ ਨੇ ਚੰਦ ਸ਼ਬਦ ਸੰਗਤ ਪ੍ਰਤੀ ਸੰਬੋਧਨ ਕੀਤੇ। ਆਪ ਜੀ ਦੇ ਕਥਨ ਦਾ ਸੰਖੇਪ:

-ਚੋਰੀਆਂ ਕਰਨ ਵਾਲੇ, ਡਾਕੇ ਮਾਰਨ ਵਾਲੇ ਰਾਤ ਦੇ ਹਨੇਰੇ ਤੋਂ ਬਿਲਕੁਲ ਨਹੀਂ ਡਰਦੇ। ਆਪਣੇ ਮਨੋਰਥ ਲਈ ਜਾਨ ਖ਼ਤਰੇ ਵਿਚ ਪਾ ਕੇ ਵੀ ਕੰਮ ਕਰਦੇ ਹਨ। ਏਧਰ ਗੁਰੂ ਕੇ ਪਿਆਰੇ ਹਨ। ਉਹ ਵੀ ਸੱਚੇ ਰਸਤੇ ਤੇ, ਸਾਧ ਸੰਗਤ ਵਾਲੇ ਪਾਸੇ, ਗੁਰੂ ਵਾਲੇ ਪਾਸੇ ਜਾਣੋਂ ਉੱਕਾ ਨਹੀਂ ਝਿਜਕਦੇ। ਭਾਵੇਂ ਉਨ੍ਹਾਂ ਨੂੰ ਕਿੰਨੀਆਂ ਮੁਸ਼ਕਲਾਂ ਆਉਣ, ਉਹ ਸਦ ਮਾਰਗ ਤੇ ਚੱਲਣੋਂ ਨਹੀਂ ਡਰਦੇ।

*— ਨਾਗਾ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ*
*ਜੇ ਜਮ ਹੋਵੈ ਪਾਹਰੂ ਪ੍ਰੇਮੀ ਜਾਇ ਮਿਲੰਨ*
*— ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*(ਪੰ: 757)*

ਇਹ ਤੁਕਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਹੀ ਸਫ਼ਲ ਕੀਤੀਆਂ ਹਨ। ਉਦੋਂ ਸਾਰੀ ਬਰਤਾਨਵੀ ਸਰਕਾਰ ਕੂਕਿਆਂ ਦੇ ਖ਼ਿਲਾਫ਼ ਸੀ, ਦੇਸੀ ਰਾਜੇ ਰਜਵਾੜੇ ਤੇ ਜਾਗੀਰਦਾਰ ਸਰਦਾਰ ਸਾਰੇ ਹੀ ਅੰਗਰੇਜ਼ ਪੱਖੀ ਤੇ ਨਾਮਧਾਰੀਆਂ ਤੋਂ ਉਲਟ ਸਨ। ਪੈਰ ਪੈਰ ਤੇ ਡਰ ਸੀ, ਪਰ ਸਤਿਗੁਰੂ ਦਰਸ਼ਨ ਦੇ ਪਿਆਰੇ ਜਾਨ ਜੋਖ਼ਮ ਵਿਚ ਪਾ ਕੇ ਵੀ ਆਪਣੇ ਪ੍ਰੀਤਮ ਨੂੰ ਮਿਲਦੇ ਰਹੇ।

-ਇਸ ਵੇਲੇ ਮਾਇਆ ਦਾ ਬਹੁਤ ਵੱਡਾ ਪ੍ਰਤਾਪ ਹੈ। ਹਰੇਕ ਉਤੇ ਇਸ ਨਾਗਣੀ ਦਾ ਅਸਰ ਹੈ। ਅਸੀਂ ਸੰਸਾਰਕ ਕੰਮਾਂ ਵਿਚ ਪੂਰੀ ਤਰ੍ਹਾਂ ਖਚਿਤ ਹੁੰਦੇ ਹੋਇਆਂ ਥੋੜ੍ਹਾ ਜਿਹਾ ਸਮਾਂ ਕੱਢ ਕੇ ਭਜਨ ਬੰਦਗੀ ਵੱਲ, ਸਤਿਗੁਰੂ ਦੇ ਪਾਸੇ ਲਾਉਂਦੇ ਹਾਂ। ਕਲਿਜੁਗ ਦੀ ਇਸ ਘੋਰਤਾ ਵਿਚ ਇਹ ਵੀ ਬੜਾ ਹੈ। ਸਾਹਿਬ ਕਹਿੰਦੇ ਹਨ: *'ਏਕ ਚਿਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥'* ਇਹ ਤਾਂ ਇਕ ਛਿਨ ਦਾ ਏਨਾ ਮਹਾਤਮ ਹੈ, ਜੇ ਅਸੀਂ ਇਕ ਘੰਟਾ ਨਾਮ ਸਿਮਰਨ ਲਈ ਕੱਢ ਸਕੀਏ ਤਾਂ ਕਿੰਨਾ ਲਾਭ ਹੋਵੇ!

-ਸਿਆਸਤ ਵਾਲੇ ਹਮੇਸ਼ਾ ਆਪਣੇ ਆਪ ਨੂੰ ਚੰਗਾ ਅਤੇ ਹੋਰਨਾਂ ਨੂੰ ਮੰਦਾ ਆਖਦੇ ਹਨ। ਜਦੋਂ ਵੀ ਤੁਸੀਂ ਉਨ੍ਹਾਂ ਨੂੰ ਸੁਣੋਗੇ ਕਿਸੇ ਨਾ ਕਿਸੇ ਦੇ ਭੰਡੀ-ਪ੍ਰਚਾਰ ਵਿਚ ਲੱਗੇ ਹੋਣਗੇ। ਏਧਰ ਸਾਧ-ਸੰਗਤ ਵਿਚ ਹੋਰਨਾਂ ਨੂੰ ਚੰਗਿਆਂ ਅਤੇ ਅਪਣੇ ਆਪ ਨੂੰ ਮੰਦਾ ਕਿਹਾ ਅਤੇ ਸਮਝਿਆ ਜਾਂਦਾ ਹੈ। ਸਾਡੀ ਗੱਲ ਏਥੋਂ ਤੁਰਦੀ ਹੈ:

*ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ*
*ਚੋਰੁ ਜਾਰੁ ਜੁਆਰਿ ਹਉ ਪਰ ਘਰ ਜੋਹੰਦਾ (ਪਉੜੀ 21 ਵਾਰ 36)*

–ਦਿੱਲੀ ਵਿਚ ਹੋਲਾ ਹੋਏ ਨੂੰ ਪਤਾ ਨਹੀਂ ਕਿੰਨਾ ਹੀ ਚਿਰ ਹੋ ਗਿਆ ਏ। ਅੱਗੇ ਤੁਸੀਂ ਸੰਗੀਤ ਸੰਮੇਲਨ ਕਰਵਾਂਦੇ ਹੁੰਦੇ ਸਾਉ, ਉਹ ਭੀ ਛੱਡ ਬੈਠੇ ਹੋ। ਸੰਗੀਤ ਸੰਮੇਲਨ ਹੋਇਆਂ ਵੀ ਕਾਫ਼ੀ ਸਾਲ ਹੋ ਗਏ ਹਨ। ਹੁਣ ਸਬੱਬ ਨਾਲ ਦਿੱਲੀ ਵਿਚ ਹੋਲਾ ਹੋ ਰਿਹਾ ਹੈ। ਤੁਹਾਡੇ ਘਰਾਂ ਵਿਚ ਬਾਹਰੋਂ ਵੀ ਸੰਗਤ ਨੇ ਆਉਣਾ ਹੈ। ਅਸੀਂ ਏਥੋਂ ਦੇ ਲੋਕਾਂ ਅੱਗੇ ਵੀ ਚੰਗਾ ਵਿਖਾਵਾ ਕਰਨਾ ਹੈ। ਸਾਰੇ ਹੀ ਸਿੰਘ ਸਿੰਘਣੀਆਂ ਵਧੀਆ ਤੇ ਸਫ਼ੈਦ ਨਾਮਧਾਰੀ ਪਹਿਰਾਵੇ ਵਿਚ ਸੇਵਾ ਕਰਦੇ ਤੇ ਭਜਨ ਸਿਮਰਨ ਕਰਦੇ ਨਜ਼ਰ ਪੈਣ। ਲੋਕਾਂ ਤੇ ਚੰਗਾ ਪ੍ਰਭਾਵ ਪਏ।

–ਮਹੰਤ ਆਤਮਾ ਸਿੰਘ ਸਨਖਤਰਾ ਨੇ ਅੱਗੇ ਇਕ ਵਾਰ ਦਿੱਲੀ ਦੀ ਮਰਦਮਸ਼ੁਮਾਰੀ ਕੀਤੀ ਸੀ। ਏਥੇ 6000 ਨਾਮਧਾਰੀ ਪਰਵਾਰ ਗਿਣੇ ਗਏ ਸਨ। ਹੁਣ ਤਾਂ ਅੱਗੇ ਤੋਂ ਵੀ ਵੱਧ ਹੋ ਗਏ ਹੋਣਗੇ। ਸੋ 1000 ਵਧੀਆ ਵਰਦੀਆਂ ਵਿਚ ਆਸਣ, ਗੜਵਾ, ਪਊਏ, ਮਾਲਾ ਨਾਲ ਤਿਆਰ–ਬਰ–ਤਿਆਰ ਨੌਜਵਾਨ ਅੱਗੇ ਆਉਣ। ਜੋ ਸੇਵਾ ਸਤਿਕਾਰ ਦੇ ਨਾਲ ਨਾਲ ਬਾਹਰੋਂ ਆਈ ਸੰਗਤ ਦੀਆਂ ਲੋੜਾਂ ਥੋੜ੍ਹਾਂ ਦੀ ਪੂਰਤੀ ਕਰਨ ਅਤੇ ਦਿੱਲੀ ਦੇ ਦਰਸ਼ਕਾਂ ਨੂੰ ਵੀ ਪਤਾ ਲੱਗੇ ਕਿ ਹਰੇ ਬੂਟੇ ਅਜੇ ਹੈਨ।

–ਧੜਾ ਧੜ ਧਨ ਖ਼ਰਚ ਕਰਕੇ ਲੋਕੀਂ ਵੱਡੀਆਂ ਵੱਡੀਆਂ ਮੈਂਬਰੀਆਂ ਅਤੇ ਲੋਕ ਸਭਾਵਾਂ, ਰਾਜ ਸਭਾਵਾਂ ਦੀਆਂ ਕੁਰਸੀਆਂ ਲੈਂਦੇ ਹਨ। ਪਰ ਅਸਾਂ ਇਹ ਸਾਰਾ ਧਨ ਖ਼ਰਚ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਨਾ ਹੈ। ਹੋਲੇ ਦੇ ਦਿਨਾਂ ਵਿਚ ਦਸਵੇਂ ਪਾਤਸ਼ਾਹ ਦੇ ਮਹੱਲਾ ਸਮਾਗਮ ਨਾਲ ਸਤਿਗੁਰੂ ਬਾਲਕ ਸਿੰਘ ਜੀ ਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਦਿਨ ਵੀ ਆਉਂਦਾ ਹੈ। ਅਸੀਂ ਇਹਨਾਂ ਮਹਾਨ ਸਤਿਗੁਰੂਆਂ ਦਾ ਜੱਸ ਸੁਣਨਾ ਤੇ ਗਾਉਣਾ ਹੈ। ਇਹੋ ਗੱਲ ਸੁਖਦਾਈ ਹੈ ਸਿਆਸਤ ਦੀ ਦੌੜ ਦੁਖਦਾਈ ਹੈ।

–ਕਾਲੋਨੀ ਦੀ ਗੱਲ ਅੱਜ ਮੁਕ ਗਈ ਹੈ। ਸਾਰੇ ਹੀ ਤੁਸੀਂ ਜਥੇਬੰਦੀ ਬਣਾ ਕੇ ਪੂਰੇ ਉਤਸ਼ਾਹ ਨਾਲ ਕੰਮ ਕਰੋ। ਉਗ੍ਰਾਹੀ ਕਰੋ ਅਤੇ ਆਉਣ ਵਾਲੀ ਸਾਧ–ਸੰਗਤ ਦੀ ਸੇਵਾ ਲਈ ਪੂਰੇ ਤੌਰ ਤੇ ਤਿਆਰ ਹੋਵੋ। ਬੜੀ ਖ਼ੁਸ਼ੀ ਹੋਈ ਹੈ ਕਿ ਤੁਸਾਂ ਮੁੜ ਤੋਂ ਅਹਿਸਾਸ ਕੀਤਾ ਹੈ ਆਪਣੀ ਏਕਤਾ ਦਾ।

ਅਤੇ ਫਿਰ ਦੀਵਾਨ ਦੀ ਸਮਾਪਤੀ ਹੋ ਗਈ। ਸਤਿਗੁਰੂ ਜੀ ਪ੍ਰੋਗਰਾਮ ਅਨੁਸਾਰ ਕੋਠੀ ਨੂੰ ਪਧਾਰੇ।

## 8 ਫਰਵਰੀ 1985, ਸ਼ੁੱਕਰਵਾਰ

## ਨਵੀਂ ਦਿੱਲੀ – ਔਰੰਗਾਬਾਦ

ਅੱਜ ਆਸਾ ਦੀ ਵਾਰ ਦਾ ਕੀਰਤਨ ਸ਼੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਿਖੇ ਧਰਮਸ਼ਾਲਾ ਵਿਚ ਹੋਇਆ।



ਅਸੀਂ ਦੋਵੇਂ ਜੀ–ਮੈਂ ਤੇ ਮੇਰੀ ਪਤਨੀ ਗੁਰਬਚਨ ਕੌਰ–ਸਕੱਤਰ ਨੂੰ ਕੋਠੀ ਫੋਨ ਦੁਆਰਾ ਦੱਸ ਕੇ 9 ਵਜੇ ਪਾਲਮ ਏਅਰ ਪੋਰਟ ਤੇ ਪਹੁੰਚ ਗਏ। ਸੇਠ ਸ਼ੇਰ ਸਿੰਘ ਚਾਵਲਾ, ਸ. ਸੁਖਦੇਵ ਸਿੰਘ , ਸ. ਹਰਮੀਤ ਸਿੰਘ ਢੋਡਾ 19 ਸਵਾਰੀਆਂ ਦਾ ਸਫ਼ਰ ਲਈ ਪ੍ਰਬੰਧ ਕਰ–ਕਰਵਾ ਰਹੇ ਸਨ। ਜਹਾਜ਼ ਦਾ ਪਤਾ ਲਗਾ ਕਿ ਉਹ ਇਕ ਘੰਟਾ ਲੇਟ ਪਹੁੰਚ ਰਿਹਾ ਹੈ। ਸੱਚੇ ਪਾਤਸ਼ਾਹ ਤਾਂ ਜਹਾਜ਼ ਦੇ ਚੱਲਣ ਤੋਂ ਅੱਧਾ ਘੰਟਾ ਹੀ ਪਹਿਲਾਂ ਪਹੁੰਚੇ।

ਹੇਠ ਲਿਖੇ ਸਰੀਰ ਸ਼੍ਰੀ ਸਤਿਗੁਰੂ ਜੀ ਨਾਲ ਹਵਾਈ ਸਫ਼ਰ ਦੁਆਰਾ ਔਰੰਗਾਬਾਦ ਸ. ਹਰਭਜਨ ਸਿੰਘ ਹੁਰਾਂ ਦੀ ਪੂਨਮ ਬਿਸਕੁਟ ਫ਼ੈਕਟਰੀ ਦੇ ਉਦਘਾਟਨ ਸਮੇਂ ਲਈ ਪਹੁੰਚ ਰਹੇ ਹਨ। ਹਰਭਜਨ–ਸਰਬਜੀਤ ਐਂਡ ਐਸੋਸੀਏਟ, ਅਰਥਾਤ ਸ. ਬਲਵਿੰਦਰ ਸਿੰਘ ਅਤੇ ਇਸ ਦੇ ਪਿਤਾ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਹੁਰਾਂ ਰੋਡ ਕੰਟ੍ਰੈਕਟਰਜ਼ ਤੋਂ ਅੱਗੇ ਛਾਲ ਮਾਰੀ ਹੈ। ਬਿਸਕੁਟ ਫ਼ੈਕਟਰੀ ਦੁਆਰਾ ਸਅਨਤੀ ਜਗਤ ਵਿਚ ਪਹਿਲਾ ਪਰਵੇਸ਼ ਕੀਤਾ ਹੈ। ਸੱਤ ਸਾਲਾਂ ਵਿਚ ਇਹਨਾਂ ਸੜਕਾਂ, ਰੇਲਾਂ, ਸੁਰੰਗਾਂ ਆਦਿ ਬਣਾਂਦਿਆਂ ਏਨੀ ਪ੍ਰਗਤੀ ਕਰ ਲਈ ਹੈ ਕਿ ਕੱਲ੍ਹ ਸ਼੍ਰੀ ਸਤਿਗੁਰੂ ਜੀ ਦੇ ਹਸਤ ਕਮਲੋਂ ਬਿਸਕੁਟ ਫ਼ੈਕਟਰੀ ਦਾ ਉਦਘਾਟਨ ਕਰਵਾਣਾ ਹੈ ਅਤੇ 11.2.85 ਨੂੰ ਨੰਦੇੜ ਵਿਚ ਇਕ ਨਵੇਂ ਠੇਕੇਦਾਰੀ ਕਾਰਜ ਦਾ ਆਰੰਭ ਕਰਨਾ ਹੈ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਇਸ ਕਾਰਜ ਦਾ ਨੀਂਹ ਪੱਥਰ ਰੱਖਣਗੇ। ਨਾਂਦੇੜ ਵਿਚ ਪਹਿਲਾਂ ਇਕ 15 ਕਰੋੜ ਰੁਪਏ ਦੇ ਠੇਕੇ ਦਾ ਕੰਮ ਚਾਲੂ ਹੈ ਗੋਦਾਵਰੀ ਉੱਤੇ ਡੈਮ ਦਾ। ਹਰਭਜਨ ਸਿੰਘ ਜੀ ਦੀ ਆਸਥਾ ਹੈ ਕਿ ਸ਼੍ਰੀ ਸਤਿਗੁਰੂ ਜੀ ਹੀ ਉਨ੍ਹਾਂ ਦੇ ਸਾਰੇ ਨਵੇਂ ਕਾਰੋਬਾਰਾਂ ਦਾ ਆਰੰਭਕ ਫੀਤਾ ਕੱਟਣਗੇ।

ਜਿੱਥੇ ਸਤਿਗੁਰੂ ਜੀ ਨੇ ਪਧਾਰਨਾ ਹੋਵੇ, ਉਹ ਆਪਣੀ ਇੱਛਾ ਦੇ ਆਦਮੀ, ਪਰਵਾਰ ਤੋਂ ਇਲਾਵਾ ਲੈ ਜਾਂਦੇ ਹਨ। ਅੱਜ 19 ਜਣਿਆਂ ਦੀਆਂ ਟਿਕਟਾਂ ਦਾ ਪ੍ਰਬੰਧ ਸ. ਹਰਭਜਨ ਸਿੰਘ ਵੱਲੋਂ ਹੈ।

ਇਸ ਸਮੇਂ ਸਤਿਗੁਰੂ ਜੀ ਦੀ ਤਾਬਿਆ ਇਹ ਸਰੀਰ ਜਾ ਰਹੇ ਹਨ:

2. ਸ੍ਰੀ ਮਾਤਾ ਚੰਦ ਕੌਰ ਜੀ
3. ਸੰਤ ਜਗਤਾਰ ਸਿੰਘ ਜੀ ਪਨਿਹਾਰੀ
4. ਬੀਬਾ ਸਾਹਿਬ ਕੌਰ ਜੀ
5. ਕਾਕਾ ਜੈ ਸਿੰਘ ਜੀ
6. ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ
7. ਸੰਤ ਮਹਿੰਦਰ ਸਿੰਘ ਪੂਰਬਾ
8. ਸੰਤ ਤਰਸੇਮ ਸਿੰਘ ਨਿੱਜੀ ਸਕੱਤਰ

9. ਸੂਬਾ ਸਤਿਨਾਮ ਸਿੰਘ ਜੀ ਨੈਰੋਬੀ

10. ਸੰਤ ਦਰਸ਼ਨ ਸਿੰਘ ਚਾਨਾ ਨੈਰੋਬੀ

11. ਸ. ਐਚ. ਐਸ. ਹੰਸਪਾਲ

12. ਐਸ. ਐਸ. ਮਨਚੰਦਾ

13. ਬੀਬੀ ਚਰਨਜੀਤ ਸਪੁੱਤਰੀ ਹੰਸਪਾਲ

14. ਸੰਤ ਚਰਨ ਸਿੰਘ ਬਾਲੀ ਨਗਰ

15. ਬੀਬੀ ਮਹਿੰਦਰ ਕੌਰ ਸੁਪਤਨੀ ਸੰਤ ਚਰਨ ਸਿੰਘ

16. ਸ. ਚਰਨਜੀਤ ਸਿੰਘ ਬਾਲੀ ਨਗਰ

17. ਬੀਬੀ ਹਰਬੰਸ ਕੌਰ ਸੁਪਤਨੀ ਸੰਤ ਬਲਵੰਤ ਸਿੰਘ ਬਾਲੀ ਨਗਰ

18. ਪ੍ਰੀਤਮ ਸਿੰਘ ਕਵੀ, (ਲੇਖਕ)

19. ਗੁਰਬਚਨ ਕੌਰ, ਸੁਪਤਨੀ ਪ੍ਰੀਤਮ ਸਿੰਘ ਕਵੀ

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਰਾਤੀਂ ਸੱਚੇ ਪਾਤਸ਼ਾਹ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਦਰਸ਼ਨ ਦੇ ਕੇ ਆਏ ਹਨ। ਉਸ ਨੇ ਹਰ ਤਰ੍ਹਾਂ ਅਦਬ ਅਦਾਬ ਕੀਤਾ।

ਬੰਬਈ ਤੋਂ ਆਏ ਇੰਡੀਅਨ ਏਅਰਲਾਈਨਜ਼ ਦੇ ਬੋਇੰਗ 737 **VT ECC1 11.10A.M.**ਤੇ ਉਡਾਨ ਭਰੀ। ਜਹਾਜ਼ ਵਿਚ ਮੁੱਢਲੀਆਂ ਸਵਾਰੀਆਂ ਸਫ਼ੈਦ ਕੱਪੜਿਆਂ ਵਾਲੀਆਂ ਹੀ ਸਨ। 119 ਸਵਾਰੀਆਂ ਵਾਲੇ ਜਹਾਜ਼ ਵਿਚ ਪਹਿਲੀਆਂ ਸੀਟਾਂ ਅਸਾਂ 19ਆਂ ਦੀਆਂ ਸਨ।

ਜਹਾਜ਼ ਦੇ ਉਡਦਿਆਂ ਹੀ ਸ਼੍ਰੀ ਸਤਿਗੁਰੂ ਜੀ ਨੇ ਕੋਲ ਨਿੱਠ ਕੇ ਬੈਠੇ ਸ. ਮਨਚੰਦਾ ਨੂੰ ਦੂਸਰੇ ਬੰਨੇ ਦੀ ਪਹਿਲੀ ਰੋਅ ਦੀ ਮੇਰੀ ਸੀਟ ਤੇ ਭੇਜ ਦਿਤਾ ਅਤੇ ਮੈਨੂੰ ਆਪਣੇ ਪਾਸ ਬੈਠਾਣ ਦਾ ਮਾਣ ਦਿੱਤਾ। ਮੇਰੇ ਸੱਜੇ ਪਾਸੇ ਹੰਸਪਾਲ ਸੀ। ਸ੍ਰੀ ਸਤਿਗੁਰੂ ਜੀ ਅਤੇ ਹੰਸਪਾਲ ਨੇ ਜੋ ਗੱਲਬਾਤ ਮੇਰੇ ਨਾਲ ਸਾਂਝੀ ਕੀਤੀ ਉਹ ਰਾਤੀਂ 10 ਵਜੇ , ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੇ ਦਫ਼ਤਰ ਵਿਚ ਉਸ ਨਾਲ ਹੋਈ ਮੁਲਾਕਾਤ ਬਾਰੇ ਸੀ।

ਪ੍ਰਧਾਨ ਮੰਤਰੀ ਅੱਜ ਇਕ ਕੈਬਨਿਟ ਮੀਟਿੰਗ ਵਿਚ ਵਿਅਸਤ ਸਨ। ਉਹਨਾਂ 10 ਵਜੇ ਰਾਤੀਂ, ਜੇ ਸਤਿਗੁਰੂ ਜੀ ਨੂੰ ਸਹੂਲਤ ਹੋਵੇ, ਤਾਂ ਮਿਲਣ ਦਾ ਮਨ ਦੱਸਿਆ। ਸਤਿਗੁਰੂ ਜੀ ਘਰ ਵੀ ਮਿਲ ਸਕਦੇ ਹਨ, ਪਰ ਏਥੇ ਮਿਲਣੀ ਵਿਚ ਦੋਹਾਂ ਧਿਰਾਂ ਨੂੰ ਸਹੂਲਤ ਸੀ। ਸਤਿਗੁਰੂ ਜੀ ਨਾਲ ਹੰਸਪਾਲ ਤੋਂ ਇਲਾਵਾ ਉਨ੍ਹਾਂ ਦਾ ਸਕੱਤਰ, ਪੂਰਬਾ ਅਤੇ ਬਲਦੇਵ ਸਿੰਘ ਸੇਵਕ ਸਨ।

ਹੰਸਪਾਲ ਨੇ 11 ਮੱਦਾਂ ਲਿਖ ਕੇ ਇਕ ਕਾਗਜ਼ ਕੋਲ ਰੱਖਿਆ ਹੋਇਆ ਸੀ, ਤਾਂ ਕਿ ਗੱਲਬਾਤ ਸਮੇਂ ਕੋਈ ਜ਼ਰੂਰੀ ਮੱਦ ਨਾ ਰਹਿ ਜਾਏ, ਪਰ ਗੱਲਬਾਤ ਵਿਚ ਮੁੱਖ



ਧਿਰਾਂ ਸ਼੍ਰੀ ਸਤਿਗੁਰੂ ਜੀ ਅਤੇ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਹੀ ਸਨ।

ਗੱਲ ਏਥੋਂ ਤੁਰੀ ਕਿ ਪ੍ਰਧਾਨ ਮੰਤਰੀ ਨੇ ਬੜਾ ਧਿਆਨ ਰੱਖਿਆ ਹੈ ਤੇ ਮਿਲਣ ਵਾਸਤੇ ਉਸ ਦੇ ਦਫ਼ਤਰ ਨੇ ਯਾਦ ਰੱਖ ਕੇ ਵਕਤ ਕੱਢਿਆ ਹੈ। ਇਸ ਗੱਲ ਦੀ ਪ੍ਰਸ਼ੰਸਾ ਕਰਦਿਆਂ ਪੁੱਛਿਆ ਗਿਆ ਕਿ ਟਾਈਮ ਮੰਗਿਆਂ ਤਾਂ ਟਾਈਮ ਦੇਣ ਦੀ ਮਜਬੂਰੀ ਹੁੰਦੀ ਹੈ ਪਰ ਜਦੋਂ ਕਿਤੇ ਤੁਰਤ ਮਿਲਣਾ ਪੈ ਜਾਏ? ਪ੍ਰਧਾਨ ਮੰਤਰੀ ਨੇ ਖ਼ੁਸ਼ੀ ਪ੍ਰਗਟ ਕਰਦਿਆਂ ਕਿਹਾ: ਟੈਲੀਫ਼ੋਨ ਕਰਕੇ ਜਦੋਂ ਚਾਹੋ, ਆ ਸਕਦੇ ਹੋ। ਟੈਲੀਫ਼ੋਨ ਵੀ ਤਾਂ ਕਰਨਾ ਜ਼ਰੂਰੀ ਹੁੰਦਾ ਹੈ ਕਿ ਇਸ ਨਾਲ ਹਥਲੇ ਕੰਮ ਸਮੇਟੇ ਜਾ ਸਕਦੇ ਹਨ, ਜਾਂ ਗੱਲ ਲਈ ਵਿਸ਼ੇਸ਼ ਮੀਟਿੰਗ ਦਾ ਸਮਾਂ ਐਡਜੈਸਟ ਕਰਨਾ ਹੁੰਦਾ ਹੈ। ਸਤਿਗੁਰੂ ਜੀ ਨੇ ਦੱਸਿਆ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਨਾਲ ਤਾਂ ਬਹੁਤ ਖੁੱਲ੍ਹ ਸੀ, ਜਦੋਂ ਚਾਹੀਏ ਜਾਈਏ ਆਈਏ ਅਤੇ ਘਰ ਮਿਲਣੀਆਂ ਹੀ ਆਮ ਕਰ ਕੇ ਹੁੰਦੀਆਂ ਸਨ। ਰਾਜੀਵ ਗਾਂਧੀ ਨੇ ਉੱਤਰ ਦਿੱਤਾ: ਹੁਣ ਵੀ ਪ੍ਰਧਾਨ ਮੰਤਰੀ ਦਾ ਘਰ ਤੁਹਾਡਾ ਘਰ ਹੈ, ਦਫ਼ਤਰ ਦੀ ਮੀਟਿੰਗ ਅਸਾਂ ਤੁਹਾਡੀ ਸਹੂਲਤ ਨੂੰ ਮੁੱਖ ਰੱਖ ਕੇ ਕੀਤੀ ਹੈ। ਤੁਸਾਂ ਸਵੇਰੇ ਵੀ ਜਲਦੀ ਜਾਗਣਾ ਹੁੰਦਾ ਹੈ, ਸੋਚਿਆ ਕਿ ਘਰ ਗਿਆਂ ਬਹੁਤੀ ਦੇਰ ਹੋ ਜਾਵੇਗੀ। ਤੁਸੀਂ ਜਦੋਂ ਚਾਹੋ ਘਰ ਆਓ।

ਇਕ ਪੁਆਇੰਟ ਇਹ ਸੀ ਕਿ ਨਾਮਧਾਰੀ ਕਾਂਗਰਸ ਦੇ ਨਾਲ ਤਾਂ ਹਨ ਪਰ ਕਾਂਗਰਸ ਦੇ ਵੀ ਕਿਸੇ ਧੜੇ ਵਿਚ ਨਹੀਂ। ਇਸ ਦਾ ਧਿਆਨ ਪ੍ਰਧਾਨ ਮੰਤਰੀ ਨੇ ਖ਼ੁਦ ਹੀ ਰੱਖਣਾ ਹੈ। ਪ੍ਰਧਾਨ ਮੰਤਰੀ ਨੇ ਹਾਮੀ ਭਰੀ ਕਿ ਨਾਮਧਾਰੀ ਨਿਸਚਿੰਤ ਰਹਿਣ। ਅੱਗੇ ਹੀ ਇਹਨਾਂ ਨਾਲ ਕਾਫ਼ੀ ਜ਼ਿਆਦਤੀ ਹੋ ਗਈ ਹੈ। ਰਾਜ ਸਭਾ ਦੀ ਡਿਪਟੀ ਚੇਅਰਮੈਨਸ਼ਿੱਪ ਬਾਰੇ ਪ੍ਰਧਾਨ ਮੰਤਰੀ ਨੇ ਆਪੇ ਹੀ ਗੱਲ ਚਲਾਈ ਸੀ ਕਿ ਉਹ ਕੋਸ਼ਿਸ਼ ਕਰ ਰਿਹਾ ਹੈ ਕਿ ਜੇ ਹੋ ਸਕੇ ਤਾਂ ਹੰਸਪਾਲ ਨੂੰ ਰਾਜਸਭਾ ਦਾ ਡਿਪਟੀ ਚੇਅਰਮੈਨ ਬਣਾਇਆ ਜਾਏ। ਇਸ ਦਾ ਧੰਨਵਾਦ ਕੀਤਾ ਗਿਆ।

ਇਹ ਵੀ ਗੱਲ ਚੱਲੀ ਕਿ ਅਸੀਂ ਆਮ ਤੌਰ ਤੇ ਕਦੇ ਇੰਦਰਾ ਜੀ ਨੂੰ ਵੀ ਆਪਣੇ ਕੰਮਾਂ ਵਾਸਤੇ ਨਹੀਂ ਕਿਹਾ ਸੀ ਪਰ ਕੁਝ ਐਸੇ ਮਾਮਲੇ ਸਨ ਜਿਨ੍ਹਾਂ ਦਾ ਨਿਪਟਾਰਾ ਹੀ ਨਹੀਂ ਸੀ ਹੋ ਰਿਹਾ। ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ ਕਿ ਆਪ ਪ੍ਰਧਾਨ ਮੰਤਰੀ ਨੂੰ ਮਿਲਦੇ ਰਹਿੰਦੇ ਹਨ, ਉਨ੍ਹਾਂ ਨੂੰ ਆਖਣ। ਸਤਿਗੁਰੂ ਜੀ ਨੇ ਜਦੋਂ ਇੰਦਰਾ ਗਾਂਧੀ ਜੀ ਦਾ ਧਿਆਨ ਇਸ ਪਾਸੇ ਦਿਵਾਇਆ ਤਾਂ ਉਹਨਾਂ ਪੰਜਾਬ ਦੇ ਗਵਰਨਰ ਨੂੰ ਫ਼ੋਨ ਕੀਤਾ ਨਾਮਧਾਰੀ ਹੈੱਡਕੁਆਰਟਰ ਦੀਆਂ ਲੋੜਾਂ ਤੁਰਤ ਪੂਰੀਆਂ ਕੀਤੀਆਂ ਜਾਣ। ਗਵਰਨਰ ਨੇ ਪ੍ਰਧਾਨ ਮੰਤਰੀ ਦੇ ਕਤਲ ਹੋ ਜਾਣ ਤੋਂ ਬਾਅਦ ਆਪ ਫ਼ੋਨ ਕਰਕੇ ਸਤਿਗੁਰੂ ਜੀ ਨੂੰ ਪੁੱਛਿਆ ਕਿ ਕੀ ਲੋੜਾਂ ਹਨ। ਹੁਣ ਤੁਸਾਂ ਧਿਆਨ ਰੱਖਣਾ ਹੈ ਅਤੇ ਸ੍ਰੀ ਰਾਜੀਵ ਗਾਂਧੀ ਨੇ ਵੀ ਹਾਮੀ ਭਰੀ ਕਿ ਜਦੋਂ ਵੀ

ਜ਼ਰੂਰਤ ਸਮਝੀ ਜਾਏ ।

ਸਤਿਗੁਰੂ ਜੀ ਨੇ ਸ਼੍ਰੀ ਰਾਜੀਵ ਗਾਂਧੀ ਨੂੰ ਆਖਿਆ ਕਿ ਪਹਿਲਾਂ ਤਾਂ ਪ੍ਰਧਾਨ ਮੰਤਰੀ ਨੂੰ ਉਨ੍ਹਾਂ ਦੀ ਸਕਿਓਰਿਟੀ ਬਾਰੇ ਪੱਕੀ ਕਰ ਦਿਆਂ, ਤੁਹਾਡੀ ਸੁਰੱਖਿਆ ਬਾਰੇ ਵੀ ਜ਼ੋਰ ਦਿਆ ਕਰਦੇ ਸਾਂ। ਹੁਣ ਤੁਸੀਂ ਖ਼ੁਦ ਪ੍ਰਧਾਨ ਮੰਤਰੀ ਬਣ ਗਏ ਹੋ। ਆਪਣਾ ਧਿਆਨ ਵੀ ਆਪ ਹੀ ਮੁਹਤਾਤ ਹੋ ਕੇ ਰੱਖਣਾ ਕਿਉਂਕਿ ਬੰਦੂਕਾਂ ਉਹਨਾਂ ਹੱਥ ਹਨ ਜਿਨ੍ਹਾਂ ਨੂੰ ਦੇਸ਼ ਹਿੱਤ ਨਾਲੋਂ ਹੋਰ ਹਿੱਤ ਵਧੇਰੇ ਪਿਆਰੇ ਹਨ। ਪ੍ਰਧਾਨ ਮੰਤਰੀ ਨੇ ਧੰਨਵਾਦ ਕਰਦਿਆਂ ਆਪਣੀ ਸਕਿਓਰਿਟੀ ਦੀ ਪੁਖ਼ਤਗੀ ਦੱਸੀ।

ਹੋਲਾ ਕਮੇਟੀ ਦਾ ਚੇਅਰਮੈਨ ਸ. ਹੰਸਪਾਲ ਹੋਣ ਕਰਕੇ ਉਸ ਵੱਲੋਂ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਬੇਨਤੀ ਕੀਤੀ ਗਈ ਕਿਉਂਕਿ 8 ਤੋਂ 11 ਮਾਰਚ, 1985 ਤੱਕ ਨਾਮਧਾਰੀ ਹੋਲਾ ਮਹੱਲਾ ਦਿੱਲੀ ਵਿਚ ਕੀਤਾ ਜਾ ਰਿਹਾ ਹੈ ਜਿਸ ਵਿਚ ਸ਼੍ਰੀ ਰਾਜੀਵ ਗਾਂਧੀ ਵੀ ਅੰਤਿਮ ਦਿਨ ਸ਼ਾਮਲ ਹੋਣ, ਸ਼੍ਰੀ ਰਾਜੀਵ ਨੇ ਫ਼ਰਵਰੀ ਦਾ ਮਹੀਨਾ ਸਮਝ ਕਿਹਾ ਕਿ ਇਹਨੀਂ ਦਿਨੀਂ ਵਿਦੇਸ਼ੀ ਪ੍ਰਾਹੁਣੇ ਆਉਣ ਵਾਲੇ ਹਨ। ਸਮਾਂ ਅਗੇਤ ਪਛੇਤ ਕਰਨਾ ਪਏਗਾ, ਹੋਲੇ ਤੇ ਪਹੁੰਚਾਂਗਾ ਜ਼ਰੂਰ। ਜਦੋਂ ਦੱਸਿਆ ਗਿਆ ਕਿ ਮਹੀਨਾ ਮਾਰਚ ਦੀ ਗੱਲ ਹੈ ਤਾਂ ਪ੍ਰਧਾਨ ਮੰਤਰੀ ਬੋਲੇ: ਫੇਰ ਤਾਂ ਬੜਾ ਸਮਾਂ ਪਿਆ ਹੈ। ਵਕਤ ਸਿਰ ਪਹੁੰਚਣ ਦਾ ਸਮਾਂ ਨਿਸ਼ਚਿਤ ਕੀਤਾ ਜਾਵੇਗਾ ਅਤੇ ਉਨ੍ਹਾਂ ਆਪਣੇ ਸਕੱਤਰ ਨੂੰ ਦਿਨ ਵਾਰ ਨੋਟ ਕਰਨ ਲਈ ਕਿਹਾ।

ਪ੍ਰਧਾਨ ਮੰਤਰੀ ਨੂੰ ਦੱਸਿਆ ਗਿਆ ਕਿ ਨਾਮਧਾਰੀ ਹੋਲਾ 1985 ਵਾਸਤੇ ਸਥਾਨ ਰਾਜਾ ਗਾਰਡਨ ਚੁਣਿਆ ਗਿਆ ਹੈ। ਦਿੱਲੀ ਦਾ ਗਵਰਨਰ ਹੋਲੇ ਮੇਲੇ ਵਾਸਤੇ ਸਹਿਯੋਗ ਦੇਵੇ। ਪ੍ਰਧਾਨ ਮੰਤਰੀ ਨੇ ਇਸ ਸੰਬੰਧ ਵਿਚ ਗਵਰਨਰ ਨੂੰ ਆਪ ਕਹਿਣ ਦਾ ਜ਼ਿੰਮਾ ਲਿਆ।

ਚਲਦੇ ਚਲਦੇ ਹਵਾਈ ਜਹਾਜ਼ਾਂ ਦੀ ਗੱਲਬਾਤ ਛਿੜ ਪਈ। ਸ਼੍ਰੀ ਸਤਿਗੁਰੂ ਜੀ ਨੇ ਕੋਈ ਹਵਾਈ ਜਹਾਜ਼ ਖ਼ਰੀਦਣ ਦੀ ਬਾਤ ਚਲਾਈ ਤਾਂ ਰਾਜੀਵ ਜੀ ਨੇ ਭਰਪੂਰ ਦਿਲਚਸਪੀ ਲਈ। ਸਾਰੇ ਜਹਾਜ਼ਾਂ ਦੇ ਗੁਣ ਦੋਸ਼ ਦੱਸ ਕੇ 'ਏਅਰ ਕਿੰਗ' ਦੀ ਤਾਰੀਫ਼ ਕੀਤੀ ਕਿ ਜਹਾਜ਼ ਲੈਣਾ ਹੈ ਤਾਂ ਉਹ ਲਵੋ। ਸਤਿਗੁਰੂ ਜੀ ਨੇ ਏਨੇ ਖ਼ਰਚ ਤੋਂ ਸੰਕੋਚ ਪਰਗਟ ਕੀਤਾ। ਸ਼ਾਇਦ 1.50 ਕਰੋੜ ਰੁਪਈਆ ਇਹਦਾ ਮੁੱਲ ਸੀ। ਇਸ ਦੀ ਸਿਫ਼ਤ ਇਹ ਹੈ ਕਿ ਇਹ ਮਿੱਟੀ ਦੇ ਤੇਲ ਨਾਲ ਚਲਦਾ ਹੈ ਜੋ ਹਰ ਥਾਂ ਉਪਲਬਧ ਹੈ। ਸ੍ਰੀ ਰਾਜੀਵ ਨੇ ਪੇਸ਼ਕਸ਼ ਕੀਤੀ ਕਿ ਇਹ ਜਹਾਜ਼ ਜੇ ਉਹ ਚਾਹੁਣ ਤਾਂ ਇਹਨਾਂ ਪਾਸ ਹੈ, ਲਿਜਾ ਸਕਦੇ ਹਨ। ਊਂ ਵੀ ਜੇ ਨਾ ਖਰੀਦਣਾ ਹੋਵੇ, ਕਦੇ ਕਿਸੇ ਜਹਾਜ਼ ਦੀ ਖ਼ਾਸ ਲੋੜ ਪਵੇ ਤਾਂ ਇੰਤਜ਼ਾਮ ਕਰ ਦੇਣ ਲਈ ਪ੍ਰਧਾਨ ਮੰਤਰੀ ਨੇ ਆਖਿਆ।

ਪ੍ਰਧਾਨ ਮੰਤਰੀ ਨੇ ਸਤਿਗੁਰੂ ਜੀ ਦੀ ਸਕਿਓਰਿਟੀ ਬਾਰੇ ਵੀ ਜਾਣਕਾਰੀ



ਲਈ। ਜਦੋਂ ਉਸ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਦੀ ਸੁਰੱਖਿਆ ਦਾ ਨਾਮਧਾਰੀਆਂ ਵੱਲੋਂ ਆਪਣਾ ਇੰਤਜ਼ਾਮ ਹੈ ਤਾਂ ਪ੍ਰਧਾਨ ਮੰਤਰੀ ਕਿਹਾ: ਦੋ ਸਰਕਲ ਭਾਵੇਂ ਤੁਹਾਡੇ ਹੀ ਹੋਣ, ਆਊਟਰ ਤੀਜੀ ਲਾਈਨ ਸਰਕਾਰੀ ਪ੍ਰਬੰਧ ਦੀ ਹੋਣੀ ਚਾਹੀਦੀ ਹੈ ਤੇ ਇਹ ਕੀਤਾ ਜਾਣਾ ਚਾਹੀਦਾ ਹੈ।

ਪ੍ਰਧਾਨ ਮੰਤਰੀ ਰਾਜੀਵ ਨਾਲ ਕਰਨ ਵਾਲੀਆਂ ਗੱਲਾਂ 'ਚੋਂ ਪ੍ਰਥਮ ਅਤੇ ਅੰਤਮ ਅਣਛਿੜੀਆਂ ਰਹਿ ਗਈਆਂ। ਪਹਿਲੀ ਗੱਲ ਸੀ ਭਾਵੇਂ ਨਾਮਧਾਰੀਆਂ ਦੇ ਦਿੱਲੀ ਵਿਚ ਤੇ ਦੇਸ਼ ਵਿਚ ਧਨ-ਜਨ ਦਾ ਕਾਫ਼ੀ ਨੁਕਸਾਨ ਹੋਇਆ ਹੈ, ਪਰ ਦੇਸ਼ ਹਿੱਤ ਨੂੰ ਮੁੱਖ ਰੱਖ ਕੇ, ਅਖੰਡਤਾ ਤੇ ਏਕਤਾ ਨੂੰ ਪ੍ਰਮੁੱਖਤਾ ਦਿੰਦਿਆਂ ਵੋਟ ਕਾਂਗਰਸ ਨੂੰ ਹੀ ਕੀਤਾ ਗਿਆ ਹੈ। ਦੂਸਰੀ ਗੱਲ ਸੀ ਗਿਆਨੀ ਕਿਰਪਾਲ ਸਿੰਘ ਹੈੱਡ ਗ੍ਰੰਥੀ ਦਰਬਾਰ ਸਾਹਿਬ ਤੇ ਹਮਲਾ ਅਤੇ ਪੰਜਾਬ ਦੀ ਸਥਿਤੀ। ਪਰ ਇਹ ਅਹਿਮ ਮਸਲਾ ਬਹੁਤ ਦੇਰ ਹੋ ਜਾਣ ਕਾਰਨ ਅਣਛਿੜਿਆ ਹੀ ਰਹਿ ਗਿਆ।

ਪ੍ਰਧਾਨ ਮੰਤਰੀ ਨਾਲ ਹੋਈ ਮੁਲਾਕਾਤ ਤੋਂ ਪਿੱਛੋਂ ਕੁਝ ਫੁਟਕਲ ਬਚਨ ਹੋਏ, ਜਿਵੇਂ ਪੰ: ਗੋਪਾਲ ਸਿੰਘ ਦੀ ਵਧੀਆ ਯਾਦਦਾਸ਼ਤ ਦੀ ਪ੍ਰੰਸਸਾ, ਸੰਤ ਹਰਭਜਨ ਸਿੰਘ (ਠਾਕੁਰ ਜੀ ਛੋਟਿਆਂ ਦੇ ਸੇਵਕ) ਦੀ ਸਿਹਤ ਦਾ ਡਾ. ਮੂਸਾ ਰਾਹੀਂ ਕੁਝ ਠੀਕ ਠਾਕ ਹੋ ਜਾਣਾ ਆਦਿ।

ਮਹਾਰਾਜ ਜੀ ਬਾਰੇ ਵੀ ਜ਼ਿਕਰ ਸੀ ਕਿ ਉਹ ਹੁਣ ਸੰਤੁਸ਼ਟ ਹਨ ਤੇ ਕੋਸ਼ਿਸ਼ ਕਰ ਰਹੇ ਹਨ ਕਿ ਜੀਵਨ ਨਗਰ ਇਲਾਕੇ ਵਿਚ ਉਹਨਾਂ ਦਾ ਮਹੱਤਵ ਵਧੇ। ਦੀਵਾਨ ਲਗਾਂਦੇ ਹਨ, ਪਾਠਾਂ ਦੇ ਭੋਗਾਂ ਤੇ ਜਾਂਦੇ ਹਨ ਅਤੇ ਆਸਣ ਵਿਛਾ ਕੇ ਭੇਟਾ ਸਵੀਕਾਰ ਕਰਦੇ ਹਨ।

ਅਤੇ ਬੋਇੰਗ 737 ਆਪਣੀ ਰਫ਼ਤਾਰੇ ਉੱਡਦਾ ਰਿਹਾ। ਥੋੜ੍ਹਾ ਚਿਰ ਉਦੈ ਪੁਰ ਦੀ ਝਲਕ ਮਿਲੀ ਤੇ ਫਿਰ ਅਸੀਂ ਔਰੰਗਾਬਾਦ ਦੀ ਛੋਟੀ ਜਿਹੀ ਪਰ ਸ਼ਾਨਦਾਰ ਪੋਰਟ ਤੇ ਜਾ ਉਤਰੇ। 1.45 ਹੋ ਚੁੱਕੇ ਸਨ।

## ਔਰੰਗਾਬਾਦ

ਜਹਾਜ਼ੋਂ ਉਤਰਦਿਆਂ ਹੀ ਪੋਰਟ ਦੇ ਅੰਦਰ, ਜਹਾਜ਼ ਦੇ ਨਜ਼ਦੀਕ ਤੱਕ ਆਏ ਸੂਬਾ ਹਰਬੰਸ ਸਿੰਘ ਦੋਸ਼ੀ, ਸ. ਹਰਭਜਨ ਸਿੰਘ ਅਤੇ ਸ. ਸ਼ਿਵਦਿਆਲ ਪ੍ਰਤਾਪ ਸਿੰਘ ਨੇ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾ ਮੱਥਾ ਟੇਕ ਕੇ ਸੁਆਗਤ ਕੀਤਾ ਅਤੇ ਫਿਰ ਕੋਲ ਹੀ ਗੱਡੀਆਂ ਦੇ ਪ੍ਰਵੇਸ਼ ਮਾਰਗ ਥਾਣੀਂ ਉਹਨਾਂ ਬਾਹਰ ਜਾ ਕੇ, ਜੋ ਗੇਟ ਦੇ ਪਾਸ ਹੀ ਦਰਜਨਾਂ ਲੋਕ ਨਾਮਧਾਰੀ ਤੇ ਹਿੰਦੂ ਜਨਤਾ, ਸੁਆਗਤ ਹਾਰ ਲਈ ਖਲੋਤੇ ਸਨ, ਸਤਿਗੁਰੂ ਜੀ ਨੇ ਉਹਨਾਂ ਦਾ ਸਤਿਕਾਰ ਪ੍ਰਾਪਤ ਕੀਤਾ। ਜੈਕਾਰਿਆਂ ਦੀ ਧੁਨ ਵਿਚ ਸਤਿਗੁਰੂ ਜੀ ਵਾਸਤੇ ਸਜਾਈ ਕਾਰ ਤੇ ਹੋਰ ਗੱਡੀਆਂ ਤੁਰ ਪਈਆਂ।

ਔਰੰਗਾਬਾਦ ਪੋਰਟ ਤੋਂ ਤਿੰਨ ਕਿਲੋਮੀਟਰ ਸ਼ਹਿਰ ਵੱਲ ਨੂੰ ਨਾਇਕ ਕਾਲਿਜ ਕਾਲੋਨੀ ਹੈ, ਇਸ ਵਿਚ ਸ. ਹਰਭਜਨ ਸਿੰਘ ਠੇਕੇਦਾਰ ਦਾ ਦੋ ਪਲਾਟਾਂ ਵਿਚ ਇਕ ਛੇ ਮਹੀਨੇ ਪਹਿਲਾਂ ਛੱਤਿਆ ਬੰਗਲਾ ਹੈ, ਇਸ ਵਿਚ ਅੱਜ ਵਿਸ਼ੇਸ਼ ਰੌਣਕਾਂ ਹਨ। ਗਰਾਊਂਡ ਫਲੋਰ ਤੇ ਸਾਧ ਸੰਗਤ ਲਈ ਲੰਗਰ ਤਿਆਰ ਕਰਨ, ਛਕਣ ਅਤੇ ਬੈਠਣ ਦਾ ਪ੍ਰਬੰਧ ਹੈ। ਉਪਰਲੀ ਛੱਤ ਸ਼੍ਰੀ ਸਤਿਗੁਰੂ ਜੀ ਤੇ ਗੁਰੂ ਪਰਵਾਰ ਨੂੰ ਦਿੱਤੀ ਗਈ। ਧੁਰ ਉਪਰਲੀ ਮੰਜ਼ਿਲ ਤੇ ਰਿਹਾਇਸ਼ ਗੁਰੂ ਕੇ ਸੇਵਕਾਂ ਦੀ ਅਤੇ ਏਥੇ ਹੀ ਚਾਨਣੀ ਲਾ ਕੇ ਸਤਿਗੁਰੂ ਜੀ ਵਾਸਤੇ ਖ਼ਾਸ ਤੌਰ ਤੇ ਤਿਆਰ ਕੀਤੀ ਗਈ ਫੋਲਡਿੰਗ ਪਾਲਕੀ ਹੈ ਜਾਂ ਕਹੋ ਚੰਦੋਆ ਹੈ ਅਤੇ ਦੀਵਾਨ ਸਥਾਨ।

ਨਾਲ ਹੀ ਦੇਵਗਿਰੀ ਨਾਂ ਦੇ ਹੋਟਲ ਵਿਚ 7 ਡਬਲ ਬੈੱਡਰੂਮ ਕਿਰਾਏ ਤੇ ਲੈ ਲਏ ਹਨ ਜਿਨ੍ਹਾਂ ਵਿਚ ਅਸਾਡੀ ਕੁਝ ਲੋਕਾਂ ਦੀ ਰਿਹਾਇਸ਼ ਹੈ। ਲਖਨਊ ਤੋਂ ਸ. ਜਸਵੰਤ ਸਿੰਘ, ਸ. ਬਲਵਿੰਦਰ ਸਿੰਘ, ਸ. ਸਰਬਜੀਤ ਸਿੰਘ ਆਦਿ ਪ੍ਰਬੰਧਕ ਹਨ। ਸ. ਭੁਪਿੰਦਰ ਸਿੰਘ ਭੁਰਜੀ ਵੀ ਪ੍ਰਬੰਧਕਾਂ ਵਿਚੋਂ ਹੈ। ਥੋੜ੍ਹੇ ਚਿਰ ਪਿੱਛੋਂ ਠਾਕੁਰ ਉਦੈ ਸਿੰਘ ਜੀ ਸਮੇਤ ਸੁਪਤਨੀ ਗੁਰਸ਼ਰਨ ਕੌਰ ਦੇ, ਬੰਗਲੌਰ ਤੋਂ ਪਹੁੰਚ ਗਏ ਹਨ।

ਸਾਨੂੰ ਪਤਾ ਲੱਗਾ ਕਿ ਸੰਤ ਗਿਆਨ ਸਿੰਘ, ਦਾਨ ਸਿੰਘ ਜਥੇਦਾਰ, ਜਥੇਦਾਰ ਗੁਰਦੀਪ ਸਿੰਘ ਦਿੱਲੀ ਆਦਿ ਹੋਰ ਅਨੇਕਾਂ ਸਰੀਰ ਪਹਿਲਾਂ ਤੋਂ ਹੀ ਆਏ ਅਖੰਡ ਪਾਠ ਤੇ ਪ੍ਰਚਾਰ ਕੀਰਤਨ ਕਰ ਰਹੇ ਹਨ।

ਬੰਬਈ ਤੋਂ ਪ੍ਰਧਾਨ ਕਰਤਾਰ ਸਿੰਘ, ਠੇਕੇਦਾਰ ਬਚਨ ਸਿੰਘ ਕਲਸੀ, ਸੰਤ ਧੰਨਾ ਸਿੰਘ, ਸ਼੍ਰੀ ਕਿਰਨਪਾਲ ਸਿੰਘ ਅਤੇ ਸੁਰਿੰਦਰ ਸੁਮਨ ਜੈਸੇ ਕੁਝ ਸੱਜਣ ਪਧਾਰੇ ਹੋਏ ਹਨ।

ਗੱਲ ਕੀ ਬੰਗਲੇ ਵਿਚ ਖ਼ਾਸੀ ਰੌਣਕ ਹੋ ਗਈ ਹੈ।

ਸ. ਹਰਭਜਨ ਸਿੰਘ ਦੇ ਦਰਸ਼ਨ, ਬੋਲਚਾਲ ਤੇ ਕਾਰੋਬਾਰ ਸਦਕਾ ਨਾਮਧਾਰੀ ਪੰਥ ਦਾ ਪ੍ਰਚਾਰ ਪ੍ਰਸਾਰ ਹੋ ਰਿਹਾ ਹੈ। ਸ਼੍ਰੀ ਸਤਿਗੁਰੂ ਜੀ ਦੀ ਮਹਿਮਾ ਸੁਣ ਕੇ ਔਰੰਗਾਬਾਦ ਦੇ ਇਕ ਸੁਪਰਟੈਂਡਿੰਗ ਇੰਜਨੀਅਰ ਸ਼੍ਰੀ ਨਰਾਇਣ ਰਾਓ ਜੋਸ਼ੀ ਦੀ ਪੁੱਤਰੀ ਦੀ ਅੱਜ ਸ਼ਾਦੀ ਸੀ, ਤਾਂ ਵੀ ਉਹ ਸਤਿਗੁਰੂ ਜੀ ਦੀ ਹਵਾਈ ਅੱਡੇ ਤੇ ਉਡੀਕ ਕਰਦੇ ਰਹੇ। ਉਹ ਚਾਹੁੰਦੇ ਸਨ ਸਤਿਗੁਰੂ ਜੀ ਦੇ ਚਰਨ ਉਹਨਾਂ ਦੇ ਘਰ ਪੈਣ ਤੇ ਬੱਚਿਆਂ ਨੂੰ ਆਸ਼ੀਰਵਾਦ ਦੇਣ। 3.30 ਵਜੇ ਸ਼੍ਰੀ ਸਤਿਗੁਰੂ ਜੀ ਨੇ ਬਹੁਤ ਸਾਰੀ ਸੰਗਤ ਸਮੇਤ, ਤਿੰਨ ਕਾਰਾਂ ਤੇ ਮੈਟਾਡੋਰਾਂ ਦੁਆਰਾ ਜਾ ਕੇ ਉਨ੍ਹਾਂ ਦੇ ਘਰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਅੱਗੇ ਸ਼ਹਿਨਾਈਆਂ ਨਾਲ ਸੁਆਗਤ ਕੀਤਾ ਗਿਆ। ਵਿਆਹ ਹੋ ਹਟਿਆ ਸੀ। ਸਤਿਗੁਰੂ ਜੀ ਨੂੰ ਇਕ ਸਜੇ ਹੋਏ ਅੰਦਰ ਲੈ ਜਾਇਆ ਗਿਆ। ਸਤਿਗੁਰੂ ਜੀ ਪਲੰਘ ਪਰ ਬਿਰਾਜਮਾਨ ਹੋਏ ਤਾਂ ਪਹਿਲਾਂ ਸ੍ਰੀ ਜੋਸ਼ੀ ਅਤੇ ਫਿਰ ਉਨ੍ਹਾਂ ਦੀ ਨਵ-ਵਿਵਾਹਿਤ ਪੁੱਤਰੀ ਅਤੇ ਦਾਮਾਦ ਨਮਸਕਾਰ ਕਰਨ



ਹਿਤ ਆਏ। ਉਪਰੰਤ ਸਾਰੇ ਪਰਵਾਰ ਦੀ ਵਾਕਫ਼ੀ ਦਿੰਦਿਆਂ ਸ਼੍ਰੀ ਜੋਸ਼ੀ ਨੇ ਸਤਿਗੁਰੂ ਜੀ ਨੂੰ ਸਤਿਕਾਰਤ ਕੀਤਾ। ਫਲ ਆਦਿ ਮੱਥਾ ਟੇਕੇ। ਛਕਣ-ਛਕਾਣ ਵੱਲੋਂ ਇਧਰੋਂ ਇਨਕਾਰ ਹੋਇਆ। ਕਾਰਨ ਸੀ ਪਰਵਾਰ ਦਾ ਭਜਨ ਨਾ ਪੱਛਿਆ ਹੋਣਾ। ਸੋ ਪਰਵਾਰ ਦੇ ਮੁੱਖ ਜੀਆਂ ਤੋਂ ਇਲਾਵਾ ਨਵ ਵਿਵਾਹਤ ਵਰ-ਵਧੂ ਨੇ ਸ਼੍ਰੀ ਸਤਿਗੁਰੂ ਜੀ ਦੀ ਆਗਿਆ ਦੁਆਰਾ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਭਜਨ ਪੁੱਛਿਆ।

ਇਸ ਸਮੇਂ ਦੀ ਵੀਡੀਓ ਫਿਲਮ ਵੀ ਤਿਆਰ ਹੋ ਰਹੀ ਸੀ। ਇਹ ਪ੍ਰਬੰਧ ਘਰ ਵਾਲਿਆਂ ਹੀ ਕੀਤਾ ਹੋਇਆ ਸੀ। ਖ਼ੁਸ਼ੀਆਂ ਬਖ਼ਸ਼ਦੇ ਸ਼ਹਿਨਾਈ ਦੀਆਂ ਧੁਨਾਂ ਵਿਚ ਹੀ ਸੱਚੇ ਪਾਤਸ਼ਾਹ ਬੰਗਲੇ ਦੀ ਉਪਰਲੀ ਛੱਤ ਤੇ ਪਧਾਰੇ ਜਿੱਥੇ 4 ਤੋਂ 5 ਤੱਕ ਨਾਮ ਸਿਮਰਨ ਅਤੇ 5 ਵਜੇ ਤੱਕ ਕੀਰਤਨ ਦਾ ਆਯੋਜਨ ਸੀ। ਇਸ ਸਮੇਂ 70 ਕੁ ਸਰੀਰ ਛੱਤ ਉਤੇ ਪ੍ਰੋਗਰਾਮ ਵਿਚ ਸ਼ਾਮਲ ਸਨ। 15 ਜਣੇ ਸ. ਹਰਭਜਨ ਸਿੰਘ ਅਤੇ ਸੂਬਾ ਜੀ ਦੇ ਵਿਸ਼ੇਸ਼ ਸੱਦੇ ਤੇ ਲਖਨਊ ਤੋਂ ਹੋਰ ਆਏ ਹੋਏ ਸਨ। ਸੰਤ ਗੁਰਇਕਬਾਲ ਸਿੰਘ, ਸ. ਹਰਦੀਪ ਸਿੰਘ ਦੇ ਨਾਮ ਮੈਂ ਉਨ੍ਹਾਂ 'ਚੋਂ ਜਾਣਦਾ ਹਾਂ।

ਕੀਰਤਨ ਉਪਰੰਤ 10 ਕੁ ਮਿੰਟ ਲਈ ਸ਼ਹਿਨਾਈ ਵਾਦਕਾਂ, ਸ੍ਰੀ ਬਾਬੂ ਰਾਓ ਦੀ ਪਾਰਟੀ, ਨੇ ਸ਼੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਵਾਦਨ ਪੇਸ਼ ਕੀਤਾ। ਗੁਜ਼ਾਰਾ ਕਰਨ ਵਾਲੇ ਸਨ।

ਉਪਰੰਤ ਲਖਨਊ ਦੇ ਇਕ ਗਾਇਕ ਸ. ਰਾਜਿੰਦਰ ਸਿੰਘ ਨੇ ਸ਼ਿਵਰੰਜਨੀ ਵਿਚ ਇਕ ਸ਼ਬਦ ਗੰਵਿਆ। ਲਾਲ ਟੇਢੀ ਪੱਗ, ਕਲਾਕਾਰਾਂ ਵਾਲਾ ਕੁੜਤਾ, ਕੁੰਜ ਬੱਧੀ ਦਾੜ੍ਹੀ "ਸਾਹਿਬ ਮੇਰਾ ਮੇਹਰਬਾਨ" ਗਾਉਣ ਨਾਲ ਸਫ਼ਲ ਹੋ ਗਈ। ਸਤਿਗੁਰੂ ਜੀ ਨੇ ਰਾਜਿੰਦਰ ਸਿੰਘ ਨੂੰ ਬਚਨ ਕੀਤਾ: ਤੂੰ ਬਹੁਤ ਵਧੀਆ ਗਾ ਸਕਦਾ ਏਂ। ਕੁਝ ਚੱਜ ਦਾ ਸਿਖ। ਗਾਇਕ ਨੇ ਗੁਰਦੁਆਰਿਆਂ ਦੇ ਰਾਗੀਆਂ ਵਾਂਗ ਅਕਲਾਸੀਕਲ ਤਰਜ਼ ਦਾ ਸ਼ਬਦ ਗੰਵਿਆ ਸੀ। ਉਂਜ ਉਸਦੀ ਆਵਾਜ਼ ਭਰਵੀਂ, ਸੁਰੀਲੀ ਤੇ ਦਮਦਾਰ ਸੀ।

ਫਿਰ ਸੱਚੇ ਪਾਤਸ਼ਾਹ ਨੇ ਸੁਖਦੇਵ ਮੋਹਣ, ਬਲਜੀਤ ਪਿੰਕੀ ਹੁਰਾਂ ਨੂੰ ਗਾਉਣ ਦਾ ਆਦੇਸ਼ ਕੀਤਾ। ਮੋਹਣ ਸੁਖਦੇਵ ਦੀ ਜੋੜੀ ਨੇ ਬਸੰਤ ਵਿਚ ਛੋਟਾ ਖ਼ਿਆਲ ਤਾਨਾਂ ਸਰਗਮਾਂ ਆਦਿ ਨਾਲ ਰੰਗ ਬੰਨ੍ਹਵਾਂ ਗੰਵਿਆ।

*ਸਹਜ ਰੰਗ ਫੂਲ ਰਹੇ*
*ਬਗੀਅਨ ਫੁਲਵਾਰੀ ਆਲੀ*
*ਰਿਤੁ ਬਸੰਤ ਆਇਓ ਸਖੀ*
*ਬੋਲ ਰਹੀ ਕੋਇਲੀਆ*
*ਰਾਮਦਾਸ ਸਜਨ ਬਿਨ ਜੀਅਰਾ ਨਹੀਂ ਧਰਤ ਧੀਰ*
*ਆਵੋ ਬੇਗ ਮੋਹਿ ਮਿਲਉ*

7.00 ਵਜੇ ਸੰਗੀਤ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਆਪਣੇ ਚੰਦੋਏ ਦੀ ਬਾਹੀ ਨੂੰ ਪਕੜ ਕੇ ਖਲੋਤੇ ਸਨ ਕਿ ਬੀੜ ਵਿਚੋਂ ਆਏ ਹੋਏ ਕੁਝ ਸਿੰਘਾਂ ਵਿਚੋਂ ਸੰਤ ਦਰਸ਼ਨ ਸਿੰਘ ਹੱਥ ਜੋੜ ਹਾਜ਼ਰੀ ਵਿਚ ਖਲੋ ਗਿਆ: ਸੱਚੇ ਪਾਤਸ਼ਾਹ, ਬਖ਼ਸ਼ ਦਿਓ, ਬੜੀ ਭੁੱਲ ਹੋ ਗਈ ਹੈ। ਸਤਿਗੁਰੂ ਜੀ ਨੇ ਦੱਸਿਆ ਕਿ ਇਸ ਵਿਅਕਤੀ ਨੇ ਘਰ ਵਿਆਹ ਕੀਤਾ ਹੈ। ਬਚਿੱਤਰ ਸਿੰਘ ਬੀੜ ਵੀ ਇਸ ਬਜ਼ੁਰਗ ਨਾਲ ਹੱਥ ਜੋੜੀ ਖਲੋਤਾ ਸੀ। ਸਤਿਗੁਰੂ ਜੀ ਨੇ ਡੰਨ ਵਜੋਂ ਇਕ ਕਿੱਲਾ ਬੀੜ ਦੀ ਜ਼ਮੀਨ ਦੇਣ ਅਤੇ 40 ਮਾਲਾ ਪੱਕੀਆਂ ਭਜਨ ਦੀਆਂ ਲਾਈਆਂ। ਸਿੱਖ ਨੇ ਬਖੁਸ਼ੀ ਸਵੀਕਾਰ ਕੀਤਾ।

ਸ਼ਾਮ ਨੂੰ ਸ. ਹਰਭਜਨ ਸਿੰਘ ਦਾ ਬੰਗਲਾ ਰੰਗ ਬਰੰਗੀਆਂ ਲੜੀਆਂ ਨਾਲ ਜਗਮਗਾ ਉੱਠਿਆ। ਬੰਗਲੇ ਦੇ ਵਿਹਲੇ ਭਾਗ ਵਿਚ ਪਾਣੀ ਤ੍ਰੌਂਕਿਆ ਗਿਆ। ਜਾਲ ਤੁਣਕਿਆ ਗਿਆ ਤੇ 8 ਤੋਂ 9 ਵਜੇ ਰਾਤ ਤਕ ਖ਼ੂਬ ਵਾਲੀਬਾਲ ਦੀ ਖੇਡ ਮੱਚੀ। ਸਤਿਗੁਰੂ ਜੀ ਦਾ ਸੇਵਕ ਜਥਾ ਕੀਰਤਨਕਾਰ ਤੇ ਹੋਰ ਸਿਖ ਸੰਮਿਲਤ ਸਨ।

ਸਮਾਪਤੀ ਤੇ ਸੰਗੀਤਕਾਰ ਬੱਚਿਆਂ ਨੂੰ ਪੂਨਮ ਫੈਕਟਰੀ ਵਿਚ ਆਰਾਮ ਲਈ ਭੇਜ ਦਿਤਾ ਗਿਆ, ਜਿੱਥੇ ਹੋਰ ਵੀ ਬਹੁਤ ਸਾਰੀ ਸੰਗਤ ਦੇ ਆਸਣਾਂ ਦਾ ਪ੍ਰਬੰਧ ਹੈ।

ਘਰ ਵਿਚ ਪਰਵਾਰ ਦੀਆਂ ਬੀਬੀਆਂ ਨੇ ਲੰਗਰ ਤਿਆਰ ਕਰਕੇ ਹਰੇਕ ਨੂੰ ਤ੍ਰਿਪਤੀ ਬਖ਼ਸ਼ੀ ਭੋਜਨ ਵੱਲੋਂ।

ਅੱਜ ਏਥੇ ਇਕ ਹਿੰਦੀ ਫੋਲਡਰ ਵੇਖਣ ਨੂੰ ਮਿਲਿਆ, ਜਿਸ ਦੇ ਮੁਖ ਪੇਜ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਅਤੇ ਅੰਦਰ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਤਸਵੀਰਾਂ ਅਤੇ ਪ੍ਰੀਤਮ ਸਿੰਘ ਪੰਛੀ ਦਾ ਲੇਖ ਹੈ ਜਿਸ ਦੁਆਰਾ ਨਾਮਧਾਰੀਆਂ ਬਾਰੇ ਜਾਣ ਪਛਾਣ ਹੋ ਸਕੇ। ਫੋਲਡਰ ਦਾ ਨਾਮ 'ਨਾਮਧਾਰੀ' ਹੈ ਅਤੇ ਇਹ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਵੱਲੋਂ ਮੁਦ੍ਰਿਤ ਹੈ। ਸ. ਹਰਭਜਨ ਸਿੰਘ ਨੇ ਧਰਮ ਪ੍ਰਚਾਰ ਹਿਤ 5000 ਤਕ ਦੀ ਗਿਣਤੀ ਵਿਚ ਛਪਵਾ ਕੇ ਏਥੇ ਮੰਗਵਾਇਆ ਹੈ, ਵਿਤਰਨ ਲਈ।

## 9 ਫਰਵਰੀ 1985, ਸ਼ਨੀਵਾਰ

## ਔਰੰਗਾਬਾਦ (ਮਹਾਰਾਸ਼ਟਰ)

ਅੱਜ ਦਾ ਮੁਖ ਆਯੋਜਨ ਹੈ ਹਰਭਜਨ-ਸਰਬਜੀਤ ਐਂਡ ਐਸੋਸੀਏਟਸ ਦੇ ਇਕ ਨਵੇਂ ਕਾਰੋਬਾਰ ਪੂਨਮ ਬਿਸਕੁਟ ਫੈਕਟਰੀ (ਪ੍ਰ: ਲਿ:) ਔਰੰਗਾਬਾਦ ਦਾ ਉਦਘਾਟਨ। 80 ਲੱਖ ਰੁਪਏ ਨਾਲ ਤਿਆਰ ਕੀਤੀ ਇਹ ਫੈਕਟਰੀ ਮਰਾਠਵਾੜਾ



ਦੇ ਲੋਕਾਂ ਲਈ ਇਸ ਨਾਮਧਾਰੀ ਗਰੁੱਪ ਦਾ ਇਕ ਤੁਹਫ਼ਾ ਹੈ। ਦੂਜੇ ਅਰਥਾਂ ਵਿਚ ਸੜਕਾਂ, ਡੈਮ ਬਣਾਉਣ ਵਾਲੀ ਇਸ ਸੰਸਥਾ ਨੇ ਖਾਦਿ-ਪਦਾਰਥਾਂ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਹੈ।

ਘਰ ਸ਼ਹਿਰ ਅਤੇ ਏਅਰੋਡ੍ਰੋਮ ਤੋਂ 3-3 ਕਿਲੋਮੀਟਰ ਦੇ ਫ਼ਾਸਲੇ ਤੇ ਹੈ। ਪੂਨਮ ਫੈਕਟਰੀ ਚਿਕਲਠਾਣਾ, ਔਰੰਗਾਬਾਦ-431210 ਵਿਚ ਡੇਢ ਕਿਲੋਮੀਟਰ ਦੀ ਦੂਰੀ ਤੇ ਹੈ। 3 ਕਾਰਾਂ, ਇਕ ਮੈਟਾਡੋਰ ਤੇ ਇਕ ਏਅਰ ਕੰਡੀਸ਼ਨ ਟੂਰਿਸਟ ਬੱਸ 'ਸਵੇਰਾ' ਸੰਗਤਾਂ ਦੀ ਸੇਵਾ ਲਈ ਹਾਜ਼ਰ ਰਹਿੰਦੀਆਂ ਹਨ ਅਤੇ ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਦੀਆਂ ਧੁਨਾਂ ਪੂਨਮ ਫੈਕਟਰੀ ਦੇ ਕਾਰੋਬਾਰੀ ਆਫ਼ਿਸ ਵਿਚੋਂ ਉਠ ਰਹੀਆਂ ਹਨ। ਦੁਲਹਨ ਵਾਂਗ ਸਜੀ ਬਿਜਲੀ ਦੀਆਂ ਰੰਗੀਨ ਲੜੀਆਂ ਨਾਲ ਜਗਮਗਾਂਦੀ ਫੈਕਟਰੀ ਵਿਚ ਇਹ ਸਭ ਤੋਂ ਸੁਲੱਖਣੀ ਤੇ ਦਿਲਕਸ਼ ਘੜੀ ਹੈ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, 150 ਤੱਕ ਗਿਣਤੀ ਦੀ ਸੰਗਤ, ਸਰੋਦ, ਸਿਤਾਰ, 4 ਦਿਲਰੁਬਾਵਾਂ ਤੇ ਤਬਲੇ ਦੀ ਗੂੰਜ ਨਾਲ ਚੁਗਿਰਦਾ ਰਸ-ਵਿਭੋਰ ਹੈ। ਸਵੇਰੇ ਸਵੇਰੇ ਹਵਨ ਵੀ ਸਿੰਘਾਂ ਨੇ ਕਰ ਲਿਆ ਹੈ।

ਇਸ ਅਵਸਰ ਤੇ ਨਾਂਦੇੜ ਦੇ ਗੁਰਦੁਆਰਾ ਲੰਗਰ ਸਾਹਿਬ ਦੇ ਸੰਤ ਬਾਬਾ ਆਤਮਾ ਸਿੰਘ ਦੇ ਜਾਨਸ਼ੀਨ ਬਾਬਾ ਸੀਸਾ ਸਿੰਘ ਜੀ ਵੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਸਰੋਤਿਆਂ ਵਿਚ ਸੁਸ਼ੋਭਿਤ ਹਨ। ਅਸ਼ੋਕਾ ਬਿਸਕੁਟ ਫੈਕਟਰੀ ਹੈਦਰਾਬਾਦ ਦੇ ਸ. ਰਾਜਿੰਦਰ ਸਿੰਘ ਤੇ ਸ. ਲਾਭ ਸਿੰਘ ਦਾ ਛੋਟਾ ਲੜਕਾ ਗੁਰਬਚਨ ਸਿੰਘ ਸਮੇਤ ਪਤਨੀ ਵੀ ਆਏ ਹੋਏ ਹਨ।

7.15 ਵਜੇ ਆਸਾ ਦੀ ਵਾਰ ਦੀ ਸਮਾਪਤੀ ਸੰਤ ਮਹਿੰਦਰ ਸਿੰਘ ਪੂਰਬਾ ਵੱਲੋਂ ਅਰਦਾਸ ਨਾਲ ਹੋਈ। ਉਪਰੰਤ ਹਲਕਾ ਜਲ-ਪਾਨ।

ਪੂਨਮ ਬਿਸਕੁਟ ਫੈਕਟਰੀ ਜੋ 9000 ਵਰਗ ਗਜ਼ ਵਿਚ 80 ਲੱਖ ਰੁਪਏ ਦੀ ਲਾਗਤ ਨਾਲ ਤਿਆਰ ਹੋਈ ਹੈ, ਲਾਲ ਅਤੇ ਸਫ਼ੈਦ ਰੰਗਾਂ ਨਾਲ ਵਿਭੂਸ਼ਿਤ ਹੈ। ਚੜ੍ਹਦੇ ਵੱਲ ਇਸ ਦਾ ਪ੍ਰਵੇਸ਼ ਦੁਆਰ ਹੈ। ਇਸ ਦੇ ਨਾਲ ਹੀ ਅੱਜ 3000 ਤੋਂ ਵੱਧ ਲੋਕਾਂ ਦੇ ਬੈਠਣ ਵਾਲਾ ਸੁੰਦਰ ਪੰਡਾਲ ਤਿਆਰ ਕੀਤਾ ਗਿਆ, ਜਿਸ ਦੇ ਪੱਛਮ ਵੱਲ ਵੱਖ ਮੰਚ ਹੈ। ਸ. ਹਰਭਜਨ ਸਿੰਘ ਨੇ 100 ਵਰਕਰਾਂ ਨੂੰ ਅੱਜ ਦੇ ਦਿਨ ਲਈ ਨਾਮਧਾਰੀ ਕੁੜਤੇ-ਪਜਾਮੇ (ਸਫ਼ੈਦ) ਤਿਆਰ ਕਰਵਾ ਕੇ ਦਿੱਤੇ ਹਨ। ਸੋ ਥਾਂ ਪਰ ਥਾਂ ਮੋਨੇ ਵਿਅਕਤੀ ਚਿੱਟੇ ਸੂਟ ਪਾਈ ਡਿਊਟੀਆਂ ਅਦਾ ਕਰ ਰਹੇ ਹਨ।

9.45 ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ. ਹਰਭਜਨ ਸਿੰਘ ਠੇਕੇਦਾਰ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਅਤੇ ਹੋਰ ਸਿਰਕਰਦਾ ਫੈਕਟਰੀ ਅਧਿਕਾਰੀਆਂ ਨਾਲ ਅਤੇ ਆਪਣੇ ਸੇਵਕ ਜਥੇ ਨਾਲ ਫੈਕਟਰੀ ਦੇ ਉਸ ਦੁਆਰ ਤੇ ਆਏ ਜਿੱਥੇ

ਫੀਤਾ ਕੱਟ ਕੇ ਉਦਘਾਟਨ ਕਰਨਾ ਸੀ। ਫੁੱਲਾਂ ਦੀਆਂ ਲੜੀਆਂ ਅਤੇ ਝਾਲਰਾਂ ਕੇਲਿਆਂ ਦੁਆਰਾ ਸਜਾਏ ਇਸ ਪ੍ਰਵੇਸ਼ ਦੁਆਰ ਦਾ ਲਾਲ ਫੀਤਾ ਕੱਟ ਕੇ ਸ਼੍ਰੀ ਸਤਿਗੁਰੂ ਜੀ ਨੇ ਵਿਧੀਵਤ ਉਦਘਾਟਨ ਕੀਤਾ। ਪਹਿਲਾਂ ਪੂਰਬੇ ਦੁਆਰਾ ਅਰਦਾਸ, ਫਿਰ ਕੈਂਚੀ ਦੁਆਰਾ ਫ਼ੀਤਾ-ਕੱਟ ਅਤੇ ਇੰਜ ਅੰਦਰ ਪਰਵੇਸ਼ ਹੋਣ ਤੇ ਸ. ਹਰਭਜਨ ਸਿੰਘ ਨੇ ਸਤਿਗੁਰੂ ਜੀ ਨੂੰ ਭੰਡਾਰਣ ਮਸ਼ੀਨਾਂ ਅਤੇ ਹੋਰ ਸੰਬੰਧਤ ਥਾਵਾਂ ਤਕਾ ਕੇ, ਮੁਖ ਬਿਜਲੀਬਟਨ ਦਬਾਣ ਲਈ ਮਰਾਠਾ ਰਸਮ ਨਾਲ ਨਾਰੀਅਲ ਫੋੜਨ ਦੀ ਬੇਨਤੀ ਕੀਤੀ। ਇੱਕ ਵੱਟੇ ਨੂੰ ਸੰਧੂਰ ਕੇ, ਨਾਰੀਅਲ ਨੂੰ ਸੰਧੂਰ ਲਗਾ ਕੇ, ਸ਼੍ਰੀ ਸਤਿਗੁਰੂ ਜੀ ਨੂੰ ਵੱਟੇ ਤੇ ਮਾਰਨ ਲਈ ਦਿੱਤਾ ਗਿਆ। ਬਾਬਾ ਸੀਸਾ ਸਿੰਘ ਅਤੇ ਹੋਰ ਤਿੰਨਾਂ ਵੀ ਇੰਜ ਹੀ ਨਾਰੀਅਲ ਫੋੜਨ ਦੀ ਰਸਮ ਅਦਾ ਕੀਤੀ। ਫਿਰ ਹੋਰ ਵੀ ਮਸ਼ੀਨਾਂ ਦੇ ਬਟਨ ਦਬਾ ਕੇ ਸਤਿਗੁਰੂ ਜੀ ਨੇ ਫੈਕਟਰੀ ਚਾਲੂ ਕੀਤੀ।

ਆਰੰਭ ਵਿਚ ਰੀਹਰਸਲ ਦੌਰਾਨ ਜੋ ਬਿਸਕੁਟ ਬਣੇ, ਉਨ੍ਹਾਂ ਦੇ ਪੈਕਟ ਦਰਸ਼ਕਾਂ ਅਤੇ ਵਰਕਰਾਂ ਵਿਚ ਤਕਸੀਮ ਕੀਤੇ ਗਏ।

ਏਥੋਂ ਵਿਹਲੇ ਹੋ, ਨਾਲ ਹੀ, ਥੋੜ੍ਹੇ ਫ਼ਾਸਲੇ ਤੇ, ਤਿਆਰ ਕੀਤੇ ਗਏ ਮੰਡਪ ਵਿਚ ਸ਼੍ਰੀ ਹਜ਼ੂਰ ਨੇ ਆਪਣੇ ਸ਼ਾਨਾਂ ਭਰੇ ਚੰਦੋਏ ਹੇਠ ਆਸਣ ਤੇ ਦਰਸ਼ਨ ਦਿੱਤੇ। ਏਥੇ ਅੱਜ 101 ਸਾਧਾਰਨ ਪਾਠਾਂ ਦੇ ਭੋਗ ਸੈਂਕੜੇ ਦਰਸ਼ਕਾਂ ਵਿਚ ਪਾਏ ਗਏ। ਭੋਗਾਂ ਤੋਂ ਉਪਰੰਤ 10.30 ਪੂਰਬਾ ਜੀ ਦੁਆਰਾ ਅਰਦਾਸ। ਮੰਚ ਸਕੱਤਰੀ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਨੇ ਨਿਪੁੰਨਤਾ ਨਾਲ ਸੰਭਾਲੀ, ਅਤੇ ਸ਼੍ਰੀ ਨਾਥ ਨੇਰਲਕਰ ਜੋ ਇਸ ਇਲਾਕੇ ਦੇ ਮੰਨੇ ਦੰਨੇ ਸੰਗੀਤਾਚਾਰਯਾ ਹਨ, ਦੀ ਮੰਡਲੀ ਨੇ 'ਓਅੰਕਾਰ ਰੂਪਾ ਨਮਸਤੇ ਨਮਸਤੇ' ਦਾ ਮੰਗਲ ਗਾਇਨ ਕੀਤਾ। ਪ੍ਰਤਿਸ਼ਠਤ ਔਰੰਗਾਬਾਦੀਆਂ ਵੱਲੋਂ ਅਤੇ ਸ. ਹਰਭਜਨ ਸਿੰਘ ਅਤੇ ਸੂਬਾ ਜੀ ਵੱਲੋਂ ਸ਼੍ਰੀ ਸਤਿਗੁਰੂ ਜੀ ਨੂੰ ਹਾਰ ਪਹਿਨਾਅ ਕੇ ਸੁਆਗਤ ਕੀਤਾ ਗਿਆ।

ਆਰੰਭਕ ਤਕਰੀਰ ਸ. ਹਰਭਜਨ ਸਿੰਘ ਦੀ ਸੀ ਜਿਸਨੇ ਦੱਸਿਆ ਕਿ ਸਤਿਗੁਰੂ ਜੀ ਦੀ ਪ੍ਰੇਰਨਾ ਦੁਆਰਾ ਹੀ ਇਹ ਪੂਨਮ ਬਿਸਕੁਟ ਫੈਕਟਰੀ ਵਜੂਦ ਵਿਚ ਆਈ ਹੈ। ਸੜਕਾਂ, ਡੈਮਾਂ ਦੁਆਰਾ ਮਰਾਠਵਾੜਾ ਲੋਕਾਂ ਦੀ ਜੋ ਸੇਵਾ ਕੀਤੀ, ਉਸਦਾ ਸੰਖੇਪ ਵੇਰਵਾ ਬਿਆਨਦਿਆਂ ਹਰਭਜਨ ਸਿੰਘ ਨੇ ਦੱਸਿਆ ਕਿ ਅੱਜ 400 ਵਰਕਰ ਇਨ੍ਹਾਂ ਪਾਸ ਕੰਮ ਕਰਦੇ ਹਨ। ਸਤਿਗੁਰੂ ਜੀ ਨੇ ਸੜਕਾਂ ਬਣਾਉਣ ਦੇ ਨਾਲ ਨਾਲ ਅੰਨ ਖੇਤਰ ਵਿਚ ਵੀ ਪ੍ਰਵੇਸ਼ ਕਰਨ ਦਾ ਬਚਨ ਕੀਤਾ। ਅੱਜ ਅਸੀਂ ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਸਫ਼ਲ ਮਨੋਰਥ ਹੋਏ ਹਾਂ।

ਇਸ ਫੈਕਟਰੀ ਦੇ ਪ੍ਰਸਨਲ ਆਫ਼ੀਸਰ ਸ਼੍ਰੀ ਰੇਲਨ ਨੇ ਇਕ ਸੁੰਦਰ ਕਵਿਤਾ ਦੁਆਰਾ ਸਤਿਗੁਰੂ ਜੀ ਦਾ ਗੁਣਾਨਵਾਦ ਤੇ ਧੰਨਵਾਦ ਕੀਤਾ।



ਸ਼੍ਰੀ ਗਿਆਨੇਂਦਰ ਸ਼ਰਮਾ ਮੰਨੇ-ਦੰਨੇ ਵਿਦਵਾਨ ਹਨ, ਯੁਕਤੀਪੂਰਵਕ ਸੰਖੇਪ ਤਕਰੀਰ ਵਿਚ ਉਨ੍ਹਾਂ ਕਿਹਾ ਕਿ ਸਤਿਗੁਰੂ ਜੀ ਦੀ ਸੰਗਤ ਅਤੇ ਗਿਆਨ ਤੋਂ ਵਧ ਕੇ ਕੁਝ ਨਹੀਂ ਪਿਆ ਦੁਨੀਆਂ ਵਿਚ। ਤੀਸਰਾ ਨੇਤਰ ਖੋਲ੍ਹਣ ਵਾਲੇ ਸਤਿਗੁਰੂ ਜੀ ਹੀ ਹਨ। ਸ੍ਰੀ ਸਤਿਗੁਰੂ ਜੀ ਦੀ ਸੰਗਤ ਵਿਚ ਅਵੱਸ਼ ਹੀ ਸਾਡਾ ਕਲਿਆਣ ਹੋਵੇਗਾ।

ਪ੍ਰਸਿੱਧ ਦੇਸ਼ ਭਗਤ ਗਾਂਧੀਵਾਦੀ ਸ਼੍ਰੀ ਗੋਬਿੰਦ ਭਾਈ ਆਜ਼ਾਦ ਦਾ ਕਥਨ ਸੀ : ਮਰਾਠਵਾੜੇ ਦੀਆਂ ਸਾਰੀਆਂ ਫੈਕਟਰੀਆਂ ਨੂੰ ਐਸੀ ਸ਼ੋਭਾ ਤੇ ਸੁਭਾਗ ਨਹੀਂ ਮਿਲਿਆ ਜਿਸ ਤਰ੍ਹਾਂ ਦਾ ਪੂਨਮ ਫੈਕਟਰੀ ਨੂੰ ਪ੍ਰਾਪਤ ਹੋਇਆ ਹੈ। ਇਸ ਇਲਾਕੇ ਦੀ ਪ੍ਰਗਤੀ ਵਿਚ ਪੂਨਮ ਬਿਸਕੁਟ ਫੈਕਟਰੀ ਪੂਰਨ ਯੋਗਦਾਨ ਦੇਵੇਗੀ। ਯੋਜਨਾਵਾਂ ਤਾਂ ਬਣਦੀਆਂ ਹਨ, ਪਰ ਏਨਾ ਸਵੱਛ ਤੇ ਕਲਿਆਣਕਾਰੀ ਕੰਮ ਸ. ਹਰਭਜਨ ਸਿੰਘ ਦੇ ਹਿੱਸੇ ਹੀ ਆਇਆ ਹੈ।

3000 ਦੀ ਹਾਜ਼ਰੀ ਦੇ ਇਕੱਠ ਨੂੰ ਸੰਬੋਧਨ ਕਰਨ ਵਾਲੇ ਹਿੰਦੀ ਲੇਖਕ, ਚਿੰਤਕ ਅਤੇ ਮਨੋਹਰ ਵਕਤਾ ਡਾ. ਭਗਵਾਨ ਦਾਸ ਵਰਮਾ ਬੋਲੇ: ਗੁਰੂ ਅਤੇ ਸ਼ਿੱਸ਼ ਦੀ ਪਰੰਪਰਾ ਭਾਰਤੀ ਜੀਵਨ ਦੀ ਚੂਲ ਹੈ। ਵਿਦਵਤਾ ਭਰਪੂਰ ਭਾਸ਼ਣ ਦਿੰਦਿਆਂ ਡਾ. ਵਰਮਾ ਨੇ 1980 ਵਿਚ ਔਰੰਗਾਬਾਦ ਵਿਖੇ ਹੋਏ ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤ੍ਰੀ ਸੰਗੀਤ ਸੰਮੇਲਨ ਨੂੰ ਯਾਦ ਕੀਤਾ: ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਏ ਉਸ ਸ਼ਾਸਤਰੀ ਸੰਗੀਤ ਸੰਮੇਲਨ ਨੇ ਮਰਾਠਵਾੜਾ ਅਤੇ ਮਹਾਰਾਸ਼ਟਰ ਵਿਚ ਇੱਕ ਨਵਾਂ ਅਧਿਆਇ ਆਰੰਭ ਕੀਤਾ ਹੈ।

11.35 ਹੋ ਗਏ ਸਨ। ਹੁਣ ਸ. ਹਰਵਿੰਦਰ ਸਿੰਘ ਹੰਸਪਾਲ ਨੇ ਸੰਖੇਪ ਵਿਚ ਨਾਮਧਾਰੀ ਪੰਥ ਦਾ ਇਤਿਹਾਸ ਪੇਸ਼ ਕੀਤਾ। ਵਰਤਮਾਨ ਹਾਲਾਤ ਅਤੇ ਗੁਰੂ ਪਰਵਾਰ ਦੇ ਨਹਿਰੂ ਖ਼ਾਨਦਾਨ ਨਾਲ ਸੰਬੰਧਾਂ ਦੀ ਚਰਚਾ ਵੀ ਕੀਤੀ ਤੇ ਦੱਸਿਆ ਕਿ ਆਮ ਸਿੱਖ ਨਾਲੋਂ ਨਾਮਧਾਰੀ ਸਿੱਖ ਦਾ ਮੁੱਢਲਾ ਫ਼ਰਕ ਕੀ ਹੈ। ਸ. ਹੰਸਪਾਲ ਦਾ ਕਥਨ ਆਮ ਲੋਕਾਂ ਨੂੰ ਨਾਮਧਾਰੀਆਂ ਬਾਰੇ ਜਾਣਕਾਰੀ ਦੇਣ ਤੇ ਆਧਾਰਤ ਸੀ।

12.10 ਵਜੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਮੰਗਲਾਚਰਣ ਉਪਰੰਤ, ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਦੇ ਬੁਲਾਰਿਆਂ ਦੇ ਨਾਂ ਲੈ ਕੇ ਉਨ੍ਹਾਂ ਦੇ ਕਥਨਾਂ ਦੀ ਪ੍ਰਸੰਸਾ ਕੀਤੀ ਅਤੇ ਸੰਖੇਪ ਵਿਚ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਧੰਨਤਾ ਦੇ ਯੋਗ ਹਨ, ਜਿਨ੍ਹਾਂ ਦੇ ਨਾਮ-ਲੇਵਾ ਅਸੀਂ ਔਖੇ ਪਰ ਵਰਤੋਂ ਵਿਚ ਸੌਖੇ ਜੀਵਨ ਰਾਹ ਤੇ ਪਏ ਚਲੇ ਜਾਂਦੇ ਹਾਂ। ਇਸ ਰੁੱਤ ਵਿਚ ਹੀ ਗੁਰੂ ਰਾਮ ਸਿੰਘ ਜੀ ਨੇ ਜਨਮ ਲਿਆ ਅਤੇ ਗਊ ਗਰੀਬ ਦੀ ਬਹੁੜੀ ਸੁਣੀ। ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਸਤਿਗੁਰੂ ਸ਼ਬਦ ਦੀ ਵਿਆਖਿਆ ਅਕਾਸ਼ ਸਮਾਨ ਵਿਆਪਕ ਹੈ।

ਗੀਤਾ, ਤੁਲਸੀਦਾਸ ਆਦਿ ਦੇ ਕਥਨਾਂ ਨੂੰ ਜੇ ਅਸਾਂ ਨਾ ਵੀ ਮੰਨਣਾ ਹੋਵੇ ਤਾਂ ਵੀ ਅਸੀਂ ਗੁਰੂਆਂ ਤੋਂ ਬਾਹਰੇ ਨਹੀਂ ਜਾ ਸਕਦੇ ਕਿਉਂਕਿ ਸਾਡੇ ਸਤਿਗੁਰ ਵੀ ਕਹਿੰਦੇ ਹਨ: ਜਬ ਜਬ ਹੋਤ ਅਰਿਸ਼ਟ ਅਪਾਰਾ। ਤਬ ਤਬ ਦੇਹਿ ਧਰਤ ਅਵਤਾਰਾ।

ਸਤਿਗੁਰੂ ਜੀ ਨੇ ਆਪਣੇ ਕਥਨ ਵਿਚ ਨਾਮਧਾਰੀਆਂ ਨੂੰ ਗੁਲਾਮ ਭੀਖ ਜਲੰਧਰੀ ਦੀ ਤਾਰੀਖ਼-ਏ-ਵਾਕਰੀ, ਐਨਸਾਈਕਲੋਪੀਡੀਆ ਬ੍ਰਿਟੈਨਿਕਾ ਆਦਿ ਪੁਸਤਕਾਂ ਦੇ ਹਵਾਲੇ ਦੇ ਕੇ ਸਿੱਖੀ ਦੇ ਸਹੀ ਵਾਰਸ ਦੱਸਿਆ। ਹਵਨ ਦੀ ਮਹਿਮਾ ਦੱਸਦਿਆਂ ਹਿੰਦੂ ਅਤੇ ਸਿੱਖਾਂ ਨੂੰ ਮਿਲ ਕੇ ਚਲਣ ਦੀ ਪ੍ਰੇਰਨਾ ਦਿੱਤੀ।

ਸਤਿਗੁਰਾਂ ਦੱਸਿਆ ਕਿ ਨਾਮਧਾਰੀ ਗਊਆਂ ਦੀ ਪੂਜਾ ਨਹੀਂ ਕਰਦੇ ਸਗੋਂ ਸੰਭਾਲਦੇ ਪਾਲਦੇ ਹਨ। ਰਾਜਸੀ ਮਸਲਿਆਂ ਨੂੰ ਵਿਸ਼ਾਲਦਿਲੀ ਨਾਲ ਵਿਚਾਰਨਾ ਤੇ ਉਠਾਣਾ ਚਾਹੀਦਾ ਹੈ। ਪੰਜਾਬੀ ਪ੍ਰੇਮੀਆਂ ਨੇ ਸੂਬਾ ਛੋਟਾ ਕਰਕੇ 2.50 ਲੱਖ ਲੋਕਾਂ ਤੋਂ ਪੰਜਾਬੀ ਦੀ ਪੜ੍ਹਾਈ ਛੁਡਾ ਦਿੱਤੀ। ਸੋ ਹਿੰਦੂ, ਸਿੱਖ, ਮੁਸਲਿਮ ਤੇ ਈਸਾਈਆਂ ਨੂੰ ਭਾਰਤ ਦੇ ਵਿਸ਼ਾਲ ਦੇਸ਼ ਦੇ ਹਿਤਾਂ ਨੂੰ ਧਿਆਨ ਵਿਚ ਰੱਖ ਕੇ ਦੇਸ਼ ਦੀ ਤਰੱਕੀ ਨੂੰ ਮੁੱਖ ਰੱਖਣਾ ਚਾਹੀਦਾ ਹੈ।

ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਗੁਰਮਤਿ ਹੋਰ ਮੱਤਾਂ ਤੋਂ ਉੱਚੀ ਸੁੱਚੀ ਹੈ। ਵਿਗਿਆਨੀ ਪਹਿਲਾਂ ਤਾਂ ਗੁਰਮਤਿ ਦਾ ਵਿਰੋਧ ਕਰਦੇ ਹੌਲੀ ਹੌਲੀ ਉਥੇ ਹੀ ਪਹੁੰਚ ਜਾਂਦੇ ਹਨ ਜਿੱਥੇ ਗੁਰਮਤਿ ਨੇ ਕਾਨੇ ਗੱਡੇ ਹੁੰਦੇ ਹਨ।

ਅਸਾਂ ਹਾਕੀ ਦੇ ਖਿਡਾਰੀ ਅਤੇ ਐਥਲੀਟ ਗੁਰਸਿਖੀ ਅਨੁਸਾਰ ਕਾਰਜ ਕਰਨ ਲਾਏ ਹਨ ਸਾਡੇ ਸੰਗੀਤਕਾਰ ਬੱਚੇ ਵੀ ਗੁਰਮਤਿ ਸੰਗੀਤ ਤੋਂ ਲਾਂਭੇ ਨਹੀਂ ਜਾਂਦੇ ਅਰਥਾਤ ਸਾਰੇ ਹੀ ਇੱਕ ਘੰਟਾ ਨਾਮ ਸਿਮਰਨ ਨੂੰ ਹੋਰ ਸਭ ਕਾਸੇ ਤੋਂ ਤਰਜੀਹ ਦਿੰਦੇ ਹਨ।

ਸ੍ਰੀ ਸਤਿਗੁਰੂ ਜੀ ਦਾ ਕਥਨ 12.30 ਤੱਕ ਜਾਰੀ ਰਿਹਾ ਜਦੋਂ ਕਿ 11 ਵਜੇ ਤੋਂ ਉਸਤਾਦ ਅਮਜਦ ਅਲੀ ਖਾਂ ਦਾ ਸਰੋਦ ਵਾਦਨ ਜਾਰੀ ਹੋਣਾ ਸੀ, ਪਰ ਉਸਤਾਦ ਸਾਹਿਬ ਤਾਂ ਮਸਾਂ ਹੀ ਕਿਤੇ ਹੁਣੇ ਪਹੁੰਚੇ ਸਨ।

ਉਹ ਰਾਤ ਭਰ ਹੈਦਰਾਬਾਦ ਤੋਂ ਕਾਰ ਦੁਆਰਾ ਸਫ਼ਰ ਕਰਕੇ ਮਸਾਂ ਹੀ ਏਥੇ ਪੁੱਜੇ ਸਨ। ਉਸਤਾਦ ਅਮਜਦ ਅਲੀ ਨਾਲ ਸ਼੍ਰੀ ਅੱਲਾ ਰੱਖਾ ਦੇ ਸਪੁੱਤਰ ਸ਼੍ਰੀ ਜ਼ਾਕਿਰ ਹੁਸੈਨ, ਸਤਿਗੁਰੂ ਜੀ ਦੇ ਸਿੱਖਾਂ ਦੀ ਮੱਦਦ ਨਾਲ ਦੋ ਕਾਰਾਂ ਦੁਆਰਾ ਆਏ ਤੇ ਬਹੁਤ ਥੋੜ੍ਹਾ ਸਮਾਂ ਉਨ੍ਹਾਂ ਨੂੰ ਕਲਾ ਮੰਚਣ ਤੋਂ ਪਹਿਲੋਂ ਕੁਝ ਖਾਣ ਨੂੰ ਮਿਲਿਆ। ਲਗਭਗ 900 ਮੀਲ ਦਾ ਸਫ਼ਰ ਕਰਕੇ ਗਾਉਣਾ ਵਜਾਉਣਾ ਕੋਈ ਸੁਖਾਲਾ ਨਹੀਂ। ਪਰ ਉਸਤਾਦ ਜੀ ਸਤਿਗੁਰੂ ਜੀ ਦੇ ਪ੍ਰੇਮ ਨੂੰ ਮੁੱਖ ਰੱਖ ਕੇ, ਔਖੇ ਹੋ ਕੇ ਵੀ ਏਨੇ ਕੁ ਲੇਟ ਏਥੇ ਪਹੁੰਚ ਗਏ। 1 ਵਜੇ ਤੋਂ ਮਗਰੋਂ ਪ੍ਰੀਤੀ ਭੋਜ ਸੀ ਪਰ ਸੰਗੀਤ-ਪ੍ਰੇਮੀ



ਪਬਲਿਕ ਨੂੰ 12.45 ਸਰੋਦ ਉਸਤਾਦ ਨੂੰ ਸੁਣਨ ਦਾ ਅਵਸਰ ਮਿਲ ਗਿਆ।

ਸਰੋਦ ਵਾਦਕ ਤੇ ਤਬਲਾ ਵਾਦਕ ਦੋਵੇਂ ਹੀ ਭਰਪੂਰ ਉਮਰ ਦੇ ਜੁਆਨ ਹਨ। ਜਦੋਂ ਉਹ ਮੰਚ ਉਤੇ ਆਏ, ਉਸਤਾਦ ਅਮਜਦ ਜੀ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਦਿਆਂ ਕਿਹਾ: ਸਤਿਗੁਰੂ ਜੀ ਅਸੀਂ ਹੈਦਰਾਬਾਦ ਵਿਚ ਵੀ ਮਸਾਂ ਇਕ ਘੰਟਾ ਸਰੋਦ ਵਜਾ ਕੇ ਤੁਰ ਪਏ ਅਤੇ ਫੇਰ ਵੀ ਮਸਾਂ ਹੀ ਪਹੁੰਚ ਸਕੇ ਹਾਂ ਜੀ। ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਨੂੰ ਹਾਰ ਪਹਿਨਾ ਕੇ ਆਸ਼ੀਰਵਾਦ ਦਿੱਤੀ।

ਉਸਤਾਦ ਨੇ ਸਰੋਦ ਨੂੰ ਗੂਜਰੀ ਟੋਡੀ ਵਿਚ ਸੁਰ ਕਰਕੇ ਸਰੋਤਿਆਂ ਪ੍ਰਤੀ, ਸਤਿਗੁਰੂ ਜੀ ਨੂੰ ਸਿਰ ਨਿਵਾ ਸੰਬੋਧਨ ਕੀਤਾ: ਇਹ ਸਾਡਾ ਅਤੇ ਤੁਹਾਡਾ ਸੁਭਾਗ ਹੈ ਕਿ ਸ੍ਰੀ ਸਤਿਗੁਰੂ ਜੀ ਏਥੇ ਪਧਾਰੇ ਹੋਏ ਹਨ। ਅਸੀਂ ਵੀ ਸਤਿਗੁਰੂ ਜੀ ਦੇ ਪ੍ਰੇਮ ਅਤੇ ਤੁਹਾਡੇ ਦਰਸ਼ਨਾਂ ਵਾਸਤੇ ਰਾਤ ਭਰ ਸਫ਼ਰ ਕਰਦਿਆਂ ਹੁਣੇ ਹੁਣੇ ਏਥੇ ਪਹੁੰਚ ਸਕੇ ਹਾਂ। ਸ੍ਰੀ ਸਤਿਗੁਰੂ ਜੀ ਚਾਂਹਦੇ ਹਨ ਕਿ ਹਰੇਕ ਵਿਅਕਤੀ ਦੇ ਜੀਵਨ ਵਿਚ ਸੰਗੀਤ ਦਾ ਸਥਾਨ ਹੋਵੇ। ਇਹ ਸਤਿਗੁਰੂ ਜੀ ਦੀ ਕਰਾਮਾਤ ਹੀ ਹੈ ਕਿ ਸਾਡੇ ਵਾਸਤੇ ਦਿੱਲੀ ਜਾਣ ਵਾਲਾ ਜਹਾਜ਼ ਜੋ ਇਥੋਂ 2 ਵਜੇ ਚੱਲਣਾ ਸੀ, ਅੱਜ 4 ਵਜੇ ਤੱਕ ਲੇਟ ਹੋ ਗਿਆ ਹੈ। ਸ੍ਰੀ ਸਤਿਗੁਰੂ ਜੀ ਨੇ ਹਿੰਦੁਸਤਾਨ ਦੇ ਉਪਰਲੀ ਪਾਲ ਦੇ ਉਸਤਾਦਾਂ ਤੋਂ ਸਿੱਖ ਬੱਚੇ ਸੰਗੀਤ ਦੀ ਸਿਖਿਆ ਲਈ ਲਗਾਏ ਹੋਏ ਹਨ। ਮੈਂ ਵੀ ਗੁਰਦੇਵ ਸਿੰਘ ਤੇ ਹਰਭਜਨ ਸਿੰਘ ਨੂੰ ਸਿਖਾਣ ਦੀ ਸੇਵਾ ਕਰ ਰਿਹਾ ਹਾਂ। ਮੇਰਾ ਅੱਜ ਸਵੇਰ ਤੋਂ ਗੂਜਰੀ ਟੋਡੀ ਸੁਣਾਨ ਦਾ ਮੂਡ ਸੀ। ਹੁਣ ਵੀ ਮੈਂ ਉਥੋਂ ਸ਼ੁਰੂ ਕਰਦਾ ਹਾਂ।

ਗਰਮੀ ਕਾਫ਼ੀ ਸੀ। ਟੇਬਲ ਫ਼ੈਨ ਕਲਾਕਾਰ ਨੂੰ ਵਾਰਾ ਨਹੀਂ ਖਾਂਦੇ। ਕਨਾਤਾਂ ਵਾਲੇ ਪਰਦੇ ਲਾਂਭ ਕਰ ਦਿਤੇ। ਪੰਡਾਲ ਵਿਚ 4500 ਸਰੋਤਾ ਉਸਤਾਦਾਂ ਦੀਆਂ ਉਂਗਲਾਂ ਦੀ ਤਰਬ ਅਤੇ ਤਬਲਾ ਛੋਹ ਨੂੰ ਬੜੀ ਇਕਾਗਰਤਾ ਨਾਲ ਵੇਖ ਸੁਣ ਰਹੇ ਸੀ ਅਤੇ ਸ੍ਰੀ ਸਤਿਗੁਰੂ ਜੀ ਸਮੇਤ ਸਮੂਹ ਸਰੋਤੇ ਕਲਾਕਾਰਾਂ ਦੀ ਕਿਰਤ ਨੂੰ ਸੁਣ ਸੁਣ ਬਲਿਹਾਰ ਹੋ ਰਹੇ ਸਨ ਅਤੇ ਗੂਜਰੀ ਟੋਡੀ ਨੇ ਏਨਾ ਮੁਗਧ ਕੀਤੀ ਰੱਖਿਆ ਕਿ 1.45 ਕਦੋਂ ਹੋ ਗਏ, ਪਤਾ ਹੀ ਨਾ ਲੱਗਿਆ।

ਹੁਣ ਮਧਿਆਂਤਰ ਹੋ ਗਿਆ। ਸੰਗੀਤ ਵਰਗੇ ਹੀ ਸ਼ਬਦਾਂ ਅਤੇ ਆਵਾਜ਼ ਨਾਲ ਭਾਵ ਬਹਿਬਲ ਹੋਇਆਂ ਭਗਵਾਨ ਦਾਸ ਵਰਮਾਂ ਨੇ ਸਮੂਹ ਸਰੋਤਿਆਂ ਨੂੰ ਆਨੰਦਿਤ ਕਰਨ ਵਾਲੀ ਇਕ ਖ਼ੁਸ਼ਖ਼ਬਰੀ ਦਿੱਤੀ ਕਿ ਇਸ ਸਾਲ ਵੀ 1980 ਵਰਗਾ ਇਕ ਸੰਗੀਤ ਸੰਮੇਲਨ ਔਰੰਗਾਬਾਦ ਵਿਚ ਕਰਨ ਦੀ ਸਤਿਗੁਰੂ ਜੀ ਵੱਲੋਂ ਪਰਵਾਨਗੀ ਹੋ ਗਈ ਹੈ।

ਇਸ ਦਾ ਮਤਲਬ ਇਹ ਸੀ ਕਿ ਸ. ਹਰਭਜਨ ਸਿੰਘ ਐਂਡ ਐਸੋਸੀਏਟ ਇਕ ਪੂਰੇ ਸੰਗੀਤ ਸੰਮੇਲਨ ਦਾ ਆਯੋਜਨ ਕਰਨ ਲਈ ਤਿਆਰ ਹੋ ਗਏ ਹਨ।

ਖਾਂ ਸਾਹਿਬ ਨੇ ਦੂਜਾ ਰਾਗ 2.30 ਵਜੇ ਤੱਕ ਸ਼ੁੱਧ ਸਾਰੰਗ ਵਜਾਇਆ। ਸਰੋਦ ਸਮਰਾਟ ਦੀਆਂ ਸੁਰਾਂ ਦਾ ਅਨੰਦ ਤਾਂ ਟਿਕਵੀਆਂ ਰਾਤਾਂ ਵਿਚ ਲਿਆ ਹੋਇਆ ਸੀ ਪਰ ਅੱਜ ਭਰਪੂਰ ਦੁਪਹਿਰੇ ਸ਼ੁੱਧ ਸਾਰੰਗ ਨੇ ਦੁਨੀਆਂ ਭੁਲਾਈ ਹੋਈ ਸੀ। ਦੋਹਾਂ ਗੌਰ ਵਰਣੀ ਕਲਾਕਾਰਾਂ ਨੇ ਆਪਣੇ ਫ਼ਨ ਦੇ ਕਮਾਲ ਨਾਲ ਦੁਪਹਿਰ ਜਾਪਣ ਹੀ ਨਾ ਦਿੱਤੀ।

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਪ੍ਰਤੀ ਚੰਦ ਸ਼ਬਦ ਮਨ ਮੱਲਵੇਂ ਆਖ ਕੇ ਉਨ੍ਹਾਂ ਨੂੰ ਮਾਣ ਦਿੱਤਾ ਅਤੇ ਫਿਰ 5-7 ਮਿੰਟ ਵਿਚ ਸੁਖ ਅਨੰਦ ਪੁੱਛੀ ਤਾਂ ਪਤਾ ਲਗਾ ਜ਼ਾਕਿਰ ਹੁਸੈਨ ਦੇ ਪਿਤਾ ਉਸਤਾਦ ਅੱਲਾ ਰੱਖਾ ਜੀ ਬੀਮਾਰ ਹਨ। ਸਤਿਗੁਰੂ ਜੀ ਨੇ ਇਹਨਾਂ ਲਈ ਇਕ ਅਖੰਡ ਪਾਠ ਕਰਵਾਣ ਲਈ ਸ. ਹੰਸਪਾਲ ਨੂੰ ਬਾਦ ਵਿਚ ਫ਼ੋਨ ਕੀਤਾ। ਦੋਹਾਂ ਕਲਾਕਾਰਾਂ ਨੂੰ ਹਵਾਈ ਜਹਾਜ਼ ਦੀਆਂ ਟਿਕਟਾਂ ਮਿਲ ਗਈਆਂ ਸਨ। ਉਸਤਾਦ ਅਮਜਦ ਅਲੀ ਜੀ ਨੂੰ 25,000/- ਨਾਲ ਸਤਿਕਾਰ ਦਿੱਤਾ ਗਿਆ। ਜ਼ਾਕਿਰ ਹੁਸੈਨ ਨੇ ਸਵੀਕਾਰ ਕੀਤਾ। ਕੁਝ ਛਕ ਛਕਾ ਕੇ ਦੋਵੇਂ ਜਣੇ ਏਅਰਪੋਰਟ ਨੂੰ ਚੱਲੇ ਤੇ ਸ੍ਰੀ ਸਤਿਗੁਰੂ ਜੀ ਬੰਗਲੇ ਨੂੰ।

4000/- ਟੈਕਸੀ ਦਾ ਕਿਰਾਇਆ ਹੈਦਰਾਬਾਦ ਤੋਂ ਔਰੰਗਾਬਾਦ ਤੱਕ ਦਾ ਤਾਰਿਆ ਗਿਆ, ਦੂਜੀ ਕਾਰ ਮਿੱਤਰ ਜਨਾਂ ਦੀ ਬਿਨਾ ਖ਼ਰਚ ਲਿਆਂ ਆਈ ਸੀ। ਸ੍ਰੀ ਸਤਿਗੁਰੂ ਜੀ ਅੱਜ ਸਵੇਰੇ 3 ਵਜੇ ਦੇ ਜਾਗੇ ਹੋਏ 3 ਵਜੇ ਤੱਕ ਡੇਰੇ ਵਾਪਸ ਪਰਤੇ।

ਏਧਰ ਮੰਚ ਦੇ ਪਿਛਲੇ ਪਾਸੇ 4000 ਤੋਂ ਵੱਧ ਲੋਕਾਂ ਨੇ ਪੂਰੀਆਂ ਛੋਲਿਆਂ ਨਾਲ ਤ੍ਰਿਪਤੀ ਕੀਤੀ। ਸਰੋਤਿਆਂ ਨੂੰ ਵੀ ਭਾਵੇਂ ਭੁੱਖ ਨੇ ਸਤਾਇਆ ਹੋਇਆ ਸੀ ਪਰ ਇਸ ਘੜੀ ਸਭ ਪਾਸੇ ਆਨੰਦ ਹੀ ਆਨੰਦ ਸੀ।

ਜਾਂ ਮੈਂ 3.15 ਵਜੇ ਬੰਗਲੇ ਗਿਆ ਤਾਂ ਹਾਲ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਇਕ ਦੋ ਸੇਵਕਾਂ ਨਾਲ ਨਾਮ ਸਿਮਰਨ ਲਈ ਸਮਾਧੀ ਵਿਚ ਸਨ, ਜਿੱਥੇ ਹੌਲੀ ਹੌਲੀ ਕਾਫ਼ੀ ਰੌਣਕ ਹੋ ਗਈ, ਫਿਰ ਸ਼ਾਮ ਦਾ ਦੀਵਾਨ ਵੀ ਹੋ ਗਿਆ। ਅੱਜ ਦੀ ਬੈਠਕ ਤਾਂ ਬਹੁਤ ਹੀ ਡਾਢੀ ਸੀ। ਆਸਾ ਦੀ ਵਾਰ ਢਾਈ ਘੰਟੇ, ਸਾਢੇ ਪੰਜ ਘੰਟੇ ਉਦਘਾਟਨ ਸਮਾਰੋਹ ਤੇ ਸੰਗੀਤ, ਦੋ ਘੰਟੇ ਨਾਮ ਸਿਮਰਨ ਤੇ ਕੀਰਤਨ ਅਰਥਾਤ ਪੂਰੇ ਦਸ ਘੰਟੇ ਬੈਠਕ ਦੇ।

6 ਵਜੇ ਤਾਂ ਸ੍ਰੀ ਸਤਿਗੁਰੂ ਜੀ ਨੂੰ ਔਰੰਗਾਬਾਦ ਸੇਵਕਾਂ ਦੇ ਘਰੀਂ ਚਰਨ ਪਾਉਣ ਜਾਣਾ ਸੀ। ਸ. ਬਿਅੰਤ ਸਿੰਘ, ਹਰਭਜਨ ਸਿੰਘ ਜੀ ਦੇ ਭਣਵਈਏ ਦੇ ਘਰ, ਸੂਬਾ ਹਰਬੰਸ ਸਿੰਘ ਦੋਸ਼ੀ ਦੇ ਕਿਰਾਏ ਦੇ ਮਕਾਨ ਤੇ ਚਰਨ ਪਾਏ ਤਾਂ ਆਪ ਨੇ 2100/- ਮੱਥਾ ਟੇਕਿਆ। ਇਥੋਂ ਆਪ ਜੀ ਨੇ ਸੂਬਾ ਜੀ ਦੇ ਮਕਾਨ ਮਾਲਕ ਦੇ ਘਰ ਚਰਨ ਪਾ ਕੇ ਉਨ੍ਹਾਂ ਨੂੰ ਭਜਨ ਦੀ ਦਾਤ ਦਿਵਾਈ। ਮਾਲਕ ਮਕਾਨ ਦਾ ਨਾਮ



ਸ੍ਰੀ ਪ੍ਰਕਾਸ਼ ਸੰਦੀਪ। ਇੱਗਦਪੁਰੀ (ਮਹਾਰਾਸ਼ਟਰ) ਦੇ ਠੇਕੇਦਾਰ ਜਿਸ ਦਾ ਘਰ ਏਥੇ ਹੀ ਸੀ ਤੇ ਗੁਰੂ ਕਾ ਬਹੁਤ ਪ੍ਰੇਮੀ ਸੀ, ਸ. ਅਮਰਜੀਤ ਸਿੰਘ ਨੂੰ ਨਿਵਾਜਿਆ।

6.45 ਤੇ ਸ੍ਰੀ ਚੇਲਾ ਰਾਮ ਪਿਆਰਾ ਲਾਲ ਰੇਲਨ ਦੀ ਅਰਜ਼ ਤੇ ਉਨ੍ਹਾਂ ਦੇ ਘਰ ਚਰਨ ਪਾਏ ਤੇ ਉਸ ਦੀਆਂ ਇਕ ਦੋ ਕਵਿਤਾਵਾਂ ਸੁਣ ਕੇ ਡੇਰੇ ਪਰਤੇ। ਆਪ ਜੀ ਦੀ ਸੇਵਾ ਵਿਚ ਡੇਢ ਦਰਜਨ ਵਿਅਕਤੀ ਲਗਾਤਾਰ ਰਹੇ।

ਉਮੀਦ ਹੈ 8 ਤੋਂ 9 ਤੱਕ ਰਾਤੀਂ ਵਾਲੀਬਾਲ ਵੀ ਚੱਲੇਗਾ।

## 10 ਫਰਵਰੀ 1985, ਐਤਵਾਰ

## ਔਰੰਗਾਬਾਦ (ਮਹਾਰਾਸ਼ਟਰ)

ਕੱਲ੍ਹ ਉਦਘਾਟਨ ਸਮਾਰੋਹ ਸਮੇਂ ਸਰੋਤਿਆਂ ਪ੍ਰਤੀ ਸੂਚਿਤ ਕਰ ਦਿੱਤਾ ਗਿਆ ਸੀ ਕਿ ਅੱਜ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਫਾਰਮ, ਬੀੜ ਰੋਡ ਵਿਖੇ ਹੋਵੇਗਾ। ਸੋ ਸਵੇਰੇ 4.30 ਵਜੇ ਕਾਰਾਂ ਜੀਪਾਂ ਅਤੇ ਏਅਰ ਕੰਡੀਸ਼ਨ ਬੱਸ ਸ. ਹਰਭਜਨ ਸਿੰਘ ਦੇ ਬੰਗਲਿਓਂ ਅਤੇ ਪੂਨਮ ਫ਼ੈਕਟਰੀ ਪਰਿਸਰ ਵਿਚੋਂ ਸਿੰਘਾਂ ਨੂੰ ਇਕੱਤਰ ਕਰ, 10-15 ਕਿਲੋਮੀਟਰ ਦੇ ਫ਼ਾਸਲੇ ਤੇ ਨਾਮਧਾਰੀ ਫਾਰਮਜ਼ ਤੇ ਪਹੁੰਚ ਗਈਆਂ। ਫਾਰਮ ਹਾਊਸ ਰੰਗ ਬਰੰਗੀਆਂ ਜਗਦੀਆਂ ਲੜੀਆਂ ਨਲ ਸੁਆਗਤ ਕਰ ਰਿਹਾ ਸੀ।

ਸੁੱਕੇ ਨਾਲੇ ਦੇ ਨਾਲ ਦੇ ਕਿਨਾਰੇ ਤੇ ਛੋਟਾ ਜਿਹਾ ਖ਼ੂਬਸੂਰਤ ਪੰਡਾਲ ਨਮੂਦਾਰ ਹੋ ਗਿਆ ਅਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦੇ ਕੀਰਤਨ ਨਾਲ ਸ਼ਾਂਤ ਆਲਾ-ਦੁਆਲਾ ਗੂੰਜ ਉਠਿਆ।

ਨਾਮਧਾਰੀ ਸਿੰਘਾਂ ਤੋਂ ਇਲਾਵਾ ਸੰਗੀਤਚਾਰੀਯਾ ਨਾਥ ਨੇਰਲਕਰ, ਡਾ. ਭਗਵਾਨ ਦਾਸ ਵਰਮਾ ਨਾਲ 20-25 ਇਸਤਰੀਆਂ ਪੁਰਸ਼ ਹੋਰ ਵੀ *'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'* ਕਰਨ ਆ ਗਏ। 4 ਦਿਲਰੁਬਾ, ਸਾਰੰਗੀ, ਸਿਤਾਰ ਅਤੇ ਸਰੋਦ ਦੀਆਂ ਸੁਰਾਂ ਨੇ ਸੁਰੀਲੇ ਗਲਿਆਂ ਦੀ ਆਵਾਜ਼ ਨਾਲ ਆਸਾ ਦੀ ਵਾਰ ਦੀ ਖ਼ੂਬਸੂਰਤੀ ਨੂੰ ਚਾਰ ਚੰਨ ਲਗ ਗਏ। ਪਿੰਕੀ ਦੇ ਤਬਲੇ ਦੀਆਂ ਥਾਪਾਂ ਨੇ ਸਾਰੇ ਵਾਤਾਵਰਨ ਵਿਚ ਇਕ ਮੋਹਣਾ ਕੰਪਨ ਪੈਦਾ ਕਰ ਛਡਿਆ ਸੀ। ਕੀਰਤਨ ਦੀ ਅਗਵਾਈ ਸ੍ਰੀ ਸਤਿਗੁਰੂ ਜੀ ਖ਼ੁਦ ਕਰ ਰਹੇ ਸਨ।

ਨਾਮਧਾਰੀ ਸਿੰਘਾਂ ਦਾ ਇਕ ਗਰੁੱਪ ਲੰਗਰ ਦੀ ਤਿਆਰੀ ਵਿਚ ਜੁਟਿਆ ਹੋਇਆ ਸੀ। ਦੂਜਾ, ਦਿਨ ਚੜ੍ਹਨ ਤੱਕ ਹਵਨ-ਯੱਗ ਸਮਾਪਤ ਕਰ ਬੈਠਾ ਸੀ। 7.45 ਵਜੇ ਕੀਰਤਨ ਦੀ ਸਮਾਪਤੀ ਹੋਈ। ਇਸ ਸਮੇਂ 150 ਦੀ ਹਾਜ਼ਰੀ ਸੀ। ਇਸ

ਕਿਸਾਨੀ ਚੁਗਿਰਦੇ ਵਿਚ, ਸ਼ਹਿਰ ਦੇ ਕੋਲਾਹਲ ਤੋਂ ਦੂਰ, ਹਰਭਜਨ ਸਿੰਘ ਜੀ ਦੇ ਉਤਸ਼ਾਹ ਅਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੇ ਇਕ ਦੈਵੀ ਦ੍ਰਿਸ਼ ਪੈਦਾ ਕਰ ਛਡਿਆ ਸੀ।

ਏਸੇ ਤੋਂ ਪ੍ਰਭਾਵਤ ਹੋ ਕੇ, ਅਨੇਕਾਂ ਬੋਲੀਆਂ ਦੇ ਜਾਨਣਹਾਰ ਤੇ ਪਰਮ ਸੁਜਾਨ ਡਾ. ਵਰਮਾ ਨੇ ਅੰਮ੍ਰਿਤ ਵੇਲੇ ਦੇ ਸੰਗੀਤ ਦੀ ਮਹਿਮਾ, ਸਤਿਗੁਰੂ ਜੀ ਦੇ ਸੰਗੀਤ ਜਗਤ ਵਿਚ ਵਿਚਰਨ, ਇੜਾ, ਪਿੰਗਲਾ, ਸੁਖਮਨਾ ਨਾੜੀਆਂ ਨੂੰ ਵਿੰਨ੍ਹਦਾ ਸੂਰ ਚੱਕਰ ਪ੍ਰਭੂ ਨਾਲ ਏਕਾਕਾਰ ਕਰਨ ਦੇ ਸਮਰੱਥ ਦੱਸਿਆ। ਅੰਮ੍ਰਿਤ ਵੇਲਾ ਉਸ ਪ੍ਰਾਣ ਵਾਯੂ ਦਾ ਸੰਚਾਰ ਕਰਦਾ ਹੈ, ਜੋ ਪ੍ਰਭੂ ਪਰਮੇਸ਼ਰ ਨਾਲ ਅਭੇਦ ਹੋਣ ਵਿਚ ਸਹਾਇਕ ਹੁੰਦੀ ਹੈ। ਇਹ ਸੀ ਵਰਮਾ ਜੀ ਦੇ ਕਥਨ ਦਾ ਸਾਰ।

ਏਥੇ ਹੀ ਇਕ 13-14 ਸਾਲ ਦੇ ਬਾਲਕ ਸਸ਼ਾਂਕ ਨੂੰ ਸੁਣਨ ਦਾ ਅਵਸਰ ਮਿਲਿਆ ਜੋ ਨਾਥ ਨੇਰਲਕਰ ਜੀ ਦਾ ਸ਼ਿਸ਼ ਹੈ। ਸਸ਼ਾਂਕ ਨੇ ਸ੍ਰੀ ਸਤਿਗੁਰੂ ਜੀ ਸੌਂਹੇਂ ਏਨੇ ਵਿਸ਼ਵਾਸ, ਸਵੱਰ ਅਤੇ ਲੈਅ-ਬੱਧਤਾ ਵਿਚ ਰਾਮਕਲੀ ਵਿਚ ਇਕ ਠੁਮਰੀ ਗਾਈ ਕਿ ਸਾਰੇ ਸਰੋਤੇ ਉਹਦੀਆਂ ਛੁਹਾਂ ਸੁਰਾਂ ਵਿਚ ਆਨੰਦਤ ਹੋ ਗਏ। ਮੈਨੂੰ ਇਕ ਛੋਟੀ ਉਮਰ ਦਾ ਅਨੁਭਵ ਯਾਦ ਆ ਗਿਆ। ਕੋਈ 55-60 ਸਾਲਾਂ ਦੇ ਵਿਚਾਲੇ ਦੀ ਗੱਲ ਹੋਵੇਗੀ। ਸ੍ਰੀ ਭੈਣੀ ਸਾਹਿਬ ਵਿਖੇ 13-15 ਸਾਲ ਦੀ ਉਮਰ ਦੇ ਨਜ਼ਾਕਤ ਸਲਾਮਤ, ਸ਼ਾਮ ਚੁਰਾਸੀ (ਹੁਸ਼ਿਆਰਪੁਰ) ਵਾਲੇ ਆਪਣੇ ਪਿਤਾ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁੱਖ ਗੰਵੇ ਸਨ। ਛੋਟੇ ਸਲਾਮਤ ਨੇ ਅਜਿਹੀ ਸੁਭਾਵਕ ਉਸਤਾਦੀ ਨਾਲ ਗੰਵਿਆ ਸੀ, ਰਾਤੀਂ ਮਾਲਕੌਂਸ ਬਾਗੇਸ਼ਵਰੀ, ਸਵੇਰੇ ਭੈਰਉ ਅਤੇ ਭੈਰਵੀ ਕਿ ਸਰੋਤੇ ਅਸਚਰਜਤਾ ਦੇ ਸਾਗਰ ਵਿਚ ਡੁਬਕੀਆਂ ਲਾਣ ਲਗ ਪਏ। ਏਨੀ ਅਲਪ ਆਯੂ ਵਿਚ ਪੂਰਨ ਸੂਰ ਸ਼ੁੱਧਤਾ ਅਤੇ ਰਾਗਦਾਰੀ ਉੱਤੇ ਸਵਾਰੀ। ਅੱਜ ਵੀ ਉਸ ਮਾਸੂਮ ਚਿਹਰੇ ਵਾਲੇ ਸਸ਼ਾਂਕ ਨੇ ਜਦੋਂ ਗੰਵਿਆ ਤਾਂ ਕੌਣ ਨਾ ਝੂਮ ਉਠਿਆ। ਬੱਚਾ ਸਹਿਜ ਸਰਲ, ਬਿਨਾਂ ਕਿਸੇ ਹਾਵ-ਭਾਵ ਦੇ ਜਤਲਾਏ ਗਾ ਰਿਹਾ ਸੀ; ਸਰਗਮਾਂ, ਤਾਨਾਂ ਦੀ ਇਕ ਬਹਾਰ ਖਿੜੀ ਹੋਈ ਸੀ। ਠੁਮਰੀ ਦੇ ਬੋਲ ਸਨ:

*ਸਗਰੀ ਰੈਨ ਕੇ ਜਾਗੇ ਪਾਗੇ*
*ਚਤੁਰ ਸੁਘਰ ਸੁਰਜਨਵਾ*
*ਬਲਮਾ ਭੋਰ ਹੀ ਮੋਰੇ ਆਏ।*
ਅੰਤਰਾ: *ਬਿਨ ਗੁਨ ਮਾਲ ਅਧਰ ਪਰ ਅੰਜਨ*
*ਜਾਵਤ ਤਿਲਕ ਲਗਾਏ*
*ਹਰਿ ਰੰਗ ਕਵਨ ਸਤੀ ਬਡਭਾਗਨ*
*ਤਨ ਮਨ ਧਨ ਨਿਓਛਾਵਰ ਕਰਾਏ।*



ਮਹਾਨ ਸੰਭਾਵਨਾ ਭਰੇ ਸਸ਼ਾਂਕ ਜਦੋਂ ਛੋਟਾ ਖ਼ਿਆਲ 'ਆਇ ਜਈਓ ਸਾਂਵਰੇ' ਛੋਹਿਆ ਤਾਂ ਸਰੋਤੇ ਕੌਤੂਹਲ ਮੁਗਧ ਬੱਚੇ ਦੀਆਂ ਸੁਰਾਂ ਵਿਚ ਡੁੱਬਣ-ਤਰਨ ਲੱਗੇ। ਉਹ ਬਿਨਾਂ ਕਿਸੇ ਨਖਰੇ ਬਤਲਾਵੇ ਦੇ ਗਾ ਰਿਹਾ ਸੀ ਪਰ ਜਾਪਦਾ ਸੀ ਸਭ ਕੁਝ ਹੱਦੋਂ ਵੱਧ ਹੋ ਰਿਹਾ ਹੈ। ਗੀਤ ਦੇ ਬੋਲ ਸਨ:

*ਆਇ ਜਈਓ ਸਾਂਵਰੇ*
*ਜਮਨਾ ਕਿਨਾਰੇ ਮੋਰਾ ਗਾਉਂ*
ਅੰਤਰਾ: *ਜਮਨਾ ਕਿਨਾਰੇ ਊਂਦੀ ਹਵੇਲੀ*
*ਬ੍ਰਿਜ ਕੀ ਹੂੰ ਮੈਂ ਨਾਰ ਨਵੇਲੀ*
*ਰਾਧਾ ਰੰਗੀਲੀ ਮੇਰਾ ਨਾਉਂ।*

ਸ੍ਰੀ ਸਤਿਗੁਰੂ ਜੀ ਨੇ ਬੱਚੇ ਨੂੰ ਆਸ਼ੀਰਵਾਦ ਦਿੱਤੀ ਤੇ ਵੱਡੀਆਂ ਸੰਭਾਵਨਾਵਾਂ ਵਾਲਾ ਦੱਸਿਆ। ਸੰਗੀਤ ਸਮਾਪਤੀ ਤੇ ਸ. ਹਰਭਜਨ ਸਿੰਘ ਦੀ ਇੱਛਾ ਨੂੰ ਮੁੱਖ ਰੱਖ ਸੱਚੇ ਪਾਤਸ਼ਾਹ ਨੇ ਸੰਗਤਾਂ ਨਾਲ ਜਾ ਕੇ ਮੁਸੱਮੀ ਦੇ ਸਾਢੇ ਚਾਰ ਖੇਤਾਂ ਦਾ ਅਵਲੋਕਨ ਕੀਤਾ। ਦੋ-ਦੋ ਸਾਲ ਦੇ ਬੂਟੇ ਬੜੇ ਸਿਹਤਵੰਦ ਸਨ। ਸਤਿਗੁਰੂ ਜੀ ਨੇ ਠਾਕੁਰ ਉਦੈ ਸਿੰਘ ਜੀ ਨੂੰ ਵਿਸ਼ੇਸ਼ ਕਰਕੇ ਬੂਟੇ ਦਿਖਾਏ। ਅਨੇਕਾਂ ਬੂਟਿਆਂ ਨੂੰ ਛੁਹ ਛੁਹ ਸਤਿਗੁਰਾਂ ਪਿਆਰ ਦਿੱਤਾ ਅਤੇ ਉਨ੍ਹਾਂ ਦੀ ਸਿਹਤ ਦੀ ਪ੍ਰਸੰਸਾ ਕੀਤੀ। ਅਜਿਹੇ ਸਮੇਂ ਸਤਿਗੁਰੂ ਜੀ ਪਰਮ ਪ੍ਰਸੰਨ ਹੁੰਦੇ ਹਨ ਜਦੋਂ ਉਨ੍ਹਾਂ ਦੇ ਕਿਸੇ ਸਿੱਖ ਨੇ ਵਿਸ਼ੇਸ਼ ਪ੍ਰਾਪਤੀ ਕੀਤੀ ਹੋਵੇ, ਖ਼ਾਸ ਕਰ ਬਾਗ਼ਵਾਨੀ ਦੇ ਖੇਤਰ ਵਿਚ। ਬੰਬਈ, ਲਖਨਊ, ਪਾਰਲੀ ਬੈਜ ਨਾਲ, ਬੀੜ ਅਤੇ ਸ੍ਰੀ ਭੈਣੀ ਸਾਹਿਬ ਦਾ ਹਜ਼ੂਰੀ ਜਥਾ ਔਰੰਗਾਬਾਦੀਆਂ ਨਾਲ ਸ੍ਰੀ ਸਤਿਗੁਰੂ ਜੀ ਦੀ ਸੰਗਤ ਵਿਚ ਖੇਤ ਖੇਤ ਘੁੰਮਿਆ।

ਇਸ ਵੇਲੇ ਫਾਰਮ ਦੇ ਖੇਤਾਂ ਵਿਚ ਬਰਸੀਮ, ਜੌਂ, ਕਣਕ, ਚਰ੍ਹੀ ਵੀ ਸੋਹਣੀ ਦਸ਼ਾ ਵਿਚ ਸਨ। ਬੀੜ ਰੋਡ ਤੇ ਨਾਮਧਾਰੀ ਫਾਰਮ ਚਮਕਦਾਰ ਹੈਸੀਅਤ ਰੱਖਦਾ ਹੈ। ਸ੍ਰੀ ਸਤਿਗੁਰੂ ਜੀ ਨੇ ਚੁਬਾਰੇ ਉੱਤੇ ਜਲਪਾਨ ਕੀਤਾ। ਸਮੁੱਚੀ ਸੰਗਤ ਨੇ ਦੇਸੀ ਘਿਓ ਦਾ ਤਿਹਾਵਲ ਅਰਥਾਤ ਰੱਜਵਾਂ ਕੜਾਹ ਪ੍ਰਸਾਦ ਅਤੇ ਪ੍ਰਸ਼ਾਦ ਪਾਣੀ ਛਕਿਆ। 10 ਵਜੇ ਤੱਕ ਫਾਰਮ ਤੋਂ ਵਾਪਸੀ ਹੋ ਗਈ।

ਅਸਾਂ ਥੋੜ੍ਹੇ ਚਿਰ ਪਿਛੋਂ ਨਾਂਦੇੜ ਲਈ ਰਵਾਨਾ ਹੋਣਾ ਸੀ। ਏਥੇ ਵੀ ਇਕ ਉਸਾਰੀ ਦਾ ਉਦਘਾਟਨ ਸੀ। ਹਰਭਜਨ ਸਰਬਜੀਤ ਐਂਡ ਐਸੋਸੀਏਟਸ ਨੇ ਇਕ ਸ਼ਾਨਦਾਰ ਹਿੰਦੀ ਦਾ ਸੱਦਾ ਪੱਤਰ ਛਾਪ ਕੇ ਤਕਸੀਮ ਕੀਤਾ ਹੋਇਆ ਸੀ, ਜਿਸ ਵਿਚ ਪੂਨਮ ਫੈਕਟਰੀ, ਨਾਮਧਾਰੀ ਫਾਰਮ ਤੇ ਨਾਂਦੇੜ ਦੇ ਪ੍ਰੋਗਰਾਮਾਂ ਦਾ ਵਿਵਰਣ ਸੀ।

ਮਹਾਰਾਜ ਬੀਰ ਸਿੰਘ ਜੀ ਦੀ ਇੰਤਜ਼ਾਰ ਸੀ ਅੱਜ। ਸ੍ਰੀ ਸਤਿਗੁਰੂ ਜੀ ਨੇ ਛੋਟੇ ਭਾਈ ਨੂੰ ਮਾਣ ਦਿੱਤਾ। ਔਰੰਗਾਬਾਦ ਏਅਰਪੋਰਟ ਤੋਂ ਜਾ ਕੇ ਲੈ ਕੇ ਆਏ।

ਬੰਗਲੇ ਆਉਂਦਿਆਂ ਨੂੰ 2 ਵੱਜ ਗਏ। ਮਹਾਰਾਜ ਜੀ ਜੀਵਨ ਨਗਰ ਤੋਂ ਆਏ ਸਨ। ਨਾਲ ਸੀ ਸ. ਸੁਰਿੰਦਰ ਸਿੰਘ ਮਨਚੰਦਾ।

ਪਰਵਾਰ ਨੇ 3 ਵਜੇ ਦੇ ਕਰੀਬ ਸ੍ਰੀ ਸਤਿਗੁਰੂ ਜੀ ਨੂੰ ਵਿਦਾਇਗੀ ਭੇਟ ਕੀਤੀ। ਸੁੱਕੇ ਮੇਵਿਆਂ ਦਾ ਥਾਲ, ਫਲਾਂ ਦੀਆਂ ਟੋਕਰੀਆਂ, ਬਸਤਰ ਅਤੇ ਖੁੱਲ੍ਹੀ ਮਾਇਆ- ਪਰ ਇਹ ਸਭ ਕੁਝ ਉਪਰ ਉਪਰ ਹੀ ਹੋ ਗਿਆ, ਗੁਰੂ ਕੇ ਕਮਰੇ ਵਿਚ।

## ਨੰਦੇੜ ਨੂੰ

3.15 ਵਜੇ ਦੋ ਕਾਰਾਂ, ਇਕ ਜੀਪ ਅਤੇ 'ਟਵੇਰਾ' ਏ.ਸੀ. ਬੱਸ 260 ਕਿਲੋਮੀਟਰ ਦੇ ਸਫ਼ਰ ਨੂੰ ਚੱਲ ਪਈਆਂ। ਸ੍ਰੀ ਸਤਿਗੁਰੂ ਜੀ ਨੇ ਕਾਰਾਂ ਛੱਡ ਕੇ ਬਹੁਤਿਆਂ ਨਾਲ ਬੱਸ ਦਾ ਸਫ਼ਰ ਹੀ ਪਰਵਾਨ ਕੀਤਾ ਅਤੇ ਚਲਦਿਆਂ ਹੀ ਸਮੂਹਕ ਨਾਮ ਸਿਮਰਨ ਦੀ ਅਰਦਾਸ ਹੋ ਗਈ। ਪਹਿਲੀਆਂ ਸੀਟਾਂ ਤੇ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਮਹਾਰਾਜ ਜੀ, ਠਾਕੁਰ ਉਦੈ ਸਿੰਘ ਜੀ, ਸ. ਜਗਤਾਰ ਸਿੰਘ, ਬੀਬਾ ਜੀ ਤੇ ਬੀਬੀ ਗੁਰਸ਼ਰਨ ਜੀ ਆਦਿ ਗੁਰੂ ਪਰਵਾਰ, ਪਿੱਛੇ ਦੀਆਂ ਸੀਟਾਂ ਤੇ ਲੇਖਕ ਵਰਗ, ਸੰਗੀਤਕਾਰ, ਗੁਰੂ ਪਰਵਾਰ ਦੇ ਸੇਵਕ ਤੇ ਨਿੱਜੀ ਸਕੱਤਰ।

ਜਦ ਸਮੂਹਕ ਸਿਮਰਨ ਦੀ ਸਮਾਪਤੀ ਅਰਦਾਸ ਹੋ ਗਈ ਤਾਂ ਸੱਚੇ ਪਾਤਸ਼ਾਹ ਕੁਝ ਸਮਾਂ ਨਿਜੀ ਨਿਤਨੇਮ ਕਰਦੇ ਰਹੇ। ਸਾਡੇ ਸਫ਼ਰ ਵਿਚ ਇਕ ਸ਼ਹਿਰ 'ਜਾਲਨਾ' ਆਇਆ ਤਾਂ ਸਤਿਗੁਰੂ ਜੀ ਨੇ ਦੀਆ ਸਲਾਈ ਤੇ ਤੀਲੀ ਘਸਾਣ ਦਾ ਸੰਕੇਤ ਕਰਕੇ ਸ਼ਹਿਰ ਦਾ ਨਾਮ ਦੱਸਿਆ: ਜਾਲਨਾ।

ਜਾਲਨਾ ਪਹੁੰਚੇ ਤਾਂ ਅਰਦਾਸ ਕਰਕੇ ਸਤਿਗੁਰੂ ਜੀ ਸੰਗਤ ਸਮੇਤ ਬੱਸ ਤੋਂ ਉਤਰੇ, ਦੂਜੀਆਂ ਗੱਡੀਆਂ ਵੀ ਰੁਕ ਗਈਆਂ। ਏਥੇ ਸ੍ਰੀ ਰੇਲਨ ਦੀ ਕੁੜਮਾਚਾਰੀ ਸੀ। ਇਕ ਤਕੜੇ ਬਜਾਜ ਪਰਵਾਰ ਵੱਲ ਸ੍ਰੀ ਰੇਲਨ ਦੀ ਲੜਕੀ ਵਿਆਹੀ ਹੋਈ ਹੈ। ਇਸ ਜੋੜੇ ਨੇ ਭਜਨ ਪੁੱਛ ਲਿਆ। 15-20 ਮਿੰਟ ਦੇ ਏਸ ਘਰ ਆਰਾਮ ਦੇ ਬਾਅਦ ਫਿਰ ਯਾਤਰਾ ਆਰੰਭ ਹੋਈ।

ਹੁਣ ਸੱਚੇ ਪਾਤਸ਼ਾਹ ਪਿੱਛੇ ਕਲਾਕਾਰਾਂ ਵੱਲ ਗਏ ਜਿੱਥੇ ਠਾਕੁਰ ਉਦੈ ਸਿੰਘ ਜੀ ਵੀ ਸਨ। ਕਲਾਕਾਰਾਂ ਨਾਲ ਅਮੋਦ-ਪ੍ਰਮੋਦ ਨਾਲ ਲੈਅ-ਤਾਰ ਨਾਲ, ਸੰਬੰਧਿਤ ਚੁਟਕੀਆਂ ਵੀ ਵੱਜਦੀਆਂ ਰਹੀਆਂ। ਸਾਡੀ ਦੋਹਾਂ ਜੀਆਂ ਦੀ ਸਤਿਗੁਰੂ ਜੀ ਦੁਆਰਾ ਫੋਟੋਕਸ਼ੀ ਵੀ ਹੋਈ। ਗੱਲ ਕੀ ਨੰਦੇੜ ਤੱਕ ਹਰ ਯਾਤਰੀ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਪਿਆਰ-ਪ੍ਰਸ਼ਾਦ ਪ੍ਰਾਪਤ ਹੋਇਆ।

ਨਿਤਨੇਮ ਦੇ ਸਮੇਂ ਮੈਂ ਸਤਿਗੁਰੂ ਜੀ ਨੂੰ ਸੁਖਬੀਰ ਦੇ ਗੁਰਭਜਨ ਸਿੰਘ ਦੁਆਰਾ ਸਿਆਨ ਪਰਵਾਰ ਨਾਲ ਯੂ. ਕੇ. ਵਿਚ ਸਬੰਧਾਂ ਬਾਰੇ ਕ੍ਰਿਤੱਗਤਾ ਪ੍ਰਗਟ ਕੀਤੀ ਕਿਉਂਕਿ ਆਪ ਨੇ ਹੀ 3 ਦਿਨ ਪਹਿਲਾਂ ਮਨਧੀਰ ਸਿੰਘ ਸੰਧੂ ਨੂੰ ਉਸ ਦੇ ਭਰਾ ਦੀ



"ਐਕਸਪੋਰਟਿੰਗ" ਬਾਰੇ ਕੰਨ ਵਿਚ ਫੂਕ ਮਾਰੀ ਸੀ। ਸਤਿਗੁਰੂ ਜੀ ਨੇ ਮੇਰੀ ਬਾਂਹ ਨੱਪ ਕੇ ਸਪਸ਼ਟ ਕੀਤਾ: ਇਹ ਕੋਈ ਵੱਡੀ ਗੱਲ ਨਹੀਂ, ਕਾਹਦਾ ਧਨਵਾਦ!

ਸਕੱਤਰ ਤੇ ਖ਼ਜ਼ਾਨਚੀ ਪੂਰਬਾ ਇਕ ਜੀਪ ਦੁਆਰਾ ਸਫਰ ਕਰ ਰਹੇ ਸਨ ਕਿ ਉਸ ਦਾ ਡੀਜ਼ਲ ਮੁਕ ਗਿਆ। ਉਹ ਤਦ ਤਕ ਸੜਕ ਤੇ ਰੁਕਣ ਲਈ ਮਜਬੂਰ ਹੋਏ ਜਦ ਤਕ ਸਾਡੀ ਬੱਸ ਨਹੀਂ ਪਹੁੰਚੀ। ਇਸ 'ਚੋਂ ਕੱਢੇ ਡੀਜ਼ਲ ਨਾਲ ਵੀ ਅਗਲਾ ਸਫ਼ਰ ਨਹੀਂ ਹੋ ਸਕਿਆ। 'ਟੋ' ਕਰਕੇ ਜੀਪ ਨੂੰ ਨੰਦੇੜ ਲੈ ਜਾਣਾ ਪਿਆ।

ਰਾਹ ਵਿਚ ਬੀਬਾ ਜੀ ਤੇ ਉਨ੍ਹਾਂ ਦੇ ਕਾਕੇ ਦਾ ਲਾਡ ਪਿਆਰ ਵੇਖਿਆ। ਬੀਬਾ ਜੀ ਦੇ ਮੂੰਹ ਉਤੇ ਕੱਪੜਾ ਦੇ ਕੇ ਕਾਕੇ ਨੇ ਸਿਰ ਮੂੰਹ ਬੰਦ ਕਰ ਦਿੱਤਾ। ਬੀਬਾ ਜੀ ਬੋਲੇ: "ਨਾ ਕਾਕਾ, ਨਾ, ਮੈਂ ਮਰ ਜਾਵਾਂਗੀ।" ਕਾਕਾ ਬੋਲਿਆ: "ਜੇ ਮੈਂ ਮਰ ਜਾਵਾਂ ਤਾਂ! ਬੀਬੀ ਜੀ ਨੇ ਤੁਰਤ ਕਿਹਾ: ਨਾ ਕਾਕਾ, ਇਸ ਤਰ੍ਹਾਂ ਨਹੀਂ ਕਹੀਦਾ!" ਸਾਰੇ ਜਹਾਨ ਦੇ ਮਾਂ-ਪੁੱਤਾਂ ਦੀ ਇਹੋ ਵਿਥਿਆ ਹੈ। ਇਹੋ ਵਾਤਸਲ ਹੈ।

ਨਿਕੰਮੀਆਂ ਨਿਚੱਜੀਆਂ ਸੜਕਾਂ 'ਤੇ ਪਿਆਰੇ ਮਨਭਾਉਂਦੇ ਸਤਿਗੁਰੂ ਜੀ ਦੀਆਂ ਅਠਖੇਲੀਆਂ ਦਾ ਅਨੰਦ ਲੁੱਟਦੇ 11.30 ਵਜੇ ਰਾਤੀਂ ਗੋਦਾਵਰੀ ਕੰਢੇ ਟੈਂਪਰੇਰੀ ਕੈਂਪ ਵਿਚ ਜਾ ਉਤਰੇ। ਕੱਲ੍ਹ ਰਾਤ ਦੇ ਹੀ ਸ. ਸਰਬਜੀਤ ਸਿੰਘ, ਸ. ਬਲਵਿੰਦਰ ਸਿੰਘ ਅਤੇ ਸ. ਭੁਪਿੰਦਰ ਸਿੰਘ ਭੁਰਜੀ ਹੋਰ ਅਮਲੇ ਫੈਲੇ ਤੇ ਸਾਮਾਨ ਨਾਲ ਇਥੇ ਪੁੱਜੇ ਹੋਏ ਸਨ। ਸੋ ਹਰੇਕ ਨੂੰ ਸੁਖਦਾਈ ਟਿਕਾਣਾ ਅਤੇ ਵਿਛੇ ਵਿਛਾਏ ਬਿਸਤਰੇ ਮਿਲ ਗਏ।

ਸਾਈਟ ਤੇ ਇਸ ਕੈਂਪ ਨੂੰ ਵੀ ਖ਼ੂਬ ਸਜਾਇਆ ਗਿਆ ਸੀ। ਜੀਪਾਂ, ਟਰੱਕ, ਟ੍ਰੇਲਰ, ਬੁਲਡੋਜ਼ਰ, ਕਰੇਨਾਂ ਇਕ ਲਾਈਨ ਵਿਚ ਲੱਗੇ ਹੋਏ ਸਨ। ਫੁੱਲਾਂ ਦੀਆਂ ਕਿਆਰੀਆਂ ਸਫ਼ੈਦਿਆਂ ਦੀਆਂ ਕਤਾਰਾਂ ਖ਼ੂਬਸੂਰਤੀ ਤੇ ਪ੍ਰਬੰਧ ਦੀ ਸੁਯੋਗਤਾ ਦਾ ਪ੍ਰੀਚੈ ਦਿੰਦੇ ਸਨ।

ਥਕਾਵਟ ਦਾ ਭੰਨਿਆ ਮੈਂ ਤਾਂ ਸਣ-ਕਪੜੀਂ ਲੇਫ਼ ਲੈ ਕੇ ਅਜਿਹਾ ਸੁੱਤਾ ਕਿ ਅੰਮ੍ਰਿਤ ਵੇਲੇ ਹੀ ਜਾਗ ਆਈ। ਨਾਲ ਆਈ ਸੰਗਤ ਪ੍ਰਸ਼ਾਦ ਪਾਣੀ ਨਾਲ ਰੱਜ ਕੇ ਹੀ ਆਰਾਮ ਲਈ ਬਿਸਤਰਿਆਂ ਵਿਚ ਗਈ।

## 11 ਫਰਵਰੀ 1985, ਸੋਮਵਾਰ

## ਨੰਦੇੜ, ਗੋਦਾਵਰੀ ਕਿਨਾਰੇ (ਆਂਧਰਾ)

ਸ੍ਰੀ ਸਤਿਗੁਰੂ ਜੀ ਨੂੰ ਕੱਲ੍ਹ ਵੀ ਕਾਫ਼ੀ ਬੇਆਰਾਮੀ ਭੋਗਣੀ ਪਈ। ਅੱਜ ਸਵੇਰੇ ਵੀ 4 ਵਜੇ ਆਪ ਜੀ ਇਸ਼ਨਾਨ ਕਰਕੇ ਸੁਆਗਤ ਸਮਾਗਮ ਲਈ ਬਣਾਏ

ਗਏ ਸੁੰਦਰ ਪੰਡਾਲ ਵਿਚ ਮੰਚ ਉਤੇ ਆਪਣੇ ਚੰਦੋਏਯੁਕਤ ਆਸਣ ਉਤੇ ਸੁਸ਼ੋਭਿਤ ਹੋ ਆਸਾ ਦੀ ਵਾਰ ਦਾ ਕੀਰਤਨ ਸੁਣਨ ਲਈ ਉਪਸਥਿਤ ਸਨ। 7 ਵਜੇ ਸੁਰੀਲੇ ਕੀਰਤਨ ਦੀ ਸਮਾਪਤੀ ਹੋਈ ਤਾਂ ਡਾ. ਵਰਮਾ, ਜੋ ਨਾਥ ਨੇਰਲਕਰ ਨਾਲ, ਹਰਭਜਨ ਸਿੰਘ ਜੀ ਨਾਲ ਪਿਆਰ ਮੁਹੱਬਤ ਕਾਰਨ ਏਥੇ ਰਾਤ ਦੇ ਆਏ ਹੋਏ ਸਨ, ਨੇ ਇਕ ਖ਼ੂਬਸੂਰਤ ਸ਼ਬਦਾਵਲੀ ਤੇ ਭਾਰਤੀ ਸੰਸਕ੍ਰਿਤੀ ਤੇ ਵਿਚਾਰ ਮੰਥਨ ਦੁਆਰਾ ਉਭਰੇ ਵਿਚਾਰਾਂ ਵਾਲੀ ਤਕਰੀਰ ਕੀਤੀ। ਤੱਤ ਇਹ ਹੈ:

–ਰਾਮ ਇਕਵਚਨੀ ਸਨ, ਕ੍ਰਿਸ਼ਨ ਬਹੁਵਚਨੀ ਸਨ। ਘਰ ਵਿਚ ਮੈਂ ਕ੍ਰਿਸ਼ਨ ਹਾਂ, ਬਾਹਰ ਮੈਂ ਰਾਮ ਹਾਂ।

–ਗੁਰੂ ਸਿੱਖ ਪਰੰਪਰਾ ਦਾ ਪਹਿਲਾ ਜ਼ਿਕਰ ਕੇਨ ਉਪਨਿਸ਼ਦ ਵਿਚ ਆਉਂਦਾ ਹੈ। ਨਚਿਕੇਤਾ ਪਹਿਲੇ ਸਿਖ ਹਨ।

– ਆਪਣੀ ਸਾਰੀ ਹੋਂਦ ਨੂੰ ਗੁਰੂ ਸਮਰਪਣ ਕਰਨ ਦਾ ਨਾਮ ਸਿੱਖ ਹੈ।

–ਕਿਸੇ ਹਾਲਤ ਵਿਚੋਂ ਵੀ ਸਿਖ ਵਿਚੋਂ ਗੁਰੂ ਨੂੰ ਕੱਢਿਆ ਨਹੀਂ ਜਾ ਸਕਦਾ। ਇਸ ਵਿਦਵਤਾ, ਫ਼ਿਲਾਸਫ਼ੀ ਤੇ ਇਤਿਹਾਸਕਤਾ ਭਰੀ ਤਕਰੀਰ ਨੂੰ ਸੁਣਨ ਦਾ ਬਹੁਤ ਆਨੰਦ ਆਇਆ। ਸਤਿਗੁਰੂ ਜੀ ਨੇ ਇਥੇ ਹੀ ਦਿੱਲੀ ਹੋਲੇ ਵਾਸਤੇ ਡਾ. ਵਰਮਾ ਨੂੰ ਸੱਦਾ ਦੇ ਦਿੱਤਾ।

–ਏਥੇ ਸਾਈਟ ਤੇ ਇਕ ਸੋਹਣੀ ਵਿਵਸਥਾ ਵਾਲਾ ਦਫ਼ਤਰ ਅਤੇ ਰਿਹਾਇਸ਼ੀ ਕਮਰੇ ਸਨ। ਲੰਗਰ ਦੀ ਤਿਆਰੀ ਏਥੇ ਵੀ ਅੱਛੀ ਸੀ ਤੇ ਦੂਜੇ ਲੋਕਾਂ ਵਾਸਤੇ ਵੀ ਪ੍ਰਬੰਧ ਸੀ। ਕਾਗਜ਼ ਦੀਆਂ ਪਲੇਟਾਂ ਉੱਤੇ ਪੂਰੀਆਂ ਅਤੇ ਡੂਨਿਆਂ ਵਿਚ ਛੋਲੇ-ਦਹੀਂ ਆਦਿ ਨਾਲ ਭਰਪੂਰ ਛਕਣ-ਛਕਾਣ ਹੋ ਗਿਆ।

–ਗੋਦਾਵਰੀ ਦਾ ਕੰਢਾ ਅਤੇ ਖੁੱਲ੍ਹਾ ਲੈਂਡ ਸਕੇਪ ਹੋਣ ਕਾਰਨ ਏਥੇ ਬੜਾ ਦਿਲ ਲੱਗਿਆ। ਸ. ਹਰਭਜਨ ਸਿੰਘ ਹੁਰੀਂ ਗੋਦਾਵਰੀ ਤੇ ਵਿਸ਼ਨੂੰ ਪੁਰੀ ਪਿੰਡ ਲਾਗੇ ਇਕ ਡੈਮ ਉਸਾਰ ਰਹੇ ਹਨ। 15,00,00,000/= ਦਾ ਠੇਕਾ ਲੈ ਰੱਖਿਆ ਹੈ। ਕੇਵਲ 4 ਸਾਲ ਵਿਚ ਮੁਕੰਮਲ ਡੈਮ ਉਸਾਰੀ ਕਰਨੀ ਹੈ। ਅੱਧਾ ਕਾਰਜ ਮੁਕੰਮਲ ਹੋ ਗਿਆ ਹੈ। ਇਸ ਡੈਮ ਨਾਲ ਸੰਬੰਧਿਤ ਉਸਾਰੀ ਲਈ ਏਥੇ ਇਕ ਕੈਂਪ 40,00,000/= ਨਾਲ ਤਿਆਰ ਕੀਤਾ ਗਿਆ ਹੈ, ਇਸ ਨੂੰ ਜਿਉਂ ਕਾ ਤਿਉਂ ਛੱਡ ਜਾਣਾ ਹੈ। ਦਿਨ ਚੜ੍ਹਦਿਆਂ ਹੀ ਦੇਉ-ਕੱਦ ਮਸ਼ੀਨਾਂ ਦੀ 'ਘਰਰ ਘਰਰ' ਜਾਰੀ ਹੋ ਗਈ ਹੈ। ਗੋਦਾਵਰੀ ਦੇ ਪੂਰਬੀ ਕਿਨਾਰੇ ਮੇਨ ਪਿੱਲਰ ਉਸਾਰੇ ਗਏ ਹਨ। ਨਦੀ ਦਾ ਵਹਿਣ ਤਬਦੀਲ ਕਰਕੇ ਖੱਬੇ ਪਾਸੇ ਵੀ ਪਿੱਲਰ ਖੜ੍ਹੇ ਕਰ ਦਿੱਤੇ ਗਏ ਹਨ, ਵਿਚਕਾਰਲੇ ਸਪੈਨਾਂ ਦੀ ਤਿਆਰੀ ਉਸਾਰੀ ਅਧੀਨ ਹੈ। ਵੱਡੀਆਂ ਕਰੇਨਾਂ ਪੱਥਰ, ਮਿੱਟੀ ਉਠਾਉਂਦੀਆਂ ਅਤੇ ਟਰੱਕ ਭਰ ਭਰ ਤੋਰੀ ਜਾਂਦੀਆਂ ਹਨ। ਇਕ ਕੰਮ ਚਲਾਊ ਪੁਲ ਨਦੀ ਦੇ ਆਰ ਪਾਰ ਟਰੈਕਟਰ-ਟਰੱਕ ਜਾਣ



ਵਿਚ ਸਹਾਇਤਾ ਕਰਦਾ ਹੈ।

ਸੰਗਤਾਂ ਨੇ ਇਸ ਆਪਣੇ ਉਸਰ ਰਹੇ ਡੈਮ ਨੂੰ ਪੂਰੀ ਦਿਲਚਸਪੀ ਨਾਲ ਜਾ ਜਾ ਵੇਖਿਆ ਸੀ। ਸਤਿਗੁਰੂ ਜੀ ਨੇ ਖ਼ੂਬ ਦਿਲਚਸਪੀ ਲਈ ਤੇ ਹਰਭਜਨ ਸਿੰਘ ਹੁਰਾਂ ਤੋਂ ਹਰ ਪ੍ਰਕਾਰ ਦੀ ਜਾਣਕਾਰੀ ਲਈ। 15 ਏਕੜ ਮਿਲੀ ਸਰਕਾਰੀ ਜ਼ਮੀਨ ਤੇ ਕੈਂਪ ਦੀ ਖ਼ੂਬਸੂਰਤ ਵਸੋਂ ਬੜਾ ਦਿਲ ਲਗਾਉਣ ਵਾਲੀ ਹੈ।

ਅੱਜ ਇਕ ਛੋਟੇ ਜਿਹੇ ਕੰਮ ਦਾ ਉਦਘਾਟਨ ਅਰਥਾਤ ਸ਼ਿਲਾਨਿਆਸ ਕਰਨਾ ਹੈ। ਇਸ ਡੈਮ 'ਚੋਂ ਨਿਕਲਣ ਵਾਲੀ ਨਹਿਰ ਦਾ ਬੇਸ ਤਿਆਰ ਕਰਨਾ ਹੈ। 9 ਲੱਖ ਰੁਪਏ ਦੇ ਇਸ ਠੇਕੇ 'ਤੇ ਕਈ ਪਾਰਟੀਆਂ ਦੀ ਅੱਖ ਸੀ। ਹਰਭਜਨ ਸਿੰਘ ਜੀ ਦੇ ਸਾਥੀ ਇਸ ਕਾਰਜ ਨੂੰ ਛੋਟਾ-ਮੋਟਾ ਸਮਝ ਕੇ ਹੱਥ ਨਹੀਂ ਸੀ ਲੈਣਾ ਚਾਹੁੰਦੇ। ਹਰਭਜਨ ਸਿੰਘ ਦੀ ਦੂਰ-ਦ੍ਰਿਸ਼ਟੀ ਨੇ ਵਿਚਾਰਿਆ ਕਿ ਜੇ ਕੋਈ ਹੋਰ ਠੇਕੇਦਾਰ ਉਨ੍ਹਾਂ ਦੇ ਕੰਮ ਦੇ ਮੁੱਢ ਵਿਚ ਆ ਬੈਠਾ ਤਾਂ ਉਹ ਬੰਦੇ ਵਿਗਾੜੇਗਾ, ਕਈ ਤਰ੍ਹਾਂ ਦੇ ਅੜਿੰਗੇ ਪੈਦਾ ਕਰੇਗਾ। ਅੰਤ, ਸਾਥੀਆਂ ਨੇ ਉਹਨਾਂ ਦੇ ਵਿਚਾਰਾਂ ਨਾਲ ਸਹਿਮਤੀ ਕਰ ਦਿਤੀ। ਪਰ ਟੈਂਡਰ ਦਾ ਫ਼ਿਕਰ ਲੱਗ ਗਿਆ ਕਿ ਜੇ ਕਿਸੇ ਨੇ ਵੱਧ ਤੋਂ ਵੱਧ ਰੇਟ ਦਾ ਦੇ ਦਿੱਤਾ। ਸ. ਹਰਭਜਨ ਸਿੰਘ ਦੱਸਦੇ ਹਨ: ਉਸ ਰਾਤ ਮੈਨੂੰ ਸੁਪਨਾ ਆਇਆ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਕਮ ਦੱਸੀ ਕਿ ਇਸ ਰੇਟ ਦਾ ਟੈਂਡਰ ਭਰੋ, ਤੁਹਾਨੂੰ ਹੀ ਕੰਟ੍ਰੈਕਟ ਮਿਲੇਗਾ ਅਤੇ ਹਰਭਜਨ ਸਿੰਘ ਜੀ ਦਾ ਕਹਿਣ ਸੀ ਕਿ ਪੂਰੇ ਵਿਸ਼ਵਾਸ ਤੇ ਉਤਸ਼ਾਹ ਨਾਲ ਕੰਟ੍ਰੈਕਟ ਭਰ ਦਿੱਤਾ। ਕੰਟ੍ਰੈਕਟ ਇਨ੍ਹਾਂ ਨੂੰ ਮਿਲ ਗਿਆ। ਇਨ੍ਹਾਂ ਨੂੰ ਇਸ ਦਾ ਲਾਭ ਇਹ ਸੀ ਕਿ ਇਹ ਆਪਣੇ ਕੈਂਪ ਵਿਚ ਬੈਠੇ ਥੋੜ੍ਹੀ ਲਾਗਤ ਨਾਲ ਹੀ ਬਹੁਤਾ ਕੰਮ ਕਰਵਾ ਸਕਦੇ ਸਨ।

ਸੋ ਜਦੋਂ 10.15 ਹੋਏ ਤਾਂ ਸ੍ਰੀ ਸਤਿਗੁਰੂ ਜੀ ਤੇ ਹੋਰ ਅਨੇਕਾਂ ਲੋਕ ਆਪ ਜੀ ਦੀ ਕਾਰ ਦੇ ਪਿਛੇ 'ਰਾਈਜ਼ਿੰਗ ਮੇਨ' ਸਕੀਮ ਲਈ ਸਾਫ਼ ਕੀਤੀ ਗਈ ਜਗਹ ਤੇ ਪਹੁੰਚ ਗਏ, ਜਿੱਥੇ ਸ੍ਰੀ ਸਤਿਗੁਰੂ ਜੀ ਨੇ ਸੰਧੂਰ ਲੱਗੇ ਇਕ ਪੱਥਰ ਨੂੰ ਉਠਾ ਕੇ ਚੂਨੇ ਲੱਗੀ ਜਗਹ ਤੇ ਲਗਾ ਦਿੱਤਾ ਅਤੇ ਕਿਆ ਬਾਤਾਂ ਹਰਭਜਨ ਸਿੰਘ ਜੀ ਦੀਆਂ, ਉਨ੍ਹਾਂ ਇਕ ਪੱਥਰ ਤੇ ਸ੍ਰੀ ਸਤਿਗੁਰੂ ਜੀ ਪਾਸੋਂ ਪਹਿਲਾਂ ਸੰਧੂਰਿਆ ਨਾਰੀਅਲ ਤੁੜਵਾ ਕੇ ਫਿਰ ਇਸ ਤਰਤੀਬ ਨਾਲ ਹੋਰ ਨਾਰੀਅਲ ਵੀ ਤੁੜਵਾਏ। ਇਹਨਾਂ ਦੇ ਨਾਮ ਜਾਣਿਆਂ ਪਤਾ ਲੱਗੇਗਾ ਕਿ ਹਰਭਜਨ ਸਿੰਘ ਦੇ ਅੰਦਰ ਕੈਸੀ ਵਿਧੀ ਮਸ਼ੀਨ ਕੰਮ ਕਰਦੀ ਹੈ। ਸ੍ਰੀ ਸਤਿਗੁਰੂ ਜੀ ਦੇ ਨੀਂਹ ਪੱਥਰ ਰੱਖਣ ਤੋਂ ਪਹਿਲਾਂ ਬਾਕਾਇਦਾ ਪ੍ਰਸ਼ਾਦ ਰੱਖ ਕੇ ਪੂਰਬਾ ਜੀ ਦੁਆਰਾ ਅਰਦਾਸ ਹੋਈ ਤੇ ਜੈਕਾਰਾ ਛੱਡਿਆ ਗਿਆ ਤੇ ਫੇਰ ਹੇਠ ਲਿਖੀ ਤਰਤੀਬ ਨਾਲ ਨਾਰੀਅਲ ਫੋੜੇ ਗਏ:

1. ਸ੍ਰੀ ਸਤਿਗੁਰੂ ਜੀ

2. ਸ੍ਰੀ ਮਹਾਰਾਜ ਬੀਰ ਸਿੰਘ ਜੀ

3. ਠਾਕੁਰ ਉਦੈ ਸਿੰਘ ਜੀ

4. ਸੰਤ ਜਗਤਾਰ ਸਿੰਘ ਜੀ ਪਨਿਹਾਰੀ

5. ਸੰਤ ਬਾਬਾ ਸ਼ੀਸ਼ਾ ਸਿੰਘ ਜੀ ਗੁ: ਲੰਗਰ ਸਾਹਿਬ, ਨੰਦੇੜ

6., 7., 8. ਤਿੰਨ ਡੈਮ ਸਬੰਧਤ ਅਧਿਕਾਰੀ

9. ਡਾ. ਭਗਵਾਨ ਦਾਸ ਵਰਮਾ, ਇਕ ਚਿੰਤਕ ਤੇ ਵਿਦਵਾਨ ਵਕਤਾ

10. ਸ੍ਰੀ ਨਾਥ ਨਰੇਲਕਰ, ਇਕ ਸੰਗੀਤ ਕਲਾ ਪੰਡਿਤ

ਇਕ ਗਰੀਬ ਜਿਹੇ ਪਿੰਡ ਦੇ ਪਿਛੋਕੜ ਵਿਚ ਲਗਭਗ 200 ਮੀਟਰ ਪੱਧਰੀ ਤੇ 40 ਮੀਟਰ ਚੌੜੀ ਧਰਤੀ ਦੇ ਭਾਗ ਜਾਗ ਪਏ ਜਿਥੇ ਸ੍ਰੀ ਸਤਿਗੁਰੂ ਜੀ ਨੇ ਚਰਨੀਂ ਪਊਏ ਪਾ ਦਰਸ਼ਨ ਦਿੱਤੇ ਅਤੇ ਅਨੇਕਾਂ ਹੋਰ ਸੰਤ ਸਾਧ ਇਸ ਸੁਭਾਗੇ ਅਵਸਰ ਸਮੇਂ ਜੁੜੇ।

11.30 ਵਜੇ ਤੱਕ ਉਸ ਪੰਡਾਲ ਵਿਚ ਤਕੜਾ ਇਕੱਠ ਹੋ ਗਿਆ ਜਿਸ ਨੂੰ ਉਚੇਚਿਆਂ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਲਈ ਤਿਆਰ ਕੀਤਾ ਗਿਆ ਸੀ। ਏਥੇ ਅਫ਼ਸਰ, ਵਰਕਰ, ਦਿਹਾਤੀ ਤੇ ਨਾਮਧਾਰੀ ਸੰਗਤਾਂ ਦਾ ਤਕੜਾ ਇਕੱਠ ਸੀ। ਭਾਵੇਂ ਨੰਦੇੜ ਸ਼ਹਿਰ ਇੱਥੋਂ 15 ਕਿਲੋਮੀਟਰ ਦੇ ਫ਼ਾਸਲੇ ਤੇ ਸੀ ਤੇ ਇਸ ਦੇ ਰਸਤੇ ਵਿਚ ਕੋਈ ਕਹਿੰਦਾ ਕਹਾਉਂਦਾ ਪਿੰਡ ਨਹੀਂ ਸੀ ਤਾਂ ਵੀ ਵਿਸ਼ਾਲ ਪੰਡਾਲ ਵਿਚ ਮੁਨਾਸਬ ਰੌਣਕ ਹੋ ਗਈ।

ਇਸ ਸਮੇਂ ਦਾ ਮੰਚ ਸਕੱਤਰ ਵਿਦਵਾਨ ਡਾ. ਭਗਵਾਨ ਦਾਸ ਵਰਮਾ ਸੀ, ਜਿਸ ਦੀ ਸਾਤਵਿਕ ਤੇ ਪ੍ਰਭਾਵ ਭਰੀ ਸ਼ਬਦਾਵਲੀ ਸਾਰਿਆਂ ਨੂੰ ਮੋਹਣ ਵਾਲੀ ਸੀ। ਉਸ ਨੇ ਇਸ ਸਭਾ ਦਾ ਆਰੰਭ ਸ੍ਰੀ ਨਾਥ ਨੇਰਲਕਰ ਜੀ ਤੋਂ ਮੰਗਲਾਚਰਣ-ਸੰਗੀਤ ਦੁਆਰਾ ਕਰਵਾਇਆ। ਰਾਗ ਟੋਡੀ, ਤਾਲ ਤਿੰਨ ਵਿਚ ਗੁਰੂ ਬੰਦਨਾ ਉਸ ਨੇ ਜਥੇ ਨਾਲ ਮਿਲ ਕੇ ਕੀਤੀ। ਸ਼ਬਦ ਹਨ:

*'ਗੁਰੂ ਨਾਥ ਸਭਨ ਕੇ*
*ਨਿਤ ਸਿਮਰੋ ਮਨ ਜੀਵਤ*
*ਜੋ ਚਾਹੇ ਸੁਚ, ਸੁਰ, ਸੁਖ, ਸੰਪਤ*
*ਮਾਂਗ ਲੇ..... ਜਾਕੀ ਕ੍ਰਿਪਾ ਹੋਤ ਸਭ ਕਾਮ।*

ਬੜੇ ਸੁਖਦ ਸਾਤਵਿਕ ਵਾਤਾਵਰਣ ਵਿਚ ਸ੍ਰੀ ਸਤਿਗੁਰੂ ਜੀ ਦੀ ਉਸਤਤੀ ਕਰਦਿਆਂ ਸਤਿਗੁਰੂ ਜੀ ਤੋਂ ਉਨ੍ਹਾਂ ਦੇ ਵਿਸ਼ੇਸ਼ ਸਤਿਕਾਰ ਬਾਰੇ ਆਗਿਆ ਮੰਗੀ ਅਤੇ ਸਭ ਤੋਂ ਪਹਿਲਾਂ ਸ. ਹਰਭਜਨ ਸਿੰਘ ਅਤੇ ਇਸ ਤੋਂ ਪਿਛੋਂ ਇਸ ਤਰਤੀਬ ਨਾਲ ਸ੍ਰੀ ਸਤਿਗੁਰੂ ਜੀ ਨੂੰ ਫੁੱਲ ਹਾਰ ਪਹਿਨਾ ਕੇ ਸੁਆਗਤ ਕੀਤਾ ਗਿਆ:

ਸ਼੍ਰੀ ਸ਼ਿੰਦੇ **S.E**



ਸ਼੍ਰੀ ਗੋਖਲੇ **S.E.**

ਸ਼੍ਰੀ ਗਾਇਕਵਾੜ **E.E.**

ਸ਼੍ਰੀ ਨਾਥ ਨੇਰਲਕਰ

ਸੂਬਾ ਹਰਬੰਸ ਸਿੰਘ ਜੀ ਦੋਸ਼ੀ

ਡਾ. ਭਗਵਾਨ ਦਾਸ ਵਰਮਾ ਖ਼ੁਦ

ਅਤੇ ਹੁਣ ਵਾਰੀ ਆਈ ਤਕਰੀਰਾਂ ਦੀ। ਸਭ ਤੋਂ ਪਹਿਲੋਂ ਸ. ਹਰਭਜਨ ਸਿੰਘ ਬੋਲੇ: ਬੋਲੀ ਵਿਚ ਠਰ੍ਹੰਮਾ, ਭਗਤੀ ਭਾਵਨਾ ਅਤੇ ਦ੍ਰਿੜ੍ਹਤਾ ਸੀ। ਉਨ੍ਹਾਂ ਕਿਹਾ: 'ਰਾਈਜ਼ਿੰਗ ਮੇਨ' ਜਾਰੀ ਹੋਣ ਨਾਲ ਖੇਤੀਬਾੜੀ ਦੇ ਕਾਰਜਾਂ ਵਿਚ ਉਨਤੀ ਹੋਵੇਗੀ। ਸਤਿਗੁਰੂ ਦੀ ਕਿਰਪਾ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੱਸਿਆ ਕਿ ਇੱਗਦਪੁਰੀ ਦਾ ਠੇਕਾ 6 ਲੱਖ ਰੁਪਏ ਤੋਂ ਸ਼ੁਰੂ ਕੀਤਾ ਸੀ, 7 ਸਾਲਾਂ ਪਿਛੋਂ ਇਹਨਾਂ ਦੀ ਕਿਰਪਾ ਨਾਲ ਹੀ 6-7 ਕਰੋੜ ਦੀ ਟਰਨ ਓਵਰ ਹੋ ਗਈ ਹੈ ਅਤੇ ਇਸ ਰਾਈਜ਼ਿੰਗ ਮੇਨ ਦਾ ਟੈਂਡਰ ਵੀ ਸਤਿਗੁਰੂ ਜੀ ਨੇ ਵਿਸ਼ੇਸ਼ ਦਰਸ਼ਨ ਦੇ ਕੇ ਦਿਵਾਇਆ। ਹਰਭਜਨ ਸਿੰਘ ਨੇ ਕਿਹਾ ਕਿ ਕੋਈ ਵੀ ਕੰਮ ਐਸਾ ਨਹੀਂ ਕਿ ਜਿਹੜਾ ਅਸਾਂ ਮੰਗਿਆ ਤੇ ਮਿਲਿਆ ਨਾ ਹੋਵੇ!

ਇੱਕ ਗੱਲ ਸ. ਹਰਭਜਨ ਸਿੰਘ ਨੇ ਬਹੁਤ ਵੱਡੀ ਕੀਤੀ। ਉਨ੍ਹਾਂ ਕਿਹਾ: ਸ੍ਰੀ ਸਤਿਗੁਰੂ ਜੀ ਦਾ ਪ੍ਰਤੇਕ ਨਾਮਧਾਰੀ ਨੂੰ ਆਪਣੀ ਆਮਦਨ ਦਾ ਦਸਵੰਧ ਅਤੇ ਢਾਈ ਮਾਲਾ ਰੋਜ਼ਾਨਾ ਫੇਰਨ ਦਾ ਆਦੇਸ਼ ਹੈ। ਸਤਿਗੁਰੂ ਜੀ ਅਸੀਮ ਹਨ, ਅਸੀਂ ਸਭ ਸ-ਸੀਮ ਹਾਂ। ਸਾਡੇ ਵਿਹਾਰੀਆਂ ਲਈ ਉਨ੍ਹਾਂ ਇਕ ਘੰਟਾ ਨਾਮ ਸਿਮਰਨ ਦਾ ਮਹਾਤਮ ਵੀ ਤਪੱਸਵੀਆਂ ਜਿੰਨਾ ਕਰ ਦਿੱਤਾ ਹੈ। ਮੇਰਾ ਜੀਅ ਕਰਦਾ ਹੈ ਕਿ ਮੈਂ ਆਪਣੇ ਪਰਵਾਰ ਲਈ 10 ਫ਼ੀਸਦੀ ਰੱਖ ਕੇ 90 ਫ਼ੀਸਦੀ ਕਮਾਈ ਸ੍ਰੀ ਸਤਿਗੁਰੂ ਜੀ, ਸਾਧ ਸੰਗਤ ਤੇ ਜਨ ਕਲਿਆਣ ਹਿਤ ਖ਼ਰਚ ਕਰਾਂ। ਸਤਿਗੁਰੂ ਜੀ ਕਿਰਪਾ ਕਰਨ, ਆਪਣੇ ਚਰਨਾਂ ਦਾ ਆਸਰਾ ਬਖ਼ਸ਼ੀ ਰੱਖਣ।

ਸ. ਹਰਭਜਨ ਸਿੰਘ ਦੀ ਏਨੀ ਵੱਡੀ ਛਾਲ ਸਤਿਗੁਰਾਂ ਦੀ ਕਿਰਪਾ ਦਾ ਹੀ ਮੁਅਜਜ਼ਾ ਸੀ, ਨਹੀਂ ਤਾਂ ਕਦੋਂ ਮਾਇਆਧਾਰੀ ਦੂਜਿਆਂ ਵਾਸਤੇ ਕਮਾਈ ਕਰਦੇ ਹਨ। ਮੇਰੀ ਜ਼ਿੰਦਗੀ ਵਿਚ ਇਹ ਪਹਿਲਾ ਵਿਅਕਤੀ ਹੈ ਜਿਸਨੇ 90 ਪ੍ਰਸੈਂਟ ਦੂਜਿਆਂ ਦੇ ਹਿਤ ਵਿਚ ਖ਼ਰਚ ਕਰਨ ਦੀ ਗੱਲ ਕੀਤੀ।

ਉਪਰੰਤ ਸ਼੍ਰੀ ਸ਼ਿੰਦੇ ਐਸ. ਈ. ਨੇ ਸ਼੍ਰੀ ਸਤਿਗੁਰੂ ਜੀ ਦੇ ਸੁਆਗਤ ਵਿਚ ਮਰਾਠੀ ਭਾਸ਼ਾ ਵਿਚ ਬੋਲ ਕੇ ਮਰਾਠੀ ਜਾਣੂਆਂ ਨੂੰ ਸਤਿਗੁਰੂ ਜੀ ਦੀ ਚਮਤਕਾਰਕ ਸ਼ਖ਼ਸੀਅਤ ਦਾ ਗਿਆਨ ਕਰਵਾਇਆ। ਸ਼੍ਰੀ ਸ਼ਿੰਦੇ ਦਾ ਕਹਿਣਾ ਸੀ ਕਿ ਹਰਭਜਨ ਸਰਬਜੀਤ ਐਂਡ ਐਸੋਸੀਏਟਸ ਨੇ ਹਮੇਸ਼ਾ ਹੀ ਸਤਿਗੁਰੂ ਜੀ ਦੇ ਚਰਨਾਂ ਦੀ ਓਟ ਰੱਖੀ ਹੈ। ਸਦਾ ਹੀ ਉਦਘਾਟਨ ਸ੍ਰੀ ਸਤਿਗੁਰੂ ਜੀ ਤੋਂ ਕਰਵਾਇਆ ਹੈ। ਕੰਪਨੀ

ਈਮਾਨਦਾਰ, ਮਿਹਨਤੀ ਅਤੇ ਵੇਲੇ ਸਿਰ ਕਾਰਜ ਕਰ ਕੇ ਦੇਣ ਵਾਲੀ ਹੈ।

ਇਸ ਤੋਂ ਪਿਛੋਂ ਕੰਪਨੀ ਦੇ ਭਾਈਵਾਲ ਸੂਬਾ ਹਰਬੰਸ ਸਿੰਘ ਜੀ ਬੋਲੇ। ਉਨ੍ਹਾਂ ਕਿਹਾ, ਸਤਿਗੁਰੂ ਸੱਚੇ ਪਾਤਸ਼ਾਹ ਜਿਸ ਪ੍ਰਾਣੀ ਤੇ ਵੀ ਕ੍ਰਿਪਾ ਕਰਨ ਉਸਦੇ ਸਾਰੇ ਕਾਰਜ ਰਾਸ ਆ ਜਾਂਦੇ ਹਨ। ਉਹ ਸਫ਼ਲ ਮਨੋਰਥ ਹੋ ਜਾਂਦਾ ਹੈ। ਇਹਨਾਂ ਮਿਸਾਲ ਦਿੱਤੀ, ਇੱਗਦਪੁਰੀ ਵਿਚ ਇਕ ਭਾਈਵਾਲ ਠੇਕੇਦਾਰ ਸੁਰਜੀਤ ਸਿੰਘ ਦੀ ਮੌਤ ਹੋ ਗਈ। ਸਾਰੇ ਕੰਮ ਵਿਚ ਉਸ ਦੀ ਮਿਰਤੂ ਬਹੁਤ ਨੁਕਸਾਨ ਕਰ ਸਕਦੀ ਸੀ। ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਹੁਕਮ ਕੀਤਾ: ਕੋਟ ਪੈਂਟ ਪਹਿਨਣੇ ਛੱਡ ਕੇ ਸਿੱਧਾ ਸਾਦਾ ਨਾਮਧਾਰੀ ਪਹਿਰਾਵਾ ਧਾਰਨ ਕਰ, ਅਤੇ ਦਸਤਾਰ ਸਿੱਧੀ ਸਜਾ, ਤੇਰੇ ਸਾਰੇ ਕਾਰਜ ਸਤਿਗੁਰੂ ਜੀ ਸੰਵਾਰਨਗੇ। ਤਦ ਤੋਂ ਸ. ਹਰਭਜਨ ਸਿੰਘ ਜੀ ਨੇ ਅੱਜ ਵਾਲੇ ਦਰਸ਼ਨ ਅਪਨਾ ਲਏ।

*ਜੇਹਾ ਸਤਿਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥ (ਪੰਨਾ 30)*

ਸੂਬਾ ਜੀ ਨੇ ਦੱਸਿਆ: ਹਰਭਜਨ ਸਿੰਘ ਜੀ ਨੂੰ ਸੰਸਾਰਕ ਸੁਖ ਤਾਂ ਹੈਨ ਹੀ, ਇਹ ਅਧਿਆਤਮਕ ਸੁਖ ਵੀ ਭਰਪੂਰ ਅਰਜਤ ਕਰਦੇ ਹਨ। ਇਹ ਅਧਿਆਤਮ ਸੁਖ ਦੀ ਹੀ ਦੀਦਾ ਦਾਨਿਸ਼ਤਾ ਮਿਸਾਲ ਹੈ ਕਿ ਇਸ ਮਾਇਆਵੀ ਜੁਗ ਵਿਚ ਉਹ ਆਪਣੇ ਲਈ 10 ਪ੍ਰਤੀਸ਼ਤ ਰੱਖ ਕੇ 90 ਪ੍ਰਤੀਸ਼ਤ ਫ਼ੀ ਸਦੀ ਸਤਿਗੁਰੂ ਜੀ, ਸਾਧ ਸੰਗਤ ਤੇ ਗਰੀਬ ਗੁਰਬੇ ਦੀ ਸੇਵਾ ਵਿਚ ਲਾਉਣਾ ਚਾਹੁੰਦੇ ਹਨ। ਇਹ ਮਨ ਦੀ ਉੱਚੀ ਅਵਸਥਾ ਹੀ ਕਰਵਾ ਸਕਦੀ ਹੈ। ਸਤਿਗੁਰ ਜੀ ਸਾਡੇ ਤੇ ਕ੍ਰਿਪਾ ਦ੍ਰਿਸ਼ਟੀ ਰੱਖਣ ਤੇ ਸ. ਹਰਭਜਨ ਸਿੰਘ ਜੀ ਤੇ ਵੀ ਤੋੜ ਨਿਭਾਣ ਦੀ ਬਖ਼ਸ਼ਿਸ਼ ਕਰਨ।

ਹੁਣ ਡਾ. ਵਰਮਾ ਨੇ ਅੱਗੇ ਆਉਣ ਵਾਲੀ ਸੰਗੀਤ ਸਭਾ ਵਾਸਤੇ ਭੂਮਿਕਾ ਬੰਨ੍ਹੀ। ਆਪ ਦੇ ਓਜ ਤੇ ਗਿਆਨ ਭਰਪੂਰ ਕਥਨ ਦਾ ਤੱਤ ਸੀ:

ਅੱਜ ਸ੍ਰੀ ਸਤਿਗੁਰੂ ਜੀ ਨੇ ਦੱਖਣ ਦੀ ਗੰਗਾ ਗੋਦਾਵਰੀ ਨਦੀ ਦੇ ਕੰਢੇ ਆਪਣੇ ਪਾਵਨ ਚਰਨ ਪਾਏ ਹਨ। ਸੰਗੀਤ ਨਦੀਆਂ ਦੇ ਕਿਨਾਰਿਆਂ ਤੋਂ ਰਿਸ਼ੀਆਂ ਮੁਨੀਆਂ ਦੁਆਰਾ ਪ੍ਰਤੀਪਾਦਤ ਹੋਇਆ ਅਤੇ ਹੌਲੀ ਹੌਲੀ ਮੰਦਰਾਂ ਦੀਆਂ ਪੂਜਣਯੋਗ ਦੀਵਾਰਾਂ ਵਿਚ ਆ ਟਿਕਿਆ ਅਤੇ ਏਥੋਂ ਸੰਗੀਤ ਨੂੰ ਰਾਜ ਮਹਿਲਾਂ ਵਿਚ ਲੈ ਜਾਇਆ ਗਿਆ। ਸੰਗੀਤ ਕਲਾ ਨੂੰ ਈਸ਼ਵਰ ਦੀ ਪੂਜਾ ਅਰਚਨਾ ਦੀ ਥਾਂ ਰਾਜਿਆਂ ਮਹਾਰਾਜਿਆਂ ਦੀ ਮਾਨਸਿਕ ਤ੍ਰਿਪਤੀ ਦਾ ਸਾਧਨ ਬਣਾ ਦਿੱਤਾ ਗਿਆ। ਇਸ ਵਿਚ ਪਵਿੱਤਰਤਾ ਦੀ ਭਾਵਨਾ ਦੀ ਥਾਂ ਸ਼ੌਂਕ ਅਤੇ ਰਾਜਿਆਂ ਨੂੰ ਰੀਝਾਵਣ ਦੀ ਪ੍ਰਵਿਰਤੀ ਆ ਗਈ ਅਤੇ ਇਹ ਭਗਤੀ ਦੀ ਜਗਹ ਸ਼ਿੰਗਾਰ ਪ੍ਰਧਾਨ ਹੋ ਗਿਆ। ਚੰਗੇ ਭਾਗਾਂ ਨੂੰ ਸੰਤਾਂ ਅਤੇ ਸਤਿਗੁਰੂਆਂ ਨੇ ਸੰਗੀਤ ਨੂੰ ਅਪਵਿੱਤਰ ਹੋਣੋਂ ਬਚਾ ਲਿਆ। ਇਸ ਦੀ ਮਹਾਨ ਸੁਖਦਾਤੀ ਧਾਰਾ ਸੰਤਾਂ ਗੁਰੂਆਂ ਦੇ ਚਰਨ ਵੀ ਪਰਸਦੀ ਰਹੀ ਜਿਸ ਲਈ ਅੱਜ ਵੀ ਸੰਗੀਤ ਆਪਣੀ ਪੂਰੀ ਗਰਿਮਾ ਨਾਲ ਆਪਣੀ ਉੱਚਤਾ ਕਾਇਮ ਰੱਖ ਸਕਿਆ ਹੈ। ਸ੍ਰੀ ਸਤਿਗੁਰੂ ਜੀ ਨੇ



ਮਰਾਠਵਾੜਾ ਨਿਵਾਸੀਆਂ ਨੂੰ 1980 ਵਿਚ ਉਚਕੋਟੀ ਦੇ ਸੰਗੀਤ ਦੀ ਸੰਗਤ ਬਖ਼ਸ਼ੀ ਸੀ। ਅੱਜ ਵੀ ਕੁਝ ਕਲਾਕਾਰ ਨਾਲ ਆਏ ਹਨ ਜੋ ਮੁੜ ਭਾਗੀਰਥੀ ਦੇ ਕੰਢੇ ਸੁਰ ਧਾਰਾ ਪਰਵਾਹਤ ਕਰਨਗੇ।

ਵਕਤ 12.10 ਦਾ ਹੋ ਚੁੱਕਾ ਸੀ। ਫਿਰ ਮਹਾਰਾਜ ਬੀਰ ਸਿੰਘ ਜੀ ਨੇ 20 ਮਿੰਟ ਲਾਏ। ਆਪ ਦੇ ਕਹਿਣ ਦਾ ਸਾਰ ਇਹ ਹੈ:

ਹਰਭਜਨ ਸਿੰਘ ਜੀ ਦੇ ਕਾਰਨ ਗੋਦਾਵਰੀ ਤੱਟ 'ਤੇ ਉੱਤਰ ਭਾਰਤ ਅਤੇ ਦੱਖਣ ਭਾਰਤੀਆਂ ਦਾ ਮੇਲ ਹੋ ਰਿਹਾ ਹੈ। ਏਥੇ ਤੁਸੀਂ ਦੋਨੋਂ ਸੰਸਕ੍ਰਿਤੀਆਂ ਦਾ ਏਕੀਕਰਨ ਹੁੰਦਾ ਵੇਖ ਸਕਦੇ ਹੋ। ਵੱਖ-ਵੱਖ ਤੇ ਦੂਰ ਦੂਰ ਰਹਿਣ ਕਰਕੇ ਜੋ ਫ਼ਰਕ ਉਪਜ ਪੈਂਦੇ ਹਨ, ਉਹੋ ਸਾਡੇ ਵਿਚ ਨਜ਼ਰ ਆਉਣਗੇ; ਮੂਲ ਰੂਪ ਵਿਚ ਭਾਰਤੀ ਸੰਸਕ੍ਰਿਤੀ ਦਾ ਇਕੋ ਸ੍ਰੋਤ ਅਤੇ ਇਕੋ ਸੁਰ ਹੈ।

ਮਹਾਰਾਜ ਜੀ ਨੇ ਰਾਮ ਲੀਲ੍ਹਾ ਪ੍ਰਥਾ ਵਿਚ ਆਈਆਂ ਤਰੁੱਟੀਆਂ ਦਾ ਜ਼ਿਕਰ ਕਰਕੇ ਇਹਨਾਂ ਦਾ ਹੋਣਾ ਨਾ ਪਸੰਦ ਕੀਤਾ ਤੇ ਇਹ ਲੀਲਾਵਾਂ ਬੰਦ ਕਰਨ ਦਾ ਸੁਝਾਉ ਦਿੱਤਾ ਕਿਉਂਕਿ ਇਨ੍ਹਾਂ ਨਾਲ ਸ਼੍ਰੀ ਰਾਮ ਜੀ ਦੇ ਚਰਿੱਤਰ ਦਾ ਨਿਰਾਦਰ ਹੀ ਹੁੰਦਾ ਹੈ, ਇਹਨਾਂ ਦੀ ਥਾਂ ਤੁਲਸੀ, ਬਾਲਮੀਕੀ ਰਾਮਾਇਣਾਂ ਦਾ ਵਿਧੀ ਪੂਰਵਕ ਪਾਠ ਕਰਨਾ ਤੇ ਸੁਣਨਾ ਹੀ ਚਾਹੀਦਾ ਹੈ।

ਮਹਾਰਾਜ ਜੀ ਨੇ ਅੰਤ ਉਤੇ ਕਿਹਾ: ਸੰਗੀਤ ਸਾਡੀ ਪਰੰਪਰਾ ਹੈ ਅਤੇ ਸ੍ਰੀ ਸਤਿਗੁਰੂ ਜੀ ਇਸ ਪਰੰਪਰਾ ਨੂੰ ਕਾਇਮ ਰੱਖ ਰਹੇ ਹਨ।

ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਬਚਨਾਮ੍ਰਿਤ ਦੀ ਬਖਸ਼ਿਸ਼ ਕੀਤੀ:

ਸੰਖੇਪ: *ਸੁਖ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥ ਕਹੁ ਨਾਨਕ ਸੁਨੁ ਰੇ ਮਨਾ, ਸੋ ਮੂਰਤਿ ਭਗਵਾਨ॥ (ਪੰ: 1426)* **ਨਿਰਜੀਵ ਨੂੰ ਤਾਂ ਦੁੱਖ ਸੁੱਖ ਹੁੰਦੇ ਹੀ ਨਹੀਂ, ਗੱਲ ਏਥੇ ਨਿਰਜੀਵ ਦੀ ਨਹੀਂ। ਪ੍ਰਾਣਧਾਰੀ ਦੇਹਧਾਰੀ ਹੀ ਸੰਸਾਰ ਵਿਚ ਵਿਆਪਦੇ ਦੁੱਖਾਂ ਸੁੱਖਾਂ ਤੋਂ ਉਪਰ ਉਠ ਕੇ ਭਗਵਾਨ ਰੂਪ ਹੋਣ ਦੇ ਸਮਰਥ ਹੈ। ਅਜਿਹੇ ਵਿਅਕਤੀ ਦੀ ਮਹਿਮਾ ਅਕਾਲ ਪੁਰਖ ਹੋਰ ਵੀ ਵਧਾ ਦਿੰਦਾ ਹੈ। ਤੁਲਸੀ ਦਾਸ ਜੀ ਕਹਿੰਦੇ ਹਨ:**

***ਅਧਿਕ ਬਢਾਵਤ ਆਪ ਤੇ ਜਨ ਮਹਿਮਾ ਰਘੁਬੀਰ।***

**ਡਾ. ਭਗਵਾਨ ਦਾਸ ਵਰਮਾ 'ਤੇ ਈਸ਼ਵਰ ਦੀ ਕਿਰਪਾ ਹੈ। ਉਹ ਆਪਣੇ ਕਥਨ ਨੂੰ ਆਪਣੀ ਨਿਵੇਕਲੀ ਸ਼ੈਲੀ ਨਾਲ ਸੁੰਦਰਤਾ ਤੇ ਸਪਸ਼ਟਤਾ ਦੇ ਦਿੰਦੇ ਹਨ। ਮਹਾਰਾਜ ਜੀ ਨੇ ਵੀ ਰਾਮ ਲੀਲ੍ਹਾ ਤੇ ਸੰਗੀਤ ਪ੍ਰਤੀ ਆਪਣੇ ਭਾਵ ਪ੍ਰਗਟ ਕੀਤੇ ਹਨ।**

**ਅਸੀਂ ਸਿਖ ਵੀ ਰਾਮ ਅਤੇ ਕ੍ਰਿਸ਼ਨ ਤੇ ਕਲੇਮ ਕਰ ਸਕਦੇ ਹਾਂ। ਉਹ ਸਾਡੇ ਹੀ ਪੂਜਣ, ਸਤਿਕਾਰਯੋਗ ਅਵਤਾਰ ਹਨ। ਗੁਰਬਾਣੀ ਵਿਚ ਇਹ ਸਵੈਯਾ ਹਰ ਕਿਸੇ ਪੜ੍ਹਿਆ ਹੋਵੇਗਾ:**

*ਸਤਿਜਗੁ ਤੈ ਮਾਣਿਓ ਛਲਿਓ ਬਲਿ, ਬਾਵਨ ਭਾਇਓ ॥*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਬੰਸੁ ਕਹਾਇਓ॥*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥ ਕੀਓ॥*
*ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ॥*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥*

ਮਹਾਰਾਜ ਜੀ ਨੇ ਏਸੇ ਆਧਾਰ ਤੇ ਰਾਮ ਲੀਲ੍ਹਾ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ।

ਬੱਚੇ ਨੂੰ ਦੁੱਧ ਦੀ ਥਾਂ ਆਟਾ ਘੋਲ ਕੇ ਪਿਆਇਆਂ ਸੁੱਖ ਨਹੀਂ ਦਿੱਤਾ ਜਾ ਸਕਦਾ। ਜਦੋਂ ਉਸ ਨੂੰ ਦੁੱਧ ਦਾ ਪਤਾ ਲਗ ਜਾਵੇਗਾ ਫਿਰ ਆਟੇ ਦੇ ਘੋਲ ਦੀ ਤਾਮੀਜ਼ ਉਸਨੂੰ ਆ ਜਾਵੇਗੀ। ਇੰਜ ਹੀ ਨਕਲਾਂ ਨਾਲ ਅਸਲ ਦੇ ਲਾਗੇ ਦੀ ਗੱਲ ਨਹੀਂ ਕੀਤੀ ਜਾ ਸਕਦੀ।

ਅੱਜ ਸੰਸਾਰ ਅਸ਼ਾਂਤੀ ਦੇ ਖੇਤਰ ਵਿਚ ਬੁਰੀ ਤਰ੍ਹਾਂ ਦਾਖ਼ਲ ਹੋ ਗਿਆ ਹੈ ਅਤੇ ਸ਼ਾਂਤੀ ਸ਼ਾਂਤੀ ਕੂਕਦਾ ਹੈ। ਸਾਡੀ ਅੰਦਰਲੀ ਤਪਸ਼ ਦੂਜੇ ਪਦਾਰਥਾਂ ਨਾਲ ਸ਼ਾਂਤ ਨਹੀਂ ਹੋ ਸਕਦੀ। ਇਹ ਤਾਂ ਕੇਵਲ ਨਾਮ ਜਪਣ ਨਾਲ ਹੀ ਬੁਝ ਸਕਦੀ ਹੈ। ਮਹਾਰਾਜ ਦਾ ਕਥਨ ਹੈ:

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨਾ ਮਿਟਈ ਘਾਮ।*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥ (ਪੰਨਾ 709)*

ਦੁਨੀਆਂ ਨੇ, ਸਾਰੇ ਗ਼ੈਰ ਪਦਾਰਥ ਰੱਜ ਕੇ ਖਾ ਕੇ, ਹੁਣ ਪਾਸਾ ਪਰਤਣਾ ਸ਼ੁਰੂ ਕੀਤਾ ਹੈ। ਯੂਰਪ ਵਿਚ ਸ਼ਾਕਾਹਾਰ ਦਾ ਵਿਚਾਰ ਜ਼ੋਰ ਪਕੜ ਰਿਹਾ ਹੈ। ਅੰਗਰੇਜ਼ ਆਪਣੇ ਤਜਰਬੇ ਤੋਂ ਸਿੱਖਦਾ ਹੈ ਫਿਰ ਉਹ ਹੋਰਨਾਂ ਨੂੰ ਆਪਣਾ ਤਜਰਬਾ ਦੱਸਦਾ ਹੈ। ਵਲਾਇਤ ਵਿਚ ਕੁੱਤਿਆਂ ਬਿੱਲੀਆਂ ਤੱਕ ਨੂੰ ਸ਼ਾਕਾਹਾਰੀ ਬਣਾਇਆ ਜਾ ਰਿਹਾ ਹੈ। ਭਾਰਤੀ ਲੋਕ ਆਪਣੀ ਪਰੰਪਰਾ ਛੱਡ ਹੁਣ ਮਾਸ ਖਾਣ ਵੱਲ ਪਰਵਿਰਤ ਹੋ ਰਹੇ ਹਨ। ਇਸ ਪਾਸਿਓਂ ਬਚਣ ਦੀ ਲੋੜ ਹੈ।

ਰਾਮਾਇਣ ਹੋਰ ਕੋਈ ਪੜ੍ਹੇ ਨਾ ਪੜ੍ਹੇ, ਸੁਣੇ ਨਾ ਸੁਣੇ, ਪਰ ਸਾਨੂੰ ਇਹ ਸ਼ੁੱਧ ਭਾਵ ਨਾਲ ਸੁਣਨੀ ਪੜ੍ਹਨੀ ਚਾਹੀਦੀ ਹੈ।

ਗੋਦਾਵਰੀ ਨਦੀ ਦੇ ਕੰਢੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਰਨ ਪਾ ਕੇ ਪਵਿੱਤਰ ਕੀਤੇ ਹੋਏ ਹਨ। ਇਸ ਲਈ ਇਹ ਸਾਡਾ ਵੀ ਮਹਾਨ ਤੀਰਥ ਹੈ। ਇਸ ਵਿਚ ਇਸ਼ਨਾਨ ਸੁਖਦਾਈ ਹੈ। ਸਾਡੇ ਤਨ ਦੀ ਮੈਲ ਅਤੇ ਤਪਸ਼ ਉਤਰਦੀ ਹੈ; ਪਰ ਮਨ ਦੀ ਮੈਲ ਤਾਂ ਨਾਮ ਜਪਣ ਨਾਲ ਹੀ ਦੂਰ ਹੋ ਸਕਦੀ ਹੈ *'ਭਰੀਐ ਮਤਿ ਪਾਪਾ ਕੈ ਸੰਗਿ ਓਹੁ ਧੋਪੈ ਨਾਵੈ ਕੈ ਰੰਗਿ।।'*



ਸੰਸਾਰ ਵਿਚ ਠੀਕ ਤਰ੍ਹਾਂ ਵਿਚਰਨ ਲਈ ਅੱਛੇ ਆਦਮੀਆਂ ਅਤੇ ਅੱਛੀਆਂ ਪੁਸਤਕਾਂ ਦੀ ਸੰਗਤ ਕਰੋ। ਇਹਨਾਂ ਤੋਂ ਭਲੇ ਪਾਸੇ ਲੱਗਣ ਦੀ ਹੀ ਪ੍ਰੇਰਨਾ ਮਿਲੇਗੀ।

ਭਾਈ ਗੁਰਦਾਸ ਜੀ ਨੇ ਭਾਰਤ ਦੀਆਂ ਮਹਾਨ ਨਦੀਆਂ ਦਾ ਜ਼ਿਕਰ ਕਰ ਕੇ ਅਖ਼ੀਰ ਤੇ ਇਕ ਗੱਲ ਆਖੀ ਹੈ:

*'ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ'*

ਹਰਭਜਨ ਸਿੰਘ ਜੀ ਨੂੰ ਤੁਸਾਂ ਸੁਣ ਲਿਆ ਹੈ, ਉਹ 10 ਪ੍ਰਤੀਸ਼ਤ ਘਰ ਵਰਤੋਂ ਲਈ ਰੱਖ ਕੇ ਬਾਕੀ ਧਰਮ ਕਾਰਜਾਂ ਹਿੱਤ ਖ਼ਰਚਣਾ ਚਾਹੁੰਦੇ ਹਨ। ਇਹੋ ਮਾਇਆ ਦਾ ਠੀਕ ਤਿਆਗ ਹੈ।

*'ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ।।' (ਪੰਨਾ 1352)*

ਉਹਨਾਂ ਨੇ ਸਹੀ ਅਰਥਾਂ ਵਿਚ ਇਸ ਤੁਕ ਨੂੰ ਸਮਝ ਲਿਆ ਹੈ।

*'ਮਾਇਆਧਾਰੀ ਅਤਿ ਅੰਨਾ ਬੋਲਾ'(ਪੰਨਾ 313)* ਸਤਿਗੁਰਾਂ ਕਿਹਾ ਹੈ। ਪਰ ਇਹ ਮਾਇਆਧਾਰੀ ਉਹੋ ਹੈ, ਜਿਸ ਨੇ ਜੀਵਨ ਦਾ ਆਧਾਰ ਹੀ ਮਾਇਆ ਨੂੰ ਬਣਾ ਰੱਖਿਆ ਹੈ। ਉਹ 10 ਰੁਪਏ ਦਾ ਮਾਲਕ ਹੋ ਕੇ ਉਹਨਾਂ ਦੀ ਘਾਟ ਵਾਧ ਨਾਲ ਜੀਵੇ ਮਰੇਗਾ। ਪਰ ਜਿਸਨੇ ਲੱਖਾਂ ਕਮਾ ਕੇ ਵੀ ਕੱਖ ਸਮਾਨ ਸਮਝ ਕੇ ਭਲੇ ਪਾਸੇ ਖ਼ਰਚ ਕਰਨੇ ਹਨ, ਮਾੜਿਆਂ ਗਰੀਬਾਂ ਦੀ ਮੱਦਦ ਕਰਨੀ ਹੈ, ਉਸ ਨੂੰ ਅਸੀਂ ਮਾਇਆ ਆਧਾਰੀ ਨਹੀਂ ਕਹਾਂਗੇ।

ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਸੁਖ ਕਦੇ ਮਾਇਆ ਨਾਲ ਨਹੀਂ ਮਿਲਦਾ ਅਤੇ ਨਾ ਹੀ ਮਿਲ ਸਕੇਗਾ। ਮਾਇਆ ਤਾਂ ਇਕ ਵਸੀਲਾ ਹੈ, ਮਨੋਰਥ ਨਹੀਂ। ਜਿਨ੍ਹਾਂ ਦਾ ਮਨੋਰਥ ਹੀ ਮਾਇਆ ਹੈ, ਉਹ ਮਾਇਆਮਈ ਜੀਵਨ ਜਿਊਂਦੇ ਹਨ, ਅਰਥਾਤ ਹਵਾ ਵਿਚ ਹੀ ਉੱਡਦੇ ਹਨ।

ਬਚਨ ਮੰਨਣ ਦੀ ਮਹਿਮਾ ਕਰਦਿਆਂ ਸ੍ਰੀ ਹਜ਼ੂਰ ਨੇ ਫ਼ਰਮਾਇਆ: ਚਿੱਠੀ ਧੂਪ ਦੀਪ ਦੇਣ ਨਾਲ ਨਹੀਂ, ਪੂਜਾ ਪ੍ਰਤਿਸ਼ਠਾ ਕਰਨ ਨਾਲ ਨਹੀਂ, ਉਹਦੇ ਤੇ ਲਿਖੀਆਂ ਗੱਲਾਂ ਦੇ ਮੰਨੇ ਜਾਣ ਤੇ ਹੀ ਕੋਈ ਅਰਥ ਰੱਖੇਗੀ। ਕੇਵਲ ਪੂਜਾ ਤਾਂ ਅਵੱਗਿਆ ਹੈ।

ਇਸ ਮੌਕੇ ਇਸ ਪਸਿੱਤੀ ਥਾਂ ਉੱਤੇ ਵੀ ਲਗਭਗ 1,500 ਨਰ ਨਾਰ ਉਪਸਥਿਤ ਸਨ। ਸ੍ਰੀ ਸਤਿਗੁਰੂ ਜੀ ਦੇ ਕਥਨ ਦਾ ਹਰੇਕ ਨੇ ਪ੍ਰਭਾਵ ਕਬੂਲ ਕੀਤਾ ਅਤੇ ਫਿਰ ਡਾ. ਵਰਮਾ ਦੀ ਮੰਚ-ਸਕੱਤਰੀ ਨਾਲ ਸੰਗੀਤ ਸਭਾ ਆਰੰਭ ਹੋ ਗਈ। ਇਸ ਵੇਲੇ ਦੁਪਹਿਰ ਦਾ 1 ਵੱਜਾ ਸੀ।

ਪਹਿਲੀ ਆਈਟਮ ਸੀ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ-ਵਾਦਨ। ਕੇਵਲ 10 ਮਿੰਟ ਵਿਚ ਤਿੰਨ ਤਾਲ ਦੀਆਂ ਐਸੀਆਂ ਐਸੀਆਂ ਗਤਾਂ ਵਜਾਈਆਂ

ਪਿੰਕੀ ਨੇ ਕਿ ਸਰੋਤੇ ਮੁਗਧ ਹੋ ਗਏ।

ਫਿਰ 30 ਕੁ ਮਿੰਟ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਤੇ ਸ਼ੁੱਧ ਸਾਰੰਗ ਵਜਾਂਦਿਆਂ ਕਮਾਲ ਦਿਖਾਏ।

ਡਾ. ਵਰਮਾ ਨੇ ਬਲਜੀਤ ਦੀ ਪ੍ਰਸਤੁਤੀ ਤੇ ਪ੍ਰਸੰਸਾ ਪਰਗਟ ਕੀਤੀ ਅਤੇ ਉਸਤਾਦ ਅਮਜਦ ਅਲੀ ਦੇ ਚਹੇਤੇ ਸ਼ਾਗਿਰਦ ਨੂੰ ਮੰਚ 'ਤੇ ਪੇਸ਼ ਕੀਤਾ।

ਸ੍ਰੀ ਗੁਰਦੇਵ ਸਿੰਘ ਨੇ ਸੁਭਾਸ਼ ਨਿਰਵਾਣ ਦੀ ਤਬਲਾ ਸੰਗਤ ਨਾਲ ਪਹਿਲਾਂ ਸਰੋਦ ਤੇ ਬਿਲਾਸਖਾਨੀ ਟੋਡੀ ਅਤੇ ਫਿਰ ਮਨਮਾਦ ਸਾਰੰਗ 1.50 ਤਕ ਵਜਾਇਆ। ਸਰੋਦ ਵਾਦਨ ਵੀ ਪ੍ਰਭਾਵਸ਼ਾਲੀ ਢੰਗ ਨਾਲ ਹੋਇਆ।

ਸ੍ਰੀ ਨਾਥ ਨੇਰਲਕਰ ਅਤੇ ਪਾਰਟੀ ਨੂੰ ਸ਼ਾਮੀਂ ਗੁਰੂ ਕੀ ਹਜ਼ੂਰੀ ਵਿਚ ਸਮਾਂ ਮਿਲੇਗਾ।

ਦੋ ਵੱਜ ਗਏ ਸਨ। ਇਸ ਸਮੇਂ ਸਿਰੋਪਾਉ ਦੇਣ ਦਾ ਸਮਾਗਮ ਸ਼ੁਰੂ ਹੋ ਗਿਆ। ਸਤਿਕਾਰਯੋਗ ਸੂਬਾ ਦਰਸ਼ਨ ਸਿੰਘ ਸਵਰਗਵਾਸੀ ਦੇ ਸਪੁੱਤਰ ਸੂਬਾ ਸਤਿਨਾਮ ਸਿੰਘ ਜੀ ਨੈਰੋਬੀ ਤੋਂ ਆਪਣੇ ਮਿੱਤਰ ਸੰਤ ਦਰਸ਼ਨ ਸਿੰਘ ਚਾਨਾ ਨਾਲ ਔਰੰਗਾਬਾਦ ਅਤੇ ਨਾਂਦੇੜ ਦੇ ਸਮਾਗਮਾਂ ਵਿਚ ਸ਼ਾਮਲ ਸਨ। ਸ. ਹਰਭਜਨ ਸਿੰਘ ਅਤੇ ਸੂਬਾ ਹਰਬੰਸ ਸਿੰਘ ਜੀ ਨੇ ਇਹਨਾਂ ਨੂੰ ਵੀ ਧਿਆਨ ਵਿਚ ਰੱਖਿਆ ਅਤੇ ਕੀਨੀਆ, ਅਫ਼ਰੀਕਾ ਦੇ ਉਹਨਾਂ ਮਹਾਨੁਭਾਵਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਨਾਲ ਸਿਰੋਪਾਉ ਦੇ ਤੌਰ ਤੇ ਇਕ ਮਾਲਾ ਅਤੇ ਇਕ ਦੁਸ਼ਾਲਾ ਬਖ਼ਸ਼ਿਆ ਗਿਆ। ਇਹੋ ਮਾਣ ਸਤਿਗੁਰੂ ਜੀ ਦੁਆਰਾ ਪ੍ਰਸਿੱਧ ਸੰਗੀਤਾਚਾਰਯਾ ਸ਼੍ਰੀ ਨਾਥ ਨੇਰਲਕਰ ਅਤੇ ਡਾ. ਭਗਵਾਨਦਾਸ ਵਰਮਾ ਨੂੰ ਬਖ਼ਸ਼ਿਆ ਗਿਆ ਜਿਨ੍ਹਾਂ ਦੇ ਸਿਆਣਪ ਭਰੇ ਕਥਨਾਂ ਨੇ ਹਰੇਕ ਸਰੋਤਾ ਨੂੰ ਆਨੰਦਿਤ ਕੀਤਾ ਸੀ।

ਧੰਨਵਾਦ ਪ੍ਰਸਤਾਵ ਪੇਸ਼ ਕਰਨ ਲਈ ਸ. ਹੁਕਮ ਸਿੰਘ ਭੁਰਜੀ ਦੇ ਸਪੁੱਤਰ ਸ. ਭੁਪਿੰਦਰ ਸਿੰਘ ਭੁਰਜੀ ਖਲੋ ਗਏ। ਇਹਨਾਂ ਸ੍ਰੀ ਸਤਿਗੁਰੂ ਜੀ, ਸਾਧ ਸੰਗਤ, ਕਲਾਕਾਰ, ਨੈਰੋਬੀ ਦੇ ਵਿਅਕਤੀਆਂ ਤੇ ਪ੍ਰਬੰਧ ਸਹਾਇਕਾਂ ਦਾ ਆਯੋਜਕਾਂ ਵਲੋਂ ਧੰਨਵਾਦ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਸਭਾ ਸਮਾਪਤੀ ਇਨ੍ਹਾਂ ਤੁਕਾਂ ਨਾਲ ਕੀਤੀ:

***ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ (ਪੰਨਾ 12)***

3.45 ਵੱਜ ਚੁੱਕੇ ਸਨ। ਲੋਕਾਂ ਨੂੰ ਭੁੱਖ ਦੇ ਕੜਵੱਲ ਪੈ ਰਹੇ ਸਨ ਅਜਿਹੇ ਵਿਚ ਸਭਨਾਂ ਲਈ ਪੂਰੀਆਂ, ਛੋਲੇ, ਦਹੀਂ, ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਸਨ।

4 ਵਜੇ ਸੱਚੇ ਪਾਤਸ਼ਾਹ ਜੀ ਸ. ਹਰਭਜਨ ਸਿੰਘ ਤੇ ਹੋਰ ਸੰਬੰਧਤ ਸਜਣਾਂ ਨਾਲ ਵਾਰੰਗਲ ਟਨਲ ਦੇਖਣ ਵਾਸਤੇ ਗਏ, ਜਿਹੜੀ ਹਰਭਜਨ-ਸਰਬਜੀਤ ਐਂਡ ਐਸੋਸੀਏਟਸ ਨੇ ਬੜੀ ਮਿਹਨਤ ਤੇ ਸਮੇਂ ਸਿਰ ਆਪਣੇ ਠੇਕੇ ਵਿਚ ਤਿਆਰ ਕੀਤੀ ਸੀ।



ਮੇਲਾ ਵਿਛੜਨ ਲਗ ਪਿਆ ਸੀ। ਬੰਬਈ ਅਤੇ ਲਖਨਊ ਵਾਲੇ ਸਰੀਰ ਅੱਜ ਸ਼ਾਮ ਦੀਆਂ ਗੱਡੀਆਂ ਤੇ ਇੱਛਤ ਮੰਜ਼ਿਲਾਂ ਵਾਸਤੇ ਚੜ੍ਹ ਗਏ। 7 ਵਜੇ ਸਾਨੂੰ ਸੰਤ ਬਾਬਾ ਸ਼ੀਸ਼ਾ ਸਿੰਘ ਦੇ ਸਹਿਯੋਗ ਨਾਲ ਉਨ੍ਹਾਂ ਦੀ ਇਕ ਬੱਸ ਹੈਦਰਾਬਾਦ ਤਕ ਲੈ ਜਾਣ ਲਈ ਆਣ ਖਲੋਤੀ। 18 ਸਰੀਰ ਰਾਤੋ ਰਾਤ ਸਫ਼ਰ ਕਰਕੇ ਹੈਦਰਾਬਾਦ ਪੁੱਜਣਗੇ ਅਤੇ ਅਗੋਂ ਬੰਗਲੌਰ ਵਾਸਤੇ ਰੇਲ ਦੁਆਰਾ ਸਫ਼ਰ ਕਰਨਗੇ:

1. ਸ੍ਰੀ ਮਾਤਾ ਚੰਦ ਕੌਰ ਜੀ
2. ਠਾਕੁਰ ਉਦੈ ਸਿੰਘ ਜੀ
3. ਬੀਬਾ ਸਾਹਿਬ ਕੌਰ ਜੀ
4. ਬੀਬੀ ਗੁਰਸ਼ਰਨ ਕੌਰ ਜੀ
5. ਸ. ਜਗਤਾਰ ਸਿੰਘ ਜੀ
6. ਕਾਕਾ ਜੀ
7. ਸਕੱਤਰ ਸੰਤ ਤਰਸੇਮ ਸਿੰਘ
8. ਲਾਂਗਰੀ ਸੰਤ ਸਤਨਾਮ ਸਿੰਘ
9. ਸੰਤ ਟਹਿਲ ਸਿੰਘ ਨਕੌੜਾ
10. ਸੰਤ ਸਵਿੰਦਰ ਸਿੰਘ ਬੋਘਲ
11. ਸ੍ਰੀ ਮੋਹਣ ਸਿੰਘ ਭੈ: ਸਾ:
12. ਸ੍ਰੀ ਸੁਖਦੇਵ ਸਿੰਘ ਭੈ: ਸਾ:
13. ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ
14. ਸੁਖਵਿੰਦਰ ਸਿੰਘ ਪਿੰਕੀ
15. ਸ੍ਰੀ ਹਰਬੰਸ ਸਿੰਘ ਘੁੱਲਾ
16. ਸ਼੍ਰੀ ਪ੍ਰੀਤਮ ਸਿੰਘ ਪੰਛੀ
17. ਸ਼੍ਰੀਮਤੀ ਗੁਰਬਚਨ ਕੌਰ ਸੁਪਤਨੀ ਕਵੀ
18. ਪ੍ਰੀਤਮ ਸਿੰਘ ਕਵੀ

7.15 ਵਜੇ ਸਾਡਾ ਪ੍ਰਸਥਾਨ ਹੋ ਗਿਆ। ਸ. ਹਰਭਜਨ ਸਿੰਘ ਸਰਬਜੀਤ ਸਿੰਘ ਅਤੇ ਬਲਜਿੰਦਰ ਸਿੰਘ ਵਿਦਾ ਹੋਣ ਵਾਲਿਆਂ ਦੀਆਂ ਜੇਬਾਂ ਵਿਚ ਵਿਦਾਇਗੀ ਭੇਟ ਦੇ ਲਿਫਾਫੇ ਪਾ ਰਹੇ ਸਨ। ਇਹ ਰਕਮਾਂ ਸਤਿਗੁਰੂ ਜੀ ਵੱਲੋਂ ਪ੍ਰਵਾਨਤ ਸਨ। 100/- ਤੋਂ ਲੈ ਕੇ 1000/- ਦੇ ਅੰਦਰ ਇਹ ਵਿਦਾਇਗੀ ਸੀ।

ਅੱਧੇ ਘੰਟੇ ਲਈ ਅਸੀਂ ਗੁ: ਸਚਖੰਡ ਨੰਦੇੜ ਵੀ ਰੁਕੇ। ਰਾਤ ਦੀ ਅਰਦਾਸ ਹੋ ਰਹੀ ਸੀ। ਧੌਂਸੇ ਨਗਾਰਿਆਂ ਦੀ ਆਵਾਜ਼ ਵਿਚ ਸ੍ਰੀ ਗ੍ਰੰਥ ਸਾਹਿਬ ਸੁਖਾਸਣ ਕੀਤੇ ਜਾ ਰਹੇ ਸਨ। 60 ਕੁ ਸਰੀਰ ਏਸ ਮੌਕੇ ਉਪਸਥਿਤ ਸਨ। ਬਾਹਰਲੀਆਂ ਡਿਉਢੀਆਂ ਉਸਾਰੀ ਅਧੀਨ ਸਨ।

ਜਿੱਥੇ ਸਾਡੀ ਮੋਟਰ ਰੁਕੀ ਸੀ ਓਥੇ ਬਾਬਾ ਸ਼ੀਸ਼ਾ ਸਿੰਘ ਜੀ ਦੇ ਕੁਝ ਸਿੰਘ ਸਾਥੀ ਸਨ। ਸਫ਼ੈਦ ਕੁੜਤੀਆਂ, ਸਿੱਧੇ ਦਸਤਾਰੇ ਸਫ਼ੈਦ ਗਾਤਰੇ, ਛੋਟੀਆਂ ਕਿਰਪਾਨਾਂ। ਸੰਤ ਤਰਸੇਮ ਸਿੰਘ ਨੇ ਮੈਨੂੰ ਦੋ ਗੁਰਦਾਸਪੁਰੀ ਤੇ ਇੱਕ ਅੰਮ੍ਰਿਤਸਰੀ ਸਿੰਘਾਂ ਨਾਲ ਮਿਲਾਇਆ। ਇਨ੍ਹਾਂ ਦੱਸਿਆ ਕਿ ਬਾਬਾ ਸ਼ੀਸ਼ਾ ਸਿੰਘ ਜੀ ਗੁ: ਸਾ: ਦੀ ਸੇਵਾ ਕਰਵਾ ਰਹੇ ਹਨ। ਇਹਨਾਂ ਦੇ ਸਾਥੀ ਪੂਰਨ ਸ਼ਾਕਾਹਾਰੀ ਹਨ, ਪਰ ਸਾਹਮਣੇ ਸਚਖੰਡ ਗੁਰਦੁਆਰੇ ਵਿਚ ਸਾਲ ਵਿਚ ਇਕ ਜਾਂ ਦੋ ਵੇਰ ਵਿਸ਼ੇਸ਼ ਦਿਨ ਬੱਕਰਾ ਝਟਕਾ ਕੇ ਉਸ ਦੀ ਸਿਰੀ ਦਾ ਖ਼ੂਨ ਸ਼ਸਤਰਾਂ ਨੂੰ ਲਗਾ ਕੇ ਸ਼ਸਤਰ ਪੂਜਾ ਕੀਤੀ ਜਾਂਦੀ ਹੈ। ਬੱਕਰੇ ਦਾ ਮਾਸ ਦੂਜੇ ਸਿੰਘਾਂ ਦੇ ਘਰਾਂ ਵਿਚ ਭੇਜਿਆ ਜਾਂਦਾ ਹੈ। ਇਕ ਵਾਰ ਬਾਬਾ ਸ਼ੀਸ਼ਾ ਸਿੰਘ ਦੇ ਜਥੇ ਨੂੰ ਵੀ ਚਾਵਲਾਂ ਨਾਲ ਮੀਟ ਦਾ ਬਾਲਟਾ ਘੱਲਿਆ ਗਿਆ। ਬਾਬਾ ਜੀ ਨੇ ਵਾਪਸ ਕਰ ਦਿੱਤਾ।

ਮਤਲਬ ਇਹ ਕਿ ਸਸ਼ਤਰ ਪੂਜਾ ਦੇ ਬਹਾਨੇ ਜੀਵ ਹੱਤਿਆ ਕਰਕੇ ਜ਼ਬਾਨ ਦਾ ਚਸਕਾ ਵੀ, ਸਚਖੰਡ ਗੁਰਦੁਆਰਾ ਵਿਚ ਪੂਰਾ ਕਰਦੇ ਹਨ।

ਭਰੇ ਭੁਕੰਨੇ ਤੇ ਰੌਸ਼ਨ ਬਜ਼ਾਰਾਂ 'ਚੋਂ ਲੰਘਦੀ ਸਾਡੀ ਬੱਸ ਅੰਧੇਰੇ ਵਿਚ ਦਾਖਲ ਹੋ ਗਈ-ਅਗਲੇ ਸਫ਼ਰ ਲਈ।

## 12 ਫਰਵਰੀ 1985, ਮੰਗਲਵਾਰ

## ਸਫ਼ਰ ਹੈਦਰਾਬਾਦ (ਆਂਧਰਾ) ਬੰਗਲੌਰ (ਕਰਨਾਟਕ)

ਭੀੜੀਆਂ ਸੀਟਾਂ ਤੇ ਪਾਸੇ ਮਾਰਦੇ, ਉੱਚੀਆਂ ਨੀਵੀਆਂ ਤੇ ਅਪੱਧਰੀਆਂ ਸੜਕਾਂ ਤੇ ਸਫ਼ਰ ਕਰਦੇ 3 ਵਜੇ ਅੰਮ੍ਰਿਤ ਵੇਲੇ ਸਿਕੰਦਰਾਬਾਦ ਵਿਚ ਸਵਰਗਵਾਸੀ ਸੇਠ ਸੰਤੋਖ ਸਿੰਘ ਦੇ ਸਪੁੱਤਰਾਂ ਸ. ਬਲਵਿੰਦਰ ਪਾਲ ਸਿੰਘ ਅਤੇ ਸ. ਅਵਨਿੰਦਰ ਪਾਲ ਸਿੰਘ ਜੀ ਦੀ ਕੋਠੀ ਵਿਚ ਆਣ ਉਤਰੇ। ਇਸ ਘਰ ਫੋਨ ਹੋ ਚੁੱਕਾ ਸੀ ਤੇ ਇਹ ਇਕ ਘੰਟੇ ਤੋਂ ਸਾਡੀ ਇੰਤਜ਼ਾਰ ਕਰ ਰਹੇ ਸਨ। ਰਾਣੀ ਸਪੁੱਤਰੀ ਸ. ਸੇਵਾ ਸਿੰਘ, ਸੁਪਤਨੀ ਸ. ਬਲਵਿੰਦਰਪਾਲ ਸਿੰਘ, ਇਸ ਦੀ ਦਰਾਣੀ ਅਤੇ ਇਹਨਾਂ ਦੀ ਸੱਸ ਸਾਰੇ ਹੀ ਸੇਵਾ ਵਿਚ ਜੁਟ ਗਏ। ਸੰਗਤਾਂ ਥੱਕੇ-ਟੁੱਟੇ ਤੇ ਉਨੀਂਦੇ ਹੋਣ ਦੇ ਬਾਵਜੂਦ ਇਸ਼ਨਾਨ ਪਾਣੀ ਕੀਤਾ ਤੇ ਇੱਛਾ ਅਨੁਸਾਰ ਭੋਜਨ ਛਕ ਕੇ 5.30 ਵਜੇ ਬੰਗਲੌਰ ਜਾਣ ਵਾਲੀ ਗੱਡੀ ਕੇ. ਕੇ. ਐਕਸਪ੍ਰੈਸ ਫੜਨ ਲਈ ਸਿਕੰਦਰਾਬਾਦ ਸਟੇਸ਼ਨ ਤੇ ਆ ਗਈਆਂ। ਇਥੋਂ ਬਾਬਾ ਸ਼ੀਸ਼ਾ ਸਿੰਘ ਜੀ ਦੀ ਗੱਡੀ ਵਾਪਸ ਕੀਤੀ ਗਈ।

ਸਬੱਬ ਨਾਲ ਗੱਡੀ ਦੋ ਘੰਟੇ ਲੇਟ ਹੋ ਗਈ ਸੀ। ਠਾਕੁਰ ਉਦੈ ਸਿੰਘ ਜੀ ਨੇ ਭੱਜ ਨੱਠ ਕਰਕੇ 18 ਟਿਕਟਾਂ 48/- ਪ੍ਰਤੀ ਟਿਕਟ ਦੇ ਰੇਟ ਨਾਲ ਖ਼ਰੀਦ



ਲਈਆਂ। ਇਹ ਪ੍ਰਬੰਧ ਵੀ ਕਰ ਲਿਆ ਕਿ ਸਾਨੂੰ ਥ੍ਰੀ-ਟੀਅਰ ਵਿਚ ਸੌਣ ਲਈ ਬਰਥਾਂ ਵੀ ਮਿਲ ਸਕਣ।

ਗੱਡੀ 8 ਵਜੇ ਆਈ। ਸਫ਼ਰ ਕਰਨਾ ਸੀ 791 ਕਿਲੋਮੀਟਰ। ਏਥੇ ਫ਼ਰਵਰੀ ਦੇ ਮਹੀਨੇ ਵਿਚ ਹੀ ਗਰਮੀ ਤਵੱਕੋ ਤੋਂ ਬਾਹਰੀ ਸੀ। ਸਾਰੇ ਦਿਨ ਦਾ ਸਫ਼ਰ ਸੌਂਦਿਆਂ ਬਹਿੰਦਿਆਂ ਅਤੇ ਖਾਂਦਿਆਂ ਪੀਂਦਿਆਂ ਕੀਤਾ ਅਤੇ ਸ਼ੁਕਰ ਸ਼ੁਕਰ ਕਰਦਿਆਂ 10.30 ਵਜੇ ਰਾਤੀਂ ਅਸੀਂ ਬੰਗਲੌਰ ਦੇ ਸ਼ਾਨਦਾਰ ਸਟੇਸ਼ਨ ਤੇ ਆਣ ਉਤਰੇ।

ਨਾਮਧਾਰੀ ਫ਼ਾਰਮ ਦੇ ਸੰਤ ਬਲਵੰਤ ਸਿੰਘ ਜੀ, ਕਾਕਾ ਸੁਖਦੇਵ ਸਿੰਘ ਤੇ ਇਕ ਦੋ ਹੋਰ ਵਿਅਕਤੀ ਸਾਨੂੰ ਲੈਣ ਆਏ ਹੋਏ ਸਨ। ਇਕ ਜੀਪ ਅਤੇ ਇਕ ਕਾਰ ਤੋਂ ਇਲਾਵਾ ਦੋ ਟੈਕਸੀਆਂ ਕੀਤੀਆਂ ਗਈਆਂ। ਸਮਾਨ ਲੱਦ ਲਦਾ ਕੇ, ਨਾਮਧਾਰੀ ਫਾਰਮ ਨੂੰ ਚਾਲੇ ਪਾਏ ਗਏ, ਜੋ ਇਥੋਂ 40 ਕਿਲੋਮੀਟਰ ਮੈਸੂਰ ਰੋਡ ਸਥਿਤ ਹੈ ਅਤੇ ਰਾਤੀਂ 12 ਵਜੇ ਤੱਕ ਸੰਗਤਾਂ ਠਾਕੁਰ ਉਦੈ ਸਿੰਘ ਜੀ ਨੂੰ ਪ੍ਰਾਹੁਣਚਾਰੀ ਦੇਣ ਲਈ ਪਿੰਡ ਕਰੜੀ ਗੋਡਣ ਡੋਡੀ ਦੇ ਸਾਦਾ, ਸੁਥਰੇ ਤੇ ਵਿਸ਼ਾਲ ਬੰਗਲੇ ਦੇ ਆਂਗਣ ਵਿਚ ਆਣ ਉਤਰੀਆਂ।

ਠਾਕੁਰ ਜੀ ਆਉਂਦੇ ਹੋਏ ਸ. ਹਰਪਾਲ ਸਿੰਘ ਕੇ ਬੰਗਲੌਰ ਵਾਲੇ ਘਰੋਂ ਬੰਬਈ ਵਿਚ ਸਤਿਗੁਰੂ ਜੀ ਦੀ ਆਮਦ ਦਾ ਪਤਾ ਕਰਨ ਲਈ ਫ਼ੋਨ ਖੜਕਾਂਦੇ ਰਹੇ ਪਰ ਕੁਝ ਪਿੜ ਪੱਲੇ ਨਾ ਪਿਆ ਤੇ ਫਿਰ ਦਿੱਲੀ ਨੂੰ ਸ. ਸ਼ੇਰ ਸਿੰਘ ਚਾਵਲਾ ਨਾਲ ਗੱਲ ਕੀਤੀ ਕਿ ਉਸ ਦੀ ਪਤਨੀ, ਮਾਤਾ ਜੀ ਦੀ ਭਤੀਜੀ ਚਰਨਜੀਤ, ਨਾਮਧਾਰੀ ਫਾਰਮ ਤੇ ਪਹੁੰਚ ਜਾਵੇ।

## 13 ਫਰਵਰੀ 1985, ਬੁੱਧਵਾਰ

## ਨਾਮਧਾਰੀ ਫਾਰਮ, ਬੰਗਲੌਰ

ਠਾਕੁਰ ਉਦੈ ਸਿੰਘ ਜੀ ਨੂੰ ਅੱਜ ਵਿਸ਼ੇਸ਼ ਚਾਉ ਹੈ। ਫ਼ਾਰਮ ਵਿਚ ਰਹਿੰਦੇ ਸਿੰਘਾਂ ਨੇ ਸਫ਼ਾਈਆਂ ਤਾਂ ਕੀਤੀਆਂ ਹਨ। ਫਾਰਮ ਦੀਆਂ ਸੜਕਾਂ ਤੇ ਬੰਗਲੇ ਦੇ ਦੁਆਲੇ ਵੀ ਪਾਣੀ ਤਰੌਂਕ ਕੇ ਘੱਟਾ-ਮਿੱਟੀ ਜਮਾ ਛੱਡਿਆ ਹੈ। ਸਤਿਗੁਰੂ ਜੀ ਦੇ ਸੁਆਗਤ ਲਈ ਹਰ ਤਰ੍ਹਾਂ ਦੇ ਪ੍ਰਬੰਧ ਹਨ।

ਏਅਰਪੋਰਟ 'ਤੇ ਦੋ ਗੱਡੀਆਂ ਤੇ ਫਾਰਮ ਦੇ ਜੁਆਨ ਸਤਿਗੁਰੂ ਜੀ ਦੀ ਅਗਵਾਨੀ ਲਈ ਪਹੁੰਚ ਗਏ। ਪਤਾ ਲੱਗਾ ਕਿ ਸਤਿਗੁਰੂ ਜੀ ਵਾਲੀ ਫਲਾਈਟ ਤਾਂ ਕਾਫ਼ੀ ਲੇਟ ਹੈ, 10.40 ਵਜੇ ਰਾਤੀਂ ਆਵੇਗੀ। ਜਹਾਜ਼ ਬੰਬਈ ਤੋਂ ਹੀ 3 ਘੰਟੇ ਲੇਟ ਉੱਡੇਗਾ।

ਰਾਤੀਂ 7.15 ਵਜੇ ਇਕ ਟੈਕਸੀ ਕਾਰ ਬੰਗਲੇ ਵਿਚ ਦਾਖ਼ਲ ਹੋਈ। ਇਸ

ਵਿਚੋਂ ਠਾਕੁਰ ਦਲੀਪ ਸਿੰਘ ਜੀ ਦੀ ਪਤਨੀ ਬੀਬੀ ਗੁਰਮੀਤ ਕੌਰ, ਉਹਨਾਂ ਦੀ ਪੁੱਤਰੀ ਅਤੇ ਸ. ਜਸਵੰਤ ਸਿੰਘ ਕੱਲ੍ਹਾ ਉਤਰੇ। ਇਹ ਦਿੱਲੀਓਂ ਆਏ ਸਨ। ਠਾਕੁਰ ਜੀ ਛੋਟਿਆਂ ਨੇ ਸ੍ਰੀ ਮੋਹਨ ਸਿੰਘ ਗਾਇਕ ਨੂੰ ਵੀ ਇਨ੍ਹਾਂ ਨਾਲ ਭੇਜ ਦਿੱਤਾ।

ਬੰਗਲੇ ਵਿਚ ਹਰੇਕ ਵਿਆਕਤੀ ਲਈ ਮੁਨਾਸਬ ਪ੍ਰਬੰਧ ਸੀ।

## 14 ਫਰਵਰੀ 1985, ਵੀਰਵਾਰ

## ਨਾਮਧਾਰੀ ਫਾਰਮ, ਬੰਗਲੌਰ

ਨਾਂਦੇੜ ਦੇ ਕਾਰਜ-ਕਰਮ ਤੋਂ ਬਾਅਦ ਆਪ ਜੀ ਸਿੱਧੇ ਬੰਬਈ ਪਹੁੰਚ ਗਏ। ਬੰਬਈ ਤੋਂ ਫ਼ੋਨ ਆ ਗਿਆ ਸੀ ਕਿ ਸੱਚੇ ਪਾਤਸ਼ਾਹ 13.2 ਨੂੰ ਰਾਤ ਦੀ ਫਲਾਈਟ ਤੇ ਆ ਸਕਣਗੇ ਅਤੇ ਬੀਤੀ ਰਾਤ ਦੇ ਅੰਤ ਉਤੇ ਹੀ ਆਪ ਜੀ ਨਾਮਧਾਰੀ ਫਾਰਮ ਪਿੰਡ ਕਰੜੀ ਗੋਡਣ ਡੋਡੀ ਵਿਖੇ ਪਧਾਰੇ। ਠਾਕੁਰ ਜੀ ਵਲੋਂ ਸ੍ਰੀ ਸਤਿਗੁਰੂ ਜੀ ਵਾਸਤੇ ਤਸੱਲੀ ਬਖ਼ਸ਼ ਪ੍ਰਬੰਧ ਸੀ। ਆਪ ਨੇ ਜਹਾਜ਼ੋਂ ਉਤਰਦਿਆਂ ਸਤਿਕਾਰ ਸੁਆਗਤ ਕਰਕੇ ਹੀ ਬੰਗਲੌਰ ਤੇ ਫਿਰ ਫਾਰਮ ਤੇ ਲਿਆਂਦਾ।

ਅਸੀਂ ਸਵੇਰੇ ਫਾਰਮ ਦੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਆਸਾ ਦੀ ਵਾਰ ਦਾ ਕੀਰਤਨ, ਜੁਆਨ ਕਲਾਕਾਰਾਂ ਵਲੋਂ ਸੁਣਿਆ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਗਦ ਗਦ ਪ੍ਰਸੰਨ ਹੋਏ। ਹਰਬੰਸ ਸਿੰਘ ਘੁੱਲੇ ਨੇ ਦਸਮ ਪਾਤਸ਼ਾਹ ਦਾ ਇਕ ਕਬਿੱਤ *'ਮਿਤ੍ਰਨ ਕੇ ਪ੍ਰਾਣ ਹੋ'* ਪੜ੍ਹਿਆ। ਉਸ ਦੀ ਇਕ ਤੁਕਾਂਤ ਹੈ 'ਅਦ੍ਵੈ ਅਵਤਾਰ ਹੋ।' ਇਸ ਤੋਂ ਸ੍ਰੀ ਸਤਿਗੁਰੂ ਜੀ ਲਿਖਤ ਇਕ ਰੁੱਕਾ ਮੇਰੇ ਵੱਲ ਵਧਿਆ ਜਿਸ ਦਾ ਭਾਵ ਸੀ: *"ਅਦ੍ਵੈ ਅਵਤਾਰ"* ਤੋਂ ਮੈਨੂੰ ਅਵਤਾਰ ਸਿੰਘ (ਅੰਮ੍ਰਿਤਸਰੀ ਤਬਲਾ ਵਾਦਕ) ਯਾਦ ਆਇਆ ਹੈ। ਵਿਚਾਰਾ ਬਿਮਾਰ ਪਿਆ ਹੈ (ਦਿੱਲੀ)। ਬਹੁਤ ਕਮਜ਼ੋਰ ਹੋ ਗਿਆ ਹੈ। ਮੈਂ ਉਹਦੀ ਕੀ ਮੱਦਦ ਕਰ ਸਕਦਾ ਹਾਂ। ਸਤਿਗੁਰੂ ਕਿਰਪਾ ਕਰਨ, ਅਰੋਗਤਾ ਬਖਸ਼ਣ।

ਇਸ ਵੇਲੇ 60 ਸਰੋਤੇ ਕੀਰਤਨ-ਲਾਭ ਲੈ ਰਹੇ ਸਨ। ਏਡੀ ਦੂਰ (2600 ਕਿਲੋਮੀਟਰ)। ਇਹ ਇਹਨਾਂ ਦਾ ਹੀ ਮੇਲਾ ਸੀ। ਬਾਕੀ ਦੀ ਸਾਰੀ ਦੁਨੀਆਂ ਕੰਨੜ ਭਾਸ਼ੀ ਲੋਕਾਂ ਦੀ।

ਸੂਰਜ ਚੜ੍ਹੇ ਨਾਲ ਭੋਗ ਪੈਣ ਉਪਰੰਤ ਦੀਨ ਦਿਆਲ ਜੀ ਨਿਜੀ ਸੇਵਕਾਂ ਅਤੇ ਪਰਵਾਰ ਨਾਲ ਹਾਲ ਦੇ ਪਰਲੇ ਪਾਰ ਲੱਗੇ ਛੋਟੀ ਇਲਾਇਚੀ ਅਤੇ ਕਾਲੀ ਮਿਰਚ ਦੇ ਬੂਟੇ ਵੇਖਣ ਗਏ, ਮੈਂ ਵੀ ਨਾਲ ਹੋ ਲਿਆ। ਸਤਿਗੁਰੂ ਜੀ ਫਰਮਾਇਆ: ਏਥੇ ਮਾਫ਼ਣੀਆਂ (ਥਾਈਲੈਂਡ ਦਾ ਬੂਟਾ), ਦਰਿਆਨ (ਥਾਈਲੈਂਡ) ਅਤੇ ਜੈਫ਼ਲ



ਆਦਿ ਬੂਟੇ ਨਹੀਂ ਚੱਲੇ। ਹਾਂ, ਦੇਸੀ ਦਰਿਆਨ ਕਾਇਮ ਹੈ।

ਏਥੋਂ ਕਈ ਬੂਟਿਆਂ ਨੂੰ ਵੇਖ ਵਿਖਾ ਸਤਿਗੁਰੂ ਜੀ ਨੇ ਅੰਗੂਰ ਵਾੜੀ ਵਿਚ ਚਰਨ ਪਾਏ। ਆਪ ਦੇ ਚਰਨਾਂ ਵਿਚ ਇਕ ਕਿਸਮ ਦੇ ਘਾਹ ਤਿਣਾਂ ਦੀ ਬਣੀਆਂ ਸਲਿੱਪਰਾਂ ਸਨ। ਔਰੰਗਾਬਾਦ ਵਿਚ ਕਿਸੇ ਤਰ੍ਹਾਂ ਖੱਬੇ ਚਰਨ ਦੇ ਅੰਗੂਠੇ ਦੇ ਨਾਲ ਦੀ ਉਂਗਲ ਨੂੰ ਜਰਬ ਆ ਗਈ ਸੀ। ਨਾਂਦੇੜ ਮੰਚ ਉਤੇ ਜਾਂਦਿਆਂ ਵੀ ਚਰਨ ਦੀ ਤਕਲੀਫ਼ ਸਪਸ਼ਟ ਹੁੰਦੀ ਸੀ। ਉਹ ਪੀੜਾ ਅਜੇ ਵੀ ਜਿਉਂ ਕੀ ਤਿਉਂ ਹੈ। ਸੋ ਅੰਗੂਰਾਂ ਵਿਚ ਵੀ ਚਰਨ ਬਨਾਸਪਤੀ ਚੱਪਲਾਂ ਪਹਿਨ ਕੇ ਹੀ ਪਾਏ।

ਅੱਜ ਠਾਕੁਰ ਉਦੈ ਸਿੰਘ ਜੀ ਦੇ ਭਾਗਾਂ ਦੀ ਕੌਣ ਰੀਸ ਕਰੇ, ਸਤਿਗੁਰੂ ਉਨ੍ਹਾਂ ਤੇ ਪਰਮ ਪ੍ਰਸੰਨ ਹਨ। ਉਨ੍ਹਾਂ ਆਪਣੇ ਸਹਾਇਕ ਸਿੱਖਾਂ ਦੀ ਮਿਹਨਤ ਨਾਲ ਕੰਮ ਕਰਕੇ ਵਿਖਾ ਦਿੱਤਾ ਹੈ। ਸਵਾ ਸਾਲ ਵਿਚ ਧਰਤੀ ਵਿਚ ਗੱਡੀਆਂ ਅੰਗੂਰ ਕਲਮਾਂ ਨੇ ਏਨੇ ਥੋੜ੍ਹੇ ਅਰਸੇ ਵਿਚ ਹੀ ਭਰਪੂਰ ਫ਼ਸਲ ਅਦਾ ਕਰ ਦਿੱਤੀ ਹੈ। ਇੱਕ-ਇੱਕ ਖੇਤ ਵਿਚ ਟਨ-ਟਨ ਅੰਗੂਰ ਲਹਿਣ ਦੀ ਆਸ਼ਾ ਹੈ। ਇਕਹਿਰੇ ਦੁਕਹਿਰੇ ਪੱਤਿਆਂ ਨਾਲ ਕੱਜੀਆਂ ਟਹਿਣੀਆਂ ਨੇ ਥਾਂ-ਥਾਂ ਅੰਗੂਰਾਂ ਦੇ ਗੁੱਛੇ ਲਟਕਾ ਦਿੱਤੇ ਹਨ। ਅੰਗੂਰ ਵੀ ਬੇਦਾਣਾ। ਸੱਚੇ ਪਾਤਸ਼ਾਹ ਜਿਸ ਖੇਤ ਵਿਚ ਜਾਂਦੇ ਹਨ, ਅੰਗੂਰ ਜਿਵੇਂ ਅੱਗੇ ਹੋ ਹੋ ਬੁਲਾ ਰਹੇ ਹੋਣ। ਏਸੇ ਸਾਲ ਦੋ ਢਾਈ ਲੱਖ ਰੁਪਏ ਵੱਟਣ ਦੀ ਉਮੀਦ ਹੈ। ਮਹਾਰਾਜ ਜੀ ਸਾਰਾ ਫਾਰਮ ਦਸ ਲੱਖ ਵਿਚ ਵੇਚ ਦੇਣਾ ਚਾਹੁੰਦੇ ਸਨ, ਉਹਨਾਂ ਦੇ ਛੋਟੇ ਸਪੁੱਤਰ ਨੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਤੇ ਸਹਾਇਤਾ ਨਾਲ ਪੰਜ ਲੱਖ ਰੁਪਏ ਦੀ ਫ਼ਸਲ ਤੋਂ ਜ਼ਿਆਦਾ ਏਸੇ ਸਾਲ ਪ੍ਰਾਪਤੀ ਕਰ ਲੈਣੀ ਹੈ।

ਮੈਨੂੰ ਇਸ ਵਾਰ ਸਤਿਗੁਰੂ ਜੀ ਨਾਲ ਪੂਰਬਾ ਨਾ ਵੇਖ ਕੇ ਨਾਲ ਨਾ ਹੋਣ ਦਾ ਕਾਰਨ ਪੁੱਛਣਾ ਪਿਆ। ਸਤਿਗੁਰੂ ਜੀ ਨੇ ਦੱਸਿਆ ਕਿ ਪੂਰਬੇ ਦੀ ਅਰਜ਼ ਤਰਸੇਮ ਸਿੰਘ ਨੇ ਥਾਈਲੈਂਡ ਵਿਚ ਹੀ ਕਰ ਲਈ ਸੀ ਕਿ ਬੰਗਲੌਰ ਫਾਰਮ ਵਿਚ ਚੜ੍ਹਾਵੇ ਦੀਆਂ ਰਕਮਾਂ ਤਾਂ ਆਉਂਦੀਆਂ ਨਹੀਂ, ਉਹ ਓਨੇ ਦਿਨ ਪਰਵਾਰ ਵਿਚ ਰਹਿ ਲਵੇ। ਸੋ ਉਹ ਭੈ: ਸਾ: ਹੈ ਤਾਂ ਹੀ ਮੈਂ ਇਕ ਦਿਨ ਸਕੱਤਰ ਦੇ ਬੈਗ ਵਿਚ ਸਤਿਗੁਰੂ ਜੀ ਅਤੇ ਜਥੇ ਦੇ ਖ਼ਰਚਾਂ ਲਈ 30-35 ਹਜ਼ਾਰ ਰੁਪਏ ਦੇ ਨੋਟਾਂ ਦੀਆਂ ਥਹੀਆਂ ਵੇਖ ਲਈਆਂ ਸਨ।

11.30 ਵਜੇ ਮੈਂ ਤਰਸੇਮ ਸਿੰਘ ਦੇ ਕਮਰੇ ਵਿਚ ਗਿਆ ਤਾਂ ਮੈਨੂੰ ਕੁਝ ਉਦਾਸ ਉਦਾਸ ਲੱਗਾ। ਕਾਰਨ ਪੁੱਛਿਆ ਤਾਂ ਉਸ ਨੇ ਮੇਰੇ ਨਾਲ ਦਿਲ ਸਾਂਝਾ ਕੀਤਾ। ਉਸ ਕਿਹਾ: ਮੇਰੇ ਤੇ ਅੱਜ ਕਲ੍ਹ ਇਹ ਸਵਾਲ ਸਵਾਰ ਹੈ ਕਿ ਜੇਕਰ ਮੈਨੂੰ ਸਤਿਗੁਰੂ ਜੀ ਤੋਂ ਵੱਖ ਹੋਣਾ ਪਵੇ, ਜੋ ਕਿ ਮੇਰਾ ਜੀ ਨਹੀਂ ਕਰਦਾ, ਤਾਂ ਮੇਰੇ ਪਾਸ ਤਾਂ ਸਿਰ ਲੁਕਾਣ ਨੂੰ ਵੀ ਆਪਣੀ ਥਾਂ ਨਹੀਂ। ਤੁਸਾਂ ਤਾਂ ਕਹਿ ਲਿਆ ਹੈ ਕਿ ਤੁਸੀਂ

ਆਪਣੀ ਥੋੜ੍ਹੀ ਜਗਹ ਦੇ ਮਕਾਨ ਉਤੇ ਚਾਨਣੀ ਕਨਾਤ ਲਗਾ ਕੇ ਹੋਲੇ ਦੇ ਪ੍ਰਾਹੁਣਿਆਂ ਨੂੰ ਸੰਭਾਲ ਲਓਗੇ, ਪਰ ਮੈਂ? ਮੈਂ ਤਾਂ ਸਹੁਰਿਆਂ ਦੇ ਘਰ, ਸਾਲੇ ਦੇ ਮਕਾਨ ਵਿਚ ਪਤਨੀ ਬੱਚਿਆਂ ਨਾਲ ਗੁਜ਼ਾਰਾ ਕਰਦਾ ਹਾਂ। ਮੈਂ ਕਦੇ ਗੁਰੂ ਘਰੋਂ ਖ਼ਰਚੇ ਦੇ ਪੈਸੇ ਵੀ ਨਹੀਂ ਲਏ। ਬੱਚਿਆਂ ਲਈ ਦੇਸ-ਪ੍ਰਦੇਸ ਤੋਂ ਸਾਰੀ ਦੁਨੀਆਂ ਬਹੁਤ ਕੁਝ ਲਿਆਉਂਦੀ ਹੈ। ਪਰ ਮੈਂ ਕੋਈ ਮਾਮੂਲੀ ਚੀਜ਼ ਭਾਵੇਂ ਠੱਗਣ ਠੋਰਨ ਲਈ ਲੈ ਆਂਦੀ ਹੋਵੇ- ਨਹੀਂ ਤਾਂ ਆਮ ਤੌਰ ਤੇ ਖ਼ਾਲੀ ਹੱਥੀਂ ਆਈਦਾ ਹੈ।

"ਇਕ ਦਿਨ ਮੇਰੀਆਂ ਅੱਖਾਂ ਵਿਚ ਪਾਣੀ ਆ ਗਿਆ ਜਦੋਂ ਮੇਰੇ ਛੋਟੇ ਜਿਹੇ ਲੜਕੇ ਨੇ ਸਹਿਜ ਭਾ ਕਹਿ ਦਿੱਤਾ: ਐਦੂੰ ਤਾਂ ਮੈਂ ਕਿਸੇ ਸੇਠ ਦੇ ਘਰ ਜੰਮ ਪੈਂਦਾ! ਤਦ ਤੋਂ ਮੇਰੀ ਧਰਤੀ ਹਿੱਲ ਗਈ ਹੈ। ਸੋਲਾਂ ਸਾਲ ਸੱਚੇ ਪਾਤਸ਼ਾਹ ਨਾਲ ਇੱਛਾ ਰਹਿਤ ਭਾਵ ਨਾਲ ਸੇਵਾ ਕਰਦਿਆਂ ਹੋ ਗਏ ਹਨ। ਲੋਕਾਂ ਤੱਕ ਮੈਂ ਸਤਿਗੁਰੂ ਜੀ ਦੀ ਇੱਛਾ ਜਾਂ ਭਾਵਨਾ ਹੀ ਪੁਚਾਂਦਾ ਹਾਂ। ਆਪਣਾ ਰੰਜੋ-ਗ਼ਮ ਨਾ ਕਿਸੇ ਨਾਲ ਸਾਂਝਾ ਕਰਦਾ ਹਾਂ; ਨਾ ਕੋਈ ਮਦਦ ਹੀ ਕਰਦਾ ਹੈ। ਇਕ ਵਾਰ ਦੋ ਤਕੜੇ ਵਿਅਕਤੀਆਂ ਨੇ ਆਪੇ ਹੀ ਮੇਰਾ ਲੈਣ-ਦੇਣ ਪੁੱਛ ਲਿਆ, ਪਰ ਇਸ ਤੋਂ ਅੱਗੇ ਕਦੀ ਗੱਲ ਨਾ ਚੱਲੀ।

"ਸਤਿਗੁਰੂ ਜੀ ਦਾ ਸਾਰਾ ਪਰਵਾਰ ਮੈਨੂੰ ਪਸੰਦ ਨਹੀਂ ਕਰਦਾ ਕਿਉਂਕਿ ਸੱਚੇ ਪਾਤਸ਼ਾਹ ਜੀ ਦੇ ਅਨੁਸਾਰ ਹੀ ਮੈਂ ਕੰਮ ਕਰਦਾ ਹਾਂ। ਉਹ ਮੈਨੂੰ ਪਿਆਰ ਵੀ ਬਹੁਤ ਕਰਦੇ ਹਨ। ਉਨ੍ਹਾਂ ਬਿਨਾਂ ਘੜੀ ਵੀ ਨਿਕਲਣੀ ਔਖੀ ਹੋ ਜਾਂਦੀ ਹੈ। ਪਰ ਜਦੋਂ ਮੇਰੇ ਤੇ ਭਾਣੀ ਵਰਤੀ ਮੇਰਾ ਕੋਈ ਮੱਦਦਗਾਰ ਨਹੀਂ ਹੋਵੇਗਾ। ਸੋਲਾਂ ਸਾਲ ਸੁਖ ਪੂਰਵਕ ਸਤਿਗੁਰੂ ਜੀ ਨਾਲ ਬਿਤਾਏ ਹਨ। ਹੁਣ ਸੋਚਣ ਤੇ ਕਰਨ ਦਾ ਸਟੈਂਡਰਡ ਵੀ ਉਚੇਰਾ ਹੋ ਗਿਆ ਹੈ, ਅਜਿਹੀ ਹਾਲਤ ਵਿਚ ਮੈਂ ਆਪਣੇ ਆਪ ਵਿਚ ਕੀ ਕਰ ਸਕਾਂਗਾ, ਸੋਚ ਕੇ ਡਰ ਲਗਦਾ ਹੈ।

"ਤੁਸੀਂ ਮੇਰੇ ਘਰ ਦਿਆਂ ਤੇ ਜ਼ਮੀਨ ਭਾਂਡੇ ਬਾਰੇ ਸੋਚੋਗੇ। ਓਧਰ ਵੀ ਮੈਂ ਕਿਸੇ ਕੰਮ ਦਾ ਨਹੀਂ। ਮੇਰੇ ਕੱਲੇ ਤੇ ਮੇਰੇ ਮਾਂ-ਬਾਪ ਨੇ ਕਾਫ਼ੀ ਖ਼ਰਚ ਕੀਤਾ ਹੈ, ਬੀ.ਏ. ਪਾਸ ਕਰਵਾਈ ਹੈ ਪਰ ਮੈਂ ਆਪਣੇ ਬਜ਼ੁਰਗਾਂ ਦੇ ਕੰਮ ਨਹੀਂ ਆ ਰਿਹਾ। ਭਰਾ ਮੇਰੇ ਬੀਬੇ ਹਨ, ਪਿੱਛੇ ਇਕ ਵਾਰ ਉਨ੍ਹਾਂ ਹੀ ਮੈਨੂੰ ਹੌਂਸਲਾ ਦੇਈ ਰੱਖਿਆ; ਪਰ ਮੈਂ ਤਾਂ ਕੁਝ ਵੀ ਕਰਨਯੋਗ ਨਾ ਰਿਹਾ। ਉਨ੍ਹਾਂ ਕੋਲ ਮੈਨੂੰ ਦੇਣ ਨੂੰ ਕੁਝ ਨਹੀਂ। ਭਾਵੇਂ ਧੱਕਾ ਤਾਂ ਨਹੀਂ ਮਾਰਨਗੇ; ਪਰ ਮੈਨੂੰ ਆਪਣੇ ਆਪ ਨੂੰ ਤਾਂ ਆਪਣੀ ਹਾਲਤ ਬਾਰੇ ਵਿਚਾਰਨਾ ਹੀ ਪਵੇਗਾ।

"ਸਤਿਗੁਰਾਂ ਦੀ ਕਿਰਪਾ ਨਾਲ, ਅਤੇ ਮੇਰੇ ਚੰਗੇ ਭਾਗਾਂ ਨੂੰ ਮੇਰੀ ਪਤਨੀ ਜਸਪਾਲ ਨੇ ਮੈਥੋਂ ਕਦੇ ਕੁਝ ਪਦਾਰਥਕ ਸੁਖ ਨਹੀਂ ਚਾਹਿਆ। ਉਹ ਸਤਿਗੁਰੂ ਜੀ



ਦੇ ਚਰਨਾਂ ਨਾਲ ਬਹੁਤ ਪ੍ਰੇਮ ਰੱਖਦੀ ਹੈ ਅਤੇ ਭਜਨ ਬੰਦਗੀ ਵਿਚ ਮਸਤ ਰਹਿੰਦੀ ਹੈ, ਪਰ ਮੇਰੇ ਬੱਚੇ-ਲੜਕਾ ਤੇ ਲੜਕੀ-ਹੁਣ ਚੰਗੇ ਸਕੂਲਾਂ ਵਿਚ ਜਾਂਦੇ ਹਨ ਤੇ ਅੱਠੇ ਪਹਿਰ ਖਰਚੇ ਦੀਆਂ ਮੁਸ਼ਕਲਾਂ ਰੜਕਦੀਆਂ ਹਨ।"

ਤਰਸੇਮ ਸਿੰਘ ਨੇ ਬਹੁਤ ਸਾਰੀਆਂ ਗੱਲਾਂ ਹੋਰ ਵੀ ਕੀਤੀਆਂ, ਪਰ ਮੂਲ ਮੁੱਦਾ ਉਹਦੀ ਪਾਦਰਥਕ ਚਿੰਤਾ ਅਤੇ ਭਵਿੱਖ ਵੱਲੋਂ ਨਾ-ਤਸੱਲੀ ਸੀ। ਮੈਂ ਉਸ ਨੂੰ ਕਿਹਾ ਕਿ ਸਤਿਗੁਰੂ ਜੀ ਆਪਣੇ ਸੇਵਕਾਂ ਦਾ ਸਦਾ ਹੀ ਧਿਆਨ ਰੱਖਦੇ ਹਨ, ਤੁਸੀਂ ਏਨੇ ਅਪੁੱਛੇ ਕਿਵੇਂ ਰਹੇ! ਮੈਂ ਸਤਿਗੁਰੂ ਜੀ ਨੂੰ ਤੁਹਾਡੀ ਮੁਸ਼ਕਲ ਦਸਦਾ ਹਾਂ। ਤਰਸੇਮ ਸਿੰਘ ਨੇ ਮੈਨੂੰ ਰੋਕਿਆ: ਨਾ, ਮਿੱਤਰ ਤੇ ਹਿਤੂ ਹੋਣ ਕਰਕੇ ਤੁਹਾਡੇ ਨਾਲ ਦਿਲ ਸਾਂਝਾ ਕੀਤਾ ਹੈ। ਸਤਿਗੁਰੂ ਜੀ ਨੂੰ ਬਿਲਕੁਲ ਮੇਰੇ ਬਾਰੇ ਕੁਝ ਨਹੀਂ ਕਹਿਣਾ। ਜੇ ਕਹੋਗੇ ਤਾਂ ਮੇਰੀ ਤੁਹਾਡੀ ਫੇਰ ਕਦੇ ਐਸੀ ਗੁਫ਼ਤਗੂ ਨਹੀਂ ਹੋਵੇਗੀ।

ਮੈਂ ਨਾ ਦੱਸਣ ਦਾ ਵਾਅਦਾ ਤਾਂ ਕਰ ਆਇਆ, ਪਰ ਆਪ ਤਰਸੇਮ ਸਿੰਘ ਦੀ ਦਸ਼ਾ ਤੇ ਬੇਚੈਨ ਹੋ ਗਿਆ।

ਅੱਜ ਸ਼ਾਮ ਨੂੰ ਦਿੱਲੀ ਦੇ ਕੱਥਕ ਨ੍ਰਿਤਕਾਰ ਸ੍ਰੀ ਦੁਰਗਾ ਲਾਲ ਦਾ ਦਿੱਲੀ ਦੀ ਹੀ ਸੰਗੀਤ ਨਾਟ ਅਕਾਡਮੀ ਵਲੋਂ ਪੁਰਸਕ੍ਰਿਤ ਕੀਤਾ ਜਾਣਾ ਸੀ। ਪਰ ਸਾਰੀ ਕਾਰਵਾਈ ਬੰਗਲੌਰ ਵਿਖੇ ਹੀ ਹੋਣੀ ਸੀ। ਸ੍ਰੀ ਦੁਰਗਾ ਲਾਲ ਨਾਮਧਾਰੀ ਬੱਚਿਆਂ ਦਾ ਨ੍ਰਿਤ ਗੁਰੂ ਵੀ ਹੈ ਅਤੇ ਉਹਦਾ ਸਤਿਗੁਰੂ ਦੇ ਚਰਨਾਂ ਨਾਲ ਵੀ ਗੂੜ੍ਹਾ ਸਨੇਹ ਹੈ। ਜਦੋਂ ਉਸ ਨੂੰ ਪਤਾ ਲੱਗਾ ਕਿ 14.2.85 ਨੂੰ ਸਤਿਗੁਰੂ ਜੀ ਬੰਗਲੌਰ ਵਿਖੇ ਹੋਣਗੇ ਤਾਂ ਉਸਨੇ ਅਰਜ਼ ਕਰ ਭਿਜਵਾਈ ਕਿ ਉਸ ਫੰਕਸ਼ਨ ਸਮੇਂ ਸ੍ਰੀ ਹਜ਼ੂਰ ਜ਼ਰੂਰ ਦਰਸ਼ਨ ਦੇਣ। ਇਸ ਪ੍ਰਥਾਇ ਸੱਚੇ ਪਾਤਸ਼ਾਹ ਜੀ ਕਾਰ ਦੁਆਰਾ ਅਤੇ ਕਲਾਕਾਰ-ਜਥਾ ਜੀਪ ਦੁਆਰਾ ਬੰਗਲੌਰ 3.30 ਵਜੇ ਹੀ ਪਹੁੰਚ ਗਏ।

ਹਰਪਾਲ ਨਿਵਾਸ ਵਿਚ ਸਤਿਗੁਰੂ ਜੀ ਨੇ ਠਾਕੁਰ ਉਦੈ ਸਿੰਘ ਰਾਹੀਂ ਅਨੇਕਾਂ ਫ਼ੋਨ ਵੱਖ ਵੱਖ ਥਾਵਾਂ ਤੇ ਕਰਵਾਏ ਅਤੇ ਇਹ ਵੀ ਪਤਾ ਕਰਵਾਇਆ ਕਿ ਸ੍ਰੀ ਦੁਰਗਾ ਲਾਲ ਦਾ ਪ੍ਰੋਗਰਾਮ ਕਿੱਥੇ ਹੈ।

ਸ਼ਾਮੀਂ ਅਸੀਂ ਚੋਵਡਾਇਆਰ ਮੈਮੋਰੀਅਲ ਹਾਲ ਵਿਖੇ ਪਹੁੰਚੇ। ਸਤਿਗੁਰੂ ਜੀ ਤਾਂ 8 ਵਜੇ ਹੀ ਦਰਸ਼ਨ ਦੇਣਗੇ, ਕਲਾਕਾਰ ਬੱਚੇ, ਪ੍ਰੀਤਮ ਸਿੰਘ ਪੰਛੀ ਅਤੇ ਮੈਂ 6 ਵਜੇ ਤੋਂ ਹੀ ਹਾਲ ਵਿਚ ਜਾ ਉਪਸਥਿਤ ਹੋਏ। ਬੰਗਲੌਰ ਦੀ "ਨੂਪੁਰ" ਸੰਸਥਾ ਵਲੋਂ 'ਨਿੱਤ ਨ੍ਰਿੱਤਯ' ਨਾਮ ਤੇ 9 ਤੋਂ 14 ਫ਼ਰਵਰੀ ਤਕ ਦੀ ਇਕ ਕਾਨਫ੍ਰੰਸ ਕੀਤੀ ਗਈ ਹੈ। ਅੱਜ ਉਸਦਾ ਅੰਤਮ ਦਿਨ ਹੈ। ਸਾਡੇ ਹੁੰਦਿਆਂ ਨ੍ਰਿਤ ਸਭਾ ਦਾ ਆਰੰਭ ਹੋਇਆ ਤਾਂ ਨ੍ਰਿਤਕਾਰਾ ਊਸ਼ਾ ਦੱਤਾ ਦਾ ਕਮਾਲ ਵੇਖਣ ਨੂੰ ਮਿਲਿਆ। ਜਾਂ ਸਤਿਗੁਰੂ ਜੀ 8 ਵਜੇ ਪਧਾਰੇ ਤਾਂ ਆਪ ਜੀ ਨੂੰ ਪਹਿਲੀ ਰੋਅ ਦੀਆਂ ਤਿੰਨ ਸੀਟਾਂ

ਪੇਸ਼ ਕੀਤੀਆਂ ਗਈਆਂ। ਸਤਿਗੁਰੂ ਜੀ ਨਾਲ ਸੰਤ ਜਗਤਾਰ ਸਿੰਘ ਅਤੇ ਠਾਕੁਰ ਉਦੈ ਸਿੰਘ ਜੀ ਬੈਠੇ। ਅਸੀਂ ਸਾਰੇ ਦੂਜੀ ਤੀਜੀ ਰੋਅ ਵਿਚ ਸਾਂ।

ਐਵਾਰਡ ਦਿੱਤੇ ਜਾਣ ਦੀ ਕਾਰਵਾਈ ਉਪਰੰਤ ਜਾਂ ਪੰਡਤ ਦੁਰਗਾ ਲਾਲ ਦੀ ਨ੍ਰਿਤ ਸ਼ੁਰੂ ਹੋਈ ਤਾਂ ਆਪ ਨੇ ਪਬਲਿਕ ਨੂੰ ਦੱਸਿਆ: ਅੱਜ ਸਾਡੇ ਵਿਚ ਸੰਗੀਤ ਜਗਤ ਵਿਚ ਜਾਣੀ ਮਾਣੀ ਜਾਂਦੀ ਹਸਤੀ ਸਤਿਗੁਰੂ ਜੀ ਵੀ ਦਰਸ਼ਨ ਦੇਣ ਦੀ ਕ੍ਰਿਪਾ ਕਰ ਰਹੇ ਹਨ।... ਅਤੇ 9.30 ਤਕ ਨ੍ਰਿਤ ਦੀ ਪੇਸ਼ਕਾਰੀ ਹੋਈ।

ਸਤਿਗੁਰੂ ਜੀ ਨੇ ਪੰ: ਦੁਰਗਾ ਲਾਲ ਦੀ ਇੱਛਾ ਨੂੰ ਮੁੱਖ ਰੱਖਦਿਆਂ ਉਨ੍ਹਾਂ ਨਾਲ ਸਾਥ ਕਰਨ ਲਈ 80 ਕਿਲੋਮੀਟਰ ਦਾ ਫ਼ਾਸਲਾ ਤੈਅ ਕਰਵਾ ਕੇ ਫਾਰਮ ਤੋਂ ਤਾਰ ਸ਼ਹਿਨਾਈ ਮੰਗਵਾਈ। ਪਰ ਬਲਜੀਤ ਸਿੰਘ ਨੂੰ ਤਾਰ ਸ਼ਹਿਨਾਈ ਦੁਆਰਾ ਚਮਕਣ ਦਾ ਅਵਸਰ ਨਾ ਮਿਲਿਆ, ਭਾਵੇਂ ਉਹ ਨ੍ਰਿਤਕਾਰਾਂ ਦੇ ਕਲਾਕਾਰਾਂ ਵਿਚ ਬੈਠਾ ਰਿਹਾ ਅਤੇ ਦਿਲਰੁਬਾ ਤੇ ਗਜ਼ ਵੀ ਫੇਰਦਾ ਰਿਹਾ।

ਏਥੇ ਇਕ ਅਣਥੱਕ ਵਿਅਕਤੀ ਦਾ ਜ਼ਿਕਰ ਕਰਨ ਤੇ ਜੀਅ ਕਰਦਾ ਹੈ। ਉਹ ਹੈ ਸਿੱਧੀ ਵਲ੍ਹੇਟਵੀਂ ਪੱਗ ਅਤੇ ਲੰਮੀ ਦਾੜ੍ਹੀ ਵਾਲੇ ਸੰਤ ਬਲਵਿੰਦਰ ਸਿੰਘ ਦਾ। ਇਹ ਫਾਰਮ ਵਿਚ ਪਿਛਲੇ ਅਨੇਕਾਂ ਸਾਲਾਂ ਤੋਂ ਬੰਗਲੇ ਵਿਚ ਲੰਗਰ ਦੀ ਸੇਵਾ ਕਰ ਰਿਹਾ ਹੈ। ਹੱਟੀ ਵੀ ਏਸੇ ਦੇ ਹਵਾਲੇ ਹੈ। ਜਦੋਂ ਵੀ ਤੇ ਜੋ ਕੁਝ ਵੀ ਕਿਸੇ ਨੇ ਚਾਹਿਆ ਹੈ, ਇਸ ਸੱਜਣ ਨੇ ਹਰੇਕ ਨੂੰ ਦਿੱਤਾ ਹੈ। ਸਾਬਣ, ਤੇਲ, ਗੁੜ, ਨਾਰੀਅਲ, ਪ੍ਰਸ਼ਾਦਾ, ਭਾਜਾ, ਦਾਲਾ, ਦੁੱਧ ਚਾਹਟਾ-ਜੋ ਮੰਗੋ, ਅਬੋਲ ਹਾਜ਼ਰ। ਰਾਤ ਦੇ 12 ਵਜੇ ਵੀ ਉਹ ਸੇਵਾ ਕਰ ਰਿਹਾ ਹੈ। ਬਰਤਨ ਤਕ ਮਾਂਜਦਿਆਂ ਉਸ ਨੂੰ ਨਾ ਝਿਜਕ ਨਾ ਥਕਾਵਟ ਹੈ। ਅੱਜ ਵੀ ਜਦੋਂ ਅਸੀਂ 12 ਵਜੇ ਰਾਤੀਂ ਬੰਗਲੇ ਵਿਚ ਪਹੁੰਚੇ, ਜਵਾਨ ਬੱਚਿਆਂ ਦੇ ਭੁੱਖੇ ਢਿੱਡਾਂ ਨੂੰ ਸੰਤ ਬਲਵਿੰਦਰ ਸਿੰਘ ਨੇ ਹੀ ਅੰਨ ਆਹਾਰ ਦਿੱਤਾ।

ਫਾਰਮ ਦੀ ਅਜਿਹੀ ਹੀ ਇਕ ਹੋਰ ਅਣਥਕ ਵਿਅਕਤੀ ਹੈ ਸੰਤ ਬਲਵੰਤ ਸਿੰਘ। ਇਹ ਭਜਨਾਨੰਦੀ ਸਾਧੂ ਡਰਾਈਵਿੰਗ ਜਾਣਦਾ ਹੈ ਅਤੇ ਰਾਤ ਦਿਨ ਜਦੋਂ ਵੀ ਲੋੜ ਹੋਵੇ ਕਾਰ, ਜੀਪ ਜਾਂ ਮੈਟਾਡੋਰ ਚਲਾਂਦਾ ਬਿੜਦੀ ਬੰਗਲੌਰ ਦੇ ਫ਼ਾਸਲੇ ਤਹਿ ਕਰਦਾ ਹੈ। ਕੋਈ ਸ਼ਿਕਵਾ ਸ਼ਿਕਾਇਤ ਨਹੀਂ। ਸੇਵਾ ਬਿਰਤੀ ਅੰਨਦ ਮੰਗਲ ਵਿਚ ਰਹਿੰਦੀ ਹੈ।

## 15 ਫਰਵਰੀ 1985, ਸ਼ੁੱਕਰਵਾਰ

## ਬੰਗਲੌਰ ਫਾਰਮ

ਸ੍ਰੀ ਸਤਿਗੁਰੂ ਜੀ ਨੇ ਕਾਰਜ-ਕਰਮ ਤੈਅ ਕਰ ਦਿੱਤਾ ਹੈ। ਸੰਗੀਤਕਾਰ



ਨੌਜਵਾਨ ਰਾਤੀਂ 1.30 ਵਜੇ ਨੀਂਦ ਤਿਆਗ, ਇਸ਼ਨਾਨ-ਪਾਣੀ ਕਰ ਦਿਲਰੁਬਾ, ਤਾਰ ਸ਼ਹਿਨਾਈ ਅਤੇ ਤਬਲੇ ਦਾ ਅਭਿਆਸ ਕਰਿਆ ਕਰਨਗੇ। ਮੇਰੀ ਦੂਰ ਪਸਿਤੇ ਕਮਰੇ ਵਿਚ ਵੀ 2 ਵਜੇ ਰਾਤੀਂ ਅੱਖ ਖੁੱਲ੍ਹ ਗਈ। ਬੰਗਲਾ-ਖੇਤਰ ਸਾ ਰੇ, ਗਾ ਮਾ, ਪਾ ਧਾ, ਨੀ ਸਾ; ਸਾ ਨੀ, ਧਾ ਪਾ, ਮਾ ਗਾ, ਰੇ ਸਾ ਦੀਆਂ ਧੁਨਾਂ ਨਾਲ ਗੂੰਜ ਰਿਹਾ ਸੀ। 5 ਤੋਂ 7 ਵਜੇ ਤੱਕ ਨਿਤ ਆਸਾ ਦੀ ਵਾਰ ਦਾ ਕੀਰਤਨ, ਉਸ ਤੋਂ ਪਿਛੋਂ 15 ਮਿੰਟਾਂ ਲਈ ਨਿਤ ਨਵੇਂ ਰਾਗਾਂ ਨਾਲ ਤਾਰ ਸ਼ਹਿਨਾਈ ਵਾਦਨ ਅਤੇ ਫਿਰ ਮੋਹਣ-ਸੁਖਦੇਵ ਦਾ ਗਾਇਨ ਅੱਧੇ ਘੰਟੇ ਲਈ, ਸ਼ਾਮੀਂ 3 ਵਜੇ ਤੋਂ 4 ਵਜੇ ਤਕ ਨਾਮ ਸਿਮਰਨ ਅਤੇ ਫਿਰ ਅੱਧਾ ਪੌਣਾ ਘੰਟਾ ਕੀਰਤਨ। ਮੈਂ ਹੁਣ ਇਨ੍ਹਾਂ ਦਾ ਜ਼ਿਕਰ ਨਹੀਂ ਕਰਾਂਗਾ।

ਅੱਜ ਸ੍ਰੀ ਸਤਿਗੁਰੂ ਜੀ ਨੇ ਸਾਰੇ ਫਾਰਮ ਦਾ ਹੀ ਨਿਰੀਖਿਅਣ ਕੀਤਾ। ਠਾਕੁਰ ਉਦੈ ਸਿੰਘ ਜੀ ਆਪ ਜੀ ਦੇ ਨਾਲ ਨਾਲ ਸਨ। ਹੋਰ ਨਾਲ ਸਨ ਸ੍ਰੀ ਮਾਤਾ ਜੀ, ਸ. ਜਗਤਾਰ ਸਿੰਘ ਜੀ ਪਨਿਹਾਰੀ, ਸੇਵਕ ਬਲਦੇਵ ਸਿੰਘ ਮੂਵੀ ਤੇ ਸਟਿਲ ਕੈਮਰਾ ਲੈ ਕੇ, ਸੰਤ ਸੁਰਜੀਤ ਸਿੰਘ ਫਾਰਮ ਕਰਮਕਾਰਾਂ ਦਾ ਮੁਖੀ, ਸੰਤ ਦਿਆਲ ਸਿੰਘ ਮੁਠੱਡਾ, ਸਮੁੱਚਾ ਰਖਵਾਲਾ, ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਗੁਰਬਚਨ ਕੌਰ ਕਵੀ-ਪਤਨੀ, ਸੰਤ ਜਸਵੰਤ ਸਿੰਘ ਕੱਲ੍ਹਾ, ਲਾਂਗਰੀ ਧਰਮਪਾਲ ਸਿੰਘ।

ਸਭ ਤੋਂ ਪਹਿਲਾਂ ਨਾਰੀਅਲ ਦੇ, ਫਾਰਮ ਪਿਛਵਾੜੇ ਦੇ ਨਵੇਂ ਬੂਟਿਆਂ ਤੋਂ ਯਾਤਰਾ ਆਰੰਭ ਹੋਈ। ਨਵੇਂ ਬੂਟਿਆ ਨੇ ਕਿੰਨੇ ਜ਼ੋਰ ਨਾਲ ਇੰਨਾ ਫਲ ਦਿੱਤਾ ਹੈ ਕਿ ਹੈਰਤ ਹੁੰਦੀ ਹੈ। ਸਤਿਗੁਰੂ ਜੀ ਉਨ੍ਹਾਂ ਦੀ ਖਾਧ ਖ਼ੁਰਾਕ ਤੇ ਸੰਭਾਲ ਆਦਿ ਦੇ ਸਭ ਵੇਰਵੇ ਪੁਛਦੇ ਗਏ। ਠਾਕੁਰ ਜੀ ਦਾ ਜੁਆਬ ਹੰਢਾਇਆ ਹੋਇਆ ਹੁੰਦਾ ਹੈ। ਉਨ੍ਹਾਂ ਨੂੰ ਬੂਟਿਆਂ ਦੀਆਂ ਕਿਸਮਾਂ ਤੇ ਖਾਧ ਖੁਰਾਕ ਦਾ ਪੂਰਣ ਵੇਰਵਾ ਯਾਦ ਸੀ। ਨਾਰੀਅਲਾਂ ਵਿਚ ਬੀਜੀ ਮੱਕੀ ਵਿਚ ਦੀ ਲੰਘਦੇ ਥਾਈਲੈਂਡ ਤੋਂ ਲਿਆਂਦੀ ਇਮਲੀ ਦੇ ਬੂਟਿਆਂ, ਜੋ ਅੱਜ ਕਲ੍ਹ ਰੁੱਖ ਬਣੇ ਪਏ ਹਨ, ਜਾ ਨਿਹਾਰਿਆ। ਇਮਲੀ ਤੁੜਵਾ ਕੇ ਉਸਦੀ ਮਿੱਠਤ ਦਾ ਅੰਦਾਜ਼ ਕਰਵਾਣ ਹਿਤ ਸਤਿਗੁਰੂ ਜੀ ਨੇ ਕੁਛ ਪਿਆਰਿਆਂ ਨੂੰ ਉਸਦੇ ਟੁਕੜੇ ਦਿੱਤੇ। ਸਾਨੂੰ ਪਤੀ-ਪਤਨੀ ਨੂੰ ਵੀ ਮਿੱਠੀ ਇਮਲੀ ਦਾ ਸੁਆਦ ਚਖਾਇਆ।

ਨਾਰੀਅਲਾਂ ਦੀ 5 ਏਕੜ ਲਈ ਤਿਆਰ ਨਵੀਂ ਪਨੀਰੀ ਦਾ ਅਵਲੋਕਨ ਕੀਤਾ ਤੇ ਨਾਲ ਹੀ ਛੋਟੇ ਤੇ ਫਾਰਮ ਅੰਦਰਲੇ ਟੈਂਕ ਨਾਲ ਦੇ ਖੇਤ ਨੂੰ ਖੇਡ ਮੈਦਾਨ ਬਣਾਨ ਦੀ ਆਗਿਆ ਹੋਈ, ਪਰ ਅੰਤ ਉਤੇ ਪਹਿਲੇ ਖੇਡ ਮੈਦਾਨ ਨੂੰ ਹੀ ਕਾਫ਼ੀ ਸਮਝ ਲਿਆ ਗਿਆ। ਠਾਕਰ ਜੀ ਦਾ ਹਰ ਉੱਤਰ "ਜਿਵੇਂ ਆਗਿਆ" ਤੋਂ ਸ਼ੁਰੂ ਹੁੰਦਾ, ਫੇਰ ਭਾਵੇਂ ਉਸ ਵਿਚ ਤਬਦੀਲੀ ਪਰਵਾਨ ਕਰਵਾ ਲਈ ਜਾਂਦੀ।

ਏਥੋਂ ਨਿਕਲ ਫੁੱਲ ਕਿਆਰੀਆਂ ਵਿਚ ਗਏ, ਜਿਥੇ ਰਾਇਆ, ਬਾਲਸਨ ਅਤੇ ਗੋਲਤਨ ਗੇਂਦਾ ਆਦਿ ਦੇ ਫੂਲ ਟਹਿਕ ਰਹੇ ਸਨ। ਠਾਕਰ ਜੀ ਨੇ ਦੱਸਿਆ

ਕਿ ਇਹਨਾਂ ਫੁਲਾਂ ਦੇ ਵਿਦੇਸ਼ਾਂ ਨੂੰ ਬੀਜ ਸਪਲਾਈ ਕਰਨੇ ਹਨ, ਜੋ ਇਹ ਵਿਦੇਸ਼ੀ ਕੰਪਨੀਆਂ ਨੂੰ ਪਸੰਦ ਆ ਗਏ। ਸਤਿਗੁਰੂ ਜੀ ਇਹਨਾਂ ਸਾਰੇ ਫੁੱਲਾਂ ਬਾਰੇ ਖ਼ੂਬ ਜਾਣਦੇ ਹਨ। ਇਸ ਦੇ ਨਾਲ ਹੀ ਵਿਦੇਸ਼ਾਂ ਲਈ ਬੀਜ ਭੇਜਣ ਲਈ ਉਗਾਏ ਗਏ 2 ਵਿਸ਼ੇਸ਼ ਕਿਸਮਾਂ ਦੇ ਟਮਾਟਰ ਹਨ। ਭਰਪੂਰ ਫ਼ਸਲ।

ਫਿਰ ਅੰਬਾਂ ਵਿਚ ਚਰਨ ਪਾਏ, ਤੋਤਾ ਪਰੀ, ਰਸਭਰੀ, ਲੰਗੜਾ, ਸਹਾਰਨਪੁਰੀ, ਦੁਸਹਿਰੀ, ਅਲਫਾਂਸਾ ਆਦਿ 10 ਕਿਸਮਾਂ ਦੇ ਅੰਬਾਂ ਦੇ 40 ਖੇਤ। ਦੋ ਸਾਲ ਦੇ ਬੂਟੇ ਬੂਰ ਤੇ ਫ਼ਲ ਨਾਲ ਆਫਰੇ ਪਏ ਸਨ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਦੂਜੇ ਸਾਲ ਵਿਚ ਹੀ ਏਨਾ ਫਲ ਨਾ ਲਓ ਕਿ ਟਾਹਣੀਆਂ ਟੁਟ ਜਾਣ। ਬੂਰ ਤੇ ਛੋਟੇ ਫਲ ਤੁੜਵਾ ਦਿਓ। ਵੱਡੇ ਵੱਡੇ ਅੰਬ ਰੱਖ ਲਓ, ਤਾਂ ਹੀ ਬੂਟੇ ਠੀਕ ਕੱਦ ਕਰ ਸਕਣਗੇ।

ਪਿਓਂਦ ਲਾਏ ਗਏ ਗਮਲੇ ਵੀ ਸ਼੍ਰੀ ਹਜ਼ੂਰ ਨੇ ਵੇਖੇ ਤੇ ਬੂਟਿਆਂ ਨਾਲ ਨਵੀਆਂ ਟਾਹਣੀਆਂ ਦੀਆਂ ਪਿਓਂਦਾਂ ਵੇਖ ਸੰਤੁਸ਼ਟਤਾ ਪਰਗਟ ਕੀਤੀ। ਗੱਲ ਬਾਤ ਚਲਦਿਆਂ ਸਤਿਗੁਰੂ ਜੀ ਨੇ ਇਹ ਉਮੀਦ ਵੀ ਜ਼ਾਹਰ ਕੀਤੀ ਕਿ ਅੱਜ ਸ. ਹਰਨਾਮ ਸਿੰਘ ਹਰਟੀਕਲਚਰ ਇਨਸਪੈਕਟਰ (ਬਿਜੌਰਾ, ਹਿ. ਪ੍ਰ.) ਅਤੇ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ ਆਉਣਗੇ ਰਾਤ ਤਕ। ਕੱਲ੍ਹ ਅੰਬਾਂ ਦੇ ਨਵੇਂ ਜਾਰੀ ਫਲ ਦੀ ਤੋੜ, ਹਰਨਾਮ ਸਿੰਘ ਨੂੰ ਵਿਖਾ ਕੇ ਕੀਤੀ ਜਾਵੇ।

ਏਧਰੋਂ ਹੁੰਦੇ ਹੋਏ ਅੰਗੂਰ ਦੇ ਖੇਤਾਂ ਵੱਲ ਪਧਾਰੇ। ਤਾਰਾਂ ਉਤੇ ਸਵਾਰ ਵੇਲਾਂ, ਪੱਤਿਆਂ ਹੇਠ ਲਟਕਦੇ ਅੰਗੂਰ ਗੁੱਛੇ, ਮਨ ਹੁਲਾਸਵੀਂ ਫ਼ਸਲ ਵੇਖ ਠਾਕਰ ਉਦੈ ਸਿੰਘ ਜੀ ਨੂੰ ਖ਼ੁਸ਼ੀਆਂ ਮਿਲ ਰਹੀਆਂ ਸਨ। ਸਤਿਗੁਰੂ ਜੀ ਨੂੰ ਅੰਗੂਰ ਕਿਸਮਾਂ ਬਾਰੇ ਵੀ ਬਹੁਤ ਜਾਣਕਾਰੀ ਹੈ।

ਠਾਕਰ ਜੀ ਨੇ ਸਤਿਗੁਰੂ ਜੀ ਦੇ ਸਤਿਕਾਰ ਅਤੇ ਆਨੰਦ ਨੂੰ ਮੁਖ ਰੱਖ ਕੇ ਇਕ ਅੰਗੂਰਾਂ ਪਾਸ ਦੀ ਡਿੱਘੀ ਨੂੰ ਦੁਆਲਿਓਂ ਸਾਫ਼ ਕਰਵਾ, ਘਾਹ ਤੇ ਫੁਲ ਬੂਟੇ ਲਗਵਾ ਇਕ ਮਿੰਨੀ ਪਾਰਕ ਦਾ ਰੂਪ ਦੇ ਦਿੱਤਾ ਹੈ। ਏਥੇ ਇਕ ਬੈਂਚ, ਉੱਪਰ ਸਫ਼ੈਦ ਛਤਰ ਅਤੇ ਦੁਆਲੇ ਨਾਰੀਅਲ ਪੱਤਰਾਂ ਦੀ ਖ਼ੂਬਸੂਰਤ ਵਾੜ। ਸੜਕ, ਰਸਤੇ ਅਤੇ ਕੇਂਦਰ ਵਿਚ ਕਰਨਾਟਕਾ ਕਲਾ ਦੀ ਸ਼ਗਨਾਂ ਭਰੀ ਚਿਤਰਕਾਰੀ ਕਰਵਾ ਰੱਖੀ ਸੀ ਅਤੇ ਸਤਿਗੁਰੂ ਜੀ ਅਜਿਹੀ ਸ਼ੌਂਕ ਭਰੀ ਕਲਪਨਾ ਤੇ ਠਾਕਰ ਜੀ ਦਾ ਰੋਮ ਰੋਮ ਉਹਨਾਂ ਦੇ ਨਿੱਕੂ ਦੇ ਜਤਨਾਂ ਦੀ ਸ਼ਲਾਘਾ ਕਰਦਾ ਤੇ ਪਿਆਰ ਵਿਚ ਰੰਗਿਆ ਹੋਇਆ ਹੈ।

ਸ੍ਰੀ ਸਤਿਗੁਰੂ ਜੀ ਨੇ ਏਥੇ ਹੀ ਇਸ਼ਨਾਨ ਕਰਨਾ ਹੈ। ਅਸਾਂ ਨਾਲਦਿਆਂ ਆਪਣਿਆਂ ਡੇਰਿਆਂ ਦਾ ਰਾਹ ਲਿਆ।



ਬਾਅਦ ਦੁਪਹਿਰ ਦੇ ਦੀਵਾਨ ਤੋਂ ਉਪਰੰਤ ਫਿਰ ਅੰਬਾਂ ਵੱਲ ਫੇਰਾ ਮਾਰਿਆ ਅਤੇ ਢੇਰ ਅਨ੍ਹੇਰਾ ਹੋਣ ਤਕ ਫਾਰਮ ਵਾਲਿਆਂ ਅਤੇ ਹਜ਼ੂਰੀ ਸੇਵਕਾਂ ਵਿਚ ਵਾਲੀਬਾਲ ਦੀ ਖੇਡ ਪਿੱਛੋਂ 7.30 ਤਕ ਆਰਾਮ ਲਈ ਬੰਗਲੇ ਨੂੰ...।

ਅੱਜ ਰਾਤ ਦੀ ਗੱਡੀ ਕੇ-ਕੇ. ਐਕਸਪ੍ਰੈਸ ਤੇ ਪੰਜਾਬ, ਹਰਿਆਣਾ ਤੇ ਦਿੱਲੀ ਆਦਿ ਵਿਚੋਂ 30 ਸਰੀਰ ਆ ਰਹੇ ਹਨ, ਜਿਨ੍ਹਾਂ ਨੂੰ ਲਿਆਉਣ ਹਿਤ ਸੰਤ ਬਲਵੰਤ ਸਿੰਘ ਹੁਰੀਂ ਬੰਗਲੌਰ ਗਏ ਹੋਏ ਸਨ ਅਤੇ ਉਹ ਰਾਤੀਂ 11.30 ਵਜੇ ਹੀ ਫਾਰਮ ਤੇ ਪਹੁੰਚੇ। ਇਹਨਾਂ ਵਿਚ ਸਾਡਾ ਕੇਹਰ ਸਿੰਘ ਹਮਰਾਹੀ ਵੀ ਸੀ।

ਠਾਕਰ ਜੀ ਨੇ ਸੁਰਜੀਤ ਸਿੰਘ ਦੀ ਸਰਦਾਰੀ ਹੇਠ ਦੂਜੇ ਫਾਰਮ ਵਾਲਿਆਂ ਨਾਲ ਮਿਲ ਕੇ ਆਉਣ ਵਾਲੇ ਪਰਾਹੁਣਿਆਂ ਲਈ ਸਥਾਨਾਂ ਅਤੇ ਲੰਗਰ ਦਾ ਪ੍ਰਬੰਧ ਕਰਵਾ ਰਖਿਆ ਸੀ। ਸੰਗਤਾਂ ਲੰਗਰ ਛਕ ਕੇ ਚਾਓ-ਚਾਈਂ ਆਰਾਮ ਹਿਤ ਜਾ ਪਈਆਂ।

## 16 ਫਰਵਰੀ 1985, ਸ਼ਨੀਵਾਰ
## ਕਰੜੀ ਗੋਡਣ ਡੋਡੀ, ਨਾਮਧਾਰੀ ਫਾਰਮ

ਵਾਰ ਦੇ ਕੀਰਤਨ ਪਿੱਛੋਂ ਸਤਿਗੁਰੂ ਜੀ ਹਰਪਾਲ ਸਿੰਘ ਦੀ ਕਾਰ ਤੇ ਜਿਸਦਾ 75,000/- ਸਤਿਗੁਰੂ ਜੀ ਵਲੋਂ ਦਿੱਤਾ ਗਿਆ, ਬਾਕੀ ਦੀ ਤਿਆਰੀ ਬੈਂਕ ਨੇ ਜਾਂ ਫਾਈਨੈਂਸਰਾਂ ਕੀਤੀ ਹੈ, ਬੰਗਲੌਰ ਪਧਾਰੇ। ਮਹਾਰਾਜ ਜੀ ਅਤੇ ਠਾਕਰ ਦਲੀਪ ਸਿੰਘ ਜੀ ਸਵੇਰ ਦੀ ਫਲਾਈਟ ਤੇ ਆ ਰਹੇ ਹਨ। ਸਤਿਗੁਰੂ ਜੀ ਪਿਤਾ ਪੁੱਤਰ ਨੂੰ ਮਾਣ ਦੇਣ ਹਿਤ ਗਏ ਹਨ। ਮੇਰਾ ਖ਼ਿਆਲ ਹੈ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਉਹਨਾਂ ਦੇ ਛੋਟੇ ਪੁੱਤਰ ਦੀ ਸਫ਼ਲਤਾ ਦੀ ਕਹਾਣੀ ਪ੍ਰਤੱਖ ਕਰਵਾਣੀ ਹੈ। ਮਹਾਰਾਜ ਜੀ ਅੱਜ ਕਲ੍ਹ ਬੰਬਈ ਵਿਚ ਘੋੜੇ ਵੇਚਣ ਗਏ ਹੋਏ ਹਨ।

ਸਤਿਗੁਰੂ ਜੀ ਅਤੇ ਠਾਕਰ ਉਦੈ ਸਿੰਘ ਜੀ ਨੇ ਬੰਗਲੌਰ ਡਾ. ਦੱਤਾ ਨੂੰ ਵੀ ਮਿਲਣਾ ਹੈ।

ਕੇਹਰ ਸਿੰਘ ਹਮਰਾਹੀ ਤੋਂ ਪਤਾ ਲੱਗਾ ਹੈ ਕਿ ਸ. ਹਰਨਾਮ ਸਿੰਘ ਐਚ. ਆਈ. ਨੂੰ ਛੁੱਟੀ ਨਹੀਂ ਮਿਲ ਸਕੀ ਤਾਂ ਕਰਕੇ ਹੀ ਉਹ ਰਾਤੀਂ ਨਾਲ ਨਹੀਂ ਆ ਸਕਿਆ। ਇਸ ਵਾਰ ਸੰਤ ਨਗਰ (ਹਰਿਆਣਾ) ਦੇ ਨੰਬਰ ਕੱਟ ਦਿੱਤੇ ਹਨ। 40 ਕਿਸਾਨਾਂ ਨੂੰ ਠਾਕਰ ਜੀ ਦਾ ਫਾਰਮ ਵਿਖਾਣ ਲਈ ਸੱਦਾ ਦਿੱਤਾ ਗਿਆ ਸੀ। ਉਹਨਾਂ 'ਚੋਂ 30 ਆਏ ਹਨ। ਸੰਤ ਨਗਰੋਂ ਇਕ ਵੀ ਨਹੀਂ ਆਇਆ। ਇਸ ਵਾਰ ਦਮਦਮਾ ਬਾਜ਼ੀ ਲੈ ਗਿਆ ਹੈ। ਦਮਦਮੇ ਤੋਂ 11 ਸਰੀਰ, ਸ੍ਰੀ ਜਗਜੀਤ ਨਗਰ ਦੇ

4 ਜਣੇ, ਨਕੌੜੇ ਤੋਂ ਸ. ਮਹਿੰਦਰ ਸਿੰਘ ਬੱਲ, ਕਰੀਵਾਲੇ ਦੇ ਸ. ਹਰੀ ਸਿੰਘ/ ਜਾਗੀਰ ਸਿੰਘ ਲਖਬੀਰ ਸਿੰਘ ਆਦਿ 5 ਜਣੇ 17-ਓ ਰਾਜਸਥਾਨ ਦੇ, ਇਕ ਜੰਲਧਰੋਂ, ਇਕ ਦਿੱਲੀਓਂ ਆਇਆ ਹੈ।

ਰਾਤੀਂ ਆਇਆਂ ਦੇ ਨਾਮ ਠਾਮ:

1. ਉਸਤਾਦ ਨੱਥਾ ਸਿੰਘ (80) ਮੌਜੂ ਖੇੜਾ
2. ਉਸਤਾਦ ਪੁੱਤਰੀ ਗੁਰਦੇਵ ਕੌਰ
3. ਸੰਤ ਸੰਤ ਸਿੰਘ (76) ਦਮਦਮਾ
4. ਸੰਤ ਅਜਮੇਰ ਸਿੰਘ (70) ਖੂਨਣਾ, ਦਮਦਮਾ
5. ਸੰਤ ਨਿਧਾਨ ਸਿੰਘ (70) ਦਮਦਮਾ
6. ਸੰਤ ਸੁਖਦੇਵ ਸਿੰਘ (25) ਦਮਦਮਾ
7. ਸੰਤ ਬਲੀ ਸਿੰਘ (47), ਮਾਤਾ ਜੀ ਦਾ ਭਾਈ
8. ਸ਼੍ਰੀ ਅਮਰ ਸਿੰਘ ਅੰਬਾ
9. ਸ. ਹਰੀ ਸਿੰਘ (74) ਕਰੀਵਾਲਾ
10. ਸ. ਮਹਿੰਦਰ ਸਿੰਘ (65) ਨਕੌੜਾ
11. ਸ਼੍ਰੀ ਅਮਰੀਕ ਸਿੰਘ (25) ਕੱਕੜ
12. ਸ਼੍ਰੀ ਆਗਿਆ ਸਿੰਘ (24) ਜਲੰਧਰ
13. ਸੰਤ ਆਤਮਾ ਸਿੰਘ (50) ਦਮਦਮਾ
14. ਸ. ਸੁਖਦੇਵ ਸਿੰਘ (30) 17-ਓ
15. ਸ. ਜਾਗੀਰ ਸਿੰਘ (32) 17-ਓ
16. ਸ. ਕੇਹਰ ਸਿੰਘ ਹਮਰਾਹੀ (35) ਮੋਹਾਲੀ
17. ਸ. ਜਗਦੀਸ਼ ਸਿੰਘ (35) ਮੋਹਾਲੀ
18. ਸ. ਕਰਨੈਲ ਸਿੰਘ (30) ਸਪੁੱਤਰ ਦੇਵਾ ਸਿੰਘ ਦਮਦਮਾ
19. ਸ. ਗੁਰਦਿਆਲ ਸਿੰਘ (28) ਸੰਤੋਖ ਪੁਰ
20. ਸ. ਅਜੈਬ ਸਿੰਘ (28) ਸ੍ਰੀ ਜਗਜੀਤ ਨਗਰ
21. ਸ. ਬਲਕਾਰ ਸਿੰਘ (40) ਸੰਤੋਖਪੁਰ
22. ਸ. ਰਣਧੀਰ ਸਿੰਘ ਦਿੱਲੀ, ਰੋਸ਼ਨਾਰਾ ਰੋਡ
23. ਬੀਬੀ ਪੂਰੋ, ਸ੍ਰੀ ਭੈਣੀ ਸਾਹਿਬ
24. ਸ. ਕੇਹਰ ਸਿੰਘ, ਸ੍ਰੀ ਜਗਜੀਤ ਨਗਰ
25. ਸ. ਜਗਤਾਰ ਸਿੰਘ ਸਰਪੰਚ ਅੰਬਰਸਰੀਆਂ ਦਾ ਖੂਹ
26. ਸ. ਬੰਤਾ ਸਿੰਘ ਖੂਹ ਅੰਬਰਸਰੀਆਂ



27. ਸ. ਜੁਗਿੰਦਰ ਸਿੰਘ (30) ਦਮਦਮਾ
28. ਸ. ਅਜੀਤ ਸਿੰਘ (34) ਦਮਦਮਾ
29. ਸ. ਬਲਦੇਵ ਸਿੰਘ (34) ਦਮਦਮਾ
30. ਸੁਖਦੇਵ ਸੁਆਮੀ ਜੀਵਨ ਨਗਰ
31. ਸ੍ਰੀ ਮਹਾਰਾਜ ਬੀਰ ਸਿੰਘ ਜੀ
32. ਰਣਧੀਰ ਸਿੰਘ ਧੀਰਾ
33. ਠਾਕੁਰ ਦਲੀਪ ਸਿੰਘ ਜੀ
34. ਬੀਬੀ ਗੁਰਮੀਤ ਕੌਰ ਜੀ
35. ਸਪੁੱਤਰੀ ਠਾਕੁਰ ਦਲੀਪ ਸਿੰਘ ਜੀ
36. ਗੁਰਦੇਵ ਸਿੰਘ ਸਚਿਆਰਾ (ਸੇਵਕ)
37. ਸੰਤ ਬਲਕਾਰ ਸਿੰਘ (ਸਾਬਕਾ ਸੇਵਕ)

ਅੱਜ ਅੰਗੂਰ ਉਦਘਾਟਨ ਹੋਇਆ। ਨਾਮ ਸਿਮਰਨ ਤੇ ਕੀਰਤਨ ਪਿਛੋਂ ਸਤਿਗੁਰੂ ਜੀ ਦੀ ਕਿਆਦਤ ਵਿਚ ਸਾਰੀ ਸੰਗਤ ਜੁੜੀ ਤੇ 3 ਏਕੜ ਅੰਗੂਰਾਂ ਦੇ ਬਾਗ ਵਿਚ ਹਜ਼ਾਰਾਂ ਲਟਕੇ ਗੁੱਛਿਆਂ ਦੇ ਵਿਚਾਲੇ ਦੀ ਉੱਚੀ ਸੜਕ ਲਗਭਗ 40 ਸਰੀਰਾਂ ਨਾਲ ਝਮਝਮਾ ਉੱਠੀ। ਕੜਾਹ ਪ੍ਰਸ਼ਾਦ ਨੂੰ ਕੋਲ ਰੱਖ ਸਤਿਗੁਰੂ ਜੀ ਦੀ ਆਗਿਆ ਨਾਲ ਸ੍ਰੀ ਮੋਹਣ ਸਿੰਘ ਸਪੁੱਤਰ ਸੰਤ ਪੂਰਨ ਸਿੰਘ ਭੈਣੀ ਸਾਹਿਬ ਦੇ ਅਰਦਾਸੇ ਨਾਲ ਮਹਾਰਾਜ ਬੀਰ ਸਿੰਘ ਜੀ ਤੋਂ ਸਤਿਗੁਰਾਂ ਪਹਿਲਾ ਗੁੱਛਾ ਕਟਵਾਇਆ। ਜੈਕਾਰਿਆਂ ਦੀ ਗੂੰਜ ਵਿਚ ਕੜਾਹ ਪ੍ਰਸ਼ਾਦ ਵਰਤਿਆ। ਠਾਕੁਰ ਉਦੈ ਸਿੰਘ, ਬਾਈ ਸੁਰਜੀਤ ਸਿੰਘ, ਸੰਤ ਦਿਆਲ ਸਿੰਘ ਮੁਠੱਡਾ ਤੇ ਅੰਗੂਰਾਂ ਤੇ ਵਿਸ਼ੇਸ਼ ਧਿਆਨ ਦੇਣ ਵਾਲੇ ਸੰਤ ਅਤਰ ਸਿੰਘ ਦੀ ਮਿਹਨਤ ਬਰ ਆਈ। ਸਤਿਗੁਰੂ ਜੀ ਮਹਾਰਾਜ ਜੀ ਤੇ ਸੰਗਤ ਬੜੀ ਪ੍ਰਸੰਨ ਸੀ। ਠਾਕਰ ਜੀ ਨੇ ਕੁਝ ਸੱਜਣਾਂ ਨੂੰ ਪੱਕੇ ਗੁੱਛੇ ਤੋੜਨ-ਕੱਟਣ ਲਾ ਦਿੱਤਾ।

ਹੁਣ ਸਤਿਗੁਰੂ ਜੀ ਨੇ ਅੰਗੂਰਾਂ ਦੇ ਗੁੱਛਿਆਂ, ਜੋ ਫ਼ਾਨੂਸਾਂ ਵਾਂਗ ਲਟਕਦੇ ਤੇ ਜਗਮਗਾ ਰਹੇ ਸਨ, ਹੇਠ ਖਲੋ ਕੇ, ਬਾਹਰੋਂ ਆਏ ਸਭ ਨੂੰ ਕੋਲ ਖਲਿਹਾਰ ਕੇ ਅੰਗੂਰ ਲਗਾਣ ਦੇ ਸਾਰੇ ਪ੍ਰਾਸੈਸ ਨੂੰ ਸਮਝਾਇਆ। ਗਹਿਰੇ ਟੋਏ, ਪਾਈ ਗਈ ਖਾਦ, ਦਿੱਤੇ ਗਏ ਪਾਣੀ ਅਤੇ ਪਰੂਨਿੰਗ ਬਾਰੇ ਨਿੱਕਾ ਨਿੱਕਾ ਵੇਰਵਾ ਦੇ ਕੇ ਸਮਝਾਇਆ। ਖ਼ਰਚ ਵਜੋਂ ਦੱਸਿਆ ਕਿ ਮੁੱਢ ਵਿਚ ਜਾਲੇ ਆਦਿ ਤਿਆਰ ਕਰਨ, ਵੇਲ-ਕਲਮਾਂ ਆਦਿ ਤੇ ਹਰ ਪਰਕਾਰ ਦਾ ਖ਼ਰਚ ਪ੍ਰਤੀ ਏਕੜ 40,000/- ਆਵੇਗਾ, ਫੇਰ ਪ੍ਰਤੀ ਸਾਲ ਤੀਜਾ ਹਿੱਸਾ ਖ਼ਰਚ ਦਾ ਰਹਿ ਜਾਂਦਾ ਹੈ ਅਤੇ ਇਹ ਵੇਖ ਲਓ ਪਹਿਲਾ ਝਾੜ ਹੀ 75 ਤੋਂ 80 ਹਜ਼ਾਰ ਰੁਪਏ ਪ੍ਰਤੀ ਏਕੜ ਝਾੜ ਦੇਵੇਗਾ। ਪਰ

ਇਸ ਉੱਤੇ 5-6 ਬੰਦਿਆਂ ਦੀ ਲਗਾਤਾਰ ਡਿਊਟੀ ਲੋੜੀਂਦੀ ਹੈ ਤਾਂ ਕਿ ਕੋਈ ਵਾਧੂ ਲਗਰ ਨਾ ਫੁੱਟ ਸਕੇ। ਮੁੱਢਲੇ ਤਣੇ ਨੂੰ ਜੋ ਧਰਤੀਓਂ ਤਾਰ-ਜਾਲ ਤਕ ਅਪੜਦਾ ਹੈ 'ਪ੍ਰਾਇਮਰੀ' ਸੱਦਿਆ ਜਾਂਦਾ ਹੈ, ਫੇਰ ਜੋ ਦੋ ਸ਼ਾਖਾਂ ਬਾਹਾਂ ਵਾਂਗ ਦੁਤਰਫ਼ੀਂ ਫੈਲਦੀਆਂ ਹਨ, ਉਨ੍ਹਾਂ ਨੂੰ 'ਸੈਕੰਡਰੀ' ਅਤੇ ਉਨ੍ਹਾਂ 'ਚੋਂ ਹੋਰ ਲੋੜੀਂਦੀਆਂ ਫੋਟਾਂ ਨੂੰ 'ਨਰਸਰੀ' ਕਿਹਾ ਜਾਂਦਾ ਹੈ। ਇਸ ਤਰਤੀਬ ਤੋਂ ਵਾਧੂ ਕੋਈ ਸ਼ਾਖ ਪੱਤਾ ਨਹੀਂ ਫੁੱਟਣ ਦੇਣਾ ਹੁੰਦਾ। ਇੱਛਾ ਤੋਂ ਵਾਧੂ ਅੱਖ ਪੈਦਾਵਾਰ ਨੂੰ ਨੁਕਸਾਨ ਪਹੁੰਚਾਂਦੀ ਹੈ। ਇਹਨਾਂ ਅੰਗੂਰਾਂ ਦੀਆਂ ਮੁੱਢਲੀਆਂ ਕਲਮਾਂ ਅਕਤੂਬਰ, 84 ਵਿਚ ਧਰਤੀ ਵਿਚ ਗੱਡੀਆਂ ਸਨ। ਫ਼ਰਵਰੀ ਵਿਚ ਪਹਿਲੀ ਕਟਾਈ ਕਰਕੇ ਜਾਲਾਂ ਉੱਤੇ ਦਰੁਸਤ ਸ਼ਾਖ਼ਾਂ ਚੜ੍ਹਾਈਆਂ ਅਤੇ ਹੁਣ ਫ਼ਰਵਰੀ ਵਿਚ ਤੁਸੀਂ ਭਰਪੂਰ ਫ਼ਸਲ ਵੇਖ ਰਹੇ ਹੋ। ਸਵਾ ਸਾਲ ਦੀ ਮਿਹਨਤ ਨਾਲ 3 ਏਕੜ 'ਚੋਂ 2.50 ਲੱਖ ਦੀ ਫ਼ਸਲ।

ਅੰਗੂਰ ਲਗਾਉਣ ਦੀ ਪ੍ਰੇਰਨਾ ਦੇ ਕੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਬਾਰਕ ਹਸਤ ਕਮਲਾਂ ਨਾਲ ਅੰਗੂਰਾਂ ਦੇ ਗੁੱਛੇ ਸਾਰੀ ਸੰਗਤ ਨੂੰ ਬੈਠਾ ਕੇ ਵੰਡੇ। ਮਹਾਰਾਜ ਜੀ ਨੂੰ ਆਗਿਆ ਕਰਕੇ ਬੀਬੀਆਂ ਨੂੰ ਅੰਗੂਰ ਦਿਵਾਏ।

ਇਹ ਸਭ ਕਰਦਿਆਂ ਸੂਰਜ ਡੁਬ ਗਿਆ। ਪਰ ਅਜੇ ਵਾਲੀਬਾਲ ਖੇਡਣਾ ਸੀ।

ਅੱਜ ਵੀ ਕੁਝ ਸੱਜਣ ਆ ਰਹੇ ਹਨ। ਬਲਵੰਤ ਸਿੰਘ ਜੀ ਰਾਤੀਂ ਗੱਡੀ ਲੇ ਗਏ ਹਨ।

## 17 ਫਰਵਰੀ 1985, ਐਤਵਾਰ

## ਨਾਮਧਾਰੀ ਫਾਰਮ, ਬੰਗਲੌਰ

ਅੱਜ ਠਾਕੁਰ ਉਦੈ ਸਿੰਘ ਜੀ ਨੇ ਆਪਣੇ ਵੱਡੇ ਭਾਈ ਠਾਕੁਰ ਦਲੀਪ ਸਿੰਘ ਜੀ ਅਤੇ ਸਾਰੇ ਵਿਸ਼ੇਸ਼ ਟੂਰ ਤੇ ਆਏ ਸੱਜਣਾਂ ਨੂੰ ਸਾਰਾ ਫਾਰਮ ਆਪ ਨਾਲ ਹੋ ਕੇ ਉਨ੍ਹਾਂ ਬਾਰੇ ਸਭ ਕੁਝ ਦੱਸਦਿਆਂ ਵਿਖਾਇਆ। 8 ਕਿਸਮ ਦੇ ਫੁੱਲ, 4 ਕਿਸਮ ਦੇ ਰਾਜਮਾਂਹ, ਅਤੇ 2 ਕਿਸਮ ਦੇ ਟਮਾਟਰਾਂ ਦੇ ਬੀਜ ਐਕਸਪੋਰਟ ਕਰਨ ਲਈ ਤਿਆਰ ਕੀਤੇ ਜਾ ਰਹੇ ਹਨ। ਚੀਕੂਆਂ ਵਿਚ ਦੀ ਲੰਘਦਿਆਂ 10 ਕਿਸਮ ਦੇ ਅੰਬਾਂ ਦੇ ਬੂਟਿਆਂ ਅਤੇ ਫਲਾਂ ਉਤੇ ਵੀ ਕੋਲ ਜਾ-ਜਾ ਵਾਕਫ਼ੀ ਦਿੱਤੀ।

ਸਤਿਗੁਰੂ ਜੀ ਨੇ ਵਾਰ ਦੇ ਕੀਰਤਨ ਉਪਰੰਤ ਵੱਡੀ ਉਮਰ ਦੇ ਸਿੰਘਾਂ ਨੂੰ ਜੀਪ ਵਿਚ ਬੈਠਾਲ ਕੇ ਗੰਨੇ, ਅੰਬ, ਅੰਗੂਰ ਅਤੇ ਨਾਰੀਅਲ ਦੇ ਖੇਤਾਂ ਵਿਚ ਫੇਰਿਆ ਅਤੇ 'ਕੱਲੇ 'ਕੱਲੇ ਨੂੰ ਧਿਆਨ ਵਿਚ ਰੱਖ ਜਾਣਕਾਰੀ ਦਿੱਤੀ।

ਸਵੇਰੇ ਮਹਾਰਾਜ ਜੀ ਤਾਂ ਬੰਬਈ ਜਾਣ ਲਈ ਸਤਿਗੁਰੂ ਜੀ ਨਾਲ ਬੰਗਲੌਰ



ਗਏ ਅਤੇ ਸਾਡੇ ਚਹੁੰਆਂ ਦੇ ਗਰੁੱਪ ਨੇ ਬੰਗਲੌਰ ਵਿਚ ਵੇਖਣਯੋਗ ਥਾਵਾਂ ਵੇਖੀਆਂ।

ਧਰਮਪਾਲ ਸਿੰਘ ਲਾਂਗਰੀ ਨੇ ਦੱਸਿਆ ਕਿ ਇਲਾਕੇ ਦਾ ਐਸ. ਪੀ. ਸ਼੍ਰੀ ਕਲਿਆਣ ਸ਼ੈੱਟੀ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ ਸੀ। ਭਜਨ ਪੁੱਛ ਕੇ ਸੇਵਕ ਬਣ ਗਿਆ ਹੈ।

## 18 ਫਰਵਰੀ 1985, ਸੋਮਵਾਰ

## ਨਾਮਧਾਰੀ ਫਾਰਮ, ਬੰਗਲੌਰ

ਅੰਗੂਰਾਂ ਦੇ ਸਪੈਸ਼ਲਿਸਟ ਡਾ. ਗੋਪਾਲ ਨੂੰ ਬੰਗਲੌਰ ਤੋਂ ਬੁਲਾ ਕੇ, ਵਿਸ਼ੇਸ਼ ਬੁਲਾਏ ਗਏ ਕਿਸਾਨਾਂ ਨਾਲ ਮਿਲਾਇਆ ਗਿਆ ਤੇ ਉਸ ਤੋਂ ਕਿਸਾਨਾਂ ਨੂੰ ਅੰਗੂਰਾਂ ਬਾਰੇ ਲੈਕਚਰ ਕਰਵਾ ਕੇ ਸਵਾਲਾਂ ਦੇ ਜਵਾਬ ਦਿਵਾਏ ਗਏ। ਅੰਗੂਰਾਂ ਬਾਰੇ ਹਰ ਪ੍ਰਕਾਰ ਦੀ ਜਾਣਕਾਰੀ ਡਾ. ਗੋਪਾਲ ਨੂੰ ਸੀ।

ਸਾਡਾ ਗਰੁੱਪ ਅਜ ਫਿਰ ਬੰਗਲੌਰ ਗਿਆ। ਅਮਰੀਕ ਸਿੰਘ ਕੱਕੜ ਨੇ 33 ਜਣਿਆਂ ਦੇ ਰੇਲਵੇ ਟਿਕਟ ਬੁਕ ਕਰਵਾਣੇ ਹਨ।

## 19 ਫਰਵਰੀ 1985, ਮੰਗਲਵਾਰ

## ਨਾਮਧਾਰੀ ਫਾਰਮ, ਬੰਗਲੌਰ

ਸ੍ਰੀ ਸਤਿਗੁਰੂ ਜੀ ਆਸਾ ਦੀ ਵਾਰ ਦੇ ਕੀਰਤਨ ਤੋਂ ਵੀ ਪਹਿਲਾਂ ਬੰਗਲੌਰ ਪਧਾਰੇ। ਅੱਜ ਕਿਸੇ ਨੂੰ ਜ਼ਰੂਰੀ ਫ਼ੋਨ ਕਰਨਾ ਹੈ। ਪਿੱਛੇ ਫਾਰਮ ਵਿਚ ਸੰਗਤ ਨੇ ਆਸਾ ਦੀ ਵਾਰ ਦਾ ਕੀਰਤਨ ਸੁਣਿਆ। ਆਪ ਜੀ ਨੂੰ ਕੀਰਤਨ ਸੁਨਾਉਣ ਲਈ ਘੁੱਲਾ ਨਾਲ ਸੀ। ਬੰਗਲੌਰ ਤੋਂ ਆਪ ਜੀ 8 ਵਜੇ ਵਾਪਸ ਆ ਗਏ।

ਕਿਸਾਨਾਂ ਦੇ ਜਥੇ ਤੇ ਫਾਰਮ ਦੇ ਜਵਾਨਾਂ ਨੂੰ ਮੈਸੂਰ, ਬ੍ਰਿੰਦਾਬਨ ਗਾਰਡਨ ਆਦਿ ਦੀ ਸੈਰ ਲਈ 1800/- ਦਿਹਾੜੀ ਦੇ ਕਰਾਏ ਤੇ ਇਕ ਵੀਡੀਓ ਕੋਚ (ਬੱਸ) ਮੰਗਵਾਈ ਗਈ। ਸ. ਹਰੀ ਸਿੰਘ ਤੇ ਸ. ਬੱਲ ਨੇ ਆਗ੍ਰਹਿ ਕੀਤਾ ਕਿ ਸ੍ਰੀ ਹਜ਼ੂਰ ਵੀ ਨਾਲ ਚੱਲਣ ਤਾਂ ਸੁਆਦ ਆਵੇਗਾ। ਦੀਨ ਦਿਆਲ ਬੇਨਤੀ ਮੰਨ ਕੇ ਨਾਲ ਹੋ ਲਏ ਤੇ ਮਸਾਂ ਕਿਤੇ ਰਾਤੀਂ 11 ਵਜੇ ਪਰਤੇ।

ਮੈਨੂੰ ਅੱਜ ਸ. ਜਗਤਾਰ ਸਿੰਘ ਜੀ ਪਨਿਹਾਰੀ ਨਾਲ ਬੈਠਣ ਦਾ ਮੌਕਾ ਮਿਲਿਆ। ਉਨ੍ਹਾਂ ਤੋਂ ਕੁਝ ਜ਼ਰੂਰੀ ਗੱਲਾਂ ਦਾ ਪਤਾ ਲਗਿਆ। ਰੀਕਾਰਡ ਕਰਦਾ ਹਾਂ

ਤਾਂਕਿ ਕਿਸੇ ਦੇ ਚਰਿਤਰ ਦੀ ਬਣਤਰ ਵਿਚ ਕੰਮ ਆਉਣ।

ਜਗਤਾਰ ਸਿੰਘ ਜੀ ਤੋਂ ਪਤਾ ਲੱਗਾ ਕਿ ਸੂਬਾ ਦਰਸ਼ਨ ਸਿੰਘ ਨੈਰੋਬੀ ਵਾਲਿਆਂ ਦੀ ਰਕਮ ਕੇਵਲ ਹੰਸਪਾਲ ਹੀ ਨਹੀਂ ਸਮੇਟੀ, ਉਪਰਲੇ ਸਰਕਲ ਦੇ ਇਕ ਦੋ ਹੋਰ ਬੰਦਿਆਂ ਵੀ ਨਹੀਂ ਚੁਕਾਈ। ਉਨ੍ਹਾਂ ਦੀ ਮਿਰਤੂ ਤੋਂ ਪਿਛੋਂ ਦੇਣਦਾਰ ਮੁੱਕਰ ਗਏ ਹਨ।

ਇਹ ਵੀ ਦੱਸਿਆ ਗਿਆ ਕਿ ਇਕ ਵਾਰ ਗੁਰਭਜਨ ਸਿੰਘ ਨੂੰ ਮੁੜ ਗੁਰੂ ਕਾ ਸਕੱਤਰ ਬਣਾਉਣ ਲਈ ਤਕੜੀ ਮੁਹਿੰਮ ਚੱਲੀ ਸੀ; ਪਰ ਸਤਿਗੁਰੂ ਜੀ ਕਿਸੇ ਕੀਮਤ ਤੇ ਵੀ ਤਰਸੇਮ ਸਿੰਘ ਨੂੰ ਛੱਡਣਾ ਨਹੀਂ ਸੀ ਚਾਹੁੰਦੇ।

ਸੰਤ ਜਗਤਾਰ ਸਿੰਘ ਨੇ ਦੱਸਿਆ ਕਿ ਵੱਡੇ ਠਾਕੁਰ ਦਲੀਪ ਸਿੰਘ ਜੀ ਦੀ ਪਹਿਲਾਂ ਪਹਿਲ ਸੁਰਿੰਦਰ ਸਿੰਘ ਮਨਚੰਦਾ ਤੇ ਬਹੁਤ ਸ਼ਰਧਾ ਸੀ, ਉਹਦਾ ਭਜਨ ਪਾਠ ਤੇ ਰੋਜ਼ਾਨਾ ਗ੍ਰੰਥ ਸਾਹਿਬ ਦੇ ਵਰਕੇ ਪੜ੍ਹਨੇ ਉਨ੍ਹਾਂ ਦੇ ਧਿਆਨ ਵਿਚ ਰਹਿੰਦੇ ਸਨ ਪਰ ਛੋਟੇ ਠਾਕੁਰ ਉਦੈ ਸਿੰਘ ਜੀ ਬੜੇ ਸਪਸ਼ਟ ਸਨ। ਉਹ ਕਹਿੰਦੇ ਸਨ: ਇਸ ਤਰ੍ਹਾਂ ਏਨਾ ਵੱਡਾ ਧਨ-ਭੰਡਾਰ ਹੱਥ ਲਗਦਾ ਹੋਏ ਤਾਂ ਮੈਂ ਦਿਨ ਰਾਤ ਭਜਨ ਪਾਠ ਕਰ ਸਕਦਾ ਹਾਂ। ਉਹ ਮਹਾਂ ਚਲਾਕ ਬੰਦਾ ਹੈ ਤੇ ਝੂਠਾ ਵੀ ਪੁੱਜ ਕੇ ਹੈ। ਪਰ ਅੱਜ ਕਲ੍ਹ ਠਾਕੁਰ ਜੀ ਵੱਡੇ ਵੀ ਮੰਨਦੇ ਹਨ ਕਿ ਗੁਰੂ ਘਰ ਦਾ ਆਰਥਕ ਸੰਕਟ ਮਨਚੰਦੇ ਦੀ ਮਿਹਰਬਾਨੀ ਨਾਲ ਹੀ ਹੈ।

ਜਗਤਾਰ ਸਿੰਘ ਜੀ ਨੇ ਦੱਸਿਆ ਕਿ ਜਦੋਂ ਉਸਦੀ ਬੈਂਕਾਕ ਵਹੁਟੀ ਦੇ ਬੱਚਾ ਹੋਣ ਵਾਲਾ ਸੀ ਉਹ ਅਮਰੀਕਾ ਇਸ ਵਾਸਤੇ ਚਲਾ ਗਿਆ ਤਾਂਕਿ ਹੋਣ ਵਾਲੇ ਬੱਚੇ ਦੀ ਨੈਸ਼ਨੈਲਟੀ ਅਮਰੀਕਨ ਬਣ ਸਕੇ। ਓਦੋਂ ਉਸ ਦੋ ਪੈਟਰੋਲ ਪੰਪ ਵੀ ਅਮਰੀਕਾ ਵਿਚ ਖਰੀਦੇ ਸਨ, ਪਰ ਜਦੋਂ ਜਣੇਪਾ ਹੋ ਗਿਆ ਤਾਂ ਪੈਟਰੋਲ ਪੰਪਾਂ ਵਿਚ ਘਾਟਾ ਵਿਖਾ ਕੇ ਦੇਸ ਆ ਗਿਆ।

ਅੱਜ ਕਲ੍ਹ ਮਨਚੰਦਾ, ਦਰਸ਼ਨ ਸਿੰਘ ਮਿਲਵਾਕੀ ਦੇ ਪਿੱਛੇ ਪਿੱਛੇ ਫਿਰਦਾ ਹੈ, ਸਤਿਗੁਰੂ ਜੀ ਪਾਸ ਉਸ ਦੀਆਂ ਸਿਫ਼ਤਾਂ ਦੇ ਪੜੁੱਲ ਬੰਨ੍ਹਦਾ ਹੈ। 100 ਪੈਟਰੋਲ ਪੰਪ ਦੱਸਦਾ ਅਤੇ ਹੋਰ ਜ਼ਮੀਨ ਜਾਇਦਾਦ ਦੀ ਚਰਚਾ ਚਲਾਂਦਾ ਰਹਿੰਦਾ ਹੈ, ਪਰ ਦਰਸ਼ਨ ਸਿੰਘ ਪੂਰਾ ਅਮਰੀਕੀ ਹੈ, ਉਹ ਇਹਦੇ ਭੱਚੇ ਵਿਚ ਨਹੀਂ ਆਵੇਗਾ। ਲੇਖਕ ਨੇ ਠਾਕੁਰ ਦਲੀਪ ਸਿੰਘ ਜੀ ਤੋਂ ਮਿਲਵਾਕੀ ਦਰਸ਼ਨ ਸਿੰਘ ਬਾਰੇ ਪੁੱਛਿਆ ਸੀ, ਉਨ੍ਹਾ ਕਿਹਾ ਲਾਸ ਐਂਜਲਸ ਵਿਚ ਹੋਈਆਂ ਉਲੰਪਿਕ ਗੇਮਾਂ ਸਮੇਂ ਉਹ ਇਸ ਦੇ ਘਰ ਰਹੇ ਸਨ। ਇਸ ਨੇ ਜਗਹ ਤੇ ਖਾਣਪੀਣ ਦਾ ਰਾਸ਼ਨ ਤਾਂ ਦੇ ਰੱਖਿਆ ਸੀ, ਇਸ ਦੇ 80 ਦੇ ਕਰੀਬ ਤਾਂ ਪੈਟਰੋਲ ਪੰਪ ਹੈਨ ਹੀ। ਇਹੋ ਸੱਜਣ ਸੀ ਜਿਸਨੇ ਅਮਰੀਕਾ ਵਿਚ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਕਰਵਾਣੀ ਸੀ।



ਇਕ ਦਿਨ ਗੁਰੂ ਪਰਵਾਰ ਵਿਚ ਚਰਚਾ ਹੋ ਰਹੀ ਸੀ ਕਿ ਸਤਿਗੁਰੂ ਜੀ ਜਿਸ ਨੂੰ ਤਾਕਤ ਦਿੰਦੇ ਹਨ, ਬਹੁਤੀ ਹੀ ਦੇ ਦਿੰਦੇ ਹਨ, ਫਿਰ ਭਾਵੇਂ ਉਸ ਤੋਂ ਪਰਵਾਰ ਪਰੇਸ਼ਾਨ ਹੋਵੇ ਜਾਂ ਸੰਗਤ। ਅੱਜ ਕਲ੍ਹ ਪਦਾਰਥਕ ਤਾਕਤ ਮਨਚੰਦਾ ਪਾਸ ਹੈ, ਸਿਆਸੀ ਤੇ ਪ੍ਰਬੰਧ ਦੀ ਤਾਕਤ ਹੰਸਪਾਲ ਕੋਲ ਹੈ।

ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਪਰਸੋਂ ਤੋਂ, ਫਾਰਮ ਦੀ ਨਿਰੰਤਰ ਵਰਨੀ ਵਿਚ ਸ਼ਾਮਲ ਹੈ। ਇਸ਼ਨਾਨ ਕਰਕੇ ਦੋ ਘੰਟੇ ਡਿਊਟੀ ਦੇਂਦਾ ਹੈ। ਏਨਾ ਹੀ ਨਹੀਂ ਸਾਧ ਸੰਗਤ ਦੇ ਜੂਠੇ ਬਰਤਨ ਵੀ ਖ਼ੁਸ਼ੀ ਨਾਲ ਸਾਫ਼ ਕਰਦਾ ਹੈ।

## 20 ਫਰਵਰੀ 1985, ਬੁੱਧਵਾਰ

## ਨਾਮਧਾਰੀ ਫਾਰਮ, ਬੰਗਲੌਰ

ਵਾਰ ਦੇ ਕੀਰਤਨ ਉਪਰੰਤ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਅੱਜ ਬਲਜੀਤ ਸਿੰਘ ਹਵਾਈ ਜਹਾਜ਼ ਤੇ ਦਿੱਲੀ ਜਾ ਰਿਹਾ ਹੈ। ਉਸਤਾਦ ਪਿਆਰਾ ਸਿੰਘ ਨੂੰ ਵਧੇਰੇ ਹੀ ਹਾਰਟ ਦੀ ਤਕਲੀਫ਼ ਹੈ। ਨਾਲ ਹੀ ਸਤਿਗੁਰਾਂ ਕਿਹਾ: ਪਿਆਰਾ ਸਿੰਘ ਜੀ ਦੇਸੀ ਇਲਾਜ ਨੂੰ ਪਸੰਦ ਨਹੀਂ ਕਰਦੇ। ਉਹ ਅਮਰੀਕਾ ਜਾ ਕੇ ਇਲਾਜ ਕਰਵਾਉਣਾ ਚਾਹੁੰਦੇ ਹਨ। ਮੈਂ ਕਿਹਾ ਸੀ ਡਾ. ਮੂਸਾ ਨੂੰ ਮਿਲ ਕੇ ਆਪਣੀ ਤਕਲੀਫ਼ ਦੱਸੋ, ਪਰ ਇਸ ਗੱਲੋਂ ਉਨ੍ਹਾਂ ਨੂੰ ਡਰ ਲਗਦਾ ਹੈ। ਅਮਰੀਕਾ ਜਾਣ ਤੇ ਜੀਅ ਕਰਦਾ ਹੈ।

ਅੱਜ ਸੱਚੇ ਪਾਤਸ਼ਾਹ ਜੀ ਨੇ ਸ. ਹਰੀ ਸਿੰਘ ਅਤੇ ਸ. ਮੁਹਿੰਦਰ ਸਿੰਘ ਬੱਲ ਨੂੰ ਕਾਰ ਵਿਚ ਬਿਠਾਲ ਸਾਰੀ ਬਾਗ਼ਵਾਨੀ ਵਿਚ ਚੱਕਰ ਲਵਾਏ। ਅਜਿਹੇ ਸਮੇਂ ਸਤਿਗੁਰੂ ਜੀ ਆਪਣੇ ਵਿਸ਼ਵਾਸੀਆਂ ਨਾਲ ਘਰ ਪਰਵਾਰ ਦੇ ਮਸਲਿਆਂ ਨੂੰ ਵੀ ਸਾਂਝਾ ਕਰ ਲਿਆ ਕਰਦੇ ਹਨ।

ਰਮੋਟ ਚਾਲਕ ਇਕ ਛੋਟੀ ਕਿਸ਼ਤੀ ਦਾ ਚਲਣ ਵੀ ਸਤਿਗੁਰੂ ਜੀ ਨੇ ਆਪਣੇ ਵੱਡੇ ਟੈਂਕ ਵਿਚ ਵੇਖਿਆ ਜਿਸਦਾ ਬਾਹਰੋਂ ਕੰਟਰੋਲ ਠਾਕੁਰ ਜੀ ਵਡਿਆਂ ਦੇ ਹੱਥ ਸੀ, ਪਰ ਉਹ ਛੇਹੀ ਹੀ ਰੁਕ ਗਈ ਤੇ ਉਸ ਪਰੇਸ਼ਾਨੀ ਪੈਦਾ ਕਰ ਦਿੱਤੀ।

ਦਮਦਮੇ ਦੇ ਅਤੇ ਸ੍ਰੀ ਜਗਜੀਤ ਨਗਰ ਦੇ ਸਰੀਰ ਅੱਜ ਵਿਦਾ ਹੋ ਗਏ ਹਨ। ਉਹਨਾਂ ਲਈ ਰਾਹ ਦਾ ਖਾਣ-ਪੀਣ ਇੰਤਜ਼ਾਮਿਆ ਗਿਆ ਹੈ।

ਸੰਤ ਤਰਲੋਕ ਸਿੰਘ ਮੰਡੀ ਵਾਲੇ ਅੱਜ ਹਿਮਾਂਚਲ ਪਰਦੇਸ਼ 'ਚੋਂ ਦਰਸ਼ਨਾਂ ਨੂੰ ਆਏ ਹਨ। ਖ਼ਾਸ ਖ਼ਾਸ ਸਿਖ ਅਜਿਹੀਆਂ ਦੂਰ ਦੁਰਾਡੀਆਂ ਥਾਵਾਂ ਤੇ ਪਹੁੰਚ ਕੇ ਸਤਿਗੁਰੂ ਜੀ ਨੂੰ ਹਾਜ਼ਰੀ ਲਵਾਂਦੇ ਹਨ। ਅਜਿਹੇ ਸਮੇਂ ਉਨ੍ਹਾਂ ਵਲ ਵਿਸ਼ੇਸ਼ ਧਿਆਨ

ਵੀ ਦਿੱਤਾ ਜਾਂਦਾ ਹੈ।

ਅੱਜ ਕੱਲ੍ਹ ਕਾਰ ਤੇ ਜੀਪ ਲਗਾਤਾਰ ਘੂਕ ਰਹੀਆਂ ਹਨ। ਬੰਗਲੇ ਤੋਂ ਫਾਰਮ, ਫਾਰਮ ਤੋਂ ਬੰਗਲੌਰ ਜਾਂ ਬਿੜਦੀ। ਜਦੋਂ ਜਿਸ ਤਰ੍ਹਾਂ ਦੀ ਲੋੜ ਹੋਵੇ, ਗੱਡੀਆਂ ਦੀ ਵਰਤੋਂ ਤੋਂ ਸੰਕੋਚ ਨਹੀਂ ਹੁੰਦਾ। ਵੇਲੇ ਕੁਵੇਲੇ ਟ੍ਰੈਕਟਰ ਵੀ ਵਰਤਿਆ ਜਾਂਦਾ ਹੈ। ਸੰਤ ਬਲਵੰਤ ਸਿੰਘ, ਸ੍ਰੀ ਹਰਪਾਲ ਸਿੰਘ ਮੈਨੇਜਰ, ਸ੍ਰੀ ਸੁਖਦੇਵ ਸਿੰਘ ਜਾਂ ਸ੍ਰੀ ਗੁਰਦੇਵ ਸਿੰਘ ਅਮ੍ਰਿਤਸਰ ਕਲਾਂ ਡਰਾਈਵਰੀ ਵਾਸਤੇ ਤਿਆਰ ਰਹਿੰਦੇ ਹਨ।

ਰਾਤੀਂ ਪ੍ਰਸ਼ਾਦਾ ਛਕਣ ਲੱਗਿਆਂ, 8 ਵਜੇ, ਠਾਕੁਰ ਉਦੈ ਸਿੰਘ ਜੀ ਨੂੰ ਡਾ. ਗੋਪਾਲ ਨਾਲ ਫ਼ੋਨ ਵਾਰਤਾ ਕਰਦਿਆਂ ਸੁਣਿਆਂ। ਠਾਕੁਰ ਜੀ ਫਰਲ ਫਰਲ ਅੰਗਰੇਜ਼ੀ ਬੋਲ ਰਹੇ ਸਨ। ਡਾ. ਗੋਪਾਲ ਨੂੰ ਦੱਸ ਰਹੇ ਸਨ: ਅਸਾਂ ਅੰਗੂਰ ਅੱਜ ਵੇਚ ਦਿੱਤੇ ਹਨ 8/= ਪ੍ਰਤੀ ਕਿਲੋ। 10, 000/= ਐਡਵਾਂਸ ਲੈ ਲਿਆ ਹੈ। ਅੱਧ ਮਾਰਚ ਤਕ ਵੇਲਾਂ ਵਿਹਲੀਆਂ ਕਰ ਦੇਣ ਦੀ ਗੱਲ ਪੱਕੀ ਕੀਤੀ ਗਈ ਹੈ। ਡਾ. ਗੋਪਾਲ ਨੇ ਸਾਲਾਹ ਦਿਤੀ ਕਿ ਰਕਮ ਨਾਲੋ-ਨਾਲ ਨੱਕੀ ਕੀਤੀ ਜਾਵੇ।

ਠਾਕੁਰ ਜੀ ਨੇ ਫੇਰ ਕਿਹਾ: ਸਾਡੀ ਇਕ ਪਾਰਟੀ ਹਸਰਗੱਟੇ ਕੱਲ੍ਹ ਆ ਰਹੀ ਹੈ, ਆਪ ਨੇ ਕਿਤੇ ਜਾਣਾ ਨਾ। ਸਾਡੇ ਬੰਦਿਆਂ ਨੂੰ ਨਾਲ ਹੋ ਕੇ ਸਾਰਾ ਸਰਕਾਰੀ ਅੰਗੂਰ ਫਾਰਮ ਅਤੇ ਮਸ਼ੀਨਰੀ ਵਖਾਉਣੀ। ਡਾਕਟਰ ਨੇ ਹਾਮੀ ਭਰੀ।

ਇਕ ਟਰੱਕ ਕੇਲੇ ਦੇ ਮੁੱਢਾਂ ਦਾ ਆਇਆ ਹੈ। ਠਾਕੁਰ ਜੀ 4 ਏਕੜ ਵਿਚ ਕੇਲੇ ਦਾ ਤਜਰਬਾ ਵੀ ਕਰਨਾ ਚਾਹੁੰਦੇ ਹਨ।

## 21 ਫਰਵਰੀ 1985, ਵੀਰਵਾਰ

## ਨਾਮਧਾਰੀ ਫਾਰਮ, ਬੰਗਲੌਰ

ਕੱਲ੍ਹ ਹਵਾਈ ਜਹਾਜ਼ ਤੇ ਜਾਣ ਵਾਲੇ ਨਹੀਂ ਜਾ ਸਕੇ। ਟਿਕਟਾਂ ਓ. ਕੇ. ਨਹੀਂ ਹੋਈਆਂ। ਸਤਿਗੁਰੂ ਜੀ ਨੇ ਜ਼ੋਰ ਦੇ ਕੇ ਦਮਦਮੇ ਦੇ ਤ੍ਰੈ ਬਜ਼ੁਰਗਾਂ ਤੇ ਇਕ ਜਵਾਨ ਨੂੰ ਹਵਾਈ ਹੂਟਾ ਦਿਵਾਣਾ ਸੀ। ਪਰ ਸ. ਸੰਤ ਸਿੰਘ ਦਮਦਮਾ ਤਾਂ ਕਲ੍ਹ ਟ੍ਰੇਨ ਤੇ ਹੀ ਚਲਾ ਗਿਆ ਕਿਉਂਕਿ 11 ਜਣੇ ਹੋਰ ਵੀ (ਨਾਮਧਾਰੀ) ਸਫ਼ਰ ਕਰ ਰਹੇ ਸਨ। ਪਰ ਬਲਬੀਰ ਸਿੰਘ ਨਾਲ ਸੰਤ ਨਿਧਾਨ ਸਿੰਘ-ਸੁਖਦੇਵ ਸਿੰਘ ਅਤੇ ਸ. ਅਜਮੇਰ ਸਿੰਘ ਖੂਨਣਾ ਕੱਲ ਨੂੰ ਹਵਾਈ ਸਫ਼ਰ ਕਰਨ ਲਈ ਪਰਤ ਆਏ।

ਅੱਜ ਠਾਕੁਰ ਉਦੈ ਸਿੰਘ ਜੀ ਠਾਕੁਰ ਦਲੀਪ ਸਿੰਘ ਜੀ ਤੇ 17-ਓ ਵਾਲਿਆਂ ਸਮੇਤ ਵਡਾਣੀਏ ਤੇ ਬੱਲ ਸਰਦਾਰ ਨੂੰ ਨਾਲ ਲੈ ਕੇ ਹਸਰ ਗੱਟਾ ਦੇ ਸਰਕਾਰੀ ਫਾਰਮ ਨੂੰ ਵੇਖਣ ਲਈ ਜੀਪ ਤੇ ਚਲੇ ਗਏ।



ਨਾਮ ਸਿਮਰਨ ਸਮੇਂ ਮੈਂ ਵੇਖਿਆ ਕਿ ਸੇਠ ਕਿਰਪਾਲ ਸਿੰਘ ਡਾਲਟਨ ਗੰਜ, ਉਹਨਾਂ ਦੀ ਪਤਨੀ ਬੀਬੀ ਸ਼ਾਂਤੀ, ਸੰਤ ਮਨੋਹਰ ਸਿੰਘ ਸੰਤ ਨਗਰ ਅਤੇ ਉਸਦੀ ਪਤਨੀ ਵੀ ਕਿਸੇ ਮੌਕੇ ਏਥੇ ਆ ਪਹੁੰਚੇ ਹਨ। ਬਾਅਦ ਵਿਚ ਮੈਨੂੰ ਸੰਤ ਮਨੋਹਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਮੈਨੂੰ ਹੁਕਮ ਦਿੱਤਾ ਸੀ ਕਿ ਮੈਂ ਮਾਤਾ ਜੀ ਦੇ ਇਹਨਾਂ ਰਿਸ਼ਤੇਦਾਰਾਂ ਨੂੰ ਫਾਰਮ ਵਿਖੇ ਜ਼ਰੂਰ ਲੈ ਕੇ ਪੁੱਜਾਂ। ਸੋ ਡਾਲਟਨ ਗੰਜ ਤੋਂ ਰੇਲ ਦੁਆਰਾ ਬੰਗਲੌਰ ਪਹੁੰਚ ਮਗਰੋਂ ਟੈਕਸੀ ਲੈ ਕੇ ਏਥੇ ਆ ਪਹੁੰਚੇ ਹਾਂ।

ਸੰਤ ਬਲਵੰਤ ਸਿੰਘ ਜੀ ਬਾਕੀ ਸਭ ਸੰਗਤ ਦੀਆਂ ਟਿਕਟਾਂ 27.2.85 ਦੀ ਕੇ. ਕੇ. ਐਕਸਪ੍ਰੈਸ ਲਈ ਲੈ ਕੇ ਆਏ ਹਨ।

## 22 ਫਰਵਰੀ 1985, ਸ਼ੁੱਕਰਵਾਰ

## ਨਾਮਧਾਰੀ ਫਾਰਮ, ਬੰਗਲੌਰ

ਅੱਜ ਸਵੇਰੇ 5 ਵਜੇ ਜੀ.ਟੀ. ਐਕਸਪ੍ਰੈਸ ਫੜਕੇ ਵਾਇਆ ਮਦਰਾਸ, ਦਿੱਲੀ ਪਹੁੰਚਣ ਲਈ, ਬੀਬੀ ਪੂਰੋ, ਸੰਤ ਬਲਕਾਰ ਸਿੰਘ ਮਾਛੀਵਾੜਾ ਅਤੇ ਸੰਤ ਗੁਰਦੇਵ ਸਿੰਘ ਸਚਿਆਰਾ ਚਲੇ ਗਏ।

ਪ੍ਰੀਤਮ ਸਿੰਘ ਪੰਛੀ ਜੋ ਸੱਚੇ ਪਾਤਸ਼ਾਹ ਜੀ ਅਤੇ ਮੇਰਾ ਸਹਿਪਾਠੀ ਹੈ, ਉਸਨੂੰ 'ਸਤਿਜੁਗ' ਦਾ ਸੰਪਾਦਕ ਬਣਾ ਕੇ ਸ੍ਰੀ ਜੀਵਨ ਨਗਰ ਮਹਾਰਾਜ ਜੀ ਪਾਸ ਘੱਲਣ ਲਈ ਅੱਜ ਅੰਮ੍ਰਿਤ ਛਕਾਇਆ ਗਿਆ ਅਤੇ ਬਾਕਾਇਦਾ ਕਛਹਿਰੇ ਪਹਿਨਾਏ ਗਏ ਹਨ। ਇਹ ਉੱਦਮ ਸੰਤ ਤਰਸੇਮ ਸਿੰਘ ਦਾ ਹੈ।

ਪੰਛੀ ਨੇ ਲੰਮਾ ਸਮਾਂ 'ਸਤਿਜੁਗ' ਦੀ ਪਹਿਲਾਂ ਵੀ ਸੰਪਾਦਕੀ ਕੀਤੀ ਹੈ ਤੇ ਨਾਮਧਾਰੀਆਂ ਵਿਚ ਏਨਾ ਨਾਮ ਪੈਦਾ ਕੀਤਾ ਹੈ ਕਿ ਕਈ ਵਾਰ ਲੋਕ ਮੈਨੂੰ ਵੀ ਪੰਛੀ ਕਹਿ ਦਿੰਦੇ ਹਨ। ਪੰਛੀ ਸੰਸਕਾਰਾਂ ਅਧੀਨ ਤਾਂ ਨਾਮਧਾਰੀਆਂ ਦਾ ਸਾਥੀ ਹੈ ਪਰ ਉਹ ਮਰਿਆਦਾ ਵਿਚ ਗ੍ਰਸਿਆ ਨਹੀਂ ਰਹਿ ਸਕਦਾ। ਉਹ ਅੱਜ ਕੁਝ ਹੈ, ਕਲ੍ਹ ਕੁਝ ਹੋਵੇਗਾ। ਤਾਂ ਵੀ ਉਸਨੇ ਕਛਹਿਰੇ ਪਹਿਨਣੇ, ਅੰਮ੍ਰਿਤ ਛਕਣਾ ਅਤੇ ਨਾਮਧਾਰੀ ਪਹਿਰਾਵੇ ਵਿਚ 'ਸਤਿਜੁਗ' ਦੀ ਸੰਪਾਦਕੀ ਨੂੰ ਪਰਵਾਨ ਕੀਤਾ ਹੈ।

ਵਰਤਮਾਨ 'ਸਤਿਜੁਗ' ਸੰਪਾਦਕ ਸੰਤ ਆਤਮਾ ਸਿੰਘ ਸਨਖ਼ਤਰਾ ਉਮਰੋਂ 80 ਸਾਲ ਦਾ ਹੋਣ ਕਰਕੇ ਹੁਣ ਵਧੇਰੇ ਸਮਾਂ ਅਸਵਸਥ ਰਹਿੰਦਾ ਹੈ ਅਤੇ ਛੁੱਟੀ ਚਾਹੁੰਦਾ ਹੈ।

ਮੈਂ, ਮੇਰੀ ਪਤਨੀ, ਕੇਹਰ ਸਿੰਘ ਹਮਰਾਹੀ ਅਤੇ ਪ੍ਰੀਤਮ ਸਿੰਘ ਪੰਛੀ ਨਾਲ ਫਿਰ ਬੰਗਲੌਰ ਭਰਮਣ ਨਿਕਲੇ। ਸਾਡੀਆਂ ਟਿਕਟਾਂ 27.2.85 ਲਈ ਖ਼ਰੀਦੀਆਂ

ਗਈਆਂ ਹਨ ਅਤੇ ਅਸੀਂ ਫਾਰਮ ਤੇ ਹੀ ਭਾਉਂਦਿਆਂ ਰਹਿਣ ਨਾਲੋਂ ਸੈਰ ਸਪਾਟੇ ਤੇ ਨਿਕਲਣ ਨੂੰ ਤਰਜੀਹ ਦਿੰਦੇ ਹਾਂ। ਆਗਿਆ ਲੈ ਕੇ ਜੀਪ ਦੁਆਰਾ ਬਿੜਦੀ ਤਕ ਚੱਲੇ ਸਾਂ ਕਿ ਫਾਰਮ ਨੂੰ ਜਾਂਦੀ ਇਕ ਕਾਰ ਵੇਖੀ ਜਿਸ ਵਿਚ ਸਤਿਗੁਰੂ ਜੀ ਦਾ ਇਕ ਪ੍ਰੇਮੀ ਸ. ਗੁਰਦੀਪ ਸਿੰਘ ਸਿੱਧੂ ਅਤੇ ਡਾ. ਗੋਪਾਲ ਜਾਂਦੇ ਵੇਖੇ। ਸ. ਸਿੱਧੂ ਘੋੜਿਆਂ ਦਾ ਸੌਦਾਗਰ ਹੈ।

ਰਾਤ ਦਾ ਸੰਤ ਅਵਤਾਰ ਸਿੰਘ ਘੁੰਮਣ ਆਪਣੀ ਪਤਨੀ ਤੇ ਪੁਤਰੀ ਸਮੇਤ ਫਾਰਮ ਤੇ ਪਹੁੰਚਿਆ ਹੋਇਆ ਹੈ। ਸਤਿਗੁਰਾਂ ਦੇ ਪ੍ਰੇਮੀ ਹਜ਼ੂਰ ਦੀ ਐਸੀ ਇਕਾਂਤ ਵਿਚ ਵਿਸ਼ੇਸ਼ ਦਰਸ਼ਨ ਦਾ ਲਾਭ ਉਠਾਂਦੇ ਹਨ। ਅਵਤਾਰ ਸਿੰਘ ਘੁੰਮਣ ਸੱਚੇ ਪਾਤਸ਼ਾਹ ਦਾ ਪਰਮ ਵਿਸ਼ਵਾਸੀ ਨਿਕਟੀ ਹੈ।

ਅਸੀਂ ਬੰਗਲੌਰ ਨੂੰ ਜਾਣ ਲਈ ਬਿੜਦੀ ਤੋਂ ਬੱਸ ਫੜ ਕੇ ਜਾਂਦੇ ਹਾਂ ਤੇ ਵਾਪਸੀ ਲਈ ਬੰਗਲੌਰ ਵੱਡੇ ਅੱਡੇ ਤੋਂ 5.45 ਵਜੇ ਸ਼ਾਮ ਦੀ ਬਸ ਲੈਂਦੇ ਹਾਂ ਜੋ 3.50 ਰੁਪਏ ਵਿਚ 7 ਵਜੇ ਤਕ ਅਗ੍ਰਾਗੇੜੀ ਕ੍ਰਾਸਿੰਗ ਤੇ ਉਤਾਰ ਦਿੰਦੀ ਹੈ। ਏਥੋਂ ਢਾਈ ਫਰਲਾਂਗ ਦਾ ਫ਼ਾਸਲਾ ਕਰੜੀ ਗੋਡਣ ਡੋਡੀ ਬੰਗਲਾ ਹੈ ਜੋ ਫਾਰਮ ਉਰਗਾਹਾਲੀ ਦੀ ਮਲਕੀਅਤ ਹੈ।

ਅੱਜ ਰਾਤੀਂ ਮੈਂ ਸਤਿਗੁਰੂ ਜੀ ਨਾਲ ਉਨ੍ਹਾਂ ਦੇ ਨਿਜੀ ਸਕੱਤਰ ਦੀ ਮਨਸਥਿੱਤੀ ਸਾਂਝੀ ਕੀਤੀ। ਮੈਨੂੰ ਚੈਨ ਨਹੀਂ ਸੀ ਆ ਰਿਹਾ। ਏਡਾ ਕੀਮਤੀ ਬੰਦਾ ਮੈਂ ਵਿਸਵਿਸੇ ਵਿਚ ਹੀ ਗੁਆਚ ਜਾਣ ਦੇਣਾ ਨਹੀਂ ਸਾਂ ਚਾਹੁੰਦਾ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸ੍ਰੀ ਹਜ਼ੂਰ ਨੂੰ ਉਸਦੀ ਇਸ ਦੁਬਿਧਾ ਦਾ ਕੁਝ ਆਭਾਸ ਹੈ ਪਰ ਉਹ ਚੌਂਤੇ ਦੀ ਜ਼ਮੀਨ ਦੇ 10-10 ਕਿਲੇ ਤਰਸੇਮ ਸਿੰਘ, ਗੁਰਤੇਜ ਸਿੰਘ ਆਦਿ ਕੁਝ ਲੋੜਵੰਦ ਸੇਵਕਾਂ ਵਾਸਤੇ ਖਰੀਦ ਲੈਣਾ ਚਾਹੁੰਦੇ ਹਨ। ਠਾਕੁਰ ਜੀ ਛੋਟਿਆਂ ਵੀ ਦੱਸਿਆ ਹੈ ਕਿ ਉਹ ਫਾਰਮ ਵਿਚ ਸਹਾਇਕਾਂ ਦੇ ਨਾਂ ਦੇ ਇਕ ਇਕ ਏਕੜ ਅੰਗੂਰ ਲਾ ਦੇਣਾ ਚਾਹੁੰਦੇ ਹਨ ਤਾਂਕਿ ਉਹਨਾਂ ਨੂੰ ਵਾਧੂ ਆਮਦਨੀ ਮਿਲਦੀ ਰਹੇ।

ਮੇਰਾ ਮਨੋਰਥ ਤਾਂ ਸਤਿਗੁਰਾਂ ਪਾਸ ਉਹਨਾਂ ਦੇ ਹਜ਼ੂਰੀ ਸੇਵਕ ਦੀ ਮਨੋਦਸ਼ਾ ਪੇਸ਼ ਕਰਨਾ ਹੀ ਸੀ, ਪ੍ਰਬੰਧ ਤਾਂ ਸਾਰੇ ਉਹਨਾਂ ਹੀ ਕਰਨੇ ਹਨ।

ਸਤਿਗੁਰੂ ਜੀ ਨੇ ਜੁਆਨ ਕਲਾਕਾਰਾਂ ਦਾ ਫ਼ਿਕਰ ਵੀ ਮੈਨੂੰ ਦੱਸਿਆ ਕਿ ਉਹਨਾਂ ਦੇ ਵਿਆਹ ਕਰਨੇ ਹਨ, ਕੋਠੀਆਂ ਬਣਾ ਕੇ ਦੇਣੀਆਂ ਅਤੇ ਕਾਰਾਂ ਦੇ ਪ੍ਰਬੰਧ ਕਰਨੇ ਹਨ। ਸੋਚਦੇ ਤਾਂ ਸਤਿਗੁਰੂ ਜੀ ਸੇਵਕਾਂ, ਪ੍ਰੇਮੀਆਂ ਨੂੰ ਸਾਰੇ ਸੁੱਖ ਦੇਣ ਬਾਰੇ ਹਨ।



## 23 ਫਰਵਰੀ 1985, ਸ਼ਨੀਵਾਰ

## ਨਾਮਧਾਰੀ ਫਾਰਮ, ਬੰਗਲੌਰ

ਅੱਜ ਦਿਨੇ ਇਕ ਨਵੀਂ ਮੈਟਾਡੋਰ ਬੰਗਲੇ ਦੀ ਸਿਹਨ ਵਿਚ ਖਲੋਤੀ ਸੀ। ਪਿਆਜ਼ੀ ਜਿਹੇ ਰੰਗ ਦੀ ਇਹ ਮੈਟਾਡੋਰ ਗੱਡੀ, ਨਵੀਂ ਹੀ ਕਢਾ ਕੇ ਬੰਬਈ ਦੇ ਸਿੰਘ, ਸੰਤ ਮਨਫੂਲ ਸਿੰਘ ਦਾ ਲੜਕਾ ਜਗਦੀਸ਼ ਸਿੰਘ ਆਪਣੀ ਸੁਪਤਨੀ ਬਬਲੂ ਨਾਲ, ਸ. ਤੇਜਿੰਦਰ ਸਿੰਘ ਆਪਣੀ ਸੁਪਤਨੀ ਰਣਜੀਤ ਨਾਲ ਅਤੇ ਸੰਤੂਰਵਾਦਕ ਸੰਤ ਹਰਜਿੰਦਰ ਸਿੰਘ ਲੈ ਕੇ ਆਏ ਸਨ। ਫਾਰਮ ਵਾਸਤੇ ਸਤਿਗੁਰੂ ਜੀ ਨੇ 1,14,000/- ਦੀ ਖਰੀਦੀ ਹੈ। ਇਹਦੇ ਕਾਗਜ਼ਾਂ ਆਦਿ ਦਾ ਕੁਲ ਮਿਲਾ ਕੇ 1,18,000/- ਖ਼ਰਚ ਆ ਜਾਣਗੇ। ਇਹ ਸੱਜਣ ਰਾਤੀਂ 7.30 ਵਜੇ ਆਏ ਸਨ ਅਤੇ ਅੱਜ ਤੋਂ ਇਹ ਗੱਡੀ ਵੀ ਫਾਰਮ ਤੋਂ ਬੰਗਲੇ, ਬੰਗਲੇ ਤੋਂ ਬੰਗਲੌਰ ਜਾਣ ਆਉਣ ਲਗ ਪਈ ਹੈ।

ਸਤਿਗੁਰੂ ਜੀ ਨੇ ਅੱਜ ਵਿਸ਼ੇਸ਼ ਪਿਆਰ ਸੰਤ ਮਨੋਹਰ ਸਿੰਘ ਅਤੇ ਅਵਤਾਰ ਸਿੰਘ ਘੁੰਮਣ ਨੂੰ ਦਿੱਤਾ। ਕਾਰ ਵਿਚ ਬੈਠਾਲ ਸਾਰਾ ਫਾਰਮ ਵਿਖਾਇਆ, ਸਮਝਾਇਆ। ਅਜਿਹੇ ਮੌਕੇ ਜੀਵਨ ਨਗਰ ਇਲਾਕੇ, ਗਿਨਿੰਗ ਤੇ ਰਾਈਸ ਮਿਲਾਂ ਦੀ ਰਿਪੋਰਟ ਲਈ ਜਾਂਦੀ ਅਤੇ ਵਿਚਾਰ ਵਟਾਂਦਰਾ ਕੀਤਾ ਜਾਂਦਾ ਹੈ।

ਸਤਿਗੁਰੂ ਜੀ ਦੇ ਦਰਸ਼ਨ ਮੈਨੂੰ ਹੋਏ ਤਾਂ ਆਪ ਨੇ ਦੱਸਿਆ ਕਿ ਸ. ਗੁਰਦੀਪ ਸਿੰਘ ਸਿੱਧੂ ਨੇ ਮਹਾਰਾਜ ਜੀ ਨੂੰ ਕਿਹਾ ਸੀ ਕਿ ਤੁਸਾਂ ਤਾਂ ਫਾਰਮ ਤੇ ਕੁਝ ਨਹੀਂ ਸੀ ਕੀਤਾ ਪਰ ਹੁਣ ਵੇਖੋ ਫਾਰਮ ਕਿੰਨਾ ਜੀ ਰਾਜ਼ੀ ਕਰਦਾ ਹੈ ਅਤੇ ਇਸ ਦਾ ਕਿੰਨਾ ਮੁੱਲ ਵਧ ਗਿਆ ਹੈ। ਇਹ ਗੱਲ ਸੱਚੇ ਪਾਤਸ਼ਾਹ ਜੀ ਨੇ ਤਾਂ ਮਹਾਰਾਜ ਜੀ ਨੂੰ ਕਹਿਣੀ ਨਹੀਂ ਸੀ ਪਰ ਸਿੱਧੂ ਸਪਸ਼ਟ ਕਹਿ ਗਿਆ।

ਸਤਿਗੁਰੂ ਜੀ ਨੇ ਮਹਾਰਾਜ ਜੀ ਦੀ ਇਕ ਨਵੀਂ ਇੱਛਾ ਵੱਲ ਵੀ ਮੈਨੂੰ ਇਸ਼ਾਰਾ ਕੀਤਾ। ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਹੈ ਕਿ ਮਸਤਾਨਗੜ੍ਹ ਵਾਲੀ ਜ਼ਮੀਨ ਵੱਡੇ ਕਾਕੇ (ਠਾਕੁਰ ਦਲੀਪ ਸਿੰਘ) ਨੂੰ ਸੰਭਾਲ ਦਿਓ। ਇਸ ਦਾ ਮਤਲਬ ਇਹ ਹੈ ਕਿ ਮਹਾਰਾਜ ਜੀ ਨੂੰ ਤਾਂ ਹੀ ਤਸੱਲੀ ਹੈ ਕਿ ਇਲਾਕਾ ਜੀਵਨ ਨਗਰ ਦੀ ਸਰਦਾਰੀ ਤੇ ਜੀਵਨ ਨਗਰ ਦੀ ਜ਼ਮੀਨ ਉਨ੍ਹਾਂ ਦੇ ਨਾਂ, ਮਸਤਾਨ ਗੜ੍ਹ ਦੀ ਧਰਤੀ ਠਾਕੁਰ ਦਲੀਪ ਸਿੰਘ ਜੀ ਦੇ ਨਾਂ ਅਤੇ ਇਹ ਫਾਰਮ ਹੁਣ ਠਾਕੁਰ ਉਦੈ ਸਿੰਘ ਜੀ ਪਾਸ ਹੈ। ਇਸ ਲਈ ਜਾਇਦਾਦ ਦਾ ਮਸਲਾ ਹੱਲ ਹੋ ਗਿਆ।

ਅੱਜ ਸ਼ਾਮੀਂ ਵਾਲੀਬਾਲ ਖੇਲਦਿਆਂ ਸਕੱਤਰ ਤਰਸੇਮ ਸਿੰਘ ਦੀ ਖੱਬੀ ਚੀਚੀ ਬੁਰੀ ਤਰ੍ਹਾਂ ਟੁੱਟ ਗਈ, ਜੋੜ 'ਚੋਂ ਹੱਡੀ ਨਿਕਲ ਜਾਣ ਕਰਕੇ ਕਾਫ਼ੀ ਪਰੇਸ਼ਾਨੀ ਪੈਦਾ ਹੋ ਗਈ।

## 24 ਫਰਵਰੀ 1985, ਐਤਵਾਰ

## ਨਾਮਧਾਰੀ ਫਾਰਮ, ਬੰਗਲੌਰ

ਸੱਚੇ ਪਾਤਸ਼ਾਹ ਜੀ ਸਵੇਰੇ ਹੀ ਆਸਾ ਦੀ ਵਾਰ ਸੁਣਨ ਲਈ ਸੰਤ ਹਰਬੰਸ ਸਿੰਘ ਘੁੱਲਾ ਨੂੰ ਨਾਲ ਲੈ ਕੇ ਬੰਗਲੌਰ ਸ਼ਹਿਰ ਪਧਾਰੇ ਤੇ ਜਦੋਂ 9 ਵਜੇ ਵਾਪਸ ਪਰਤੇ ਤਾਂ ਆਪ ਜੀ ਨਾਲ ਸਬਜ਼ੀਆਂ ਦੇ ਮਾਹਰ ਬੜੇ ਪਿਆਰੇ ਪੰਜਾਬੀ ਡਾਕਟਰ ਦੱਤਾ ਸਨ। ਸਤਿਗੁਰੂ ਜੀ ਦੱਸਿਆ ਕਿ ਡਾਕਟਰ ਦੱਤਾ ਦੀ ਇਹ ਕਰਾਮਾਤ ਹੈ ਕਿ ਹਲਵੇ ਅਤੇ ਹਦਵਾਣੇ ਵਰਗੇ ਵੱਡੇ ਵੱਡੇ ਸਬਜ਼ੀ ਫਲਾਂ ਨੂੰ ਕਿਲੋ ਕਿਲੋ, ਡੇਢ ਡੇਢ ਕਿਲੋ ਦਾ ਵਜ਼ਨ ਵਿਚ ਬਣਾ ਦਿੱਤਾ ਹੈ ਤਾਂਕਿ ਹਰ ਕੋਈ ਲੋੜ ਅਨੁਸਾਰ ਖਰੀਦ ਸਕੇ। ਇਹ ਸਬਜ਼ੀਆਂ ਨੂੰ ਜਿਸ ਨਾਲ ਚਾਹੁਣ ਮਿਕਸ ਕਰਕੇ ਨਵੇਂ ਬੀਜ ਬਣਾ ਸਕਦੇ ਹਨ ਤੇ ਨਵੇਂ ਸੁਆਦ ਪੈਦਾ ਕਰ ਸਕਦੇ ਹਨ।

ਸਤਿਗੁਰੂ ਜੀ ਤਾਂ ਅੱਧੇ ਘੰਟੇ ਬਾਅਦ ਡਾ. ਦੱਤਾ ਨੂੰ ਫਾਰਮ ਤੇ ਲੈ ਗਏ ; ਪਰ ਸਾਡਾ ਚਹੁੰਆਂ ਦਾ ਗਰੁੱਪ ਅਤੇ ਬੰਬਈ ਵਾਲੇ ਜੋੜੇ ਤੇ ਹਰਜਿੰਦਰ ਸਿੰਘ ਅਸੀਂ ਟੀਪੂ ਸੁਲਤਾਨ ਦੇ ਮਹਿਲ, ਕਿਲੇ ਤੇ ਮਕਬਰੇ ਅਤੇ ਮੈਸੂਰ ਦਾ ਰਾਜ ਮਹਿਲ ਫਿਰ ਰਾਤ ਨੂੰ ਬ੍ਰਿੰਦਾਬਨ ਦਾ ਡਾਨਸਿੰਗ ਫਾਊਂਟੇਨ ਅਰਥਾਤ ਨੱਚਦੇ ਫੁਹਾਰੇ ਦਾ ਕਮਾਲ ਵੇਖਣ ਲਈ ਚੱਲ ਨਿਕਲੇ। ਸਾਡੇ ਪਾਸ ਨਵੀਂ ਆਈ ਮੈਟਾਡੋਰ ਸੀ।

ਅਸੀਂ ਇਕ ਵਾਰ ਤਾ ਬਿਪਤਾ ਪੈਣੋਂ ਮਸਾਂ ਹੀ ਬਚੇ ਜਦੋਂ ਸ. ਜਗਦੀਸ਼ ਸਿੰਘ ਮੈਟਾਡੋਰ ਚਲਾਂਦਾ ਇਕ ਮੋੜ ਕੱਟ ਰਿਹਾ ਸੀ ਤੇ ਇਕ ਸਾਈਕਲ ਚਾਲਕ ਬੁਰੀ ਤਰ੍ਹਾਂ ਉਸ ਵਿਚ ਆ ਵੱਜਾ। ਉਹਦਾ ਸਾਈਕਲ ਦਾ ਚੱਕਾ ਤਾਂ ਦੂਹਰਾ ਹੋ ਗਿਆ ਪਰ ਉਹ ਬਚ ਗਿਆ ਤੇ ਅਸੀਂ ਸੁਖੀ ਸੁਖਾਂਦੇ ਆਪਣੇ ਰਾਹ ਪੈਣ ਵਿਚ ਸਫ਼ਲ ਹੋ ਗਏ।

ਸ੍ਰੀਰੰਗਾਪਟਨਮ ਦਾ ਮੰਦਰ ਸਾਡੇ ਵੇਖਣ ਜਾਣ ਸਮੇਂ ਬੰਦ ਸੀ ਪਰ ਜਦੋਂ ਅਸੀਂ ਭਰਪੂਰ ਦੁਪਹਿਰੇ ਪ੍ਰਸਿੱਧ ਦੇਸ਼ ਭਗਤ ਟੀਪੂ ਸੁਲਤਾਨ ਦੇ ਮਕਬਰੇ ਤੇ ਪੁੱਜੇ ਤਾਂ ਡਾਇਰੈਕਟਰ ਆਫ਼ ਟੀਪੂ ਸੁਲਤਾਨ ਰੀਸਰਚ ਇਨਸਟੀਚਿਊਟ ਐਂਡ ਮਿਊਜ਼ੀਅਮ ਜਨਾਬ ਮੀਰ ਮਹਿਮੂਦ ਹੁਸੈਨ ਨੇ ਸਾਡੇ ਨਾਲ ਬਹੁਤ ਸਨੇਹ ਕੀਤਾ। ਏਥੋਂ ਦੀ ਮਸਜਦ ਦੇ ਇਮਾਮ ਜਨਾਬ ਸੱਯਦ ਅੱਬਾਸ, ਅਤੇ ਐਸਟੇਟ ਅਫ਼ਸਰ ਐਨ. ਐਫ਼. ਅਬਦੁੱਰ ਰਹਮਾਨ ਨੇ ਸਾਡਾ ਸੁਆਗਤ ਸਤਿਕਾਰ ਕੀਤਾ ਅਤੇ ਅੱਧਾ ਘੰਟਾ ਬੜੇ ਪਿਆਰ ਵਿਚ ਬੀਤਿਆ। ਜਨਾਬ ਮੀਰ ਮਹਮੂਦ ਹੁਸੈਨ ਦੀ ਫਰਿਸ਼ਤਾ ਸ਼ਖ਼ਸੀਅਤ ਬੜੀ ਮੋਹਕ ਸੀ। ਉਸਨੇ ਸਾਡੇ ਨਾਲ ਸਿੱਖ ਮੁਸਲਿਮ ਏਕਤਾ ਤੇ ਗੱਲਬਾਤ ਕੀਤੀ ਪਰ ਇਸ ਵਿਚ ਫਿਰਕਾਪ੍ਰਸਤੀ ਦਾ ਅੰਸ਼ ਨਹੀਂ ਸੀ। ਉਸਨੇ ਕਿਹਾ: ਤੁਹਾਡੇ ਨੂਰੀ ਮੁਖੜੇ ਵੇਖ ਕੇ ਰੂਹ ਨੂੰ ਤਸਕੀਨ ਮਿਲਦੀ ਹੈ ਅਤੇ ਅੱਲਾ ਤਾਲਾ ਨੇ ਤੁਹਾਨੂੰ ਚੰਗੀ ਖ਼ੁਰਾਕ ਵਾਲੇ ਇਲਾਕਿਆਂ ਵਿਚ ਪੈਦਾ ਕੀਤਾ ਹੈ। ਅਸਾਂ ਉਸ ਨੂੰ ਨਾਮਧਾਰੀਆਂ



ਦੇ ਆਦਰਸ਼ਾਂ ਅਸੂਲਾਂ ਦੀ ਗੱਲ ਕਰਦਿਆਂ ਦੇਹਧਾਰੀ ਗੁਰੂ ਵਿਚ ਵਿਸ਼ਵਾਸ ਦੱਸਿਆ ਤਾਂ ਉਸ ਕਿਸੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਾ ਕੇ ਮਿਲਣ ਦੀ ਇੱਛਾ ਦੱਸੀ।

ਏਥੋਂ ਅਸੀਂ ਦਰੀਆ ਦੌਲਤ ਮਹੱਲ, ਮੈਸੂਰ ਵਿਚ ਰਾਜ ਮਹਲ ਅਤੇ ਬ੍ਰਿੰਦਾਬਨ ਗਾਰਡਨ ਵੇਖ ਕੇ ਰਾਤੀਂ 11 ਵਜੇ ਫਾਰਮ ਦੇ ਬੰਗਲੇ ਵਿਚ ਪੁੱਜੇ। ਸੰਤ ਬਲਵਿੰਦਰ ਸਿੰਘ ਨੇ ਇਸ ਵੇਲੇ ਵੀ ਸਾਡੇ ਲਈ ਭੋਜਨ ਤਿਆਰ ਕਰ ਕੇ ਛਕਾਇਆ।

ਅੱਜ ਠਾਕੁਰ ਦਲੀਪ ਸਿੰਘ ਜੀ ਆਪਣੇ ਪਰਵਾਰ ਨਾਲ ਦਿੱਲੀ ਨੂੰ ਹਵਾਈ ਸਫ਼ਰ ਦੁਆਰਾ ਗਏ।

## 25 ਫਰਵਰੀ 1985, ਸੋਮਵਾਰ

## ਨਾਮਧਾਰੀ ਫਾਰਮ, ਬੰਗਲੌਰ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਪਾਸੇ ਹੀ ਬੈਠੇ ਹੋਏ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਵੇਖੇ। ਇਹਨਾਂ ਨਾਲ ਸ. ਬਲਵਿੰਦਰ ਸਿੰਘ ਅਤੇ ਇਹਨਾਂ ਦੀ ਪੁੱਤਰੀ ਰਾਣੀ ਹੈਦਰਾਬਾਦ ਤੋਂ ਆਏ ਹੋਏ ਸਨ। ਇਹ ਕਿਤੇ ਕੱਲ੍ਹ ਹੀ ਆਏ ਸਨ। ਮੈਂ ਸ. ਸੇਵਾ ਸਿੰਘ ਨੂੰ ਬਾਅਦ ਵਿਚ ਹਾਲ-ਚਾਲ ਪੁੱਛੇ ਤਾਂ ਸ੍ਰੀ ਮਾਨ ਜੀ ਨੇ ਦੱਸਿਆ: ਦਿੱਲੀ ਵਿਚ ਹੰਸਪਾਲ ਤੇ ਮਨਚੰਦਾ ਸਤਿਗੁਰੂ ਜੀ ਦੇ ਦਰਸ਼ਨਾਂ ਤੇ ਬਚਨਾਂ ਲਈ ਸਮਾਂ ਨਹੀਂ ਦਿੰਦਾ। ਮੈਂ ਤਾਂ ਜਦੋਂ ਕੋਈ ਗੱਲ ਕਰਨੀ ਹੋਵੇ ਜਾਂ ਖੁੱਲ੍ਹੇ ਦਰਸ਼ਨ ਕਰਨੇ ਹੋਣ ਤਾਂ ਬੰਗਲੌਰ ਫਾਰਮ ਨੂੰ ਹੀ ਤਰਜੀਹ ਦਿੰਦਾ ਹਾਂ। ਇਹ ਸਹੁਰਾ-ਜੁਆਈ ਅੱਜ ਹੀ ਵਾਪਸ ਹੋ ਗਏ।

ਸਾਡਾ ਚਹੁੰਆਂ ਦਾ ਗਰੁੱਪ ਕਰਨਾਟਕਾ ਵਿਚ ਸਭ ਤੋਂ ਵੱਡੇ ਬੋਹੜ, ਬਨਿਆਨਾ ਟ੍ਰੀ ਨੂੰ ਵੇਖ ਕੇ ਆਇਆ। ਇਹ ਬੋਹੜ ਬੰਗਲੌਰ-ਮੈਸੂਰ ਰੋਡ ਤੇ ਬੰਗਲੌਰ ਤੋਂ 20 ਕਿ.ਮੀ. ਤੇ ਉਥੋਂ 6.4 ਕਿ.ਮੀ. ਲਹਿੰਦੇ ਵੱਲ ਨੂੰ ਹੈ। ਸਾਨੂੰ ਦੱਸਿਆ ਗਿਆ ਕਿ ਇਹ ਮੂਲ ਤਣੇ ਵਿਹੀਨ ਬੋਹੜ ਦਾਹੜੀਆਂ ਦੇ ਸਿਰ ਤੇ ਹੀ ਢਾਈ ਏਕੜ ਵਿਚ ਫੈਲਿਆ ਹੋਇਆ ਹੈ।

ਅੱਜ ਆਸਾ ਦੀ ਵਾਰ ਸਮੇਂ ਸਤਿਗੁਰੂ ਜੀ ਨੇ ਗੁਰਨਾਮ ਸਿੰਘ (15) ਸਪੁੱਤਰ ਸੰਤ ਦਿਆਲ ਸਿੰਘ ਮੁਠੱਡੇ ਤੋਂ ਅਰਦਾਸ ਕਰਵਾਈ। ਬੱਚੇ ਨੇ ਸ਼ੁੱਧ ਤੇ ਸਪਸ਼ਟ ਅਰਦਾਸ ਕੀਤੀ। ਆਮ ਕਰਕੇ ਅਰਦਾਸ ਸ੍ਰੀ ਮੋਹਣ ਸਿੰਘ (ਗਾਇਕ) ਕਰਦਾ ਹੈ। ਦੋ ਦਿਨ, ਪੁਰਾਣੇ ਸੇਵਕ ਬਲਕਾਰ ਸਿੰਘ ਨੇ ਵੀ ਅਰਦਾਸ ਕਰ ਕੇ ਪਿਛਲੇ ਦਿਨ ਯਾਦ ਕੀਤੇ।

ਮਾਲੂਮ ਹੋਇਆ ਕਿ ਇਸ ਵਾਰ ਫਾਰਮ ਤੇ ਵਿੱਕੋਲਿੱਤਰੇ ਖਲੋਤੇ ਇਮਲੀ

ਦੇ ਬੂਟਿਆਂ ਤੋਂ 7000/- ਪ੍ਰਾਪਤ ਹੋਏ ਹਨ। ਪਿਛਲੇ ਸਾਲ ਇਹ ਰਕਮ 4000/- ਸੀ। ਸ੍ਰੀ ਸਤਿਗੁਰੂ ਜੀ ਨੇ ਫਾਰਮ ਤੇ ਅੱਜ ਇਕ ਸਮੇਂ ਮੈਨੂੰ ਅਤੇ ਪ੍ਰੀਤਮ ਸਿੰਘ ਪੰਛੀ ਨੂੰ ਬੁਲਾ ਕੇ ਮੈਨੂੰ ਦੱਸਿਆ ਕਿ ਪੰਛੀ ਨੂੰ ਸਤਿਜੁਗ ਦੀ ਸੰਪਾਦਕੀ ਲਈ ਤਿਆਰ ਕੀਤਾ ਹੈ। ਮਹਾਰਾਜ ਜੀ ਦੀ ਮਰਜ਼ੀ ਨੂੰ ਨਾਲ ਲੈ ਕੇ ਕੋਸ਼ਿਸ਼ ਕਰਾਂਗੇ ਤਾਂ ਕਿ ਸਤਿਜੁਗ ਦੀ ਦੇਖਣਯੋਗ ਹਾਲਤ ਬਣੇ। ਉਮੀਦ ਹੈ ਪੰਛੀ ਸਹਿਯੋਗ ਦੇਵੇਗਾ। ਮਹਾਰਾਜ ਜੀ ਦੀ ਨਾਰਾਜ਼ਗੀ ਤੋਂ ਬਚ ਕੇ ਸਤਿਜੁਗ ਦੀ ਕੰਡੀਸ਼ਨ ਬਿਹਤਰ ਬਣਾਉਣ ਦਾ ਜਤਨ ਕੀਤਾ ਜਾਵੇਗਾ।

## 26 ਫਰਵਰੀ 1985, ਮੰਗਲਵਾਰ

## ਨਾਮਧਾਰੀ ਫਾਰਮ, ਬੰਗਲੌਰ

ਸੰਤ ਮਨੋਹਰ ਸਿੰਘ ਤੇ ਉਹਦੀ ਪਤਨੀ, ਸੰਤ ਅਵਤਾਰ ਸਿੰਘ ਘੁੰਮਣ ਤੇ ਉਹਦੀ ਪਤਨੀ, ਚਾਰੇ ਸੋਧੀ ਸਿੰਘ ਹਨ। ਇਹਨਾਂ ਨੂੰ ਸਤਿਗੁਰੂ ਜੀ ਵਲੋਂ ਜੀਪ ਪ੍ਰਾਪਤ ਹੋਈ ਹੈ ਤਾਂ ਕਿ ਇਹ ਊਟੀ ਤਕ ਦੀ ਯਾਤਰਾ ਕਰ ਆਉਣ। ਊਟੀ ਲਗਭਗ 275 ਕਿਲੋਮੀਟਰ ਤੇ ਸਰਦ ਮੁਕਾਮ ਹੈ। ਸ਼ਾਨਦਾਰ ਪਹਾੜੀ ਦਰਸ਼ਨੀਯ ਸਥਲ। ਸ੍ਰੀ ਸਤਿਗੁਰੂ ਜੀ ਨੇ ਹਰ ਆਏ ਵਿਅਕਤੀ ਨੂੰ ਉਹਦੇ ਯੋਗ ਧਿਆਨ ਅਤੇ ਪਿਆਰ ਦਿੱਤਾ ਹੈ। ਦਿੱਲੀ ਤੋਂ 2500 ਕਿਲੋਮੀਟਰ ਤੇ ਵੀ ਆਪ ਜੀ ਪਾਸ ਮੇਲਾ ਲੱਗਾ ਰਹਿੰਦਾ ਹੈ ਅਤੇ ਇਹ ਦੋਵੇਂ ਜੋੜੇ ਵੀ ਸਤਿਗੁਰਾਂ ਦੇ ਬਹੁਤ ਕਰੀਬ ਹਨ। ਸਵੇਰੇ 5 ਵਜੇ ਹੀ ਇਹ ਲੰਮੀ ਯਾਤਰਾ ਨੂੰ ਨਿਕਲ ਪਏ ਹਨ।

ਸਤਿਗੁਰੂ ਜੀ ਨੇ ਅੱਜ ਆਸਾ ਦੀ ਵਾਰ ਉਪਰੰਤ ਸੰਤ ਹੁਕਮ ਸਿੰਘ ਸਵਰਗਵਾਸੀ ਨੂੰ ਯਾਦ ਕੀਤਾ। ਉਹ ਇਕ ਆਦਰਸ਼ਵਾਦੀ ਇੰਜਿਨੀਅਰ ਸਨ। ਭਜਨ ਬੰਦਗੀ ਉਹ ਦੂਜਿਆਂ ਤੋਂ ਲੁਕਾ ਕੇ ਕਰਦੇ ਸਨ। ਸਤਿਗੁਰੂ ਜੀ ਨੇ ਦੱਸਿਆ: ਇਕ ਵਾਰ ਉਹ 11 ਵਜੇ ਰਾਤੀਂ ਇਸ਼ਨਾਨ ਕਰਕੇ ਆ ਰਹੇ ਸਨ ਕਿ ਬਲਕਾਰ ਸਿੰਘ (ਸਾਬਕਾ ਸੇਵਕ) ਨੇ ਵੇਖ ਲਿਆ ਤਾਂ ਬਹਾਨੇ ਵਜੋਂ ਕਹਿਣ ਲੱਗੇ: ਓਹੋ, ਪਤਾ ਹੀ ਨਹੀਂ ਲਗਾ, ਮੈਂ ਅੱਜ ਗਲਤੀ ਨਾਲ ਹੀ ਪਹਿਲਾਂ ਨਹਾ ਲਿਆ ਹੈ, ਮੇਰੇ ਭਾਣੇ 4 ਵੱਜ ਗਏ ਹਨ ਸਵੇਰ ਦੇ।

ਅੱਜ 9 ਵਜੇ ਸ੍ਰੀ ਸਤਿਗੁਰੂ ਜੀ, ਗੁਰੂ ਪਰਵਾਰ ਅਤੇ ਸੇਵਕ ਜਨ ਮੇਰੇ ਸਮੇਤ ਬਨਿਆਨਾ ਟ੍ਰੀ ਵੇਖਣ ਪੁੱਜੇ। ਸਤਿਗੁਰੂ ਜੀ ਨੇ ਸਾਥੋਂ ਸੁਣ ਕੇ ਹੀ ਇਸ ਦਿਲਚਸਪ ਵਿਸ਼ਾਲ ਬੋਹੜ ਨੂੰ ਵੇਖਣ ਦਾ ਮਨ ਬਣਾਇਆ ਸੀ। ਆਪ ਹੈਰਾਨ ਹੋਏ: ਅੱਛਾ, ਇਹ ਏਨਾ ਨੇੜੇ ਤੇ ਮੈਨੂੰ ਪਤਾ ਹੀ ਨਹੀਂ। ਕੈਮਰੇ, ਮੂਵੀ ਆਦਿ ਲੈ ਕੇ ਅਸੀਂ ਦੋ ਗੱਡੀਆਂ ਤੇ ਬਨਿਆਨਾ ਟ੍ਰੀ ਪਾਸ ਗਏ। ਸਤਿਗੁਰੂ ਜੀ ਨੇ ਤੁਰਤ ਸੰਤ



ਬਲਵੰਤ ਸਿੰਘ ਨੂੰ ਬੋਹੜ ਦਾ ਏਰੀਆ ਮਾਪਣ ਲਈ ਕਿਹਾ, ਜੋ ਪੂਰਾ ਢਾਈ ਏਕੜ ਸੀ। ਤਿੰਨ ਸੌ ਦੋ ਸਾਲ ਪੁਰਾਣਾ ਬੋਹੜ ਉਂਜ ਤਾਂ ਚਹੁੰ ਬੂਟਿਆਂ ਦਾ ਸੰਗਮ ਜਾਪਦਾ ਹੈ ਪਰ ਮੂਲ ਤਨਾ ਨ ਹੋਣ ਕਰਕੇ ਸਾਰਾ ਰੁਖ ਦਾੜ੍ਹੀਆਂ ਦੇ ਸਹਾਰੇ ਹੀ ਖਲੋਤਾ ਹੈ। ਕੁਝ ਦਾੜ੍ਹੀਆਂ ਹੋਰ ਵਧਾਈਆਂ ਜਾ ਰਹੀਆਂ ਹਨ।

ਇਸ 'ਤੇ ਇਕ ਤਕੜਾ ਬੰਦਰ ਪਰਵਾਰ ਵੀ ਨਿਵਾਸ ਰੱਖਦਾ ਹੈ। ਸਾਨੂੰ ਵੇਖ ਕੁਝ ਛਕਣ ਛਕਾਣ ਦੀ ਇੱਛਾ ਨਾਲ ਸਾਡੇ ਵੱਲ ਆਏ। ਦੋ ਤਿੰਨ ਮਾਵਾਂ ਨੇ ਬੱਚੇ ਪਿੰਡੇ ਨਾਲ ਚਿਪਕਾਏ ਹੋਏ ਸਨ। ਮਾਤਾ ਜੀ, ਬੀਬਾ ਜੀ, ਬੀਬੀ ਜੀ ਆਦਿ ਲਈ ਇਹ ਖ਼ਾਸ ਦਿਲਚਸਪੀ ਸੀ। ਸਤਿਗੁਰੂ ਜੀ ਨੇ ਖ਼ੁਦ ਮੂਵੀ ਲੈ ਕੇ ਇਹਨਾਂ ਦੀਆਂ ਹਰਕਤਾਂ ਸੰਭਾਲ ਲਈਆਂ। ਅਸੀਂ ਵੀ ਬੰਦਰ ਦੁਨੀਆਂ ਨੂੰ ਸੰਭਾਲਣ ਲਈ ਕੈਮਰਿਆਂ ਦੀ ਵਰਤੋਂ ਕੀਤੀ।

ਸੱਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਭਾਵੇਂ ਇਹ ਬੋਹੜ ਬਹੁਤ ਵੱਡਾ ਹੈ ਪਰ ਕਲਕੱਤੇ ਦਾ ਵਟ ਵ੍ਰਿਕਸ਼ ਇਸ ਤੋਂ ਵੀ ਵਡੇਰਾ ਲਗਦਾ ਹੈ।

ਬਲਦੇਵ ਸਿੰਘ ਸੇਵਕ ਨੇ ਦੱਸਿਆ ਕਿ ਸੱਚੇ ਪਾਤਸ਼ਾਹ 28.2.85 ਨੂੰ ਕਲਕੱਤੇ ਲਈ ਹਵਾਈ ਸਫ਼ਰ ਕਰਨਗੇ। ਓਥੇ ਬੀਬੀ ਜਗਜੀਤ ਕੌਰ-ਮਨਜੀਤ ਸਿੰਘ ਹੁਰੀਂ ਬੜੀ ਦੇਰ ਤੋਂ ਅਰਜ਼ਾਂ ਕਰ ਰਹੇ ਸਨ ਦਰਸ਼ਨ ਦੇਣ ਲਈ। ਇਸ ਵਾਰ ਜ਼ਰੂਰ ਹੀ ਪਹੁੰਚਣਾ ਹੈ ਅਤੇ ਪਹਿਲੀ ਨੂੰ ਸੱਚੇ ਪਾਤਸ਼ਾਹ ਦਿੱਲੀ ਹੋਣਗੇ, ਅਗਲੇ ਦਿਨ ਸ੍ਰੀ ਭੈਣੀ ਸਾਹਿਬ।

ਸਤਿਗੁਰੂ ਜੀ ਦੀ ਕਾਰ ਤਾਂ ਬੋਹੜ-ਤੱਕਣੀ ਉਪਰੰਤ ਵਾਪਸ ਫਾਰਮ ਨੂੰ ਹੋ ਗਈ। ਮੈਟਾਡੋਰ ਡੀਜ਼ਲ ਲੈਣ ਲਈ ਬੰਗਲੌਰ ਨੂੰ ਚਲੀ ਗਈ, ਅਸੀਂ 4 ਜਣੇ ਬਲਦੇਵ ਸਿੰਘ ਦੀ ਅਗਵਾਈ ਵਿਚ ਪੈਦਲ ਬਿੜਦੀ ਵੱਲ ਚਲ ਪਏ। ਚਹੁੰ ਕਿਲੋਮੀਟਰਾਂ ਦੇ ਸਫ਼ਰ ਬਾਅਦ ਸਾਨੂੰ ਸਾਡੀ ਮੈਟਾਡੋਰ ਮਿਲ ਪਈ।

ਅੱਜ ਸਾਡੀਆਂ ਟਿਕਟਾਂ ਵੀ ਕੇ. ਕੇ. ਐਕਸਪ੍ਰੈਸ ਲਈ 27.2.85 ਲਈ ਤਿਆਰ ਹੋ ਗਈਆਂ।

ਨਾਮ ਸਿਮਰਨ ਅਤੇ ਕੀਰਤਨ ਉਪਰੰਤ ਸ਼ਾਮੀਂ ਸ੍ਰੀ ਸਤਿਗੁਰੂ ਜੀ ਸੰਗਤ ਨਾਲ ਬਿੜਦੀ ਪਾਸ ਦੇ ਵਲੀ ਗੁੱਡਾ ਟੈਂਕ ਤੇ ਦਰਸ਼ਨ ਦਿੱਤੇ। ਪਾਣੀ ਦਾ ਵਿਸ਼ਾਲ ਸਰੋਵਰ ਜਿਸ ਵਿਚ 27 ਫੁੱਟ ਗਹਿਰਾ ਪਾਣੀ ਜਮ੍ਹਾ ਰਹਿੰਦਾ ਹੈ ਤੇ ਜਿਸ ਵਿਚੋਂ ਇਕ ਛੋਟੀ ਜਿਹੀ ਨਹਿਰ ਨੀਵੀਆਂ ਧਰਤੀਆਂ ਨੂੰ ਸਿੰਜਣ ਜਾਂਦੀ ਹੈ। ਇਸ ਵੇਲੇ ਟੈਂਕ ਵਿਚ 15 ਫੁੱਟ ਗਹਿਰਾਈ ਦਾ ਪਾਣੀ ਹੈ। ਬਰਸਾਤਾਂ ਸਮੇਂ ਜਲ ਰਾਸ਼ੀ ਭਰਪੂਰਤਾ ਨਾਲ ਇਕੱਤਰ ਹੋ ਜਾਂਦੀ ਹੈ ਤੇ ਫਿਰ ਸਾਰਾ ਖ਼ੁਸ਼ਕ ਮੌਸਮ ਕਿਸਾਨਾਂ ਦੀ ਮੱਦਦ ਕਰਦੀ ਹੈ।

ਸੱਚੇ ਪਾਤਸ਼ਾਹ ਜੀ ਨੇ ਸਾਨੂੰ ਏਥੇ ਅਨੇਕ ਗਰੁੱਪਾਂ ਵਿਚ ਆਪਣੇ ਨਾਲ

ਫੋਟੋ ਲੈਣ ਦਾ ਅਵਸਰ ਦਿੱਤਾ। ਆਪ ਜੀ ਅਬੋਲ ਸਾਰਾ ਸਮਾਂ ਭਜਨ ਕਰਦੇ ਰਹੇ। ਏਥੇ ਨਾਲ ਹੀ ਇਕ ਟੋਕਰੀ ਅੰਗੂਰਾਂ ਦੀ ਲਿਆਂਦੀ ਗਈ ਸੀ ਜੋ ਸ੍ਰੀ ਸਤਿਗੁਰੂ ਜੀ ਦੇ ਨਾਮ ਸਿਮਰਨ ਉਪਰੰਤ ਸਾਡੇ ਸਭਨਾਂ ਵਿਚਕਾਰ ਵੰਡੇ ਗਏ ਅਤੇ ਇਸ ਰਾਹੋਂ ਲੰਘਣ ਵਾਲੇ ਹਰ ਰਾਹੀ ਨੂੰ ਵੀ ਅੰਗੂਰ ਗੁੱਛੇ ਬਖ਼ਸ਼ੇ ਗਏ।

ਇਥੇ ਇਕ ਮੁੜ੍ਹੈਲ ਹੈ, ਸਤਿਗੁਰੂ ਜੀ ਨੇ ਉਥੇ ਵੀ ਦਰਸ਼ਨ ਦਿੱਤੇ।

ਏਥੇ ਗੁੜ ਨਿਕਲਦਾ ਵੇਖਿਆ ਜਿਸਦੀ ਸ਼ਕਲ ਸਾਬਣ ਦੀਆਂ ਚਾਕੀਆਂ ਜੈਸੀ ਹੈ। ਅੱਜ ਕਲ੍ਹ ਏਥੇ ਭਾਉ 44 ਰੁਪਏ ਦਾ 10 ਕਿਲੋ ਹੈ। ਅਰਥਾਤ 4 ਰੁਪਏ ਦਾ ਇਕ ਕਿਲੋ।

ਸੂਰਜ ਡੁੱਬਣ ਉਪਰੰਤ ਹੀ ਅਸੀਂ ਫਾਰਮ ਨੂੰ ਪਰਤੇ।

## 27 ਫਰਵਰੀ 1985, ਬੁੱਧਵਾਰ

## ਪ੍ਰਸਥਾਨ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਕੁਝ ਸਮਾਂ ਸਾਥ ਮਾਣਿਆ। ਸਤਿਗੁਰੂ ਜੀ ਨੇ ਅਮਰੀਕ ਸਿੰਘ ਕੱਕੜ ਦੁਆਰਾ ਕੱਲ੍ਹ ਕਿਸੇ ਥਾਂ ਤੋਂ ਕਾਲੀ ਮਿਰਚ ਅਤੇ ਇਲਾਇਚੀਆਂ ਦੇ ਬੂਟੇ ਮੰਗਵਾ ਰੱਖੇ ਸਨ। ਅੱਜ ਉਹ ਪੌਦੇ ਸ੍ਰੀ ਹਜ਼ੂਰ ਨੇ ਆਪਣੇ ਕਰ ਕਮਲਾਂ ਨਾਲ ਫਾਰਮ ਹਾਊਸ ਦੇ ਪਿਛਵਾੜੇ ਲਾਏ ਅਤੇ ਕੁਝ ਸਹਾਇਤਾ ਲਈ, ਹੋਰਨਾਂ ਤੋਂ।

11 ਵਜੇ ਤੋਂ ਹੀ 17 ਆਦਮੀਆਂ ਦਾ ਪ੍ਰਸਥਾਨ ਹੋ ਗਿਆ। ਕੁਝ ਬੱਸਾਂ ਤੇ, ਕੁਝ ਗੱਡੀਆਂ ਤੇ ਬੰਗਲੌਰ ਲਈ ਚੱਲੇ। ਸਾਨੂੰ ਰਾਹ ਵਿਚ ਸਤਿਗੁਰੂ ਜੀ ਦਾ ਇਕ ਹੋਰ ਪ੍ਰੇਮੀ ਟੈਕਸੀ ਤੇ ਫਾਰਮ ਨੂੰ ਜਾਂਦਾ ਮਿਲਿਆ, ਸੁਰਿੰਦਰ ਸਿੰਘ ਲੁਧਿਆਣਾ।

ਸਟੇਸ਼ਨ ਤੇ ਆਇਆਂ ਪਤਾ ਲੱਗਾ ਕਿ ਸਾਡੀ ਕਿਸੇ ਦੀ ਵੀ ਸੀਟ ਕਨਫਰਮ ਨਹੀਂ ਸੀ। ਢਾਈ ਹਜ਼ਾਰ ਕਿਲੋਮੀਟਰ ਦੀ ਬੇਅਰਾਮੀ ਸੁਧਾ ਨਰਕ ਭੋਗਣਾ ਲਗ ਰਿਹਾ ਸੀ। ਜਦੋਂ ਸ਼ਾਮੀਂ 4.15 ਵਜੇ ਕੇ. ਕੇ. ਐਕਸਪ੍ਰੈਸ ਚਲੀ ਤਾਂ ਗੱਡੀ ਵਿਚ ਹੰਗਾਮਾ ਹੋ ਗਿਆ। ਇਕ ਸ਼ਰਾਬੀ ਦੋ ਬੱਚਿਆਂ ਤੇ ਇਕ ਪਤਨੀ ਨਾਲ ਸਾਡੇ ਵਿਚ ਆ ਬੈਠਾ ਤੇ ਜਦੋਂ ਉਸਦੀ ਟਿਕਟ ਬਾਰੇ ਪੁਛਿਆ ਗਿਆ ਤਾਂ ਉਹ "ਤੁਹਾਡੇ ਬਾਪ ਦੀ ਗੱਡੀ ਹੈ" ਕਹਿ ਬੈਠਾ। ਇਸ ਤੇ ਬਹੁਤ ਭਲੇਮਾਨਸ ਸੁਖਦੇਵ ਸਿੰਘ ਗਾਇਕ ਨੂੰ ਏਨਾ ਗੁੱਸਾ ਆਇਆ ਕਿ ਘਸੁੰਨ-ਮੁੱਕੀ ਜਾਰੀ ਹੋ ਗਏ। ਅਸੀਂ ਹੋਰ ਤਾਂ ਰੋਕਣ ਵਾਲਿਆਂ ਵਿਚ ਹੀ ਸਾਂ ਪਰ ਪਿੰਕੀ ਤੋਂ ਨਾ ਰਿਹਾ ਗਿਆ। ਹਜ਼ਾਰ ਸ਼ੁਕਰ ਹੈ ਕਿ ਬਲਾ ਟਲ ਗਈ, ਸੁਆਲ ਪ੍ਰਾਂਤੀਅਤਾ ਜਾਂ ਸਿੱਖ ਹਿੰਦੂ ਦਾ ਨਹੀਂ ਬਣਿਆ।



ਇਸ ਗੱਡੀ ਵਿਚ ਮੁਸਲਮਾਨ ਸਵਾਰੀਆਂ ਦੀ ਬਹੁਤਾਤ ਹੈ। ਇਹ ਬੰਗਲੌਰ ਵਿਚ "ਅੱਲਾ ਕੀ ਰਾਹ ਪੇ ਚਲੋ" ਕਾਨਫਰੰਸ ਕਰਕੇ ਪਰਤ ਰਹੇ ਹਨ।

ਸਫ਼ਰ ਦੌਰਾਨ ਸ਼੍ਰੀ ਮੋਹਣ ਸਿੰਘ (ਗਾਇਕ) ਨੇ ਪ੍ਰਬੰਧਕ ਯੋਗਤਾ ਦਾ ਸਬੂਤ ਦਿੱਤਾ। ਸਾਰਾ ਸਾਮਾਨ ਇਕ ਬਰਥ ਤੇ ਟਿਕਾ ਕੇ ਚੌਕਸੀ ਤੇ ਪਹਿਰਾ ਆਪਣੇ ਜ਼ਿੰਮੇ ਰੱਖਿਆ। ਸਾਨੂੰ ਰਤਾ ਭਰ ਵੀ ਪਰੇਸ਼ਾਨ ਨਾ ਹੋਣ ਦਿੱਤਾ। ਸਤਿਗੁਰੂ ਜੀ ਦੇ ਲਾਂਗਰੀ ਸਤਨਾਮ ਸਿੰਘ ਨੇ ਸੰਬੰਧਤ ਬਾਬੂਆਂ ਨਾਲ ਮਿਲ ਕੇ ਬਰਥਾਂ ਕਨਫਰਮ ਕਰਵਾ ਲਈਆਂ। ਸਾਡੀਆਂ ਚਾਰ ਸੀਟਾਂ ਦਬੜ੍ਹੂੰ-ਘੁੰਸੜ੍ਹੂ ਕਰ ਕੇ ਸਰ ਗਈਆਂ ਤੇ ਸਾਨੂੰ ਸਭ ਨੂੰ ਲੁੜੀਂਦਾ ਆਰਾਮ ਮਿਲ ਗਿਆ। ਦੋ ਰਾਤਾਂ ਤੇ ਇਕ ਪੂਰੇ ਦਿਨ ਦਾ ਸਫ਼ਰ ਸੀ।

ਨਾਮਧਾਰੀ ਫਾਰਮ 'ਚੋਂ ਹੀ ਹੈਦਰਾਬਾਦ ਅਤੇ ਨਾਗਪੁਰ ਦੇ ਸਿੰਘਾਂ ਘਰੀਂ ਫ਼ੋਨ ਹੋ ਗਏ ਕਿ ਸਾਧ ਸੰਗਤ ਦਿੱਲੀ ਨੂੰ ਜਾ ਰਹੀ ਹੈ, 20-25 ਸਰੀਰਾਂ ਲਈ ਪ੍ਰਸ਼ਾਦ ਪਾਣੀ ਸਟੇਸ਼ਨ ਤੇ ਪੁਚਾਇਆ ਜਾਏ।

ਜਿਸ ਸੱਜਣ ਨਾਲ ਸੁਖਦੇਵ ਸਿੰਘ ਦੀ ਘਸੁੰਨ ਮੁੱਕੀ ਹੋ ਗਈ ਸੀ, ਉਹ ਆਪਣੀ ਬੋਲੀ ਤੋਂ ਇਲਾਵਾ ਹਿੰਦੀ ਪੰਜਾਬੀ ਸਮਝਦਾ ਸੀ ਅਤੇ ਹਿੰਦੀ ਤਾਂ ਬੋਲ ਵੀ ਲੈਂਦਾ ਸੀ। ਪਤਾ ਨਹੀਂ ਉਸ ਕਿਸੇ ਤੋਂ ਕੀ ਸੁਣਿਆ ਤੇ ਕੀ ਨਹੀਂ, ਪਰ ਉਸ ਦਾ ਦਿਲ ਦਹਿਲ ਗਿਆ ਕਿ ਸਿੱਖ ਛੱਡਣਗੇ ਨਹੀਂ। ਵਿਚਾਰਾ ਫੇਰ ਤਾਂ ਬਾਰ ਬਾਰ ਕਹੇ: ਮੈਂ ਡਿੱਬਾ ਤਬਦੀਲ ਕਰ ਲੂੰਗਾ। ਮੁਝੇ ਮੁਆਫ਼ ਕਰੇਂ। ਮੈਨੇ ਸੁਣ ਲੀਆ ਹੈ, ਆਪ ਨੇ ਮੁਝੇ ਦਿੱਲੀ ਜਾ ਕਰ ਮਾਰ ਡਾਲਨਾ ਹੈ। ਆਪ ਲੋਗੋ ਨੇ ਤੋ ਹਮਾਰੀ ਮਾਂ ਕੋ ਵੀ ਮਾਰ ਡਾਲਾ, ਜੋ ਆਪ ਪਰ ਇਤਨਾ ਵਿਸ਼ਵਾਸ ਕਰਤੀ ਥੀ। ਆਪ ਮੁਝੇ ਦਿੱਲੀ ਤਕ ਛੋੜੇਂਗੇ ਨਹੀਂ। "ਮਾਂ ਕੋ ਮਾਰ ਡਾਲਨੇ" ਦੀ ਗੱਲ ਇੰਦਰਾ ਗਾਂਧੀ ਬਾਰੇ ਸੀ।

ਅਸਾਂ ਉਸ ਨੂੰ ਯਕੀਨ ਦੁਆਇਆ ਕਿ ਉਹ ਰਤੀ ਭਰ ਚਿੰਤਾ ਨਾ ਕਰੇ, ਉਸ ਨੂੰ ਹੁਣ ਕੁਝ ਨਹੀਂ ਕਿਹਾ ਜਾਏਗਾ।

## 28 ਫਰਵਰੀ 1985, ਵੀਰਵਾਰ

## ਕੇ.ਕੇ.ਐਕਸਪ੍ਰੈਸ

ਸਾਧ ਸੰਗਤ ਨੇ ਕੱਲ੍ਹ ਸ਼ਾਮੀਂ ਸਮੂਹਿਕ ਨਾਮ ਸਿਮਰਨ ਕਰ ਲਿਆ। ਕੇ. ਕੇ. ਐਕਸਪ੍ਰੈਸ ਅਨ੍ਹੇਰੇ ਚੀਰਦੀ, ਛੋਟੇ ਸਟੇਸ਼ਨ ਛੱਡਦੀ, ਪ੍ਰਾਂਤਾਂ ਦੀਆਂ ਹੱਦਬੰਦੀਆਂ ਲੰਘਦੀ ਸਵੇਰੇ 7.30 ਵਜੇ ਸਿਕੰਦਰਾਬਾਦ ਸਟੇਸ਼ਨ ਤੇ ਆ ਰੁਕੀ।

ਕਿਸੇ ਤਰ੍ਹਾਂ ਕੱਲ੍ਹ ਸਾਡੇ ਲਈ ਪ੍ਰਸ਼ਾਦ ਪਾਣੀ ਨਹੀਂ ਆ ਸਕਿਆ।

ਬਣਿਆ ਤਾਂ ਹੋਇਆ ਸੀ, ਪਰ ਫਾਰਮ ਤੇ ਹੀ ਰਹਿ ਗਿਆ-ਪਰ ਅੱਜ ਸਵੇਰੇ ਹੀ, ਸਿਕੰਦਰਾਬਾਦ ਗੱਡੀ ਰੁਕਦਿਆਂ ਹੀ ਸੇਠ ਸੰਤੋਖ ਸਿੰਘ ਦਾ ਪਰਵਾਰ ਸ. ਬਲਵਿੰਦਰ ਸਿੰਘ ਤੇ ਇਸਦੀ ਸੁਪਤਨੀ ਰਾਣੀ ਹੁਰੀਂ ਦੁੱਧ, ਫਲ, ਦਾਲਾ ਪ੍ਰਸ਼ਾਦਾ, ਸਬਜ਼ੀ ਆਦਿ ਵੱਡੀ ਮਾਤਰਾ ਵਿਚ ਲੈ ਕੇ ਆ ਗਏ। ਪ੍ਰਸੰਨਤਾ ਨਾਲ ਲੰਗਰ ਛਕਿਆ ਗਿਆ। ਬਲਵਿੰਦਰ ਪਾਲ ਸਿੰਘ ਹੁਰਾਂ ਨਾਗਪੁਰ ਵੀ ਜਾ ਫ਼ੋਨ ਕੀਤਾ।

ਨਾਗਪੁਰ ਪਹੁੰਚੇ ਤਾਂ ਉਥੋਂ ਦੀਆਂ ਦੋ ਤਿੰਨ ਬੀਬੀਆਂ ਲੰਗਰ ਲੈ ਆਈਆਂ। ਉਹਨਾਂ ਆਪਣੇ ਮਰਦਾਂ ਨਾਲ ਵੀ ਲੰਗਰ ਬਾਰੇ ਗੱਲ ਨਾ ਸਾਂਝੀ ਕੀਤੀ ਕਿਉਂਕਿ ਤਾਲਮੇਲ ਨਹੀਂ ਸੀ ਹੋ ਸਕਦਾ। ਸੋ ਜੋ ਕੁਝ ਜੁੜਿਆ ਬਣਿਆ ਤਿਆਰ ਕਰਕੇ ਸਟੇਸ਼ਨ ਤੇ ਲੈ ਆਈਆਂ। ਅਸਾਂ ਸਾਰਿਆਂ ਤ੍ਰਿਪਤ ਹੋ ਕੇ ਭੋਜਨ ਛਕਿਆ।

## 1 ਮਾਰਚ 1985, ਸ਼ੁੱਕਰਵਾਰ
## ਨਵੀਂ ਦਿੱਲੀ

ਕੇ. ਕੇ. ਐਕਸਪ੍ਰੈਸ ਦੋ ਘੰਟੇ ਲੇਟ ਹੋ ਗਈ। ਅਸੀਂ 9.30 ਵਜੇ ਸਵੇਰੇ ਨਵੀਂ ਦਿੱਲੀ ਸਟੇਸ਼ਨ ਤੇ ਆਣ ਉਤਰੇ। ਤੁਰਤ ਸ. ਸੁਖਦੇਵ ਸਿੰਘ ਬਾਲੀ ਨਗਰ ਹੋਰੀ ਇਕ ਜਵਾਨ ਜਥੇ ਨਾਲ ਮਿਲ ਪਏ ਤੇ ਸਾਰਾ ਸਾਮਾਨ ਹਥੋ ਹੱਥੀ ਬਾਹਰ ਆ ਗਿਆ। ਗੱਡੀਆਂ ਤੇ ਥਾਓਂ ਥਾਈਂ ਸਭ ਨੂੰ ਪੁਚਾਇਆ ਗਿਆ। ਮੈਂ ਪੁੱਛਿਆ: ਸੁਖਦੇਵ ਸਿੰਘ ਜੀ, ਤੁਸਾਂ ਇਹ ਸਾਡਾ ਫ਼ਿਕਰ ਕਿਵੇਂ ਕੀਤਾ? ਸਾਨੂੰ ਥੋੜ੍ਹੀ ਪਰੇਸ਼ਾਨੀ ਵੀ ਨਹੀਂ ਹੋਈ। ਸੁਖਦੇਵ ਜੀ ਬੋਲੇ। ਸੰਤ ਤਰਸੇਮ ਸਿੰਘ ਸਕੱਤਰ ਨੇ ਸਾਨੂੰ ਫ਼ੋਨ ਕਰ ਦਿੱਤਾ ਸੀ ਕਿ ਨਾਮਧਾਰੀ ਜਥਾ ਕੇ. ਕੇ. ਐਕਸਪ੍ਰੈਸ ਤੇ ਆ ਰਿਹਾ ਹੈ, ਉਹਨਾਂ ਨੂੰ ਸੰਭਾਲ ਲਓ।

ਸ਼ਾਮੀਂ 5 ਵੱਜੇ ਤਾਂ ਗੁਰਦੇਵ ਸਿੰਘ ਸਰੋਦ ਆਣ ਪਹੁੰਚਾ: ਚਲੋ ਤੁਹਾਨੂੰ ਹੋਲਾ ਕਮੇਟੀ ਦੇ ਕੰਮਾਂ ਵੱਲ ਝਾਤ ਪੁਆਈਏ। ਅਸੀਂ ਕੋਈ 6 ਕੁ ਵਜੇ ਚੌਕ ਰਾਜਾ ਗਾਰਡਨ ਰਿੰਗ ਰੋਡ ਵਿਖੇ ਪੁੱਜੇ। ਵਿਸ਼ਾਲ ਸਿਨੇਮਾ ਦਾ ਪਿਛਵਾੜਾ ਸੜਕ ਰਿੰਗ ਰੋਡ ਤਕ ਪੱਧਰਾ ਕੀਤਾ ਤੇ ਬੁਹਾਰਿਆ ਗਿਆ ਸੀ। ਲਾਇਬਰੇਰੀ ਵਾਲੀ ਥਾਂ ਜੋ ਮਿਊਂਸਪਲ ਕਾਰਪੋਰੇਸ਼ਨ ਨੇ ਵਲੀ ਹੋਈ ਸੀ ਉਸਦੇ ਨਜ਼ਫਗੜ ਰੋਡ ਵਾਲੇ ਪਾਸੇ ਨਾਲ ਟੀਨਾਂ ਦੇ ਵਧੀਆ ਸ਼ੈੱਡ ਬਣਾ ਦਿਤੇ ਗਏ ਸਨ। ਏਥੇ ਲੰਗਰ ਤਿਆਰ ਹੋਵੇਗਾ। ਸ੍ਰੀ ਭੈਣੀ ਸਾਹਿਬ ਤੋਂ ਪਾਠੀ ਆ ਚੁੱਕੇ ਸਨ। ਸ. ਪਿਆਰਾ ਸਿੰਘ ਨਾਥ ਹੱਟੀ ਇੰਚਾਰਜ ਬਣ ਗਿਆ ਸੀ। ਇਕ ਪਾਸੇ 2000 ਵਿਅਕਤੀਆਂ ਨੂੰ ਬੈਠ ਕੇ ਪ੍ਰਸ਼ਾਦਾ ਛਕਾਣ ਲਈ ਇੱਟਾਂ ਲਗਾ ਕੇ ਛੋਟੀਆਂ ਥੜ੍ਹੀਆਂ ਬਣਾਈਆਂ ਗਈਆਂ ਸਨ।

ਏਥੇ ਅਸਾਂ ਦਿੱਲੀ ਦੇ ਨੌਜਵਾਨਾਂ ਦੀ ਹੁੰਦੀ ਮੀਟਿੰਗ ਵੇਖੀ। ਠਾਕੁਰ ਦਲੀਪ ਸਿੰਘ



ਜੀ ਸੰਬੋਧਨ ਕਰ ਰਹੇ ਸਨ ਤੇ ਹੰਸਪਾਲ, ਸ. ਸੁਖਦੇਵ ਸਿੰਘ ਅਤੇ ਹੋਰ ਦਿੱਲੀ ਮੁਖੀ ਕੋਲ ਬੈਠੇ ਹੋਏ ਸਨ। ਪ੍ਰਬੰਧ ਬਾਰੇ ਵਿਚਾਰਾਂ ਹੋ ਰਹੀਆਂ ਸਨ। ਠਾਕੁਰ ਜੀ ਆਪਣੇ ਤਜਰਬਿਆਂ ਦੇ ਆਧਾਰ ਤੇ ਮਸ਼ਵਰੇ ਤੇ ਜ਼ਿਮੇਵਾਰੀਆਂ ਦੇ ਰਹੇ ਸਨ।

ਲੰਗਰ ਵਿਚ ਇਕ ਖੂਹੀ ਪੁੱਟ ਕੇ, ਪੱਕੀ ਕਰਕੇ ਦੁਆਲੇ ਵਿਸ਼ਾਲ ਥਾਂ ਪੱਕਾ ਕੀਤਾ ਗਿਆ ਹੈ। ਲਾਂਗਰੀਆਂ ਲਈ ਚੀਤਾ ਛੱਡਣ, ਜੰਗਲ ਜਾਣ ਦਾ ਵੀ ਪ੍ਰਬੰਧ ਹੈ। ਭੈਣੀ ਸਾਹਿਬ ਤੋਂ ਲੋਹਾਂ ਆ ਗਈਆਂ ਹਨ, ਵਲਟੋਹੇ ਪਹੁੰਚ ਗਏ ਹਨ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਮਿਲੇ। ਉਹਨਾਂ ਦਸਿਆ ਕਿ ਲਾਇਬਰੇਰੀ ਦੀ ਬਾਊਂਡਰੀ ਦੇ ਬਾਹਰ, ਨਜ਼ਫ਼ਗੜ ਰੋਡ ਵਲ ਹੀ 50 ਟੱਟੀਆਂ ਤੇ ਖੁੱਲ੍ਹੇ ਗੁਸਲਖ਼ਾਨਿਆਂ ਦਾ ਪ੍ਰਬੰਧ ਕੀਤਾ ਗਿਆ ਹੈ। ਲਾਇਬਰੇਰੀ ਤੋਂ ਅਗਲੇ ਪਾਸੇ, ਰਿੰਗ ਰੋਡ ਤੋਂ ਵਿਸ਼ਾਲ ਸਿਨੇਮਾ ਵੱਲ ਜਾਂਦੀ ਸੜਕ ਦੇ ਖੱਬੇ ਪਾਸੇ ਤੰਬੂਆਂ ਤੰਬੋਟੀਆਂ ਦਾ ਇਕ ਨਗਰ ਉਸਾਰਿਆ ਜਾਵੇਗਾ ਤੇ ਡੇਰਿਆਂ ਦਾ ਦਫ਼ਤਰ ਹੋਵੇਗਾ। ਇਸ ਲਾਂਘੇ ਤੋਂ ਪਾਰ ਸ. ਰਾਜਾ ਸਿੰਘ-ਦਇਆ ਸਿੰਘ ਹੁਰੀਂ ਇਕ ਖੁੱਲ੍ਹੇ ਚੌੜੇ ਪੰਡਾਲ ਦੀ ਵਿਵਸਥਾ ਕਰ ਰਹੇ ਹਨ। ਸਾਰਾ ਦੁਆਲਾ ਸ. ਰਾਜਾ ਸਿੰਘ ਦੁਆਰਾ ਪ੍ਰਾਪਤ ਟੀਨ ਚੱਦਰਾਂ ਨਾਲ ਵੱਖ ਕਰ ਲਿਆ ਗਿਆ ਹੈ।

ਠਾਕੁਰ ਦਲੀਪ ਸਿੰਘ ਜੀ ਨੇ ਦਿੱਲੀ ਦੇ 60 ਜੁਆਨਾਂ ਦੀ ਮੰਗ ਕੀਤੀ ਹੈ ਜੋ ਅੱਠੇ ਪਹਿਰ ਲੰਗਰ ਵਿਚ ਹਰ ਪ੍ਰਕਾਰ ਦੀ ਡਿਊਟੀ ਦੇਣ, ਪ੍ਰਸ਼ਾਦ ਲਿਆਣ, ਛਕਾਣ ਤੇ ਸਫ਼ਾਈ ਵੱਲ ਧਿਆਨ ਦੇਣ।

ਏਥੇ ਇਕ ਅਖੰਡ ਪਾਠ ਦੀ ਤਿਆਰੀ ਵੇਖ ਸੁਣ ਕੇ ਸਾਰੇ ਭੌਂਚੱਕੇ ਰਹਿ ਗਏ। ਇਹ ਕੌਣ ਕਰਵਾ ਰਿਹਾ ਹੈ? ਨਾਥ ਜੀ ਨੂੰ ਬੁਲਾਇਆ ਗਿਆ। ਉਨ੍ਹਾਂ ਦੱਸਿਆ: ਸਤਿਗੁਰਾਂ ਦਾ ਹੁਕਮ ਆਇਆ ਹੈ ਕਿ ਪਹਿਲਾਂ ਦਿੱਲੀ ਨੂੰ ਫ਼ੋਨ ਕੀਤਾ ਸੀ ਕਿ ਉਸਤਾਦ ਅੱਲਾ ਰੱਖਾ ਜੀ ਬੀਮਾਰ ਪਏ ਹਨ, ਉਨ੍ਹਾਂ ਨਮਿਤ ਅਖੰਡ ਪਾਠ ਕਰਨਾ ਹੈ, ਏਥੇ ਸ਼ਾਇਦ ਹੋ ਨਹੀਂ ਸਕਿਆ। ਮੈਂ ਉਸੇ ਅਖੰਡ ਪਾਠ ਨੂੰ ਹੁਕਮ ਅਨੁਸਾਰ ਏਥੇ ਕਰਵਾਣ ਆਇਆ ਹਾਂ।

ਅੱਜ ਸ਼ਾਮ ਤੱਕ ਏਥੇ ਅਖੰਡ ਪਾਠ ਜਾਰੀ ਹੋ ਜਾਏਗਾ। ਲੰਗਰ ਵੀ ਏਥੇ ਹੀ ਚਾਲੂ ਹੋ ਜਾਵੇਗਾ। ਪਹਿਲਾਂ ਨਾਮਧਾਰੀ ਧਰਮਸ਼ਾਲਾ ਤੋਂ ਤਿਆਰ ਹੋ ਕੇ ਏਥੇ ਆ ਕੇ ਕੰਮ ਕਰਨ ਵਾਲਿਆਂ ਵਿਚ ਵੰਡਿਆ ਜਾਂਦਾ ਸੀ।

## 2 ਮਾਰਚ 1985, ਸ਼ਨੀਵਾਰ
## ਨਵੀਂ ਦਿੱਲੀ

ਸੱਚੇ ਪਾਤਸ਼ਾਹ ਬੀਤੀ ਰਾਤ ਹੀ ਕਿਸੇ ਮੌਕੇ ਕਲਕੱਤਿਓਂ ਦਿੱਲੀ ਪਹੁੰਚ

ਗਏ ਸਨ। ਸੋ ਅੱਜ ਸਵੇਰੇ ਆਸਾ ਦੀ ਵਾਰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਲੱਗੀ। ਮੈਂ ਆਪਣੀ ਪੁੱਤਰੀ ਜਸਕਿਰਨ ਨਾਲ ਧਰਮਸ਼ਾਲਾ ਵਿਖੇ ਪੁੱਜਾ ਤਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੋਹਣ, ਸੁਖਦੇਵ, ਪਿੰਕੀ, ਘੁੱਲਾ ਆਦਿ ਕਲਾਕਾਰ ਕੀਰਤਨ ਕਰ ਰਹੇ ਸਨ। 6.45 ਵਜੇ ਭੋਗ ਪਿਆ। ਪੂਰਬਾ ਦੁਆਰਾ ਅਰਦਾਸ ਉਪਰੰਤ ਸੰਤ ਤਰਸੇਮ ਸਿੰਘ ਨੇ ਭਰਪੂਰ ਗਿਣਤੀ ਵਿਚ ਬੈਠੀ ਸੰਗਤ ਨੂੰ ਬੇਨਤੀ ਕੀਤੀ ਕਿ 15 ਤੋਂ 25 ਸਾਲ ਦੇ ਜਵਾਨਾਂ ਦੀਆਂ ਫਹਿਰਿਸਤਾਂ ਬਣਾ ਕੇ, ਸਾਰੀਆਂ ਕਾਲੋਨੀਆਂ ਦੇ ਮੁਖੀ ਸ. ਹੰਸਪਾਲ ਨੂੰ ਦੇਣ।

ਦੋ-ਤਿੰਨ ਮਿੰਟ ਵਾਸਤੇ ਸ੍ਰੀ ਸਤਿਗੁਰੂ ਜੀ ਭੀ ਸੰਬੋਧਿਤ ਕੀਤਾ। ਆਪ ਜੀ ਦਾ ਕਥਨ ਸੀ:

-ਮਾਪਿਆਂ ਦਾ ਫ਼ਰਜ਼ ਬਣਦਾ ਹੈ ਕਿ ਬੱਚਿਆਂ ਨੂੰ ਸਾਧ-ਸੰਗਤ ਵਿਚ ਲਿਆਉਣ ਦੀ ਪਿਰਤ ਪਾਉਣ। ਜਦੋਂ ਅਸੀਂ ਬੱਚਿਆਂ ਨੂੰ ਮੁੱਢ ਤੋਂ ਹੀ ਖੁੱਲ੍ਹੇ ਛੱਡ ਦਿੰਦੇ ਹਾਂ ਤਾਂ ਉਹਨਾਂ ਵਿਚ ਅਮੋੜ ਹੋਣ ਦੀ ਰੁਚੀ ਵੱਧ ਜਾਂਦੀ ਹੈ। ਗਲਤ ਸਹੀ ਦੀ ਪਛਾਣ ਉਨ੍ਹਾਂ ਦੀ ਸਪਸ਼ਟ ਨਹੀਂ ਹੁੰਦੀ। ਸਾਡੇ ਲਾਡ ਜਾਂ ਬੇਧਿਆਨੀ ਉਨ੍ਹਾਂ ਨੂੰ ਤਾਂ ਗਲਤ ਪਾਸੇ ਧਕੇਲਦੀ ਹੀ ਹੈ, ਸਾਨੂੰ ਵੀ ਅਨੇਕ ਪ੍ਰਕਾਰ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

-ਬੰਗਲੌਰ ਵਿਚ ਪਿਛਲੇ ਦਿਨੀਂ ਪੰ: ਦੁਰਗਾ ਲਾਲ ਕਥਕ ਨੂੰ ਸੰਗੀਤ ਨਾਟ ਅਕੈਡਮੀ ਦਿੱਲੀ ਵਲੋਂ ਸਨਮਾਨਿਤ ਕੀਤਾ ਜਾਣਾ ਸੀ। ਮੈਨੂੰ ਵੀ ਉਸ ਨੇ ਇਸ ਆਯੋਜਨ ਵਿਚ ਪਹੁੰਚਣ ਲਈ ਕਿਹਾ ਸੀ। ਉਥੇ ਸਾਨੂੰ ਇਕ ਸ. ਚਰਨਜੀਤ ਸਿੰਘ ਨਾਂ ਦਾ ਆਈ.ਏ.ਐਸ. ਅਫ਼ਸਰ ਮਿਲਿਆ। ਉਹ ਸ਼ਾਇਦ ਉਥੇ ਖਾਣਾਂ ਦਾ ਡਾਇਰੈਕਟਰ ਹੈ। ਉਸ ਨੇ ਗੱਲਬਾਤ ਦੌਰਾਨ ਦੁੱਖ ਪ੍ਰਗਟ ਕੀਤਾ ਕਿ ਗੁਰਦੁਆਰਿਆਂ ਵਿਚ ਵਾਜਾ ਪ੍ਰਧਾਨ ਹੋ ਗਿਆ ਹੈ। ਤੰਤੀ ਸਾਜ਼ਾਂ ਨੂੰ ਛੁੱਟੀ ਮਿਲ ਗਈ ਹੈ। ਕੀਰਤਨ ਦੀ ਕਲਾਸੀਕਲ ਪਹੁੰਚ ਖ਼ਤਮ ਹੋ ਗਈ ਹੈ। ਮੈਂ ਉਸ ਨੂੰ ਦੱਸਿਆ ਕਿ ਸਾਡੇ ਵਿਚ ਤੰਤੀ ਸਾਜ਼ਾਂ ਦੀ ਪ੍ਰਧਾਨਤਾ ਹੈ, ਵਾਜੇ ਨੂੰ ਲਗਭਗ ਛੁੱਟੀ ਹੈ। ਕਲਾਸੀਕਲ ਗਾਇਕੀ ਦਾ ਜੇ ਕੀਰਤਨ ਸੁਣਨਾ ਹੋਵੇ ਤਾਂ ਕਦੇ ਸਾਡੇ ਦੀਵਾਨ ਵਿਚ ਦਰਸ਼ਨ ਦਿਓ ਅਤੇ ਉਸ ਨੂੰ ਇਕ ਆਸਾ ਦੀ ਵਾਰ ਦੇ ਕੀਰਤਨ ਦੀ ਕੈਸਿਟ ਦਿੱਤੀ।

-ਸਾਡੇ ਹਰ ਸ਼ਹਿਰ ਵਿਚ ਅੱਛੇ ਕੀਰਤਨਕਾਰ ਪੈਦਾ ਕੀਤੇ ਜਾ ਸਕਦੇ ਹਨ। ਜੇ ਮਾਪੇ ਧਿਆਨ ਦੇਣ ਤਾਂ ਥਾਈਲੈਂਡ, ਇੰਗਲੈਂਡ, ਅਮਰੀਕਾ, ਕੈਨੇਡਾ, ਅਫ਼ਰੀਕਾ ਆਦਿ ਵਿਚ ਬੱਚੇ ਬੜਾ ਵਧੀਆ ਕੀਰਤਨ ਕਰਨ ਵਾਲੇ ਬਣ ਸਕਦੇ ਹਨ ਅਤੇ ਬਣਨੇ ਚਾਹੀਦੇ ਹਨ। ਰੂਹ ਦੀ ਤਸਕੀਨ ਤੇ ਮਨ ਦੀ ਸ਼ਾਂਤੀ ਲਈ ਇਹ ਜ਼ਰੂਰੀ ਹੈ।

-ਮੈਨੂੰ ਹੋਲੇ ਤੱਕ ਦੱਸੋ, ਕੌਣ ਕੌਣ ਆਪਣੇ ਪੰਜ ਸਾਲਾਂ ਦੇ ਬੱਚਿਆਂ ਨੂੰ ਸੁਰਾਂ ਭਰਵਾਣ ਵੱਲ ਪ੍ਰੇਰਿਤ ਕਰਦਾ ਹੈ। ਮੈਂ ਚਾਹੁੰਦਾ ਹਾਂ ਕਿ ਸਮੁੱਚੇ ਨਾਮਧਾਰੀ ਪਰਵਾਰਾਂ



ਵਿਚ ਸੰਗੀਤ ਦਾ ਬੀਜ ਲਗਾਇਆ ਜਾਏ।

ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਪੂਸਾ ਰੋਡ ਕੋਠੀ ਗਏ ਤੇ ਫੇਰ ਹਵਾਈ ਸਫ਼ਰ ਦੁਆਰਾ ਸ੍ਰੀ ਭੈਣੀ ਸਾਹਿਬ।

## 3 ਮਾਰਚ 1985, ਐਤਵਾਰ

## ਨਵੀਂ ਦਿੱਲੀ

ਮੈਂ ਕਰੀਬ 2 ਵਜੇ ਅੱਜ ਹੋਲਾ-ਸਥਾਨ ਤੇ ਗਿਆ। ਸ. ਹੰਸਪਾਲ, ਸ. ਸੁਲੱਖਣ ਸਿੰਘ ਤਿਆਰੀ-ਜਾਇਜ਼ਾ ਲੈ ਰਹੇ ਤੇ ਲੋੜੀਂਦੀਆਂ ਹਦਾਇਤਾਂ ਜਾਰੀ ਕਰ ਰਹੇ ਸਨ। ਇਸ ਮੌਕੇ ਪ੍ਰਬੰਧਾਂ ਵਿਚ ਵਿਅਸਤ ਹੋਰ ਸਰੀਰ ਵੀ ਨਜ਼ਰ ਪਏ। ਸੰਤ ਸਾਧਾ ਸਿੰਘ ਜੀ-ਸੰਤ ਹਰਬੰਸ ਸਿੰਘ ਜੀ ਮੁਹਾਰਾਂ ਵਾਲੇ, ਸੰਤ ਬਲਵੰਤ ਸਿੰਘ-ਸੁਖਦੇਵ ਸਿੰਘ ਬਾਲੀ ਨਗਰ, ਸੰਤ ਚਰਨ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਦਿਆਲ ਸਿੰਘ ਮਾਹੂਵਾਲ ਅਤੇ ਦੂਜਾ ਸੰਤ ਦਿਆਲ ਸਿੰਘ, ਸ. ਕਿਰਪਾਲ ਸਿੰਘ ਹੀਰਾ, ਸੰਤ ਸੁਰਿੰਦਰ ਸਿੰਘ ਮਾਹੂਵਾਲ ਤੇ ਉਹਦੇ ਲੜਕੇ, ਸੰਤ ਰਤਨ ਸਿੰਘ ਤੇ ਉਹਦੇ ਲੜਕੇ, ਸੰਤ ਮੋਹਨ ਸਿੰਘ ਝਾਂਗੀ, ਸੰਤ ਤਿਰਲੋਕ ਸਿੰਘ-ਸੰਤ ਵਿਰਸਾ ਸਿੰਘ, ਨਰਿੰਦਰ ਸਿੰਘ, ਜੁਗਿੰਦਰ ਸਿੰਘ, ਗੁਰਮੁਖ ਸਿੰਘ ਬਾਲੀ ਨਗਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਤੰਬੂ ਤੰਬੋਟੀਆਂ ਤੇ ਪੰਡਾਲ ਦਾ ਸਾਰਾ ਸਾਮਾਨ ਮੁਹੱਈਆ ਕਰ ਰਿਹਾ ਹੈ। ਉਸ ਨੇ ਸੰਗਤ ਦੇ ਪ੍ਰਸ਼ਾਦ ਛਕਣ ਸਮੇਂ ਵਿਛਾਈ ਲਈ ਰੋਜ਼ਾਨਾ ਨਵਾਂ ਖੱਦਰ ਲਿਆ ਕੇ ਵਿਛਾਣ ਦਾ ਜ਼ਿੰਮਾ ਲਿਆ ਹੈ। ਸ. ਜੰਗ ਬਹਾਦਰ ਸਿੰਘ, ਸ. ਪ੍ਰਿਥੀਪਾਲ ਸਿੰਘ ਸਾਹਿਬਾਪੁਰਾ ਆਦਿ ਵੱਖ-ਵੱਖ ਸੇਵਾਵਾਂ ਤੇ ਜੁਟੇ ਹੋਏ ਹਨ। ਸੰਤ ਕਰਤਾਰ ਸਿੰਘ ਕਾਣੀ, ਸ. ਪਾਲਾ ਸਿੰਘ ਛੰਨੀਆ, ਸੰਤ ਗੁਰਦੀਪ ਸਿੰਘ ਢੋਡਾ ਤੇ ਡਾ. ਬਲਵੰਤ ਸਿੰਘ ਜੀ ਵੀ ਵੱਡੇ ਸਹਿਯੋਗੀ ਹਨ।

ਬੀਬੀਆਂ ਦਾ ਇਕ ਜਥਾ ਪ੍ਰਸ਼ਾਦ ਛਕਣ ਵਾਸਤੇ ਬੈਠਣ ਦੀਆਂ ਸੀਟਾਂ ਪੋਚ ਰਿਹਾ ਹੈ।

ਸ. ਸੁਲੱਖਣ ਸਿੰਘ ਸੂਰ ਨੇ ਦੱਸਿਆ ਕਿ ਬੜੀ ਜੱਦੋਜਹਿਦ ਕਰਨੀ ਪਈ ਹੈ ਮਿਊਂਸਪਲ ਲਾਇਬਰੇਰੀ ਦੀ ਜਗਹ ਹੋਲੇ ਦੀ ਵਰਤੋਂ ਵਾਸਤੇ ਲੈਣ ਲਈ।

ਦੂਰ ਦਰਾਜ ਰਹਿਣ ਵਾਲੇ ਸੰਤ ਬਲਵੰਤ ਸਿੰਘ ਸੋਖੀ ਵੀ ਸੇਵਾ ਖੇਤਰ ਵਿਚ ਮੌਜੂਦ ਹਨ।

ਸ. ਰਾਜਾ ਸਿੰਘ ਦਇਆ ਸਿੰਘ ਹੋਰੀਂ ਪੰਡਾਲ ਉਸਾਰੀ ਦੇ ਮੋਰਚੇ ਤੇ ਹਨ।

ਲੌਂਢੇ ਪਹਿਰ 2 ਤੋਂ 4 ਤੱਕ ਐਫ਼-30 ਮਾਨਸਰੋਵਰ ਗਾਰਡਨ ਵਿਖੇ ਸੰਤ ਜੁਗਿੰਦਰ ਸਿੰਘ ਜੈਸਨ ਹਰੀ ਨਗਰ ਵਾਲਿਆਂ ਦੇ ਛੋਟੇ ਭਾਈ ਸ. ਦਰਸ਼ਨ ਸਿੰਘ

(45) ਨਮਿਤ ਭੋਗ ਪਾਇਆ ਗਿਆ। ਸੰਤ ਸੇਵਾ ਸਿੰਘ ਜਥੇਦਾਰ ਦੇ ਕੀਰਤਨ ਅਤੇ ਪੰ: ਗੋਪਾਲ ਸਿੰਘ ਜੀ ਦੇ ਮਨੋਹਰ ਵਿਖਿਆਨ ਨਾਲ ਮ੍ਰਿਤੂ ਦੇ ਮਸਲੇ 'ਤੇ ਰੌਸ਼ਨੀ ਪਾਈ ਗਈ। ਬਹੁਤ ਵੱਡੀ ਗਿਣਤੀ ਵਿਚ ਪਬਲਿਕ ਪਹੁੰਚੀ। ਸ. ਅਵਤਾਰ ਸਿੰਘ ਹਿੱਤ, ਸ. ਅਮਰ ਸਿੰਘ ਅਤੇ ਸ. ਹੰਸਪਾਲ ਅਤੇ ਸ. ਸੁਲੱਖਣ ਸਿੰਘ ਸ਼ਰਧਾਂਜਲੀ ਵਕਤਾ ਸਨ।

## 4 ਮਾਰਚ 1985, ਸੋਮਵਾਰ

## ਨਵੀਂ ਦਿੱਲੀ

ਅੱਜ ਜਦੋਂ ਮੈਂ ਹੋਲਾ ਸਥਾਨ ਤੇ ਗਿਆ ਤਾਂ ਪ੍ਰਾਪੇਗੰਡੇ ਦਾ ਜਾਇਜ਼ਾ ਵੀ ਲਿਆ। ਹੋਲਾ ਕਮੇਟੀ ਨੇ ਕੁਝ ਚੌਂਕਾਂ ਵਿਚ ਵੱਡੇ ਵੱਡੇ ਬੋਰਡ ਲਗਾ ਕੇ ਹੋਲੇ ਦੀ ਸੂਚਨਾ ਦਿੱਤੀ ਹੈ। ਐਡਵਰਟਾਈਜ਼ਮੈਂਟ ਵੀ ਅਖ਼ਬਾਰਾਂ ਵਿਚ ਛਪ ਰਹੇ ਹਨ। ਸਟਿੱਕਰ ਬੱਸਾਂ, ਕਾਰਾਂ, ਸਕੂਟਰਾਂ ਤੇ ਲੱਗੇ ਦਿਸਦੇ ਹਨ।

ਹੋਲਾ ਸਥਾਨ ਨੂੰ 'ਸਤਿਗੁਰੂ ਰਾਮ ਸਿੰਘ ਨਗਰ' ਦਾ ਨਾਂ ਦਿੱਤਾ ਗਿਆ ਹੈ ਅਤੇ ਇਹ ਨਾਮ ਹੋਲੇ ਦੇ ਸਥਾਨ ਦੇ ਪ੍ਰਵੇਸ਼ ਦੁਆਰ 'ਤੇ ਲਿਖਿਆ ਜਾਵੇਗਾ। ਅੱਜ ਲਾਇਬਰੇਰੀ ਸਥਾਨ ਵਿਚ ਲੰਗਰ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ ਜਿਸਤੀ ਚਾਦਰਾਂ ਲਗਾ ਕੇ, ਲੰਗਰ ਪਕਾਣ ਵਾਲੀ ਜਗਹ ਵੱਖਰੀ ਤੇ ਛਕਾਣ ਵਾਲੀ ਵੱਖਰੀ। ਬਹੁਤ ਸਾਰੇ ਇਸਤਰੀ ਪੁਰਸ਼ ਲੰਗਰ ਭਾਗ ਵਿਚ ਹੀ ਪ੍ਰਸ਼ਾਦ ਛਕ ਰਹੇ ਹਨ। ਨਾਥ ਪਿਆਰਾ ਸਿੰਘ ਜੀ ਨੇ ਦੱਸਿਆ ਕਿ ਉਸਤਾਦ ਅੱਲਾ ਰੱਖਾ ਜੀ ਵਾਸਤੇ ਅਖੰਡ ਪਾਠ ਹੋ ਗਿਆ ਹੈ ਅਤੇ ਇਕ ਭਜਨ ਵਰਨੀ ਵੀ ਕੀਤੀ ਗਈ ਹੈ। ਬਾਬਾ ਰਾਮ ਰਾਮ, ਸੰਤ ਕਿਰਪਾਲ ਸਿੰਘ ਆਦਿ ਪਾਠੀਆਂ ਦਾ ਤਕੜਾ ਗਰੁੱਪ ਸੁੱਖਣਾਂ, ਦਰਸ਼ਨਾਂ ਨਮਿਤ ਹੋਲੇ ਦੀ ਸਮਾਪਤੀ ਤੱਕ ਅਖੰਡ ਪਾਠ ਜਾਰੀ ਰੱਖੇਗਾ। ਟੈਂਟ ਲਗਣੇ ਸ਼ੁਰੂ ਹੋ ਗਏ ਹਨ। ਇਕ ਟਰੱਕ ਲੁਧਿਆਣੇ ਤੋਂ ਸਫ਼ਾਂ ਦਾ ਮੰਗਵਾ ਲਿਆ ਹੈ। ਪੰਡਾਲ ਦੀ ਛੱਤ ਦਾ ਢਾਂਚਾ ਖੜ੍ਹਾ ਹੋ ਗਿਆ ਹੈ।

ਅੱਜ ਪੂਸਾ ਰੋਡ ਕੋਠੀ ਗਿਆਂ ਮੈਨੂੰ ਸੇਠ ਤਿਰਲੋਕ ਸਿੰਘ ਦੇ ਛੋਟੇ ਲੜਕੇ ਸੰਤੋਖ ਸਿੰਘ ਚਾਵਲਾ ਨਾਲ ਮਿਲਣ ਦਾ ਇਤਫ਼ਾਕ ਹੋਇਆ। ਉਹ ਹੁਣੇ ਹੁਣੇ ਅਮਰੀਕਾ ਤੋਂ ਸਟੱਡ ਫਾਰਮਿੰਗ ਦੀ ਟਰੇਨਿੰਗ ਲੈ ਕੇ ਆਇਆ ਹੈ। ਉਸਨੇ ਦੱਸਿਆ ਕਿ ਪਿਛਲੇ ਦਿਨੀਂ ਸਤਿਗੁਰੂ ਜੀ ਦਾ ਹੁਕਮ ਮਿਲਿਆ ਸੀ ਕਿ ਉਹ ਮਹਾਰਾਜ ਜੀ ਨਾਲ ਘੋੜਿਆਂ ਦੀ ਵਿਕਰੀ ਸਮੇਂ ਬੰਬਈ ਜਾਵੇ ਅਤੇ ਉਹ ਗਿਆ। ਉਸ ਨੇ ਦੱਸਿਆ ਕਿ ਮਹਾਰਾਜ ਜੀ ਨੇ ਘੋੜਿਆਂ ਦਾ ਕਾਰੋਬਾਰ ਸਤਿਗੁਰੂ ਜੀ ਦੀ ਆਗਿਆ



ਲੈਣ ਤੋਂ ਬਿਨਾਂ ਸ਼ੁਰੂ ਕੀਤਾ ਹੈ। ਮਹਾਰਾਜ ਜੀ ਨੂੰ ਘੋੜਿਆਂ ਬਾਰੇ ਅਪ-ਟੂ-ਡੇਟ ਗਿਆਨ ਨਹੀਂ। ਇਸ ਨਾਲ ਕਾਫ਼ੀ ਨੁਕਸਾਨ ਪੁੱਜਾ ਹੈ। ਕੁਝ ਭਾਈਵਾਲਾਂ ਤੋਂ ਰਕਮ ਇਕੱਠੀ ਕਰਕੇ ਇਕ ਘੋੜੀ 2.50 ਲੱਖ ਰੁਪਏ ਤੋਂ ਖ਼ਰੀਦੀ ਗਈ ਪਰ ਉਸਦਾ ਬੱਚਾ ਬੰਬਈ ਵਿਚ ਕੇਵਲ 35,000/- ਦਾ ਵਿਕ ਸਕਿਆ ਹੈ। ਅੱਗੇ ਵੀ ਕੋਈ ਚੰਗੀ ਸੰਭਾਵਨਾ ਨਹੀਂ। ਉਸ ਘੋੜੀ ਦਾ ਤਾਂ ਅੱਘ ਹੀ ਮਰ ਗਿਆ ਹੈ। ਏਸੇ ਤਰ੍ਹਾਂ ਦੀ ਉਨ੍ਹਾਂ ਦੀ ਹੋਰ ਵਿਕਰੀ ਹੈ।

ਸੰਤੋਖ ਸਿੰਘ ਚਾਵਲਾ ਨੇ ਦਿੱਲੀ ਵਿਚ 5 ਘੋੜੀਆਂ ਰੱਖੀਆਂ ਹੋਈਆਂ ਹਨ। ਉਸ ਦੀ ਇਕ ਘੋੜੀ 90, 000/- ਦੀ ਖਰੀਦੀ ਹੋਈ ਹੈ। ਉਸ ਦੇ ਇਕ ਬੱਚੇ ਨੇ 2, 50,000/- ਰੇਸ ਵਿਚ ਜਿੱਤਿਆ ਹੈ। "ਮੈਂ ਉਸਦਾ ਬੱਚਾ ਡੇਢ ਲੱਖ ਰੁਪਏ ਤੱਕ ਵੇਚਣ ਦੀ ਸੰਭਾਵਨਾ ਰੱਖਦਾ ਹਾਂ" ਚਾਵਲਾ ਨੇ ਕਿਹਾ। ਉਸ ਦੱਸਿਆ ਕਿ ਉਸ ਨੇ 9 ਲੱਖ ਰੁਪਈਆ ਘੋੜਿਆਂ ਤੇ ਲਗਾਇਆ ਹੈ ਅਤੇ 14 ਲੱਖ ਰੁਪਏ ਦਾ ਮੁੱਲ ਹੁਣ ਬਣ ਗਿਆ ਹੈ। ਇਹ ਇਕੋ ਸਾਲ ਦੀ ਟਰਨ ਓਵਰ ਹੈ।

ਚਾਵਲਾ ਨੇ ਅਮਰੀਕਾ ਵਿਚ ਆਪਣੇ ਭਰਾਵਾਂ ਦੇ ਕਾਰੋਬਾਰ ਬਾਰੇ ਦੱਸਿਆ : ਪਿਤਾ ਜੀ ਦੀ 50 ਏਕੜ ਖ਼ਰੀਦੀ ਜ਼ਮੀਨ ਦੁੱਗਣੇ ਮੁੱਲ ਤੋਂ ਵੇਚ ਦਿੱਤੀ ਗਈ ਹੈ। ਅਰਥਾਤ ਪ੍ਰਤੀ ਏਕੜ 8000 ਡਾਲਰ ਦੀ। ਇਹ ਘੋੜਿਆਂ ਦੀ ਸੰਭਾਲ ਲਈ ਠੀਕ ਨਹੀਂ ਸੀ। ਘੋੜਿਆਂ ਦੇ ਸੁੰਮਾਂ ਤੇ ਇਹਦੀ ਮਿੱਟੀ ਬੁਰਾ ਪ੍ਰਭਾਵ ਪਾਉਂਦੀ ਸੀ। ਹੁਣ ਬਰਫਾਂ ਢਲਣ ਉਪਰੰਤ ਨਵੀਂ ਜਗਹ ਢੂੰਡੀ ਜਾਏਗੀ।

ਚਾਵਲਾ ਹਿੰਦੁਸਤਾਨ ਵਿਚ ਘੋੜਿਆਂ ਦੀ ਫਾਰਮਿੰਗ ਲਈ ਇਕ ਮੈਗ਼ਜ਼ੀਨ ਜਾਰੀ ਕਰਨ ਦੀ ਵਿਊਂਤ ਵਿਚ ਹੈ ਕਿਉਂਕਿ ਇਸ ਸਨਅਤ ਬਾਰੇ ਅੱਜ ਤਕ ਭਾਰਤ ਵਿਚ ਕੋਈ ਰਸਾਲਾ ਨਹੀਂ ਛਪਦਾ। TURF INDIA ਨਾਂ ਉਨ੍ਹਾਂ ਦੀ ਤਜਵੀਜ਼ ਵਿਚ ਹੈ। ਹਿੰਦ ਦੇ 350 ਸਟੱਡ ਫਾਰਮ ਤੇ ਹੋਰ ਸੰਬੰਧਤ ਲੋਕ ਉਸਦੇ ਖਰੀਦਾਰ ਹੋਣਗੇ।

## 5 ਮਾਰਚ 1985, ਮੰਗਲਵਾਰ

## ਨਵੀਂ ਦਿੱਲੀ

ਦਿੱਲੀ ਦੇ ਨਾਮਧਾਰੀ ਪਰਵਾਰ ਬੜੇ ਉਤਸ਼ਾਹ ਨਾਲ ਹੋਲਾ ਖੇਤਰ ਵਿਚ ਅਰਥਾਤ 'ਗੁਰੂ ਰਾਮ ਸਿੰਘ ਨਗਰ' ਵਿਚ ਸੇਵਾ-ਕਾਰਜ ਕਰਨ ਆਉਂਦੇ ਹਨ।

ਗੁਰੂ ਰਾਮ ਸਿੰਘ ਨਗਰ ਗਿਆ ਤਾਂ ਠਾਕੁਰ ਦਲੀਪ ਸਿੰਘ ਜੀ ਵੱਖ ਵੱਖ ਪ੍ਰਬੰਧਾਂ ਦਾ ਨਿਰੀਖਿਅਣ ਕਰਦੇ ਮਿਲੇ। ਅੱਜ ਲੰਗਰ ਖੇਤਰ ਵਿਚ ਉਤਰੀ ਪਾਸੇ

ਦਾਲਿਆਂ ਦੁੱਧਾਂ ਲਈ ਚੱਕਰ ਚੁੱਲ੍ਹੇ ਤਿਆਰ ਹੋ ਰਹੇ ਸਨ। ਲੋਹਾਂ ਵਾਸਤੇ ਏਸੇ ਪਾਸੇ ਨਵੀਂ ਛਤੌੜ ਵੀ ਹੋ ਗਈ ਹੈ। ਡੇਰੇ ਲੁਆਣ ਲਈ ਪ੍ਰਬੰਧਕਾਂ ਦਾ ਖੇਮਾ ਗਡਿਆ ਗਿਆ ਹੈ ਜਿਸ ਵਿਚ ਮੇਜ਼ ਕੁਰਸੀਆਂ ਤੋਂ ਇਲਾਵਾ ਡੇਢ ਦਰਜਨ ਆਦਮੀ ਹੋਰ ਵੀ ਬੈਠ ਉਠ ਸਕਦੇ ਹਨ। ਟੈਲੀਫੋਨ ਲਗ ਗਿਆ, ਸੰਤ ਰਤਨ ਸਿੰਘ ਦਾ ਕੁਲਦੀਪ ਸਿੰਘ ਹੈਲੋ! ਹੈਲੋ! ਕਰ ਰਿਹਾ ਹੈ। ਸ. ਸੁਲੱਖਣ ਸਿੰਘ ਮਿਉਂਸਪਲ ਕੌਂਸਲਰ ਤੇ ਸ. ਹਰਮੀਤ ਸਿੰਘ ਏਥੇ ਨਜ਼ਰ ਪਏ ਹਨ। ਸ੍ਰੀ ਜੁਗਿੰਦਰ ਸਿੰਘ ਵੀ ਮੁੰਤਜ਼ਿਮਾਂ 'ਚੋਂ ਲਗਦਾ ਹੈ। ਸ. ਬਲਦੇਵ ਸਿੰਘ ਅਤੇ ਸ. ਦਲਜੀਤ ਸਿੰਘ ਦੇ ਅਧੀਨ ਡੇਰਾ ਪ੍ਰਬੰਧ ਹੈ।

ਇਸ ਵੇਲੇ ਤਕ 40 ਤੰਬੋਟੀਆਂ ਲੱਗ ਗਈਆਂ ਹਨ।

ਪੰਡਾਲ ਦੇ ਵਿਚਕਾਰਲਾ ਸਫ਼ੈਦ ਸ਼ਾਮਿਆਨਾ ਤਣ ਗਿਆ ਹੈ।

ਸ. ਕਰਤਾਰ ਸਿੰਘ ਬਿਜਲੀ ਵਾਲਾ ਵੀ ਅੱਜ ਆਉਣ ਵਾਲਿਆਂ ਵਿਚੋਂ ਹੈ।

10.30 ਵਜੇ ਦਿੱਲੀ ਦਾ ਮਹਾਪੌਰ ਸ. ਮਹਿੰਦਰ ਸਿੰਘ ਸਾਥੀ ਵੀ ਆਪਣੇ ਬੰਦਿਆਂ ਨਾਲ 'ਸਤਿਗੁਰੂ ਰਾਮ ਸਿੰਘ ਨਗਰ' ਵੇਖਣ ਲਈ ਆਇਆ ਹੈ। ਠਾਕੁਰ ਦਲੀਪ ਸਿੰਘ ਜੀ, ਸ. ਸੁਰਿੰਦਰ ਸਿੰਘ, ਸ. ਰਤਨ ਸਿੰਘ ਅਤੇ ਹੋਰ ਜ਼ਿੰਮੇਵਾਰ ਨਾਮਧਾਰੀ ਉਸਦੇ ਨਾਲ ਮਿਲ ਕੇ ਉਸਨੂੰ ਸਾਰੀ ਤਿਆਰੀ ਵਿਖਾ ਰਹੇ ਹਨ।

4.15 ਵਜੇ ਸ਼ਾਮੀਂ ਮੇਰੇ ਘਰ ਗੁਰਦੇਵ ਸਿੰਘ -ਹਰਭਜਨ ਸਿੰਘ ਆਏ। ਉਨ੍ਹਾਂ ਨੇ ਦੱਸਿਆ ਕਿ ਸਤਿਗੁਰੂ ਜੀ ਕੱਲ੍ਹ ਸ਼ਾਮ ਦੇ ਦਿੱਲੀ ਵਿਚ ਮੌਜੂਦ ਹਨ। ਮੈਂ 5.15 ਵਜੇ ਤਕ ਕੋਠੀ ਪੂਸਾ ਰੋਡ ਪਹੁੰਚ ਗਿਆ। ਕੋਠੀ ਦੀ ਉਪਰਲੀ ਛੱਤ ਦਾ ਪਰਵੇਸ਼ ਦੁਆਰ ਬੰਦ ਤੇ ਪਹਿਰੇ ਤੇ ਸੇਵਕ ਬਲਦੇਵ ਸਿੰਘ ਸੀ। ਅੰਦਰ ਲੰਘਿਆ ਤਾਂ ਸੱਚੇ ਪਾਤਸ਼ਾਹ ਟੈਰੇਸ ਤੇ ਇਕ ਫੋਲਡਿੰਗ ਪਲਾਸਟਿਕ ਆਰਾਮ ਕੁਰਸੀ ਤੇ ਆਰਾਮ ਫਰਮਾ ਸਨ ਤੇ ਨਾਲ ਹੀ ਕਲਾਕਾਰਾਂ 'ਚੋਂ ਪਿੰਕੀ ਦਾ ਤਬਲਾ ਅਭਿਆਸ ਕਰਵਾਇਆ ਜਾ ਰਿਹਾ ਸੀ। ਮਹਿਲ ਸਿੰਘ ਦਿਲਰੁਬਾ ਤੇ ਨਗਮਾ ਦੇ ਰਿਹਾ ਤੇ ਮੋਹਨ-ਸੁਖਦੇਵ ਸਿੰਘ ਮਾਤਰਾਂ ਗਿਣਦੇ ਤਾਲ ਦੇ ਰਹੇ ਸਨ। ਸਤਿਗੁਰੂ ਜੀ ਨੇ ਮੇਰੀ ਨਮਸਕਾਰ ਪਰਵਾਨ ਕਰਕੇ ਬਚਨ ਕੀਤਾ: ਵਿਹਲ ਦੀ ਵਰਤੋਂ ਕੀਤੀ ਜਾ ਰਹੀ ਹੈ। ਅੱਜ ਸਵੇਰ ਤੋਂ ਇਹਨਾਂ ਦਾ ਖ਼ੂਬ ਅਭਿਆਸ ਕਰਵਾਇਆ ਹੈ।

ਮੈਂ ਸ. ਪਾਲ ਸਿੰਘ ਜੇਠੂ ਨੰਗਲ ਅਤੇ ਸੰਤ ਪ੍ਰੀਤਮ ਸਿੰਘ ਫਗਵਾੜਾ ਦੀਆਂ ਸਤਿਗੁਰੂ ਜੀ ਵੱਲ ਸੰਬੋਧਤ ਚਿੱਠੀਆਂ ਭੇਟ ਕੀਤੀਆਂ। ਸਤਿਗੁਰੂ ਜੀ ਪ੍ਰਸੰਨ ਹੋਏ।

ਏਥੇ ਬੈਠਿਆਂ ਵਿਚ ਇਕ ਭਜਨ ਰੂਪ ਬਣਿਆ ਬੈਠਾ ਜੁਆਨ ਮੇਰੇ ਲਈ ਨਾਵਾਕਫ਼ ਸੀ। ਸਤਿਗੁਰੂ ਜੀ ਨੇ ਜਾਣਕਾਰੀ ਕਰਵਾਈ। ਇਹ ਨੌਜਵਾਨ ਡਾਕਟਰ



ਅਮਰਜੀਤ ਸਿੰਘ (32) ਹੈ ਚੱਕ ਬਾਣੀਆਂ ਪਿੰਡ ਜ਼ਿਲ੍ਹਾ ਗੰਗਾ ਨਗਰ ਦਾ। ਵੇਖਣ ਨੂੰ ਏਨਾ ਸਾਦਾ ਤੇ ਸਿੱਧਾ ਸਰਲ ਕਿ ਕੋਈ ਜਾਣ ਨਹੀਂ ਸਕਦਾ ਕਿ ਇਹ ਐਮ.ਬੀ.ਬੀ.ਐਸ. ਡਾਕਟਰ ਹੋਵੇ। ਇਹ ਦੋਵੇਂ ਜੀਅ ਮੇਲਿਆਂ ਵਿਚ ਅਣਪਛਾਤਿਆਂ ਵਾਂਗ ਸੇਵਾ ਕਰਦੇ ਹਨ। ਜ਼ਰਾ ਭਾਵਨਾ ਵੇਖੋ, ਡਾਕਟਰ ਹੋਲੇ ਵਿਚ ਲੋਹ ਮੂਹਰੇ ਝੋਕੇ ਦੀ ਸੇਵਾ ਵੀ ਨਿਰਮਾਣ ਭਾਵ ਨਾਲ ਕਰਦਾ ਹੈ। ਇਸ ਨੂੰ ਡਾ. ਮੂਸਾ ਤੋਂ ਕੁਝ ਨੈਚਰੋਪੈਥੀ ਬਾਰੇ ਜਾਣਕਾਰੀ ਦਿਵਾਉਣੀ ਸੀ। ਪੰਦਰਾਂ ਦਿਨਾਂ ਦੀ ਛੁੱਟੀ ਲੈ ਕੇ ਆ ਗਿਆ ਹੈ।

5.30 ਵੱਜੇ ਤਾਂ ਗੁਰਮੁਖ ਸਿੰਘ ਡਰਾਈਵਰ, ਗੁਰਦੇਵ ਸਿੰਘ ਨੰਬਰਦਾਰ, ਸਤਿਗੁਰੂ ਜੀ ਦਾ ਸਕੱਤਰ ਅਤੇ ਖ਼ਜ਼ਾਨਚੀ ਵੀ ਕੋਲ ਆ ਬੈਠੇ। ਇਹਨਾਂ ਵਿਚ ਇਕ ਉੱਚਾ ਲੰਮਾ, ਛੀਂਟਕੇ ਬਦਨ ਵਾਲਾ, ਸਲੋਨੇ ਰੰਗਾ ਜਵਾਨ ਵੀ ਆ ਬੈਠਾ। ਨਾਮਧਾਰੀ ਵਸਤਰਾਂ ਵਿਚ ਸਜਿਆ ਧਜਿਆ ਇਹ ਨੌਜਵਾਨ (32) ਵੀ ਮੇਰੇ ਲਈ ਓਪਰਾ ਸੀ। ਸਤਿਗੁਰੂ ਜੀ ਨੇ ਫੇਰ ਕਿਰਪਾ ਕੀਤੀ। ਦੱਸਿਆ: ਇਹ ਸਰਸੇ ਤੋਂ ਇਕ ਵਕੀਲ ਹੈ। ਏਸੇ ਪਹਿਰਾਵੇ ਵਿਚ ਕੋਰਟ ਜਾਂਦਾ ਹੈ। ਸੰਤ ਨਗਰ ਦੇ ਸੰਤ ਕੰਧਾਰਾ ਸਿੰਘ ਦਾ ਪੋਤਰਾ ਹੈ, ਬਲਕਾਰ ਸਿੰਘ ਦਾ ਲੜਕਾ ਬਲਦੇਵ ਸਿੰਘ। ਬਿਲਕੁਲ ਪਿਤਾ ਵਰਗਾ ਹੈ। ਇਸ ਦਾ ਪਿਤਾ ਗੁਰੂ ਘਰ ਦੇ ਪ੍ਰੇਮ ਨਾਲ ਰੰਗਿਆ ਰਹਿੰਦਾ ਸੀ। ਜਿਨ੍ਹਾਂ ਦਿਨਾਂ ਵਿਚ ਦੇਵੀ ਲਾਲ ਦੀ ਹਰਿਆਣੇ ਵਿਚ ਬੜੀ ਚੜ੍ਹਤ ਸੀ ਤੇ ਸਾਡੇ ਖ਼ਿਲਾਫ਼ ਉਹ ਹਰ ਤਰ੍ਹਾਂ ਦੇ ਲੋਕਾਂ ਨੂੰ ਸਫ਼ਬੰਦ ਕਰ ਰਿਹਾ ਸੀ, ਉਦੋਂ ਉਸ ਨੇ ਉਹਦੇ ਆਦਮੀਆਂ ਨੂੰ ਨਹਿਰ ਤੋਂ ਭਜਾਇਆ ਸੀ। ਫੁੰਮਣ ਸਿੰਘ ਢੋਟੀਆਂ ਨੂੰ ਉਹਦੇ ਗੁੱਸੇ ਦੀ ਕਿਰਪਾਨ ਤੱਕ ਜਾ ਵੱਜੀ। ਐਲ.ਐਲ.ਬੀ. ਵਕੀਲ ਇੰਨਾ ਚੁੱਪ ਕੀਤਾ ਤੇ ਗਹਿਰ ਗੰਭੀਰ ਹੈ ਕਿ ਮੇਰਾ ਜੀਅ ਇਸ ਨੂੰ ਨੇੜੇ ਲਿਆਉਣ ਤੇ ਕਰਦਾ ਸੀ। ਦੂਰ ਦੂਰ ਰਹਿੰਦਾ ਸੀ, ਪਰ ਉਚੇਚਿਆਂ ਪਿੰਡੋਂ ਬੁਲਾਇਆ ਹੈ ਕਿ ਆ ਕੇ ਦਿੱਲੀ ਦਾ ਹੋਲਾ ਵੇਖੇ।

ਬਚਨ ਕਰਦਿਆਂ ਇਸ ਮੌਕੇ ਸ੍ਰੀ ਸਤਿਗੁਰੂ ਜੀ ਨੇ ਫਰਮਾਇਆ : **ਦੁਨੀਆਂ ਵਿਚ ਸਭ ਤੋਂ ਵਧੀਆ ਥਾਵਾਂ ਤੇ ਸਭ ਤੋਂ ਚੰਗੇ ਬੰਦਿਆਂ ਵਿਚ ਵੀ ਕੁਝ ਘਟੀਆ ਗੱਲਾਂ ਹੋ ਸਕਦੀਆਂ ਹਨ ਅਤੇ ਨਖਿੱਧ ਵਿਅਕਤੀਆਂ ਅਤੇ ਮਾੜੀਆਂ ਥਾਵਾਂ 'ਤੇ ਵੀ ਕੋਈ ਨਾ ਕੋਈ ਚੰਗੀ ਗੱਲ ਹੋ ਸਕਦੀ ਹੈ। ਸਿਆਣਾ ਮਨੁੱਖ ਉਹ ਹੈ ਜੋ ਕੇਵਲ ਚੰਗੀਆਂ ਗੱਲਾਂ ਤੇ ਚੰਗੇ ਗੁਣਾਂ ਵੱਲ ਧਿਆਨ ਰੱਖੇ ਤੇ ਗ੍ਰਹਿਣ ਕਰੇ। *"ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ"* ਸਾਡਾ ਆਦਰਸ਼ ਹੋਣਾ ਚਾਹੀਦਾ ਹੈ।**

6.15 ਦਾ ਵਕਤ ਸੀ ਕਿ ਡਾ. ਮੂਸਾ (33) ਵੀ ਸਤਿਗੁਰੂ ਜੀ ਦੀ ਸਿਹਤ ਦਾ ਪਤਾ ਕਰਨ ਆਇਆ। ਸਤਿਗੁਰੂ ਜੀ ਮੈਨੂੰ ਕਿਹਾ: ਹੁਣ ਇਕ ਹੋਰ ਇਸ਼ਨਾਨ ਕਰਨਾ ਪਵੇਗਾ। ਭਾਵ ਸੀ ਕਿ ਡਾਕਟਰ ਨੇ ਟੂਹਣਾ ਛੂਹਣਾ ਹੈ ਤੇ ਸੁੱਚਮ ਭਿੱਟ

ਵਿਚ ਤਬਦੀਲ ਹੋ ਜਾਣੀ ਹੈ ਜਦੋਂ ਦੂਜੀ ਵਾਰ ਸਤਿਗੁਰੂ ਜੀ ਨਜ਼ਰ ਪਏ ਉਹ ਸੁੱਚੇ ਬਸਤਰਾਂ ਵਿਚ ਸਨ। ਸੀਸ ਤੇ ਟਸਰੀ ਦਸਤਾਰ । ਕਹਿਣ ਲੱਗੇ: ਭਾਵੇਂ ਮੈਂ ਸੋਧ ਦਾ ਇਸ਼ਨਾਨ ਕਰ ਲਿਆ ਹੈ, ਪਰ ਡਾਕਟਰ ਨੇ ਮੈਨੂੰ ਛੁਹਿਆ ਨਹੀਂ ਸੀ। ਮੈਨੂੰ ਪੁੱਛ ਕੇ ਤੇ ਵੇਖ ਕੇ ਹੀ ਉਸ ਨੇ ਤਸੱਲੀ ਕਰ ਲਈ। ਡਾ. ਮੂਸਾ ਨੂੰ ਮੁੱਢ ਵਿਚ ਹੀ ਇਹ ਗੱਲ ਸਮਝਾ ਦਿੱਤੀ ਸੀ ਕਿ ਸਾਡੀ ਕੁਝ ਪਰੰਪਰਾ ਹੈ, ਉਸ ਨਾਲ ਤੇਰੀ ਛੁਹ ਤੋਂ ਪਿਛੋਂ ਇਸ਼ਨਾਨ ਕਰਨਾ ਪਏਗਾ। ਜੇ ਲੋੜ ਸਮਝੀ ਜਾਏ ਤਾਂ ਜ਼ਰੂਰ ਨਬਜ਼ ਵੇਖੋ, ਪੇਟ ਛੂਹੋ। ਪਰ ਜੇ ਜ਼ਰੂਰੀ ਨਾ ਹੋਵੇ ਤਾਂ ਬਚੋ। ਉਸ ਨਾਲ ਲੰਮਾ ਚਿਰ ਚੱਲਣਾ ਹੈ। ਸੋ ਦੱਸਣਾ ਹੀ ਠੀਕ ਸੀ। ਉਹ ਵੀ ਸਾਊ ਤੇ ਸਿਆਣਾ ਹੈ, ਉਸ ਨੇ ਪਰਵਾਨ ਕਰ ਲਿਆ। ਡਾ. ਮੂਸਾ ਹੱਥ ਦੋਬਾਰਾ ਧੋ ਕੇ ਮੈਨੂੰ ਛੂੰਹਦਾ ਹੈ।

ਡਾ. ਮੂਸਾ ਮੁਸਕਰਾਂਦਾ, ਸਭਨਾਂ ਨੂੰ ਮਿਲਦਾ ਗਿਲਦਾ ਵਾਪਸ ਚਲਾ ਗਿਆ।

ਸਤਿਗੁਰੂ ਜੀ ਪਾਸ ਸੇਠ ਧਰਮ ਸਿੰਘ, ਸੇਠ ਸੁਰਅੰਮ੍ਰਿਤ ਸਿੰਘ ਦਾ ਭਾਈ ਵੀ ਦਰਸ਼ਨ ਕਰਨ ਆਇਆ। ਪਿਆਰ ਨਾਲ ਕੋਲ ਬਿਠਾਇਆ। ਉਹ ਪਿਛਲੀ ਅੱਠ ਤਾਰੀਖ ਦਾ ਦਿੱਲੀ ਵਿਚ ਹੀ ਹੈ। ਉਂਜ ਉਹ ਹਾਂਗਕਾਂਗ ਦਾ ਰਿਹਾਇਸ਼ੀ ਹੈ। ਇੱਕ ਘੰਟਾ ਭਰ ਸਤਿਗੁਰੂ ਜੀ ਦੀ ਤਾਬਿਆ ਵਿਚ ਰਿਹਾ।

7.00 ਵੱਜੇ ਤਾਂ ਸ੍ਰੀ ਸੁਰਜੀਤ ਸਿੰਘ ਸਾਰੰਗੀ ਨਿਵਾਜ਼ ਤੇ ਉਹਦੀ ਪਤਨੀ ਨੂੰ ਆਵਾਜ਼ ਪੈ ਗਈ। ਬੈਠਣ ਕਮਰੇ ਵਿਚ ਇਨ੍ਹਾਂ ਨੂੰ ਦਰਸ਼ਨ ਦਿੱਤੇ। ਸਕੱਤਰ ਅਤੇ ਮੈਂ ਨਾਲ ਸਾਂ। ਸਤਿਗੁਰੂ ਜੀ ਬਚਨ ਕੀਤਾ ਕਿ "ਸੁਰਜੀਤ ਸਿੰਘ ਦਿਨ ਦੇ 13 ਘੰਟੇ ਸਾਰੰਗੀ ਦਾ ਅਭਿਆਸ ਕਰੇ। ਜੇ ਖ਼ਰਚ ਮੈਂ ਹੀ ਕਰਨਾ ਹੈ ਤਾਂ ਚਾਹਵਾਂਗਾ ਕਿ ਇਹ ਭੈ: ਸਾ: ਮੇਰੀ ਨਜ਼ਰ ਵਿਚ ਰਹੇ। ਮੈਨੂੰ ਪਤਾ ਹੋਵੇ ਕਿ ਇਸ ਨੇ ਕਦੋਂ ਕਦੋਂ ਵਜਾਣਾ ਹੈ ਤਾਂ ਕਿ ਮੈਂ ਚੈਕ ਕਰਦਾ ਰਹਾਂ। ਸੁਰਜੀਤ ਨੇ ਸਵੀਕਾਰ ਕੀਤਾ। ਉਸਨੇ ਇਕ ਪੱਤਰ ਵੀ ਆਪਣੇ ਉਸਤਾਦ ਰਾਮ ਨਰਾਇਣ ਜੀ ਦਾ ਦਿੱਤਾ ਜਿਸ ਵਿਚ ਹਿੰਦੀ ਵਿਚ ਲਿਖਿਆ ਸੀ ਕਿ ਸੁਰਜੀਤ ਤਾਂ ਹਰ ਤਰ੍ਹਾਂ ਵਧੀਆ ਸ਼ਾਗਿਰਦ ਹੈ, ਪਰ ਮੰਡੀ ਵਾਲੇ ਅਰਵਿੰਦਰ ਸਿੰਘ ਹੁਰੀਂ ਨਹੀਂ ਕੰਮ ਦੇ। ਘੱਟ ਵੱਧ ਹੀ ਕਿਤੇ ਸ਼ਕਲ ਵਿਖਾਂਦੇ ਹਨ। ਨਾਲ ਹੀ ਪੰ: ਜੀ ਨੇ ਆਪਣੇ ਬਾਰੇ ਕੇਂਦਰੀ ਸਰਕਾਰ ਨੂੰ ਕਹਿਣ ਲਈ ਲਿਖਿਆ ਸੀ ਕਿ ਸਾਰੇ ਕਲਾਕਾਰ ਪਦਮ ਸ੍ਰੀ ਹੋ ਗਏ ਹਨ, ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੰਦਾ। ਹੋਲੇ ਵਿਚ ਸਾਰੰਗੀ ਵਜਾਣ ਦਾ ਸਮਾਂ ਵੀ ਮੰਗਿਆ ਸੀ।

ਪੰ: ਰਾਮ ਨਰਾਇਣ ਜੀ ਇਹਨੀਂ ਦਿਨੀਂ ਉਦੈਪੁਰ ਆਪਣੇ ਮਕਾਨ ਬਣਾਉਣ ਬਾਰੇ ਮਸਰੂਫ਼ ਹਨ। ਹੋਲੇ ਤੇ ਸਮੇਂ ਦੀ ਤੰਗੀ ਹੋਣ ਕਰਕੇ ਪ੍ਰਾਰਥਨਾ ਸਵੀਕਾਰ ਨਹੀਂ ਕੀਤੀ ਗਈ। ਕੇਂਦਰੀ ਸਰਕਾਰ ਨੂੰ ਕਹਿਣ ਬਾਰੇ, ਹੋਲੇ ਤੋਂ ਪਿਛੋਂ ਹੰਸਪਾਲ ਜ਼ਿੰਮੇ ਲੱਗੇਗਾ।



ਸੁਰਜੀਤ ਨੂੰ ਕਿਹਾ ਗਿਆ ਕਿ ਉਹ ਬੰਬਈ ਵਿਚ ਸਿੱਖਿਆ ਲਈ ਜਾਣ ਸਮੇਂ ਦਿੱਲੀ ਵਿਚ ਘਰ ਦਿਆਂ ਨੂੰ ਦੋ ਚਾਰ ਦਿਨ ਮਿਲ ਜਾਇਆ ਕਰੇ।

ਏਥੋਂ ਉੱਠਣ ਲੱਗੇ ਤਾਂ ਧਰਮ ਕੌਰ ਸੁਪਤਨੀ ਸੁਰਜੀਤ ਨੇ ਕੁਝ ਸਮਾਂ ਸਤਿਗੁਰੂ ਜੀ ਤੋਂ ਅਰਜ਼ ਕਰਨ ਲਈ ਲਿਆ। ਅਰਜ਼ ਇਕਾਂਤ ਕਰਨੀ ਸੀ। ਅਸੀਂ ਬਾਹਰ ਆ ਗਏ।

ਅੱਜ ਭੈਣੀ ਸਾਹਿਬ ਤੋਂ ਬਹੁਤ ਸਾਰੀ ਸੰਗਤ ਆ ਪਹੁੰਚੀ ਹੈ। ਕੋਠੀ ਵਿਚ ਪੂਰਬਾ ਪਤਨੀ, ਬਲਦੇਵ ਪਤਨੀ ਤੇ ਗੁਰਤੇਜ ਪਤਨੀ ਨੇ ਬੱਚਿਆਂ ਸਮੇਤ ਆ ਨਮਸਕਾਰ ਕੀਤੀ। ਕਾਫ਼ੀ ਸੰਗਤ ਹੋਰ ਵੀ ਜੁੜ ਗਈ। ਸਤਿਗੁਰੂ ਜੀ ਨੇ ਦੂਰੋਂ ਹੀ ਨਮਸਕਾਰ ਪਰਵਾਨ ਕੀਤੀ।

ਪ੍ਰੋਗਰਾਮ ਸਾਰੇ ਕੋਠੀ ਵਿਚ ਹੀ ਤੇ ਥੋੜ੍ਹੇ ਵਿਅਕਤੀਆਂ ਵਿਚ ਹੋ ਰਹੇ ਹਨ।

ਸ. ਸੰਤ ਸਿੰਘ ਸਰਕਲ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼ ਗੁਰੂ ਕੇ ਦਰਸ਼ਨਾਂ ਨੂੰ ਆਇਆ ਤੇ ਮੈਨੂੰ 11 ਵਜੇ ਕੱਲ੍ਹ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਬੱਚਿਆਂ ਦੀ ਰੀਹਰਸਲ ਵੇਖਣ ਦਾ ਸੱਦਾ ਦਿੱਤਾ।

ਅੱਜ ਠਾਕੁਰ ਜੀ ਨੇ ਮੇਰੇ ਪਾਸ ਪੂਰਬੇ ਬਾਰੇ ਜ਼ਿਕਰ ਕੀਤਾ ਕਿ ਉਸ ਨੇ ਇਕ ਵਾਰ ਉਨ੍ਹਾਂ ਦੀ ਦੇਣਦਾਰੀ ਮਾਮਲਿਆਂ ਨੂੰ ਵੇਲੇ ਸਿਰ ਨਿਪਟਾਣ ਦੀ ਥਾਂ ਮੇਰੇ ਲਈ ਲੁਧਿਆਣਾ-ਦਿੱਲੀ ਹਵਾਈ ਟਿਕਟ ਦਾ ਪ੍ਰਬੰਧ ਕਰ ਦਿੱਤਾ। ਮੈਂ ਕਿਹਾ ਜੇ ਮੇਰੀ ਦੇਣਦਾਰੀ ਵਾਸਤੇ ਪੈਸੇ ਨਹੀਂ ਸਨ ਤਾਂ ਮੈਂ ਜਹਾਜ਼ ਦਾ ਖ਼ਰਚਾ ਵੀ ਨਹੀਂ ਕਰਵਾਵਾਂਗਾ ਅਤੇ ਰੇਲ ਰਾਹੀਂ ਦਿੱਲੀ ਆਇਆ। ਠਾਕੁਰ ਜੀ ਕਿਹਾ ਕਿ ਉਹ ਸਿਰਫ਼ ਮੇਰੀ (ਕਵੀ ਜੀ ਦੀ) ਫੋਟੋਗ੍ਰਾਫ਼ੀ ਵਾਸਤੇ ਹੀ ਪੂਰਬੇ ਤੋਂ ਪੈਸੇ ਮੰਗਦੇ ਹਨ।

ਠਾਕੁਰ ਜੀ ਨੇ ਦੱਸਿਆ ਕਿ 3-4 ਵੀਡੀਓ ਕੰਪਨੀਆਂ ਨਾਮਧਾਰੀ ਹੋਲੇ ਮੁਹੱਲੇ ਵਿਚ ਆਸਾ ਦੀ ਵਾਰ ਰਿਕਾਰਡ ਕਰਨਾ ਚਾਹੁੰਦੀਆਂ ਹਨ, ਕੋਈ 20-25 ਹਜ਼ਾਰ ਦਾ ਖ਼ਰਚਾ ਹੋਵੇਗਾ। ਮੈਨੂੰ ਤਾਂ ਏਡੀ ਵੱਡੀ ਰਕਮ ਤੋਂ ਡਰ ਲਗਦਾ ਹੈ ਪਰ ਜੇ ਚੰਗਾ ਕੰਮ ਹੋ ਜਾਏ ਤਾਂ ਹਰਜ਼ ਵੀ ਕੋਈ ਨਹੀਂ। ਪਰ ਮੈਨੂੰ ਰਾਗੀਆਂ ਵੱਲੋਂ ਸਹਿਯੋਗ ਦੀ ਸੰਭਾਵਨਾ ਨਹੀਂ। ਇਹ ਸ਼ਾਂਤੀ ਪੂਰਵਕ ਅਤੇ ਤਰਤੀਬ ਨਾਲ ਕੀਰਤਨ ਨਹੀਂ ਕਰ ਸਕਦੇ। ਕੋਲ ਆ ਆ ਕੇ ਬੈਠੀ ਜਾਣ ਵਾਲਿਆਂ ਨੂੰ ਇਹ ਰੋਕਦੇ ਨਹੀਂ। ਚੀਜ਼ ਸੋਹਣੀ ਬਣੇ ਤਾਂ ਹੀ ਠੀਕ ਹੈ ਨਾ, ਰੋਲ ਘਚੋਲੇ ਵਾਲਾ ਕੀਤਰਨ ਪੇਸ਼ ਕਰਨ ਨਾਲੋਂ ਤਾਂ ਉਂਜ ਹੀ ਠੀਕ ਹੈ। ਚਲੋ ਵੇਖਦੇ ਹਾਂ, ਕੀ ਬਣਦਾ ਹੈ!

ਸ੍ਰੀ ਸਤਿਗੁਰੂ ਜੀ ਨੇ ਦਿੱਲੀ ਵਿਚ ਵਸਦੇ ਸੰਗੀਤ ਕਲਾਕਾਰਾਂ ਲਈ ਛੋਟੇ ਅੰਗੂਰ-ਪੈਕੇਟ ਭੇਜੇ ਸਨ। 20 ਪੈਕਟ ਸਾਡੇ ਨਾਲ ਹੀ ਬੰਗਲੌਰ ਤੋਂ ਆਏ ਸਨ। ਸਾਨੂੰ ਪਤਾ ਲੱਗਾ ਹੈ ਕਿ ਉਸਤਾਦ ਅਮਜਦ ਅਲੀ ਖਾਂ, ਸ੍ਰੀ ਰਾਜਨ ਸਾਜਨ, ਪੰ: ਬਿਰਜੂ ਮਹਾਰਾਜ, ਪੰ: ਦੁਰਗਾ ਲਾਲ ਆਦਿ ਗੁਣੀ ਜਨਾਂ ਨੂੰ ਵੰਡੇ ਗਏ ਹਨ।

## 6 ਮਾਰਚ 1985, ਬੁੱਧਵਾਰ

## ਨਵੀਂ ਦਿੱਲੀ

11 ਵਜੇ ਮੈਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਗਿਆ। ਸਕੂਲ ਦੀ ਪ੍ਰਿੰਸੀਪਲ ਬੀਬੀ ਬਿਅੰਤ ਕੌਰ ਸਰੀਰੋਂ ਕਮਜ਼ੋਰ ਲਗਦੀ ਸੀ ਤਾਂ ਵੀ ਉਸ ਨੇ ਨਾਲ ਹੋ ਕੇ ਮੈਨੂੰ ਸਕੂਲ ਦੇ (ਪ੍ਰਵੇਸ਼ ਕਮਰੇ ਤੋਂ ਲੈ ਕੇ ਅੰਤਮ ਕਮਰੇ ਤੱਕ) ਵਿਚ ਨਵੀਆਂ ਤਬਦੀਲੀਆਂ ਵਾਲੇ ਚਾਰਟਰ, ਫੋਟੋ, ਤਸਵੀਰਾਂ ਆਦਿ ਵਿਖਾਈਆਂ। ਕਮਜ਼ੋਰ ਸਿਹਤ ਦੇ ਬਾਵਜੂਦ ਉਸ ਨੇ ਸਕੂਲ ਦੇ ਨਵੀਨੀਕਰਣ ਵਿਚ ਨਿਜੀ ਦਿਲਚਸਪੀ ਲਈ। ਸਾਰੀਆਂ ਅਧਿਆਪਕਾਵਾਂ ਖ਼ੂਬਸੂਰਤੀ ਦੇ ਕੰਮਾਂ ਵਿਚ ਜੁਟੀਆਂ ਹੋਈਆਂ ਸਨ। ਅੱਜ ਬੱਚਿਆਂ ਦੀ ਰੀਹਰਸਲ ਮੈਂ ਵੇਖਣੀ ਸੀ; ਕਿਉਂਕਿ ਭਾਵੇਂ ਹੋਲਾ ਕਮੇਟੀ ਦੇ ਮੁਖੀਆਂ ਨੇ ਕਵੀ ਦਰਬਾਰ ਦਾ ਮੰਚ ਸੰਚਾਲਨ ਵੀ ਮੇਰੇ ਜ਼ਿੰਮੇ ਨਹੀਂ ਸੀ ਰਹਿਣ ਦਿੱਤਾ।

ਬੱਚਿਆਂ ਦੀਆਂ 8 ਆਈਟਮਾਂ ਮੈਨੂੰ ਸੁਣਾਈਆਂ ਗਈਆਂ। ਬੱਚਿਆਂ ਨੂੰ 9.3.85 ਨੂੰ ਸ਼ਾਮ ਨੂੰ ਸਮਾ ਮਿਲਣਾ ਸੀ।

ਏਥੋਂ ਹੋ ਕੇ ਮੈਂ ਗੁਰੂ ਰਾਮ ਸਿੰਘ ਨਗਰ ਵਿਚ ਗਿਆ। ਅੱਜ ਤਬਦੀਲੀਆਂ ਨੁਮਾਇਆਂ ਸਨ। ਲੰਗਰ ਵਾਸਤੇ ਲੋਹਾਂ ਗੱਡੀਆਂ ਗਈਆਂ ਅਤੇ ਚੁੱਲ੍ਹਾ ਕੇਂਦਰ ਤਿਆਰ ਹੋ ਚੁੱਕਾ ਸੀ। 100 ਤੰਬੋਟੀਆਂ, 15 ਤੰਬੂ ਲਗ ਕੇ ਡੇਰਾ ਪ੍ਰਬੰਧਕਾਂ ਦਾ ਦਫ਼ਤਰ ਜੰਮ ਗਿਆ ਸੀ। ਤੰਬੂਆਂ ਤੰਬੋਟੀਆਂ ਵਿਚ ਵਸੋਂ ਵੀ ਹੋ ਗਈ ਸੀ। ਸਤਿ ਸ੍ਰੀ ਅਕਾਲ ਦੀ ਆਵਾਜ਼ ਆਈ ਤਾਂ ਉਧਰ ਵੇਖਿਆ ਸੰਤ ਪੂਰਨ ਸਿੰਘ ਜੀ ਭੈ: ਸਾ: ਜਥੇ ਸਮੇਤ ਤਸ਼ਰੀਫ਼ ਲਿਆਏ ਹੋਏ ਸਨ। ਬੀਬੀਆਂ ਦੇ ਇਕ ਤਕੜੇ ਗਰੁੱਪ ਵੱਲ ਡਿੱਠਾ ਤਾਂ ਦਰਜਨਾਂ ਭੈਣਾਂ ਦਾ ਸੰਤ ਨਗਰੋਂ (ਸਰਸਾ ਜ਼ਿਲ੍ਹਾ) ਆਗਮਨ ਹੋ ਚੁੱਕਾ ਸੀ। ਬੀਬੀ ਗੁਰਚਰਨ ਕੌਰ ਦੀ ਸਰਦਾਰੀ ਹੇਠ ਇਹ ਲੰਗਰ ਦੀ ਸੇਵਾ ਲਈ ਆਈਆਂ ਹੋਈਆਂ ਸਨ।

ਪੰਡਾਲ ਦਾ ਵਿਚਕਾਰਲਾ ਭਾਗ ਉਪਰ ਉਠਾਇਆ ਗਿਆ ਤੇ ਦੋਹਾਂ ਸਾਈਡਾਂ ਤੇ ਵੀ ਸ਼ਾਮਿਆਨੇ ਫਬ ਰਹੇ ਸਨ। ਸੰਤ ਰਾਜਾ ਸਿੰਘ ਨੇ ਦੱਸਿਆ: 15 ਹਜ਼ਾਰ ਦੇ ਬੈਠਣ ਦਾ ਪ੍ਰਬੰਧ ਹੈ। ਬਹੁਤ ਸਾਰੇ ਸਿੰਘ ਮੰਚ ਤਿਆਰੀ ਲਈ ਜੁਟੇ ਹੋਏ ਸਨ। ਰਿੰਗ ਰੋਡ ਵਾਲੀ ਸਾਈਡ ਵੱਲ ਇਕ ਨਵਾਂ ਸ਼ਾਮਿਆਨਾ ਹਾਲ ਤਿਆਰ ਸੀ ਇਸ ਵਿਚ ਚਿਤਰ ਨੁਮਾਇਸ਼ ਲਗਣੀ ਹੈ। 'ਗੁਰੂ ਰਾਮ ਸਿੰਘ ਨਗਰ' ਵਿਚ ਖ਼ੂਬ ਗਹਿਮਾ-ਗਹਿਮ ਹੈ। ਰਿੰਗ ਰੋਡ ਉਤੇ ਸਤਿਗੁਰੂ ਰਾਮ ਸਿੰਘ ਗੇਟ ਲੱਗ ਗਿਆ ਹੈ। ਵਿਸ਼ਾਲ ਸਿਨਮੇ ਨੂੰ ਜਾਂਦਾ ਰਸਤਾ ਅੱਗੋਂ ਬੰਦ ਕਰ ਦਿੱਤਾ ਗਿਆ ਹੈ।



3 ਵਜੇ ਤੋਂ ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਜਾਰੀ ਸੀ ਕਿ ਮੈਂ ਆਪਣੀ ਪਤਨੀ ਸਮੇਤ ਦਰਸ਼ਨਾਂ ਲਈ ਹਾਜ਼ਰ ਹੋਇਆ ਪਰ ਸ੍ਰੀ ਸਤਿਗੁਰੂ ਜੀ ਹੁਣੇ (3.40 ਵਜੇ) ਵਿਚੋਂ ਉੱਠ ਕੇ ਸਰੀਰ ਵਜੋਂ ਅਤੀ ਨਿਮਾਣੇ ਨਿਤਾਣੇ ਸੰਤ ਇੰਦਰ ਸਿੰਘ ਕਬੀਰ (80) ਨੂੰ ਦਰਸ਼ਨ ਦੇਣ ਗਏ। ਮੈਨੂੰ ਦੱਸਿਆ ਗਿਆ ਕਿ ਸੰਤ ਕਬੀਰ ਨੇ ਆਪਣਾ ਅੱਧਾ ਮਕਾਨ (ਦੱਖਣੀ ਭਾਗ) ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰ ਦਿੱਤਾ ਹੈ।

ਅੱਜ ਸੰਤ ਸਤਿਨਾਮ ਸਿੰਘ ਰਮੇਸ਼ ਨਗਰ ਦੇ ਪਿਤਾ ਸੰਤ ਹਜ਼ੂਰ ਸਿੰਘ ਨਮਿਤ ਭੋਗ ਦੇ ਸ਼ਲੋਕ ਪੜ੍ਹੇ ਜਾਣ ਲੱਗੇ। ਸੰਤ 27.2.85 ਨੂੰ (78) ਨੂੰ ਪੂਰੇ ਹੋ ਗਏ ਸਨ। ਸਾਰਾ ਹਾਲ ਸੰਗਤ ਨਾਲ ਭਰਪੂਰ ਸੀ। ਸਤਿਗੁਰੂ ਜੀ ਨੇ ਵਿਚ ਬੈਠ ਕੇ ਸ਼ਲੋਕ ਸੁਣੇ। ਕੇਵਲ ਸਤਿਨਾਮ ਸਿੰਘ ਦੇ ਪ੍ਰੇਮ ਤੇ ਭਾਵਨਾ ਨੂੰ ਮੰਨ ਕੇ ਹੀ ਸਤਿਗੁਰੂ ਜੀ ਨੇ ਅੱਜ ਰਮੇਸ਼ ਨਗਰ ਦਰਸ਼ਨ ਦਿੱਤੇ। ਇਕ ਭੋਗ ਸਤਿਨਾਮ ਸਿੰਘ ਜੀ ਦੀ ਮਾਤਾ ਇਕਬਾਲ ਕੌਰ ਨਮਿਤ ਵੀ ਪਾਇਆ ਗਿਆ। 4.10 ਤੇ ਸਤਿਗੁਰੂ ਜੀ ਨੇ ਸਤਿਨਾਮ ਸਿੰਘ ਨੂੰ ਦਸਤਾਰ ਬੰਨ੍ਹਾਈ। ਕੀਰਤਨ ਅੱਜ ਨਹੀਂ ਹੋਇਆ।

ਧਰਮਸ਼ਾਲਾ ਵਿਚ ਦਰਸ਼ਨਾਂ ਉਪਰੰਤ ਸ੍ਰੀ ਸਤਿਗੁਰੂ ਜੀ ਸਿੱਖ ਸੇਵਕਾਂ ਸਮੇਤ ਸੰਤ ਹਰਨਾਮ ਸਿੰਘ ਰੋੜਸ (80) ਨੂੰ, ਸੰਤ ਬਚਨ ਸਿੰਘ ਖਾਰੇ ਵਾਲਿਆਂ ਦੇ ਚੁਬਾਰੇ ਤੇ ਦਰਸ਼ਨ ਦੇਣ ਗਏ। ਉਨ੍ਹਾਂ ਦਾ ਭਾਰ ਸ਼ਾਇਦ ਉਨ੍ਹਾਂ ਦੇ ਇਕ ਬਾਜੂ ਉਤੇ ਡਿਗ ਪਿਆ ਸੀ ਜਾਂ ਕਿਸੇ ਹੋਰ ਤਰ੍ਹਾਂ ਉਨ੍ਹਾਂ ਦੀ ਖੱਬੀ ਬਾਂਹ ਗਲਮੇਂ ਨਾਲ ਬੰਨ੍ਹੀ ਹੋਈ ਸੀ। ਬਿਰਧ ਸਿੱਖ ਨੇ, ਜਿਸ ਨੇ ਲੰਮਾ ਸਮਾਂ ਗੁਰੂ ਘਰ ਦੀ ਸੇਵਾ ਕੀਤੀ ਸੀ, ਜ਼ਰਾ ਝੁਕ ਕੇ ਨਮਸਕਾਰ ਕੀਤੀ ਤੇ ਜੇਬ 'ਚੋਂ ਕੱਢ ਕੁਝ ਰੁਪਏ ਵੀ ਮੱਥਾ ਟੇਕੇ।

ਇਸ ਤੋਂ ਪਿੱਛੋਂ ਸੱਚੇ ਪਾਤਸ਼ਾਹ ਜੀ ਨੇ ਰਮੇਸ਼ ਨਗਰ ਵਿਚ ਹੀ ਸੰਤ ਸਾਧਾ ਸਿੰਘ ਜੀ ਦੇ ਘਰ ਨੂੰ ਨਿਵਾਜਿਆ, ਜਾ ਕੇ ਦਰਸ਼ਨ ਦਿੱਤੇ। ਫੇਰ ਮਾਨਸਰੋਵਰ ਗਾਰਡਨ ਦੇ ਐਫ਼-30 ਵਿਚ ਸੰਤ ਹਰਨਾਮ ਸਿੰਘ ਜੀ ਡੱਡੀਆਂ ਵਾਲਿਆਂ ਦੇ ਪੋਤਰਿਆਂ ਦਾ ਘਰ ਜਾ ਪਵਿੱਤਰ ਕੀਤਾ। 2 ਮਾਰਚ ਨੂੰ ਇਨ੍ਹਾਂ ਦੇ ਪਿਤਾ ਸ. ਦਰਸ਼ਨ ਸਿੰਘ (45) ਦਾ ਭੋਗ ਪਿਆ ਸੀ। ਸ. ਜੁਗਿੰਦਰ ਸਿੰਘ 'ਜੈ ਸਨ' ਵਾਲਿਆਂ ਬੇਨਤੀ ਕਰਕੇ ਸਤਿਗੁਰੂ ਜੀ ਨੂੰ ਘਰ + ਫੈਕਟਰੀ ਵਿਚ ਲਿਆਂਦਾ ਸੀ। ਦਰਸ਼ਨ ਸਿੰਘ ਜੀ ਦੇ ਤਿੰਨ ਬੱਚੇ ਸ੍ਰੀ ਸਤਿਗੁਰੂ ਜੀ ਦੇ ਪੇਸ਼ ਕੀਤੇ ਗਏ। ਸਤਿਗੁਰੂ ਜੀ ਨੇ ਵੱਡਿਆਂ ਨੂੰ ਸਿੱਖੀ ਜੀਵਨ ਦੀ ਪ੍ਰੇਰਨਾ ਦਿੱਤੀ ਅਤੇ ਫਿਰ ਦਰਸ਼ਨ ਸਿੰਘ ਦੀ ਹਿੰਦੂ ਸੁਪਤਨੀ ਦੇ ਘਰ ਦਰਸ਼ਨ ਦਿੱਤੇ ਅਤੇ ਇਥੋਂ ਨਿਕਲ ਰਿੰਗ ਰੋਡ ਤੇ ਪੈ ਕੇ ਪੂਸਾ ਰੋਡ ਪਹੁੰਚੇ।

5.45 ਵਜੇ ਅਸੀਂ ਪੂਸਾ ਰੋਡ ਕੋਠੀ ਵਿਖੇ ਆਏ। ਏਥੇ ਹੇਠਲੇ ਹਾਲ ਵਿਚ ਮਿਸ਼ਰਾ ਬੰਧੂਆਂ, ਰਾਜਨ-ਸਾਜਨ ਹੁਰਾਂ ਸਤਿਗੁਰੂ ਜੀ ਨਾਲ 10 ਕੁ ਮਿੰਟ ਲਈ ਇਕਾਂਤ ਗੱਲਬਾਤ ਕੀਤੀ। ਉਨ੍ਹਾਂ ਅੱਜ ਬਨਾਰਸ ਜਾਣਾ ਸੀ।

6 ਕੁ ਵਜੇ ਗੁਰਦੇਵ ਸਿੰਘ-ਹਰਭਜਨ ਸਿੰਘ ਹੁਰੀਂ ਆ ਗਏ ਤੇ ਸਤਿਗੁਰੂ ਜੀ ਨੇ ਕੁਝ ਖ਼ਾਸ ਆਦਮੀਆਂ ਨੂੰ ਅੰਦਰ ਰੱਖ ਦੁਆਰ ਬੰਦ ਕਰਵਾ ਦਿੱਤੇ ਤੇ ਪਿੰਕੀ, ਮਹਿਲ ਹੁਰਾਂ ਦੀ ਪ੍ਰੈਕਟਿਸ ਜਾਰੀ ਕਰਵਾ ਦਿੱਤੀ। ਥੋੜ੍ਹੇ ਚਿਰ ਪਿੱਛੋਂ ਹੰਸਪਾਲ ਅਤੇ ਸ. ਸੁਲੱਖਣ ਸਿੰਘ ਵੀ ਆ ਗਏ ਤੇ ਹਾਸ-ਪਰਿਹਾਸ ਹੋਣ ਉਪਰੰਤ ਇਹ ਤਾਂ ਵਾਪਸ ਚਲੇ ਗਏ, ਗੁਰਦੇਵ ਸਿੰਘ ਦੀ ਸਿਫ਼ਾਰਿਸ਼ ਤੇ ਪੰ: ਦੁਰਗਾ ਲਾਲ ਨੂੰ ਬੁਲਾ ਲਿਆ ਗਿਆ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ 8.30 ਵਜੇ ਰਾਤ ਤਕ, ਗਤਾਂ ਬੋਲਾਂ ਦਾ ਐਸਾ ਅਦਭੁੱਤ ਜੋੜ ਬਣਿਆ ਕਿ ਆਨੰਦ ਭਰਪੂਰ ਹੋ ਗਏ। ਪਿੰਕੀ ਅਤੇ ਦੁਰਗਾ ਲਾਲ ਜੀ ਨੇ ਦੁੰਹ ਤਬਲਿਆਂ ਦੇ ਭਾ ਦੀ ਬਣਾਈ ਰੱਖੀ। ਪੰ: ਦੁਰਗਾ ਲਾਲ ਜੀ ਨੇ ਬੜੀ ਉਦਾਰਤਾ ਨਾਲ ਬੱਚੇ ਪਿੰਕੀ ਨੂੰ ਤਬਲੇ ਦੀ ਸੰਗਤ ਦਿੱਤੀ। ਖ਼ੂਬ ਭਿੜੰਤਾਂ ਹੋਈਆਂ। ਅੰਤ ਉੱਤੇ ਪੰ: ਦੁਰਗਾ ਲਾਲ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਏਸੇ ਮਹੀਨੇ 22 ਤਾਰੀਖ ਨੂੰ ਕਮਾਨੀ ਆਡੀਟੋਰੀਅਮ ਵਿਖੇ ਉਹਨਾਂ ਦੀ ਨ੍ਰਿਤ ਸਮੇਂ ਪਿੰਕੀ ਤਬਲਾ ਵਜਾਏ।

## 7 ਮਾਰਚ 1985, ਵੀਰਵਾਰ

## ਨਵੀਂ ਦਿੱਲੀ

ਦਿੱਲੀ ਵਿਚ ਹੋਲੇ ਦੀ ਮੁਕੰਮਲ ਤਿਆਰੀਆਂ ਹਨ। ਰਾਜਾ ਗਾਰਡਨ, ਰਿੰਗ ਰੋਡ ਤੇ ਵਿਸ਼ਾਲ ਸਿਨੇਮਾ ਦੇ ਪਿੱਛੇ ਪਿਆ ਬਹੁਤ ਸਾਰਾ ਇਲਾਕਾ ਘੇਰ ਕੇ ਤੇ ਝਾੜ-ਝੰਖਾੜ ਹੂੰਝ-ਬੁਹਾਰ ਕੇ, ਡੀ.ਡੀ.ਟੀ. ਦਾ ਅਤੇ ਕਲੀ ਦਾ ਧੂੜਾ ਸੁੱਟ ਕੇ, ਸੋਹਣੀ ਤਜਵੀਜ਼ ਨਾਲ ਲੰਗਰ ਲਈ ਵਰਾਂਡੇ ਖੜ੍ਹੇ ਕਰ, ਖੂਹੀ ਤੇ ਮਣਾ ਤਿਆਰ ਕਰਕੇ, ਪ੍ਰਸ਼ਾਦ ਛਕਣ ਲਈ ਬੈਠਣ ਵਾਸਤੇ ਸਥਾਨ ਸੁਨਿਸਚਿਤ ਕਰ ਦਿੱਤੇ ਗਏ ਹਨ। ਤੰਬੂ, ਕਨਾਤਾਂ, ਸਾਏਬਾਨ, ਪੰਡਾਲ ਸਭ ਕੁਝ ਉਡੀਕ ਰਿਹਾ ਹੈ ਸੰਗਤ ਨੂੰ। ਸ਼ਾਨਦਾਰ ਚਿੱਤਰ ਪ੍ਰਦਰਸ਼ਨੀ ਦਰਸ਼ਕਾਂ ਦੀ ਇੰਤਜ਼ਾਰ ਵਿਚ ਹੈ। ਗੁਰੂ ਰਾਮ ਸਿੰਘ ਨਗਰ ਇਕ ਸੁੰਦਰ ਤੇ ਸੁਸੱਜਿਤ ਸਥਾਨ ਬਣ ਗਿਆ ਹੈ।

'ਗੁਰੂ ਰਾਮ ਸਿੰਘ ਨਗਰ' ਦਾ ਪ੍ਰਵੇਸ਼ ਦੁਆਰ ਲੰਘਦਿਆਂ ਹੀ ਦੋਹੀਂ ਪਾਸੀਂ ਸਕੂਟਰਾਂ, ਮੋਟਰ ਸਾਈਕਲਾਂ ਤੇ ਸਾਈਕਲਾਂ ਦੀ ਸੰਭਾਲ ਦਾ ਪ੍ਰਬੰਧ ਹੈ। ਕਾਰਾਂ ਗੇਟ ਤੋਂ ਬਾਹਰ ਹੀ ਸੜਕ ਦੇ ਨਾਲ ਲਗਵੇਂ ਥਾਂ ਤੇ ਪਾਰਕ ਹੋਣਗੀਆਂ। ਅੰਦਰ ਪਰਵੇਸ਼ ਹੋਇਆਂ ਸੱਜੇ ਹੱਥ ਵੱਡਾ ਪੰਡਾਲ ਚਿਤਰ-ਪ੍ਰਦਰਸ਼ਨੀ ਦਾ ਹੈ। ਪਰ ਸਿੱਧੇ ਰਸਤੇ ਦੇ ਖੱਬੇ ਪਾਸੇ, ਅੱਗ ਬੁਝਾਊ ਇੰਜਨ, ਪੁਲਿਸ ਚੌਂਕੀ, ਡੇਰਾ ਪ੍ਰਬੰਧਕ, ਟ੍ਰਾਂਸਪੋਰਟ ਪ੍ਰਬੰਧਕ, ਦਫ਼ਤਰ ਪੁੱਛਗਿੱਛ, ਪਬਲਿਸਿਟੀ ਕਮੇਟੀ ਦਾ ਦਫ਼ਤਰ ਹੈ।



ਇਸ ਦੇ ਨਾਲ ਮੁਫ਼ਤ ਦਵਾਦਾਰੂ ਦਾ ਇੰਤਜ਼ਾਮ, ਅਤੇ ਫਿਰ ਖੱਬੇ ਹੱਥ ਲੰਗਰ ਨੂੰ ਰਸਤਾ ਹੈ। ਇਸ ਦੇ ਖੱਬੇ ਹੱਥ ਰਾਹੋਂ ਦੂਰ, ਦੁਕਾਨਾਂ ਹਨ; ਕਿਤਾਬਾਂ, ਕਪੜਿਆਂ, ਤਸਵੀਰਾਂ, ਸਾਬਣ, ਚਾਹਟੇ ਅਤੇ ਹਲਵਾਈ ਦੀਆਂ। ਇਹਨਾਂ ਦੇ ਸਾਹਮਣੇ ਰਾਹੋਂ ਸੱਜੇ ਹੱਥ 115 ਤੰਬੂ, ਤੰਬੋਟੀਆਂ ਦੀ ਆਬਾਦੀ ਹੈ।

ਸਿੱਧਾ ਰਾਹ ਜਿੱਥੇ ਖ਼ਤਮ ਹੁੰਦਾ ਹੈ , ਏਥੇ ਇਸਤਰੀ ਪੁਰਸ਼ਾਂ ਦੇ ਜੋੜੇ ਰੱਖਣ ਦਾ ਪ੍ਰਬੰਧ ਹੈ ਅਤੇ ਤੁਸੀਂ ਜੋੜੇ ਸੇਵਾਦਾਰਾਂ ਦੇ ਹਵਾਲੇ ਕਰਕੇ ਵਿਛੇ ਹੋਏ ਸਾਫ਼ ਟਾਟਾਂ ਤੇ ਚਲਦੇ ਸੁੰਦਰ, ਆਕਰਸ਼ਕ ਆਇਤਾਕਾਰ ਵਿਸ਼ਾਲ ਪੰਡਾਲ ਵਿਚ ਪਰਵੇਸ਼ ਕਰਦੇ ਹੋ ਜਿਸਦੀ ਵਿਚਕਾਰਲੀ ਉੱਪਰ ਉੱਠੀ ਹੋਈ ਕੱਪੜਾ ਛੱਤ ਮੁਨਾਸਬ ਹਵਾ ਤੇ ਰੌਸ਼ਨੀ ਵੀ ਮੁਹੱਈਆ ਕਰਦੀ ਹੈ। ਇਸ ਦੀਆਂ ਝਾਲਰਾਂ ਨਾਲ ਸੁੰਦਰ ਰੰਗਦਾਰ ਕਾਗਜ਼ਾਂ ਨਾਲ ਜਾਂ ਸਿਆਹੀ ਨਾਲ ਲਿਖੇ ਹੋਏ ਬੈਨਰ ਗੁਰੂ ਵਾਕ ਚੇਤੇ ਕਰਵਾਂਦੇ ਹਨ। ਇਸ ਵਿਸ਼ਾਲ ਪੰਡਾਲ ਦੇ ਐਨ ਸਾਹਵੇਂ ਵਿਚਾਲਿਓਂ ਖ਼ਮਦਾਰ ਮੰਚ ਹੈ ਜਿਸਦੇ ਵਿਚਾਲੇ ਸ੍ਰੀ ਸਤਿਗੁਰੂ ਜੀ ਦੇ ਆਸਣ ਵਾਸਤੇ ਉੱਪਰ ਉਠਿਆ ਸਦਾ ਘੁੰਮਦੇ ਰਹਿਣ ਵਾਲਾ ਚੰਦੋਆ ਛਤਰ ਹੈ, ਸੁਨਹਿਰੀ ਕਪੜੇ ਨਾਲ ਛਤਰੀ ਨੁਮਾ। ਜਿਸ ਦੀ ਚੋਟੀ ਵਿਚ ਬੇਅਰਿੰਗ ਫਿੱਟ ਹੈ, ਤੇ ਛੋਟੀ ਛੋਟੀ ਲੜੀਦਾਰ ਝਾਲਰ ਦੇ ਉੱਪਰ ਵਾਰ ਨਿੱਕੇ ਨਿੱਕੇ ਬਲਬ ਜਗਮਗਾਂਦੇ ਹਨ। ਇਕੋ ਖ਼ਮਦਾਰ ਸਤੰਭ ਤੇ ਖਲੋਤਾ ਇਹ ਛਤਰ ਆਸਣ ਦੁਆਲੇ ਇਕ ਖ਼ੁਦਾਈ ਕੀਤੀ ਹੋਈ ਲਕੜੀ ਦਾ ਨਿਖੇੜੂ ਚੌਕੋਨ ਘੇਰਾ ਹੈ ।

ਸਤਿਗੁਰਾਂ ਦੇ ਦਰਸ਼ਨਾਂ ਲਈ ਪੰਡਾਲ ਦੇ ਦੋਹੀਂ ਪਾਸੀਂ, ਵਿਛੇ ਹੋਏ ਲਾਲ ਕਪੜੇ ਤੇ ਸੱਜਿਓਂ ਬੀਬੀਆਂ ਅਤੇ ਖੱਬਿਓਂ ਪੁਰਸ਼ ਆਉਣਗੇ। ਸੁਸੱਜਿਤ ਮੰਚ ਦੇ ਕੋਲ ਜਾ ਕੇ, ਸੱਚੇ ਪਾਤਸ਼ਾਹ ਜੀ ਦੇ ਨਜ਼ਦੀਕ ਪੁੱਜਣ ਲਈ ਇਕ ਫੁੱਟ ਡੂੰਘਾਈ ਤਕ ਨੀਵੇਂ ਰਸਤੇ ਵਿਚੋਂ ਲੰਘ ਕੇ ਗੁਰੂ ਕੇ ਚਰਨਾਂ ਵਿਚ ਨਮਸਕਾਰ ਲਈ ਬਰਾਬਰ ਸਥਾਨ ਤੇ ਆਉਣਾ ਪਵੇਗਾ। ਮੰਚ ਦੇ ਪਿਛਲੇ ਪਰਦੇ ਉੱਤੇ ਪੰਜਾਬੀ ਵਿਚ 'ਹੋਲਾ ਮਹੱਲਾ ਦਿੱਲੀ, 1985, ਹੇਠਾਂ ੨੦੪੧', ਵੱਡੇ ਅੱਖਰਾਂ ਦਾ ਬੈਨਰ ਹੈ। ਮੰਚ ਦੇ ਉੱਚਾਈ ਵਾਲੇ ਹਿੱਸੇ ਵਿਚ ਸਾਹਮਣੇ ਅੰਗਰੇਜ਼ੀ ਵਿਚ 'ਹੋਲਾ ਮਹੱਲਾ' ਲਿਖਿਆ ਹੋਇਆ ਹੈ।

ਮੈਂ ਵੇਖਦਾ ਹਾਂ ਕਿ ਗਲੀਚੇ ਵਿਛੇ ਪੰਡਾਲ ਵਿਚ ਠਾਕੁਰ ਦਲੀਪ ਸਿੰਘ ਜੀ, ਸ. ਹੰਸਪਾਲ ਅਤੇ ਸ. ਸੁਲੱਖਣ ਸਿੰਘ ਆਦਿ ਜ਼ਿਮੇਵਾਰ ਵੱਖ ਵੱਖ ਨੌਜਵਾਨ ਗਰੁੱਪਾਂ ਨੂੰ ਮਿਲਦੇ ਕੰਮ ਸੰਭਾਲਦੇ ਫਿਰ ਰਹੇ ਹਨ। ਡਿਊਟੀਆਂ ਸਮਝਾਈਆਂ ਜਾ ਰਹੀਆਂ ਹਨ।

ਸ. ਸੰਤ ਸਿੰਘ ਡਿਪਟੀ ਜਨਰਲ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼ ਲਿਮਟਿਡ ਆਪ, ਉਨ੍ਹਾਂ ਦੀ ਸੁਪਤਨੀ ਬੀਬੀ ਬਿਅੰਤ ਕੌਰ, ਪ੍ਰਿੰਸੀਪਲ ਸ਼ਹੀਦ

ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਉਨ੍ਹਾਂ ਦੇ ਗੋਲਡ ਮੈਡਲਿਸਟ ਦੋਵੇਂ ਇੰਜਨੀਅਰ ਲੜਕੇ ਪਰਮ ਵੀਰ ਸਿੰਘ ਅਤੇ ਤੇਜਬੀਰ ਸਿੰਘ ਅਨੇਕਾਂ ਬੈਨਰ ਲਿਖ ਕੇ ਲਿਆਏ ਹੋਏ ਤਜਵੀਜ਼ ਨਾਲ ਸਜਾ-ਫਬਾ ਰਹੇ ਹਨ।

ਛੋਟੇ ਪੰਡਾਲ ਵਿਚ, ਜੋ ਕਿ ਇਤਿਹਾਸਕ ਚਿਤਰ ਪ੍ਰਦਰਸ਼ਨੀ ਲਈ ਸੁਨਿਸ਼ਚਿਤ ਹੈ, ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਦੀ ਮੁਖ ਜ਼ਿੰਮੇਵਾਰੀ ਅਧੀਨ ਸੰਤ ਜੋਗਾ ਸਿੰਘ-ਮਾਸਟਰ ਨੱਥਾ ਸਿੰਘ ਤੇਪਲਾ ਆਦਿ ਦੇ ਸੜਕਾਂ ਅਤੇ ਕਲਾ ਨਾਲ ਵੱਡੇ ਵੱਡੇ ਫੋਟੋਗ੍ਰਾਫ਼ ਸਜਾਈ ਜਾ ਰਹੇ ਹਨ। ਸਵੇਰੇ ਸਤਿਗੁਰੂ ਜੀ ਦੁਆਰਾ ਇਸ ਦਾ ਉਦਘਾਟਨ ਹੋਵੇਗਾ।

ਪੰਡਾਲ ਦੇ ਪਿਛਵਾੜੇ ਇਕ ਮੀਟਿੰਗ ਤੰਬੂ ਹੈ। ਸਤਿਗੁਰੂ ਜੀ ਦੇ ਜਲ ਪਾਣੀ ਤੇ ਕਿਸੇ ਵਿਸ਼ੇਸ਼ ਵਿਅਕਤੀ ਨਾਲ ਗੱਲਬਾਤ ਕਰਨ ਲਈ, ਸੁੰਦਰ ਸਫ਼ੈਦ ਵਿਛਾਈ ਵਾਲਾ ਇਹ ਥਾਂ ਵੀ ਅਤਿ ਲੋੜੀਂਦਾ ਸੀ।

ਪਿੱਛਵਾੜਾ ਪੂਰੀ ਤਰ੍ਹਾਂ ਸੁਰੱਖਿਆ ਅਧੀਨ ਹੈ। ਕੁਝ ਸੁਰੱਖਿਆ ਕਰਮਚਾਰੀਆਂ ਲਈ ਖੇਮੇ ਹਨ।

ਆਓ, ਵਾਪਸੀ ਤੇ ਸੰਤ ਤਰਲੋਕ ਸਿੰਘ ਆਰੇ ਵਾਲੇ ਅਤੇ ਸੰਤ ਵਿਰਸਾ ਸਿੰਘ, ਸੰਤ ਅਵਤਾਰ ਸਿੰਘ ਸਬਜ਼ੀ ਮੰਡੀ, ਸ. ਹਰਦੇਵ ਸਿੰਘ ਪਾਂਡਵ ਨਗਰ ਅਤੇ ਸ. ਮਹਿੰਦਰ ਸਿੰਘ ਮਾਨਸਰੋਵਰ ਗਾਰਡਨ ਵਾਲਿਆਂ ਨੂੰ ਮਿਲ ਲਈਏ। ਇਹਨਾਂ ਸੱਜਣਾਂ ਨੇ 20,000 ਆਦਮੀਆਂ ਦੇ ਜੋੜਿਆਂ ਅਤੇ ਸੈਂਕੜੇ ਸਾਈਕਲਾਂ, ਸਕੂਟਰਾਂ ਆਦਿ ਦਾ ਪ੍ਰਬੰਧ ਆਪਣੇ ਜ਼ਿੰਮੇ ਲੈ ਰੱਖਿਆ ਹੈ। ਦਿੱਲੀ ਦੇ ਹੋਰ ਨਾਮਧਾਰੀ ਜਵਾਨ ਇਹਨਾਂ ਦੇ ਸਹਾਇਕ ਹੋਣਗੇ।

ਅੱਜ ਡੇਰਾ ਪ੍ਰਬੰਧਕਾਂ ਦੇ ਤੌਰ ਤੇ ਸੰਤ ਪੂਰਨ ਸਿੰਘ ਹਰੀ ਨਗਰ, ਸੰਤ ਬਲਦੇਵ ਸਿੰਘ ਸਰਸਾ ਅਤੇ ਟ੍ਰਾਂਸਪੋਰਟ ਨਾਲ ਸੰਬੰਧਿਤ ਸ. ਜੰਗ ਬਹਾਦੁਰ ਸਿੰਘ ਡਿਊਟੀਆਂ ਤੇ ਸਨ। ਇਹਨਾਂ ਤੋਂ ਮਾਲੂਮ ਹੋਇਆ ਕਿ ਦਿੱਲੀ ਹੋਲਾ ਕਮੇਟੀ ਨੇ 80 ਦੇ ਕਰੀਬ ਕਮਰੇ ਵੀ ਮੰਗ ਰੱਖੇ ਹਨ ਤਾਂਕਿ ਆਰਾਮ ਨਾਲ ਦੂਰ ਰਹਿਣ ਵਾਲਿਆਂ ਨੂੰ ਮੁਨਾਸਬ ਥਾਂ ਮਿਲ ਸਕੇ ਤੇ ਜੋ ਦੀਵਾਨ-ਪ੍ਰੇਮੀ ਪਰਵਾਰ ਹੋਣ, ਉਹਨਾਂ ਨੂੰ ਨੇੜੇ ਦੇ ਤੰਬੂ-ਤੰਬੋਟੀਆਂ ਮਿਲ ਸਕਣ।

ਪੁੱਛ-ਗਿੱਛ ਦਫ਼ਤਰ ਵਿਚ ਇਸ ਵੇਲੇ ਸ. ਹਰਮੀਤ ਸਿੰਘ ਢੋਡਾ ਅਤੇ ਸ. ਕਿਰਪਾਲ ਸਿੰਘ ਖੋਖਰ, ਬਾਲੀ ਨਗਰ ਵਾਲੇ ਸਨ।

ਪਬਲੀਸਿਟੀ ਕਮੇਟੀ ਵਾਲਿਆਂ ਸਟਿੱਕਰ ਬਣਵਾ ਕੇ, ਵੱਡੇ ਤੇ ਜ਼ਰੂਰੀ ਚੌਂਕਾਂ ਵਿਚ ਨਾਮਧਾਰੀ ਹੋਲਾ ਮੇਲਾ ਦੇ ਬੋਰਡ ਲਗਵਾ ਕੇ ਲਗਭਗ ਸਾਰੇ ਹੀ ਜਾਣੇ ਜਾਂਦੇ ਰੋਜ਼ਾਨਾ ਪਰਚਿਆਂ ਵਿਚ ਇਸ਼ਤਿਹਾਰ ਦੇ ਕੇ ਅਤੇ ਪ੍ਰੋਗਰਾਮ, ਨਿਮੰਤ੍ਰਣ



ਪੱਤਰ ਆਦਿ ਛਪਵਾ ਕੇ ਆਪਣਾ ਕੰਮ ਨਿਪੁੰਨਤਾ ਨਾਲ ਨਿਬਾਹਿਆ ਹੈ।

ਇਸ ਦੇ ਹੇਠ ਲਿਖੇ ਮੈਂਬਰ ਮੈਨੂੰ ਮੌਕੇ ਤੇ ਮਿਲ ਪਏ:

ਸ. ਦਲਜੀਤ ਸਿੰਘ ਸੋਖੀ, ਸੇਠ ਸ਼ੇਰ ਸਿੰਘ ਚਾਵਲਾ, ਸ. ਦਰਸ਼ਨ ਸਿੰਘ ਕਰੋਲ ਬਾਗ, ਸ. ਦਲਜੀਤ ਸਿੰਘ ਬਾਲੀ ਨਗਰ, ਸ. ਬਲਵੰਤ ਸਿੰਘ ਰਾਜੌਰੀ ਗਾਰਡਨ, ਸ. ਗੁਰਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਸ. ਰਾਮ ਰਤਨ ਸਿੰਘ ਸ੍ਰੀ ਪ੍ਰਤਾਪ ਬਾਗ, ਸ. ਜਗਜੀਤ ਸਿੰਘ।

ਸਤਿਗੁਰੂ ਰਾਮ ਸਿੰਘ ਨਗਰ ਵਿਚ ਅੱਜ ਹੀ ਕਾਫ਼ੀ ਰੌਣਕ ਹੈ, ਜਥਿਆਂ ਦੇ ਜਥੇ ਆ ਰਹੇ ਹਨ। ਜਿੱਧਰ ਵੇਖੋ ਚਹਿਲ ਪਹਿਲ ਹੈ, ਲੰਗਰ ਵਿਚ ਕਾਫ਼ੀ ਤਿਆਰੀ ਨਾਲ ਕੰਮ ਹੋ ਰਿਹਾ ਹੈ। ਸ. ਸੁਰਿੰਦਰ ਸਿੰਘ ਮਾਲੂਵਾਲ ਪਰਵਾਰ, ਸੰਤ ਰਤਨ ਸਿੰਘ ਅਤੇ ਉਨ੍ਹਾਂ ਦੇ ਸਾਰੇ ਬੱਚੇ ਅਤੇ ਸੰਤ ਨਰਾਇਣ ਸਿੰਘ ਦਾ ਸਾਰਾ ਪਰਵਾਰ, ਹੋਰ ਅਨੇਕਾਂ ਨਾਮਧਾਰੀ ਤਿਆਰੀ ਹਿਤ ਰੁੱਝੇ ਹੋਏ ਹਨ। ਅਖੰਡ ਪਾਠਾਂ ਦੀ ਅਤੇ ਹੱਟੀ ਦੀ ਜ਼ਿੰਮੇਵਾਰੀ ਨਾਥ ਜੀ ਨੇ ਸੰਭਾਲੀ ਹੋਈ ਹੈ।

ਗੱਲ ਕੀ, ਸਾਰੇ ਪ੍ਰਬੰਧ ਨੂੰ ਆਖ਼ਰੀ ਛੋਹ ਦਿੱਤੀ ਜਾ ਰਹੀ ਹੈ। ਕੱਲ੍ਹ ਆਰੰਭ ਹੋਣ ਜਾ ਰਹੇ ਹੋਲੇ ਵਾਸਤੇ ਦਿੱਲੀ ਬੜੇ ਉਤਸ਼ਾਹ ਨਾਲ ਤਿਆਰ ਹੈ। ਅੰਤਮ ਪਰਵਾਨਗੀ ਲਈ ਮਹਾਰਾਜ ਬੀਰ ਸਿੰਘ ਜੀ ਭੀ ਹਰੇਕ ਪ੍ਰਬੰਧ ਤੱਕ ਗਏ ਹਨ। ਸ੍ਰੀ ਸਤਿਗੁਰੂ ਜੀ ਨੇ ਵੀ ਇਕ ਵਾਰ ਸਾਰੇ ਨਗਰ ਵੱਲ ਫੇਰਾ ਮਾਰ ਕੇ ਹੋਲੇ ਦਾ ਆਗ਼ਾਜ਼ ਕਰ ਦਿੱਤਾ ਹੈ। ਹੁਣ ਅਸੀਂ ਕੱਲ੍ਹ ਦੀਵਾਨ ਵਿਚ ਹੀ ਦਰਸ਼ਨ ਕਰਾਂਗੇ।

## 8 ਮਾਰਚ 1985, ਸ਼ੁੱਕਰਵਾਰ

## ਹੋਲਾ ਆਰੰਭ, ਨਵੀਂ ਦਿੱਲੀ

ਹੋਲੇ ਵਾਲਿਆਂ ਅੱਜ ਦਾ ਦਿਨ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਤ ਕੀਤਾ ਹੈ। ਉਂਜ ਇਹ ਦਿਹਾੜਾ ਮਹੱਲੇ ਦੇ ਰਚਨਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਸਮਰਪਣ ਕੀਤਾ ਜਾਂਦਾ ਹੈ। ਇਸ ਦਾ ਮਤਲਬ ਇਹ ਹੈ ਕਿ ਹੋਲੇ ਦੇ ਤਮਾਮ ਦੀਵਾਨ ਅੱਜ ਉਪਰੋਕਤ ਗੁਰੂ ਸਾਹਿਬਾਨ ਦੀ ਚਰਚਾ ਕਰਨਗੇ।

ਰਾਜਾ ਗਾਰਡਨ, ਰਿੰਗ ਰੋਡ ਦੇ ਚੌਂਕ ਦੇ ਸਤਿਗੁਰੂ ਰਾਮ ਸਿੰਘ ਨਗਰ ਵਿਚੋਂ ਅੰਮ੍ਰਿਤ ਵੇਲੇ 4.15 ਵਜੇ ਤੋਂ ਹੀ ਸੁਰੀਲੀਆਂ ਸੁਰਾਂ ਨਾਲ ਪਤਿਤ-ਪਾਵਨੀ ਗੁਰਬਾਣੀ ਦਾ ਗਾਇਨ ਸ਼ੁਰੂ ਹੋ ਗਿਆ ਹੈ। ਵਿਲਾਸਤਾ ਵਿਚ ਰਾਤ ਭਰ ਗੁਆਚੀ ਰਹੀ ਦਿੱਲੀ, ਪਿਛਲੇ ਦਿਨ ਦੇ ਧੰਦਿਆਂ ਨਾਲ ਥੱਕੀ-ਟੁੱਟੀ ਤੇ ਘੂਕ ਸੁੱਤੀ ਪਈ ਦਿੱਲੀ ਨੂੰ ਸਪੀਕਰਾਂ ਦੁਆਰਾ ਸਿੱਖ ਗੁਰੂਆਂ ਦਾ ਸੰਦੇਸ਼ ਦਿੱਤਾ ਜਾ ਰਿਹਾ ਹੈ।

ਦਿੱਲੀ ਦੇ ਸਿੱਖ ਅਗਰ ਘਰਾਂ ਵਿਚ ਵਾਰ ਦਾ ਆਯੋਜਨ ਜੇ ਕਰਨ ਦੀ ਲੋੜ ਪੈ ਜਾਏ ਤਾਂ ਦਿਨੇ 7 ਵਜੇ ਆਰੰਭ ਕਰਦੇ ਹਨ ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਨਾਮਧਾਰੀ *"ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾ ਦਰਿ ਸੁਣੀ ਪੁਕਾਰ" (ਪੰਨਾ 1258)* ਵਾਂਗ ਭਿੱਜੀ ਹੋਈ ਰਾਤ ਵਿਚ ਹੀ ਤਾਰੇ ਚਮਕਦਿਆਂ ਕੀਰਤਨ ਕਰਦੇ ਹਨ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਸਭਿੰਨਾ ਕੀਰਤਨ ਹੋ ਰਿਹਾ ਹੈ।

ਜਿਉਂ ਜਿਉਂ ਮੈਂ ਗੁਰੂ ਰਾਮ ਸਿੰਘ ਨਗਰ ਵੱਲ ਵਧਦਾ ਹਾਂ ਤਿਉਂ ਤਿਉਂ ਖ਼ੁਸ਼ੀ ਤੇ ਤਸੱਲੀ ਹੋ ਰਹੀ ਹੈ ਕਿ ਦਿੱਲੀ ਦੇ ਨਾਮਧਾਰੀਆਂ ਦਾ ਮਿਹਨਤ ਅਤੇ ਖ਼ਰਚੇ ਨੂੰ ਫ਼ਲ ਲਗ ਗਿਆ ਹੈ। ਪੰਡਾਲ ਵਿਚ ਰਾਤ ਨਾਲੋਂ ਵੀ ਵਧੇਰੇ ਖ਼ੂਬਸੂਰਤੀ ਦੇ ਦਿੱਤੀ ਗਈ ਹੈ। ਮੈਂ ਥਾਂ-ਸਿਰ ਜੋੜੇ ਰੱਖ, ਟਿਕਟ ਲੈ ਕੇ, ਉਸ ਕਤਾਰ ਪਿੱਛੇ ਲਗ ਤੁਰਦਾ ਹਾਂ ਜੋ ਸ੍ਰੀ ਸਤਿਗੁਰੂ ਦੇ ਦਰਸ਼ਨਾਂ ਅਤੇ ਚਰਨ ਸਪਰਸ਼ ਲਈ ਅੱਗੇ ਵਧ ਰਹੀ ਹੈ। ਦੁਹਾਂ ਬਾਹੀਆਂ ਤੋਂ ਸੰਗਤ ਮਿਥੇ ਹੋਏ ਤਰੀਕੇ ਨਾਲ ਅੱਗੇ ਵਧਦੀ ਅਤੇ ਨਮਸਕਾਰ ਕਰ ਕਰ ਲਾਲ ਕੱਪੜੇ ਤੋਂ ਤੁਰਦੀ ਨਿਸਚਿਤ ਸਥਾਨ 'ਤੇ ਬੈਠੀ ਜਾਂਦੀ ਹੈ। ਪਹਿਲੇ ਦਿਨ ਆਸਾ ਦੀ ਵਾਰ ਸਮੇਂ 3000 ਦੀ ਹਾਜ਼ਰੀ ਹੈ।

ਸ੍ਰੀ ਸਤਿਗੁਰੂ ਜੀ ਖਿੜੇ ਹੋਏ ਕਮਲ ਨੂੰ ਮਾਤ ਪਾਂਦੇ ਅਤਿਅੰਤ ਸ਼ੋਭਾਯੁਕਤ ਆਪਣੇ ਆਸਣ ਤੇ ਬਿਰਾਜਮਾਨ ਹਨ। ਉਪਰ ਸੁਨਹਿਰੀ ਛਤਰ ਨਿੱਕੇ ਬਲਬਾਂ ਨਾਲ ਜਗਮਗਾਂਦਾ ਲਗਾਤਾਰ ਘੁੰਮ ਰਿਹਾ ਹੈ। ਏਥੇ ਪੰਡਾਲ ਦੀ ਛੱਤ ਭਾਰੀ, ਰੰਗਦਾਰ ਡੱਬਿਆਂ ਵਾਲੀ ਅਤੇ ਫ਼ਾਨੂਸਾਂ ਨਾਲ ਫਬ ਰਹੀ ਹੈ। ਸਤਿਗੁਰੂ ਜੀ ਨੂੰ ਚੌਰ ਕਰਨ ਦੀ ਸੇਵਾ ਸੰਤ ਦਿਆਲ ਸਿੰਘ ਫਗਵਾੜਾ ਕਰ ਰਹੇ ਹਨ। ਇਕ ਪਾਸੇ ਗੁਰੂ ਕਾ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਦੂਜੇ ਪਾਸੇ ਸਤਿਗੁਰੂ ਜੀ ਦੇ ਨਿਕਟ ਹਜ਼ੂਰ ਦਾ ਸਕੱਤਰ ਸੰਤ ਤਰਸੇਮ ਸਿੰਘ ਹਾਜ਼ਰ ਹੈ। ਹੋਲੇ ਦਾ ਮੁੱਖ ਪ੍ਰਬੰਧਕ ਹੰਸਪਾਲ ਕਦੇ ਕੋਲ ਬੈਠਦਾ ਕਦੇ ਉੱਠ ਜਾਂਦਾ ਹੈ। ਸ੍ਰੀ ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸ. ਜਗਤਾਰ ਸਿੰਘ ਜੀ ਤੋਂ ਇਲਾਵਾ ਪੰ: ਗੋਪਾਲ ਸਿੰਘ ਜੀ ਅਤੇ ਦਿੱਲੀ ਦੇ ਤੇ ਹੋਰ ਸਾਧੂ ਜਨ ਬਿਰਾਜਮਾਨ ਹਨ। ਇਹ ਨਿਸਚਿਤ ਕੀਤਾ ਗਿਆ ਹੈ ਕਿ ਕੋਈ ਵਿਅਕਤੀ ਵੀ ਆਪਣੇ ਆਪ ਮੰਚ ਉਤੇ ਨਾ ਜਾ ਬੈਠੇ। ਸਕਿਓਰਿਟੀ ਦੀ ਦ੍ਰਿਸ਼ਟੀ ਤੋਂ ਵੀ ਇਹੋ ਠੀਕ ਸਮਝਿਆ ਗਿਆ ਹੈ। ਮੰਚ 4 ਫੁੱਟ ਉੱਚਾ ਅਤੇ ਵਿਚਾਲਿਓਂ ਖ਼ਮਦਾਰ ਹੈ। ਸਾਰਾ ਦ੍ਰਿਸ਼ ਅਤਿ ਸੁੰਦਰ ਹੈ ਅਤੇ ਜੇ ਮੰਚ ਤੋਂ ਸਾਹਵੇਂ ਨਜ਼ਰ ਮਾਰੀਏ ਤਾਂ ਵਿਸ਼ਾਲ ਪੰਡਾਲ ਆਦਮ ਸਿਰਾਂ ਨਾਲ ਭਰਿਆ ਭਰਿਆ ਲਗਦਾ ਹੈ। ਪਰ ਅੱਜ ਪਹਿਲਾ ਹੀ ਦਿਨ ਤੇ ਸਵੇਰ ਵੇਲਾ ਹੋਣ ਕਾਰਨ ਜ਼ਰਾ ਵਿਰਲ ਹੈ।

ਮੰਚ ਤੋਂ ਤੱਕਿਆ, ਸੱਜੇ ਪਾਸੇ ਸੰਗੀਤਕਾਰ ਹਨ, ਜਿਹੜੇ ਆਸਾ ਦੀ ਵਾਰ ਦਾ ਕੀਰਤਨ ਕਲਾ ਭਰਪੂਰ ਢੰਗ ਨਾਲ ਕਰ ਰਹੇ ਹਨ, ਕੇਵਲ ਰਾਗੀਆਂ



ਵਾਂਗ ਨਹੀਂ। ਜਦੋਂ ਮੈਂ ਕਲਾਕਾਰਾਂ ਦਾ ਨਾਮ ਲਵਾਂ ਹੇਠ ਲਿਖੇ ਵਿਅਕਤੀ ਧਿਆਨ ਵਿਚ ਲੈ ਆਉਣੇ ਚਾਹੀਦੇ ਹਨ:

| | |
|---|---|
| ਉਸਤਾਦ ਹਰਿਭਜਨ ਸਿੰਘ | -ਸਿਤਾਰ |
| ਸ਼੍ਰੀ ਗੁਰਦੇਵ ਸਿੰਘ | -ਸਰੋਦ |
| ਸੰਤ ਹਰਬੰਸ ਸਿੰਘ ਘੁੱਲਾ | -ਦਿਲਰੁਬਾ |
| ਸੰਤ ਖ਼ਜ਼ਾਨ ਸਿੰਘ ਰਾਗੀ | -ਤਬਲਾ |
| ਸ਼੍ਰੀ ਮੋਹਣ ਸਿੰਘ | -ਦਿਲਰੁਬਾ |
| ਸ਼੍ਰੀ ਸੁਖਦੇਵ ਸਿੰਘ | -ਦਿਲਰੁਬਾ |
| ਸ਼੍ਰੀ ਬਲਜੀਤ ਸਿੰਘ | -ਤਾਰ ਸ਼ਹਿਨਾਈ |
| ਸ਼੍ਰੀ ਸੁਖਵਿੰਦਰ ਸਿੰਘ ਪਿੰਕੀ | -ਤਬਲਾ |
| ਸ਼੍ਰੀ ਸੁਰਜੀਤ ਸਿੰਘ ਦਿੱਲੀ | -ਸਾਰੰਗੀ |
| ਸੰਤ ਸ਼ੇਰ ਸਿੰਘ ਭੈ: ਸਾ: | -ਤਬਲਾ |
| ਅਤੇ ਸ਼੍ਰੀ ਚੰਦਰਹਾਂਸ ਜੀ | |

ਗਾਉਣ ਨਾਲ ਦਿਲਚਸਪੀ ਰੱਖਣ ਵਾਲੇ ਕੁਝ ਸਰੀਰ ਹੋਰ ਵੀ ਹਨ। ਸਤਿਗੁਰੂ ਜੀ ਅਤੇ ਮਹਾਰਾਜ ਜੀ ਕੀਰਤਨਕਾਰਾਂ ਦੀ ਅਗਵਾਈ ਕਰ ਰਹੇ ਹਨ। ਸਤਿਗੁਰੂ ਜੀ ਦਿਲਰੁਬਾ ਅਤੇ ਮਹਾਰਾਜ ਜੀ ਤਬਲਾ ਜਾਂ ਮ੍ਰਿਦੰਗ ਦੀ ਵਰਤੋਂ ਕਰਦੇ ਹਨ। ਕੀਰਤਨ ਵਿਚ ਸ਼ਬਦਾਂ ਨਾਲ ਪਰਮਾਣ, ਤਾਨਾਂ, ਅਤੇ ਸਰਗਮਾਂ ਵੀ ਹੋ ਜਾਂਦੀਆਂ ਹਨ। ਸੁਰੀਲੇ ਕੰਠ, ਸਾਧੇ ਹੋਏ ਗਲ਼ੇ, ਗੁਰਬਾਣੀ ਦੇ ਸ਼ੁੱਧ ਉਚਾਰਣ ਨਾਲ ਹੋਰ ਵੀ ਆਨੰਦਮਈ ਹੋ ਉੱਠਦੇ ਹਨ।

ਲਗਭਗ ਇਹੋ ਕ੍ਰਮ ਰਹੇਗਾ ਰੋਜ਼ਾਨਾ।

ਸ. ਹੰਸਪਾਲ ਅਤੇ ਇਸ ਦਾ ਸਹਿਯੋਗੀ ਸੰਤ ਗੁਰਭਜਨ ਸਿੰਘ, ਸਕੱਤਰ ਸੰਤ ਤਰਸੇਮ ਸਿੰਘ ਦੀ ਸਾਲਾਹ ਨਾਲ ਪ੍ਰੋਗਰਾਮ ਨਿਸਚਿਤ ਕਰਦੇ ਹਨ - ਅੱਜ ਕੀ ਹੋਣਾ ਤੇ ਕਦੋਂ ਹੋਣਾ ਹੈ। ਅੱਜ ਇਹ ਪ੍ਰੋਗਰਾਮ ਦੱਸਣ ਦੀ ਸੇਵਾ ਮੈਨੂੰ ਦਿੱਤੀ ਗਈ ਹੈ।

ਆਸਾ ਦੀ ਵਾਰ ਦੇ ਕੀਰਤਨ ਸਮੇਂ ਹੀ ਸਤਿਗੁਰੂ ਜੀ ਨੇ ਵਿਸ਼ੇਸ਼ ਕਿਰਪਾ ਕਰ ਕੇ ਆਪਣੇ ਲਾਡਲੇ ਸਿੱਖ ਕਲਾਕਾਰ ਗੁਰਦੇਵ ਸਿੰਘ ਸਰੋਦ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੇ ਬੱਚਿਆਂ ਲਾਡੀ ਅਤੇ ਲਵਲੀ ਨੂੰ ਦਸਤਾਰਾਂ ਸਜਾਈਆਂ ਹਨ। ਗੁਰਦੇਵ ਪਤਨੀ ਗੁਰਮੀਤ ਕੌਰ ਦੀ ਇਹੋ ਪ੍ਰਬਲ ਇੱਛਾ ਸੀ ਕਿ ਸਤਿਗੁਰੂ ਜੀ ਸ੍ਰੀ ਕਰ ਕਮਲਾਂ ਨਾਲ ਆਪ ਕਿਰਪਾ ਕਰਨ।

7 ਵਜੇ ਆਸਾ ਦੀ ਵਾਰ ਉਪਰੰਤ, ਮਹਾਰਾਜ ਬੀਰ ਸਿੰਘ ਜੀ ਨੇ ਸਾਧ ਸੰਗਤ ਨੂੰ ਹੋਲੇ ਦੇ ਇਤਿਹਾਸ ਤੇ ਰੌਸ਼ਨੀ ਪਾਈ; ਦਿੱਲੀ ਵਿਚ ਹੋਲੇ ਦੇ ਉਤਸ਼ਾਹ ਤੇ

ਪ੍ਰਬੰਧ ਬਾਰੇ ਪ੍ਰਸੰਸਾ ਕੀਤੀ ਅਤੇ ਮਰਿਆਦਾ ਉਤੇ ਬਲ ਦਿੱਤਾ। ਮਹਾਰਾਜ ਜੀ ਨੇ ਦੱਸਿਆ ਕਿ ਸਾਡੇ ਮੇਲੇ, ਪਾਠ ਅਤੇ ਵਰਨੀਆਂ ਆਦਿ, ਸਾਰੇ ਧਾਰਮਿਕ ਅਨੁਸ਼ਠਾਨ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਹੁੰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਾਰਾ ਸਮਾਂ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਕਾਮਨਾ ਕਰਦੇ ਰਹੇ। ਸ਼ਹਿਰ ਵਿਚ ਫਿਰਿਆ ਨਾ ਕਰੋ, ਪੰਡਾਲ ਵਿਚ ਬੈਠ ਕੀਰਤਨ ਦਾ ਆਨੰਦ ਮਾਣੋ ਤੇ ਭਜਨ ਕਰੋ।

ਇਕ ਇਹ ਐਲਾਨ ਕੀਤਾ ਗਿਆ ਕਿ ਸਤਿਗੁਰੂ ਜੀ ਦੇ ਡੇਰੇ, 1-6 ਬੀ, ਪੂਸਾ ਰੋਡ, ਕੋਈ ਨਾ ਜਾਵੇ। ਸਤਿਗੁਰੂ ਜੀ ਦੇ ਦਰਸ਼ਨ ਦੀਵਾਨ ਵਿਚ ਹੀ ਕੀਤੇ ਜਾਇਆ ਕਰਨ। ਜਿਸ ਸਜਣ ਨੇ ਕੋਈ ਵਿਹਾਰਕ ਜ਼ਰੂਰੀ ਗੱਲ ਕਰਨੀ ਹੋਵੇ, ਉਹ ਹੋਲੇ ਤੋਂ ਪਿਛੋਂ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਵੇ।

ਸਾਧ ਸੰਗਤ ਉੱਠ ਕੇ ਸਿੱਧਿਆਂ ਹੀ ਲੰਗਰ ਵੱਲ ਗਈ। ਪੰਗਤਾਂ ਦੀਆਂ ਸਿੱਧੀਆਂ ਪਾਲਾਂ, ਵਿਛੇ ਹੋਏ ਖੱਦਰ ਉਤੇ ਚੌਂਕੜੇ। ਪ੍ਰਸ਼ਾਦਾ-ਦਾਲਾ-ਖੀਰ ਆਦਿ ਪਦਾਰਥਾਂ ਨਾਲ ਹਰੇਕ ਦੀ ਤ੍ਰਿਪਤੀ। ਲੰਗਰ ਪ੍ਰਬੰਧਕਾਂ ਸੰਤ ਸੁਰਿੰਦਰ ਸਿੰਘ ਮਾਲੂਵਾਲ ਤੇ ਸੰਤ ਭੁਪਿੰਦਰ ਸਿੰਘ ਭੁਰਜੀ ਨੇ ਅਨੇਕਾਂ ਹੋਰ ਨੌਜਵਾਨਾਂ ਦੀ ਮੱਦਦ ਨਾਲ ਸਾਧ ਸੰਗਤ ਦੀ ਲੰਗਰ ਇੱਛਾ ਪੂਰਤੀ ਕੀਤੀ। ਦਿੱਲੀ ਦੀਆਂ ਵੱਖ ਵੱਖ ਕਾਲੋਨੀਆਂ ਦੀਆਂ ਭੈਣਾਂ ਨੂੰ ਲੋਹਾਂ ਸਪੁਰਦ ਕੀਤੀਆਂ ਗਈਆਂ ਹਨ ਅਤੇ ਬੀਬੀਆਂ ਪ੍ਰੇਮ ਨਾਲ ਪ੍ਰਸ਼ਾਦੇ ਪਕਾਂਦੀਆਂ ਹਨ। ਸੰਤ ਦਿਆਲ ਸਿੰਘ ਮਾਹੂਵਾਲ ਤੇ ਬੀਬੀ ਗੁਰਮੀਤ ਕੌਰ ਹੋਰ ਭੈਣਾਂ ਨਾਲ ਪ੍ਰਸ਼ਾਦਿਆਂ ਦੀ ਦੇਸੀ ਘਿਓ ਨਾਲ ਚੁਪੜਾਈ ਕਰਦੇ ਹਨ।

ਸਵੇਰੇ 7 ਤੋਂ 10 ਵਜੇ ਤਕ ਨਾਮਧਾਰੀ ਬੱਚਿਆਂ ਵਿਚ ਕੀਰਤਨ ਮੁਕਾਬਲਾ ਹੋਇਆ ਜਿਸ ਵਿਚ ਜਜਮੈਂਟ ਮਹਾਰਾਜ ਬੀਰ ਸਿੰਘ ਜੀ ਦੀ ਸੀ। ਇਹਨਾਂ ਦਾ ਸਹਾਇਕ ਉਸਤਾਦ ਹਰਭਜਨ ਸਿੰਘ ਦਿੱਲੀ ਸੀ। ਮੈਂ ਖ਼ੁਦ ਇਸ ਅਵਸਰ ਨੂੰ ਵੇਖ ਨਹੀਂ ਸਕਿਆ, ਪਰ ਅੱਗੇ ਚੱਲ ਕੇ ਨਤੀਜਿਆਂ ਦਾ ਐਲਾਨ ਹੋਵੇਗਾ, ਉਨ੍ਹਾਂ ਗਰੁੱਪਾਂ ਦਾ ਵੇਰਵਾ ਸੰਭਾਲ ਲਿਆ ਜਾਵੇਗਾ।

ਪੰਡਾਲ ਵਿਚ 10 ਵਜੇ ਤੋਂ ਸੰਤ ਆਤਮਾ ਸਿੰਘ ਸਨਖਤਰਾ ਨੇ ਜਥੇਦਾਰਾਂ ਤੋਂ ਦੀਵਾਨ ਲੁਆਉਣ ਦੀ ਸੇਵਾ ਸੰਭਾਲ ਲਈ। ਅੱਜ ਦਿਨੇ ਦੀਵਾਨ ਲਾਉਣ ਵਾਲੇ ਜਥੇਦਾਰ ਮੇਵਾ ਸਿੰਘ ਸੰਤ ਨਗਰ, 12 ਤੋਂ 2 ਵਜੇ ਤੱਕ ਹੱਲੇ ਦਾ ਕੀਰਤਨ ਜਥੇਦਾਰ ਬਲਵੰਤ ਸਿੰਘ ਕਪੂਰਾ ਵਾਲਿਆਂ ਕੀਤਾ। ਦੋਹਾਂ ਜਥੇਦਾਰਾਂ ਦੇ ਪ੍ਰਭਾਵਸ਼ਾਲੀ ਕਥਨ ਨੂੰ ਸਰੋਤੇ ਵੀ ਕਾਫ਼ੀ ਗਿਣਤੀ ਵਿਚ ਮਿਲ ਗਏ।

3.10 ਵੱਜੇ ਤਾਂ ਡਾ. ਅਮਰ ਭਾਰਤੀ, ਮੇਰਾ ਪੋਤਰਾ ਯਾਦਵਿੰਦਰ ਸਿੰਘ ਅਤੇ ਮੈਂ ਲੌਢੇ ਪਹਿਰ ਦਾ ਦੀਵਾਨ ਸੁਣਨ ਹਿਤ ਪਹੁੰਚੇ। ਪੰਡਾਲ ਵਿਚ ਦਾਖ਼ਲ ਹੁੰਦਿਆਂ ਹੀ ਸੌਹੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ, ਘੁਮਾਵਦਾਰ ਛਤਰ



ਹੇਠ ਹੁੰਦੇ ਹਨ। ਦੋਹਾਂ ਪਾਸਿਆਂ ਤੋਂ ਗੰਗਾ ਜਮਨਾ ਨਦੀਆਂ ਸਮੁੰਦਰ ਵਿਚ ਜਾ ਸਮਾਣ ਵਾਂਗ ਗੁਰੂ ਚਰਨਾਂ ਵਿਚ ਭੇਟਾ ਲੈ ਲੈ ਹਾਜ਼ਰ ਹੁੰਦੀਆਂ ਹਨ। ਪੰਡਾਲ ਵਿਚ ਮੰਚ ਨਵੇਂ ਸਿਰਿਓਂ ਫੁੱਲਾਂ ਨਾਲ ਸਜਾਇਆ ਹੋਇਆ ਹੈ। ਗੁਰੂ ਪਰਵਾਰ ਦੇ ਮੈਂਬਰ, ਹੋਲਾ ਪ੍ਰਬੰਧਕ, ਸ੍ਰੀ ਸਤਿਗੁਰੂ ਜੀ ਦੇ ਨਿਜੀ ਸੇਵਕ ਅਤੇ ਨਿਜੀ ਸਕੱਤਰ, ਕੁਝ ਅੰਗ ਰਖਿਅਕ, ਸਾਧੂ ਸੰਤ ਅਤੇ ਧਨੀ ਮਾਨੀ ਵਿਅਕਤੀ ਮੰਚ ਉਪਰ ਸ੍ਰੀ ਸਤਿਗੁਰੂ ਜੀ ਦੇ ਇਰਦ-ਗਿਰਦ ਬੈਠੇ ਹੋਏ ਹਨ।

ਕੇਂਦਰੀ ਪੰਡਾਲ ਵਿਚ ਰੰਗ-ਬਿਰੰਗੇ ਲਿਖੇ ਹੋਏ ਇਕਸਾਰ ਬੈਨਰ ਦਿਸ ਰਹੇ ਹਨ। ਨਮੂਨੇ ਵਜੋਂ ਕੁਝ:

*ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ*
*ਜਿਨਿ ਜਗੰਨਾਥੁ ਜਗਦੀਸੁ ਜਪਾਇਆ॥ (ਪੰਨਾ 586)*

...

*ਮਤ ਕੋ ਭਰਮਿ ਭੁਲੈ ਸੰਸਾਰਿ॥*
*ਗੁਰ ਬਿਨੁ ਕੋਇ ਨ ਉਤਰਸਿ ਪਾਰਿ।। (ਪੰਨਾ 864)*

...

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥ (ਪੰਨਾ 264)*

...

*ਬੇਰ ਗਿਆਰਵੀਂ ਹਮ ਚਲ ਆਵਹਿ॥*
*ਤਿਸ ਤੇ ਕੋਇਕ ਹਮ ਲਖ ਪਾਵਹਿ॥*

...

*ਸਤਿਪੁਰਖੁ ਜਿਨਿ ਜਾਨਿਆ*
*ਸਤਿਗੁਰੁ ਤਿਸਕਾ ਨਾਉ॥ (ਪੰਨਾ 286)*

ਸਾਧ ਸੰਗਤ ਹਜ਼ਾਰਾਂ ਦੀ ਤਦਾਦ ਵਿਚ ਬੈਠੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਦੀ, ਕੰਨਾਂ ਦੁਆਰਾ ਸ੍ਰੀ ਸਤਿਗੁਰੂ ਜੀ ਦੇ ਟੇਪ ਬਚਨ ਸੁਣਦੀ, ਮਾਲਾ ਫੇਰਦੀ, ਰਸਨਾ ਹਿਲਾ ਕੇ, ਨਾਮ ਸਿਮਰਨ ਕਰ ਰਹੀ ਹੈ। ਏਥੇ ਉਹ ਗੁਰਬਾਣੀ ਦੀ ਤੁਕ ਸਫ਼ਲ ਹੋ ਰਹੀ ਹੈ:

*ਅੰਤਰਿ ਗੁਰੁ ਆਰਾਧਣਾ, ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥ (517)*

ਇਹੋ ਹੀ ਦਰਗਹ ਵਿਚ ਥਾਂ ਪਾਉਣ ਵਾਲੀ ਅਵਸਥਾ ਹੈ, ਅਤੇ ਇਹੋ ਹੀ ਦਰਗਾਹ ਹੈ।

*ਕਹੁ ਕਬੀਰ ਇਹ ਕਹੀਐ ਕਾਹਿ॥*

*ਸਾਧ ਸੰਗਤਿ ਬੈਕੁੰਠੈ ਆਹਿ॥ (324)*

ਅਜਿਹੇ ਮੰਡਲ ਵਿਚ ਬੈਠਿਆਂ ਚਿਤ ਨੂੰ ਸ਼ਾਂਤੀ ਆਉਂਦੀ ਹੈ, ਮਨ ਦਾ ਭਟਕਾਉ ਮੁੱਕਦਾ ਹੈ, ਦੁਨੀਆਂ ਦੀ ਹਾ-ਹਾ, ਹੂ-ਹੂ ਤੋਂ ਕੁਝ ਸਮੇਂ ਲਈ ਰਾਹਤ ਮਿਲਦੀ ਹੈ। ਅੱਜ ਦਾ ਵੱਡਾ ਰੋਗ ਤਣਾਉ, ਗੁਰੂ ਚਰਨਾਂ ਤੇ ਸਾਧ-ਸੰਗਤ ਵਿਚ ਆ ਕੇ ਛੁਟ ਜਾਂਦਾ ਹੈ।

4 ਵਜੇ ਨਾਮ ਸਿਮਰਨ ਦੀ ਅਰਦਾਸ ਹੋਈ ਹੈ ਤੇ ਸਾਜਿੰਦੇ ਕੀਰਤਨਕਾਰ ਸਾਜ਼ ਸੁਰ ਕਰਨ ਲੱਗੇ। ਇਸ ਸਮੇਂ ਦੀ ਸੁਵਰਤੋਂ ਮਹਾਰਾਜ ਬੀਰ ਸਿੰਘ ਜੀ ਨੇ ਕੀਤੀ। ਆਪ ਨੇ ਸਾਧ ਸੰਗਤ ਨੂੰ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਇੱਛਾ ਸੀ ਕਿ ਨਾਮਧਾਰੀ ਬੱਚੇ ਉੱਚ ਪਾਏ ਦਾ ਕੀਰਤਨ ਕਰਨ, ਸਾਸ਼ਤਰੀ ਸੰਗੀਤ ਜਿਸ ਦਾ ਆਧਾਰ ਹੋਵੇ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਨ੍ਹਾਂ ਬੱਚਿਆਂ ਨੂੰ ਕਠਨ ਮਿਹਨਤ ਅਤੇ ਖੁੱਲ੍ਹੇ ਖ਼ਰਚ ਦੇ ਕੇ ਉੱਚ ਕੋਟੀ ਦੇ ਉਸਤਾਦਾਂ ਤੋਂ ਸਿਖਾਇਆ ਹੈ, ਉਨ੍ਹਾਂ ਦਾ ਰਸ-ਭਿੰਨਾ ਕੀਰਤਨ ਸੁਣਿਆ ਜਾਏ ਅਤੇ ਆਪਣੇ ਛੋਟੇ ਬੱਚੇ ਸੱਚੇ-ਪਾਤਸ਼ਾਹ ਜੀ ਦੇ ਚਰਨਾਂ ਵਿਚ ਪੇਸ਼ ਕੀਤੇ ਜਾਣ ਤਾਂ ਕਿ ਉਹ ਵੀ ਸੰਗੀਤ ਸਿੱਖਿਆ ਪ੍ਰਾਪਤ ਕਰਨ ਤੇ ਸਮਾਜ ਨੂੰ ਉੱਚ ਕੋਟੀ ਦੀ ਸਮਝ-ਬੂਝ ਪ੍ਰਾਪਤ ਹੋਵੇ।

ਅਤੇ ਫੇਰ ਬਸੰਤ ਰਾਗ ਵਿਚ ਸ਼ਬਦ ਸ਼ੁਰੂ ਹੋਇਆ, ਤਾਲ ਧਮਾਰ ਵਿਚ, *'ਮਾਈ ਮੈ ਧਨੁ ਪਾਇਓ ਹਰਿ ਨਾਮੁ'*

ਸਤਿਗੁਰੂ ਜੀ ਦੇ ਸਨਮੁਖ ਸਰੋਦ, ਸਿਤਾਰ, ਦਿਲਰੁਬਾ, ਤਾਰ-ਸ਼ਹਿਨਾਈ, ਤਬਲਾ ਅਤੇ ਮ੍ਰਿਦੰਗ ਕੂਹਕ ਉਠੇ। ਸੁਰਾਂ ਦੀ ਸ਼ਹਿਦ-ਮਿੱਠਤ ਵਾਤਾਵਰਣ ਵਿਚ ਫੈਲ ਗਈ, ਇਕ ਸੁਖ ਹਿਰਦਿਆਂ ਤੱਕ ਪਹੁੰਚ ਗਿਆ। ਅਜੇਹੇ ਵਿਚ ਸਤਿਗੁਰੂ ਜੀ ਦੀ ਪ੍ਰਸੰਨਤਾ ਦਾ ਕੋਈ ਮਾਪ-ਤੋਲ ਨਹੀਂ ਹੁੰਦਾ। ਸੰਗੀਤ ਅਤੇ ਸਿਮਰਨ ਸਤਿਗੁਰੂ ਜੀ ਦੀ ਖ਼ੁਰਾਕ ਹੈ ਤੇ ਇਹ ਦੋਵੇਂ ਹਾਜ਼ਰ ਹਨ।

ਦੂਜਾ ਸ਼ਬਦ ਗੰਵਿਆ ਗਿਆ: *'ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ' (ਪੰਨਾ 249)*ਇਹ ਸ਼ਬਦ ਸੁਣਦਿਆਂ ਅਹਿਸਾਸ ਹੋ ਰਿਹਾ ਸੀ, ਕੰਤ ਕੋਲ ਹੈ ਤੇ ਮਨਾਇਆ ਜਾ ਰਿਹਾ ਹੈ।

ਇਸ ਵੇਲੇ ਦੀਵਾਨ ਵਿਚ ਹਾਜ਼ਰੀ 5000 ਦੀ ਹੈ। ਬੰਬਈ, ਔਰੰਗਾਬਾਦ, ਲਖਨਊ, ਪਟਨਾ, ਡਾਲਟਨ ਗੰਜ, ਬਨਾਰਸ, ਗਵਾਲੀਅਰ, ਮੰਡੀ, ਜੰਮੂ, ਚੰਡੀਗੜ੍ਹ, ਪੰਜਾਬ ਅਤੇ ਹਰਿਆਣਾ ਦੀ ਸੰਗਤ ਦੇ ਭਿੰਨ ਭਿੰਨ ਵਿਅਕਤੀ ਮੇਰੀ ਨਜ਼ਰ ਵਿਚ ਆ ਰਹੇ ਹਨ। ਪਹਿਲਾ ਦਿਨ ਹੀ ਭਰਪੂਰ ਮੇਲੇ ਦਾ ਹੈ। ਪੰਡਾਲ ਨੂੰ ਕੱਲ੍ਹ ਤੱਕ ਹੋਰ



ਵਿਸਤਾਰ ਮਿਲੇਗਾ ਤਾਂ ਹੀ ਗੱਲ ਬਣੇਗੀ।

ਫ਼ੋਟੋਗ੍ਰਾਫੀ ਕਰਨ ਵਾਲੇ ਅਨੇਕਾਂ ਵਿਅਕਤੀ ਹਨ ਪਰ ਸੰਤ ਗੁਰਮੁਖ ਸਿੰਘ ਲੁਹਾਰਾਂ ਵੀਡੀਓਗ੍ਰਾਫ਼ੀ ਕਰਕੇ ਸਮਾਂ ਸੰਭਾਲ ਰਹੇ ਹਨ। ਸੰਤ ਮਹਿੰਦਰ ਸਿੰਘ ਮੋਰੋਂ ਡੁਬਈ ਵਾਲੇ ਵੀ, ਜਾਪਦਾ ਹੈ ਸਮੁਚਾ ਮੇਲਾ ਕੱਠਾ ਕਰਕੇ ਨਾਲ ਲੈ ਜਾਣਗੇ ਅਤੇ ਮੈਂ ਵੇਖਦਾ ਹਾਂ ਕਿ ਰੇਡੀਓ ਅਤੇ ਦੂਰਦਰਸ਼ਨ ਦਿੱਲੀ ਦਾ ਮਹਿਕਮਾ ਵੀ ਨਾਮਧਾਰੀ ਹੋਲੇ ਦੀ ਕੁਝ ਸੇਵਾ ਕਰਨੀ ਚਾਹ ਰਿਹਾ ਹੈ। ਉਸਦੇ ਬੰਦੇ ਵੀ, ਬੈਟਰੀਆਂ, ਫਲੈਸ਼ਾਂ, ਵੀਡੀਓ ਕੈਮਰੇ ਚੱਕੀ ਪਹੁੰਚ ਗਏ ਹਨ।

ਕੀਰਤਨ 4.30 ਤਕ ਹੋਇਆ ਤਾਂ ਸਤਿਗੁਰੂ ਜੀ ਦੇ ਸਾਬਕਾ ਸਕੱਤਰ ਉੱਚੇ ਲੰਮੇ ਗੁਰਭਜਨ ਸਿੰਘ ਨੇ ਮਾਈਕ ਹੱਥ ਵਿਚ ਲੈ ਲਿਆ ਅਤੇ ਐਲਾਨ ਕੀਤਾ ਕਿ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਸ਼ੇਸ਼ ਸੁਆਗਤ ਕੀਤਾ ਜਾਵੇਗਾ ਅਤੇ ਇਹ ਦਸਦਿਆਂ ਗੁਰਭਜਨ ਸਿੰਘ ਨੇ ਚੋਣਵੇਂ, ਗੁੰਦਵੇਂ ਅਤੇ ਢੁਕਵੇਂ ਸ਼ਬਦਾਂ ਨਾਲ ਦਿੱਲੀ ਹੋਲੇ ਦੀ ਪਰਵਾਨਗੀ ਦੀ ਕ੍ਰਿਪਾ ਦਾ ਸਤਿਗੁਰੂ ਜੀ ਦਾ ਗੁਣਾਨਵਾਦ ਕੀਤਾ। ਇਹ ਵੀ ਦੱਸਿਆ ਕਿ ਇਸ ਸੁਅਵਸਰ ਤੇ ਦਿੱਲੀ ਦੇ ਮਹਾਂਪੌਰ ਸ. ਮਹਿੰਦਰ ਸਿੰਘ ਸਾਥੀ, ਚੌਧਰੀ ਭਰਤ ਸਿੰਘ ਐਮ. ਪੀ. ਆਊਟਰ ਦਿੱਲੀ ਤੇ ਔਰੰਗਾਬਾਦ ਦੇ ਵਿਦਵਾਨ ਚਿੰਤਕ ਤੇ ਸੁਵਕਤਾ ਡਾ: ਭਗਵਾਨ ਦਾਸ ਵਰਮਾ ਵੀ ਪਧਾਰੇ ਹੋਏ ਹਨ ਅਤੇ ਪਹਿਲ ਵਜੋਂ ਮੰਚ ਸਕੱਤਰ ਨੇ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦਾ ਨਾਮ ਲਿਆ, ਜੋ ਹੋਲਾ ਕਮੇਟੀ ਦਾ ਵੀ ਮੁਖ ਬੁਲਾਰਾ ਹੈ।

ਸ. ਹੰਸਪਾਲ ਨੇ ਸੰਖੇਪ ਵਿਚ ਦੱਸਿਆ ਕਿ ਹੋਲੀ ਕਿੱਥੋਂ ਚੱਲੀ, ਗੁਰੂ ਗੋਬਿੰਦ ਸਿੰਘ ਜੀ ਨੇ ਕਿਵੇਂ ਹੋਲੀ ਨੂੰ ਹੋਲੇ ਮਹੱਲੇ ਵਿਚ ਬਦਲਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਕਿਵੇਂ ਹੋਲੇ ਮਹੱਲੇ ਨੂੰ ਸਾਤਵਿਕਤਾ ਬਖ਼ਸ਼ੀ ਅਤੇ ਅੱਜ ਦਿੱਲੀ ਨੂੰ ਸੁਭਾਗ ਸਤਿਗੁਰਾਂ ਬਖ਼ਸ਼ਿਆ ਹੈ। ਹੰਸਪਾਲ ਨੇ ਕਿਹਾ ਕਿ ਭਾਵੇਂ ਪ੍ਰਬੰਧ ਮੁਕੰਮਲ ਜਾਪਦਾ ਹੈ, ਪਰ ਸਾਨੂੰ ਪਤਾ ਹੈ ਕਿ ਇਸ ਵਿਚ ਤਰੁੱਟੀਆਂ ਰਹਿ ਗਈਆਂ ਹਨ, ਸਾਧ ਸੰਗਤ ਖ਼ਿਮਾ ਕਰੇ।

ਅਤੇ ਫਿਰ ਸ. ਗੁਰਭਜਨ ਸਿੰਘ ਦੇ ਉਦਮ ਨਾਲ ਤਿਆਰ ਹੋਇਆ ਹੋਲੇ ਮਹੱਲੇ ਦਾ ਸੋਵੀਨਾਰ (ਹੋਲਿਆਂ ਸੰਬੰਧਤ ਜ਼ਰੂਰੀ ਵਾਕਫ਼ੀ ਦੇਣ ਵਾਲੀ ਪੁਸਤਕਾ) ਸ੍ਰੀ ਸਤਿਗੁਰੂ ਜੀ ਦੇ ਪੇਸ਼ ਕੀਤਾ। ਸਤਿਗੁਰੂ ਜੀ ਨੇ ਰੀਲੀਜ਼ ਕੀਤਾ ਤਾਂ ਸਚੇ ਪਾਤਸ਼ਾਹ ਜੀ ਦੇ ਗਲੇ ਵਿਚ ਸੁੰਦਰ ਸਫ਼ੈਦ ਅਤੇ ਵੱਡ-ਆਕਾਰੇ ਹਾਰ ਪਹਿਨਾ ਕੇ ਸੁਆਗਤ ਕੀਤਾ ਗਿਆ। ਹੇਠ ਲਿਖੇ ਵਿਅਕਤੀਆਂ ਨੂੰ ਇਹ ਮਾਣ ਪ੍ਰਾਪਤ ਹੋਇਆ:

1. ਸ. ਹਰਵਿੰਦਰ ਸਿੰਘ ਹੰਸਪਾਲ
2. ਸ. ਮਹਿੰਦਰ ਸਿੰਘ ਮਹਾਂਪੌਰ , ਦਿੱਲੀ

3. ਚੌਧਰੀ ਭਰਤ ਸਿੰਘ ਐਮ. ਪੀ. ਆਊਟਰ ਦਿੱਲੀ

4. ਲਾਲਾ ਗਣੇਸ਼ ਦਾਸ ਵਾਟਰ ਸਪਲਾਈ ਡੀਪਾਰਟਮੈਂਟ, ਦਿੱਲੀ

5. ਡਾ. ਭਗਵਾਨ ਦਾਸ ਵਰਮਾ, ਔਰੰਗਾਬਾਦ

6. ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ

7. ਗਿਆਨੀ ਅਮਰ ਸਿੰਘ ਸਾਬਕਾ ਮੈਂਬਰ ਗੁ: ਪ੍ਰਬੰਧਕ ਕਮੇਟੀ, ਦਿੱਲੀ

8. ਪੰਡਿਤ ਸੋਨਾ ਰਾਮ ਜੀ ਰੋਹਤਕ

9. ਜੀ. ਐਸ. ਰਣਧੀਰ ਪੱਤਰ-ਪ੍ਰੇਰਕ ਅਤੇ ਸਾਹਿਤਕਾਰ

ਸ. ਹੰਸਪਾਲ ਨੇ ਦਿੱਲੀ ਦੇ ਮਹਾਂਪੌਰ ਸ. ਸਾਥੀ ਨੂੰ ਸੁਆਗਤ ਹਾਰ ਪਹਿਨਾਂਦਿਆਂ ਤੇ ਉਨ੍ਹਾਂ ਦੀ ਪ੍ਰਸੰਸਾ ਕਰਦਿਆਂ ਮੰਚ ਤੋਂ ਦੱਸਿਆ ਕਿ ਹੋਲੇ ਦੀ ਤਿਆਰੀ ਬਾਰੇ, ਸਥਾਨ ਅਤੇ ਸੰਬੰਧਤ ਜਲ ਬਿਜਲੀ ਆਦਿ ਬਾਰੇ ਸਾਥੀ ਜੀ ਨੇ ਪੂਰਨ ਸਹਿਯੋਗ ਦਿੱਤਾ ਹੈ। ਧੰਨਵਾਦ ਕਰਦਿਆਂ ਉਨ੍ਹਾਂ ਨੂੰ ਤਕਰੀਰ ਲਈ ਸਮਾਂ ਦਿੱਤਾ ਗਿਆ।

ਸ. ਮਹਿੰਦਰ ਸਿੰਘ ਸਾਥੀ ਮਹਾਂਪੌਰ ਦਿੱਲੀ : (ਸੰਖੇਪ)

ਪਰਮ ਪੂਜਨੀਯ, ਪਰਮ ਸਤਿਕਾਰ ਯੋਗ ਸਤਿਗੁਰੂ ਜਗਜੀਤ ਸਿੰਘ ਜੀ, ਸਾਡੇ ਲਈ ਇਹ ਮਾਣ ਦੀ ਗੱਲ ਹੈ ਕਿ ਆਪ ਜੀ ਨੇ ਸਾਨੂੰ ਦਿੱਲੀ ਵਾਲਿਆਂ ਨੂੰ ਅਤੇ ਦਿੱਲੀ ਵਸਨੀਕ ਨਾਮਧਾਰੀਆਂ ਨੂੰ ਏਥੇ ਹੋਲਾ ਕਰਨ ਦੀ ਆਗਿਆ ਦੇ ਕੇ ਨਿਵਾਜਿਆ ਹੈ। ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ। ਇਹਨਾਂ ਦੇ ਜਨਮ ਲੈਣ ਕਾਰਨ ਹੀ ਸਾਡੇ ਦੇਸ਼ ਦਾ ਚਰਿਤਰ ਅਤੇ ਢਾਂਚਾ ਹਜ਼ਾਰਾਂ ਸਾਲਾਂ ਤੋਂ ਕਾਇਮ ਹੈ। ਜਦੋਂ ਕਦੇ ਵਿਦੇਸ਼ਾਂ ਵਿਚ ਜਾਈਦਾ ਹੈ ਤਾਂ ਲੋਕ ਸਾਨੂੰ ਘੋਖ ਘੋਖ ਪੁੱਛਦੇ ਹਨ ਕਿ ਉਹ ਕਿਹੜੇ ਗੁਣ ਹਨ ਜਿਨ੍ਹਾਂ ਕਾਰਨ ਤੁਸੀਂ ਹਜ਼ਾਰਾਂ ਸਾਲਾਂ ਦੇ ਗੁਜ਼ਰ ਜਾਣ ਪਿੱਛੋਂ ਵੀ ਭਾਰਤੀਅਤਾ ਕਾਇਮ ਰੱਖੀ ਹੈ। ਦੁਰਾਨੀਆਂ ਦੇ ਹਮਲੇ ਬਾਰ ਬਾਰ ਹੋਏ, ਅੰਗਰੇਜ਼ਾਂ ਨੇ ਦੋ ਸਦੀਆਂ ਤੱਕ ਤੁਹਾਨੂੰ ਗ਼ੁਲਾਮ ਰੱਖਿਆ ਪਰ ਹਿੰਦੁਸਤਾਨ ਦੇ ਲੋਕਾਂ ਨੇ ਆਪਣਾ ਆਚਰਣ ਨਹੀਂ ਛੱਡਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀਆਂ ਦਾ ਇਹ ਹੋਲਾ ਮਹੱਲਾ ਵੀ ਇਕ ਓਸੇ ਚਰਿਤਰ ਦੀ ਮਿਸਾਲ ਹੈ।

1847 ਈ. ਵਿਚ ਜਦੋਂ ਸਿੱਖਾਂ ਦੀ ਅੰਗਰੇਜ਼ਾਂ ਨਾਲ ਸਭਰਾਓਂ ਵਿਚ ਲੜਾਈ ਹੋਈ ਤਾਂ ਸਿਖ ਆਪਣੇ ਆਗੂਆਂ ਦੀ ਮਿਹਰਬਾਨੀ ਨਾਲ ਲੜਾਈ ਹਾਰ ਗਏ। ਜੰਗ ਤਾਂ ਹਾਰ ਹੀ ਗਏ ਪਰ ਹੌਂਸਲਾ ਵੀ ਹਾਰ ਗਏ। ਉਦੋਂ ਗੁਰੂ ਰਾਮ ਸਿੰਘ ਜੀ ਨੇ ਆਚਾਰ, ਵਿਚਾਰ ਅਤੇ ਵਿਵਹਾਰ ਦੀ ਸ਼ੁੱਧਤਾ ਦੀ ਸੰਥਾ ਦੇ ਕੇ ਮੁੜ ਸਿੱਖੀ ਨੂੰ ਜੀਵਤ ਕੀਤਾ; ਫਿਰ ਸਿੱਖੀ ਆਦਰਸ਼ਾਂ ਵਿਸ਼ਵਾਸਾਂ ਨੂੰ ਉਭਾਰਿਆ। ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅਸਾਂ ਗੁਰੂ ਰਾਮ ਸਿੰਘ ਜੀ ਦੀ ਕਦਰ ਨਹੀਂ ਜਾਤੀ।



ਤਾਰੀਖ਼ ਵਿਚ ਉਹਨਾਂ ਨੂੰ ਉਹ ਥਾਂ ਨਹੀਂ ਦਿੱਤਾ ਜਿਸ ਦੇ ਉਹ ਹੱਕਦਾਰ ਹਨ।

ਅੰਗਰੇਜ਼ਾਂ ਦੇ ਖਿਲ਼ਾਫ਼ ਲੜਾਈ ਨੂੰ ਪਹਿਲਾਂ ਠੀਕ ਸੇਧ ਨਹੀਂ ਸੀ ਮਿਲੀ। ਗੁਰੂ ਰਾਮ ਸਿੰਘ ਜੀ ਨੇ ਠੀਕ ਲਾਈਨ ਦਿੱਤੀ ਨਾਮਿਲਵਰਤਨ ਦੀ । ਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਦਾ ਐਲਾਨ ਨਹੀਂ ਸੀ ਕੀਤਾ, ਸਗੋਂ ਉਹਨਾਂ ਨੂੰ ਉਹ ਚੁਣੌਤੀ ਦਿੱਤੀ ਜਿਸ ਤੋਂ ਅੰਗਰੇਜ਼ ਤ੍ਰਹਿੰਦਾ ਸੀ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਰਾਮ ਸਿੰਘ ਜੀ ਦਾ ਉਹ ਇਨਕਲਾਬੀ ਵਿਰਸਾ ਫੈਲ ਕੇ ਹੀ ਭਾਰਤ ਨੂੰ ਸੁਤੰਤਰਤਾ ਪ੍ਰਾਪਤ ਹੋਈ।

ਅੱਜ ਸਾਨੂੰ ਬੜੀ ਖ਼ੁਸ਼ੀ ਹੋ ਰਹੀ ਹੈ ਕਿ ਆਪ ਜੀ ਨੇ ਸਾਨੂੰ ਏਥੇ ਦਰਸ਼ਨ ਦੇ ਕੇ ਨਿਵਾਜਿਆ ਹੈ।

ਪੀਸ ਮਾਰਚ ਦੇ ਮੌਕੇ ਮੈਂ ਸ੍ਰੀ ਭੈਣੀ ਸਾਹਿਬ ਜਾਣਾ ਚਾਹੁੰਦਾ ਸਾਂ ਸਾਥੀਆਂ ਨਾਲ ਪਰ ਮੈਂ ਤਾਂ ਜਾ ਨਾ ਸਕਿਆ, ਮੈਨੂੰ ਜਾ ਕੇ ਜਦੋਂ ਤੁਸਾਂ ਦਰਸ਼ਨ ਦਿੱਤੇ, ਹੌਂਸਲਾ ਅਤੇ ਪਿਆਰ ਬਖਸ਼ਿਆ, ਉਹ ਮੈਂ ਕਦੇ ਨਹੀਂ ਭੁਲਾ ਸਕਦਾ।

ਦਿੱਲੀ ਦੇ ਮੇਅਰ ਦੇ ਪੰਘਰਵੇਂ ਸ਼ਬਦਾਂ ਨੇ ਸੰਗਤ ਨੂੰ ਸੰਤੁਸ਼ਟ ਕੀਤਾ ਅਤੇ ਪ੍ਰਬੰਧਕਾਂ ਨੂੰ ਮਾਣ। ਇਹਨਾਂ ਦਾ ਸਤਿਕਾਰ ਕਰਦਿਆਂ ਸ. ਹੰਸਪਾਲ ਨੇ ਚੌਧਰੀ ਭਰਤ ਸਿੰਘ ਨੂੰ ਸੁਆਗਤ ਹਾਰ ਪਹਿਨਾ ਕੇ ਬੋਲਣ ਦਾ ਸਮਾਂ ਦਿੱਤਾ।

ਚੌਧਰੀ ਭਰਤ ਸਿੰਘ ਐਮ. ਪੀ. ਆਊਟਰ ਦਿੱਲੀ : (ਸੰਖੇਪ)

ਮੈਂ ਕ੍ਰਿਤੱਗ ਹਾਂ ਹੋਲਾ ਪ੍ਰਬੰਧਕਾਂ ਦਾ, ਮੈਨੂੰ ਹੋਲੇ ਵਿਚ ਸ਼ਾਮਲ ਹੋਣ ਦਾ ਸੱਦਾ ਪੱਤਰ ਦਿੱਤਾ ਗਿਆ। ਏਥੇ ਆ ਕੇ ਇਕ ਲਾਭ ਤਾਂ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਪ੍ਰਾਪਤ ਹੋਇਆ ਹੈ, ਦੂਜੇ ਮੈਂ ਕੁਝ ਗਿਆਨ ਵੀ ਹਾਸਲ ਕੀਤਾ ਹੈ।

ਤੁਸੀਂ ਸਾਰੇ ਭਾਗਾਂ ਵਾਲੇ ਹੋ, ਜਿਹੜੇ ਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਨੂੰ ਸਜੀਵ ਰੱਖੀ ਆ ਰਹੇ ਹੋ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਰਤ ਦੀ ਸੁਤੰਤਰਤਾ ਦੇ ਅੰਦੋਲਨ ਵਿਚ ਆਪਣੇ ਸਿੱਖਾਂ ਦੁਆਰਾ ਯੋਗਦਾਨ ਦਿੱਤਾ ਅਤੇ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਤੇ ਆਪ ਦੇ ਗਾਇਕਾਂ ਵਲੋਂ ਪੁਰਾਤਨ ਸੰਗੀਤ ਸੁਣ ਕੇ ਬਹੁਤ ਆਨੰਦ ਮਾਣਿਆ ਹੈ। ਆਪ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ ਦਾ ਮਾਰਗ ਹੀ ਅਪਣਾ ਰਹੇ ਹੋ।

ਸਾਡੀਆਂ ਅਖ਼ਬਾਰਾਂ ਵਿਚ ਰੋਜ਼ਾਨਾ ਦੋ ਤਿੰਨ ਬਹੂਆਂ ਦੇ ਸੜ ਕੇ ਮਰਨ ਦੀ ਖ਼ਬਰ ਛਪਦੀ ਰਹਿੰਦੀ ਹੈ। ਭਾਰਤ ਨੂੰ ਦਹੇਜ ਦੇ ਦੈਂਤ ਨੇ ਗ੍ਰਸਿਆ ਹੋਇਆ ਹੈ। ਔਰਤਾਂ ਦੀਆਂ ਕੇਵਲ ਦਹੇਜ ਕਾਰਨ ਖ਼ੁਦਕਸ਼ੀ ਦੀਆਂ ਵਾਰਦਾਤਾਂ ਹੁੰਦੀਆਂ ਹਨ। ਪਰ ਏਥੇ ਨਾਮਧਾਰੀਆਂ ਵਿਚ ਬਿਨਾ ਕੁਝ ਲੈਣ ਦੇਣ ਤੋਂ ਹੀ ਸ਼ਾਦੀਆਂ ਹੋ

ਜਾਂਦੀਆਂ ਹਨ। ਇਹ ਨਾਰੀ ਜਾਤੀ ਅਤੇ ਭਾਰਤ ਤੇ ਬਹੁਤ ਵੱਡਾ ਉਪਕਾਰ ਹੈ। ਮੈਂ ਗੁਰੂ ਜੀ ਦਾ ਆਭਾਰੀ ਹਾਂ।

ਹਿੰਦੂ ਸਮਾਜ ਨੇ ਹੋਲੀਆਂ ਦੇ ਰੰਗ ਰਾਗ ਨੂੰ ਚਿੱਕੜ ਤੇ ਗੰਦ ਉਛਾਲਣ ਵਿਚ ਬਦਲ ਦਿੱਤਾ ਹੈ; ਪਰ ਆਪ ਦਾ ਸਮਾਜ ਤਾਂ ਦੈਵੀ ਹੈ। ਈਸ਼ਵਰ ਚਿੰਤਨ ਅਤੇ ਭਜਨ ਗਾਉਣ ਦਾ ਇਹ ਤਿਉਹਾਰ ਤਾਂ ਸੱਚਮੁਚ ਆਨੰਦਦਾਇਕ ਹੈ।

ਸਤਿਗੁਰੂ ਜੀ ਦੇ ਦਰਸ਼ਨ ਕਾਰਨ ਤੁਸਾਂ ਹਜ਼ਾਰਾਂ ਨਰ ਨਾਰਾਂ ਦੇ ਬੈਠਿਆਂ ਵੀ ਏਥੇ ਪੂਰਨ ਸ਼ਾਂਤੀ ਹੈ, ਕਿਸੇ ਪਰਕਾਰ ਦਾ ਸ਼ੋਰ ਸ਼ਰਾਬਾ ਨਹੀਂ। ਆਪ ਸਭ ਨੇ ਮੈਨੂੰ ਪੂਰੇ ਧਿਆਨ ਨਾਲ ਸੁਣਿਆ, ਧੰਨਵਾਦ। ਸ. ਹੰਸਪਾਲ, ਸ. ਸੁਲੱਖਣ ਸਿੰਘ, ਸ੍ਰੀ ਗਣੇਸ਼ ਦਾਸ ਤੇ ਸ. ਮੁਹਿੰਦਰ ਸਿੰਘ ਸਾਥੀ ਦਾ ਧੰਨਵਾਦ।

ਮੰਚ ਉੱਚੇ ਚੌਧਰੀ ਜੀ ਨੇ ਇਕ ਜ਼ੋਰਦਾਰ ਜੈਕਾਰਾ ਗਜਾਇਆ ਅਤੇ 'ਸਤਿ ਸ੍ਰੀ ਅਕਾਲ' ਦੀ ਆਵਾਜ਼ ਸੁਣ ਕੇ ਮਾਈਕ ਤੋਂ ਲਾਂਭੇ ਹੋ ਕੇ ਬੈਠ ਗਏ।

ਫਿਰ ਹੰਸਪਾਲ ਜੀ ਨੇ ਲਾਲਾ ਗਣੇਸ਼ ਦਾਸ ਦਿੱਲੀ ਨੂੰ ਬੁਲਾਇਆ। ਲਾਲਾ ਜੀ ਮੰਚ ਉਪਰ ਮਾਈਕ ਸਨਮੁਖ ਖਲੋ ਕੇ, ਸ੍ਰੀ ਸਤਿਗੁਰੂ ਜੀ ਤੇ ਸੰਗਤ ਨੂੰ ਸੰਬੋਧਨ ਕਰ ਕੇ ਬੋਲੇ:

ਮੇਰੀ ਖ਼ੁਸ਼ਕਿਸਮਤੀ ਹੈ ਕਿ ਮੈਂ ਅੱਜ ਇਸ ਦੇਸ਼ ਦੇ ਮਹਾਨ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰ ਰਿਹਾ ਹਾਂ। ਇਹਨਾਂ ਦੇਸ਼ ਨੂੰ ਸਾਦਗੀ, ਸੇਵਾ ਅਤੇ ਸੰਜਮ ਦਾ ਉਪਦੇਸ਼ ਦਿੱਤਾ ਹੈ। ਇਹਨਾਂ ਦੇ ਪੂਰਵਜ ਇਤਿਹਾਸ ਨਿਰਮਾਤਾ ਸਨ।

ਮੈਨੂੰ ਇਹ ਹੋਲਾ ਅਸਥਾਨ 'ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਆਨੰਦ ਆਇਆ ਹੈ, ਮੈਂ ਗੁਰੂ ਮਹਾਰਾਜ ਜੀ ਦਾ ਧੰਨਵਾਦੀ ਹਾਂ।

ਫਿਰ ਔਰੰਗਾਬਾਦ ਤੋਂ ਆਏ ਡਾ. ਭਗਵਾਨ ਦਾਸ ਵਰਮਾ, ਜੋ ਪ੍ਰਸਿੱਧ ਹਿੰਦੀ ਲੇਖਕ, ਚਿੰਤਕ, ਅਤੇ ਕਈਆਂ ਬੋਲੀਆਂ ਦੇ ਜਾਣਕਾਰ ਹਨ, ਦਾ ਸੁਆਗਤ ਦਿੱਲੀ ਦੇ ਵਾਇਓ-ਵ੍ਰਿਧ ਸੂਬਾ ਗੰਡਾ ਸਿੰਘ (90) ਜੀ ਨੇ ਗਲੇ ਹਾਰ ਪਹਿਨਾ ਕੇ ਕੀਤਾ। ਆਪ ਜੀ ਨੇ ਸੰਖੇਪ ਵਿਚ ਇਹ ਭਾਵ ਵਿਅਕਤ ਕੀਤੇ (ਹਿੰਦੀ);

ਮੈਂ ਮਹਾਰਾਸ਼ਟਰ ਤੋਂ ਉਚੇਚਿਆਂ ਇਸ ਸਮਾਗਮ ਲਈ ਆਇਆਂ ਹਾਂ। ਮੇਰੇ ਨੇੜੇ ਔਰੰਗਾਬਾਦ ਵਿਚ ਸ. ਹਰਭਜਨ ਸਿੰਘ ਅਤੇ ਸੂਬਾ ਹਰਬੰਸ ਸਿੰਘ ਜੀ ਰਹਿੰਦੇ ਹਨ, ਉਹਨਾਂ ਦੀ ਸੰਗਤ ਨਾਲ ਹੀ ਅੱਜ ਮੈਨੂੰ ਇਹ ਮਾਣ ਪ੍ਰਾਪਤ ਹੋਇਆ ਹੈ। ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਆਗਿਆ ਮੇਰੇ ਆਉਣ ਬਾਰੇ ਸਤਿਗੁਰੂ ਜੀ ਵਲੋਂ ਹੋਈ।

ਜਿੱਥੇ ਜਿੱਥੇ ਅਤੇ ਜਦੋਂ ਜਦੋਂ ਧਰਮ ਸਮਾਜ ਤੋਂ ਕਟ ਜਾਂਦਾ ਹੈ, ਉਹ ਰੂੜੀਵਾਦ ਵਿਚ ਪਰਣਿਤ ਹੋ ਜਾਂਦਾ ਹੈ ਅਤੇ ਮੂਲ ਮਨੋਰਥ ਤੋਂ ਗੁਆਚ ਜਾਂਦਾ ਹੈ। ਪਰ ਜਿਹੜੇ ਸਮਾਜ ਧਰਮ ਦਾ ਸਹੀ ਸਰੂਪ ਕਾਇਮ ਰੱਖਦੇ ਹਨ ਉਹ ਨਾ ਤਾਂ ਆਪ



ਜਨਤਾ-ਜਨਾਰਦਨ ਤੋਂ ਕਟਦੇ ਹਨ ਤੇ ਨਾ ਹੀ ਧਰਮ ਨੂੰ ਖ਼ਲਤ-ਮਲਤ ਹੋਣ ਦਿੰਦੇ ਹਨ। ਉਹ ਮੂਲ ਪਰੰਪਰਾ ਕਾਇਮ ਰੱਖਦੇ ਹਨ। ਪਰੰਪਰਾ ਦਾ ਨਵੀਨੀਕਰਨ ਇੰਜ ਹੁੰਦਾ ਰਹਿੰਦਾ ਹੈ ਜਿਵੇਂ ਰੁੱਖਾਂ-ਬਿਰਖਾਂ ਦੇ ਪੁਰਾਣੇ ਪੱਤੇ ਝੜ ਜਾਂਦੇ ਹਨ ਅਤੇ ਨਵੀਂਆਂ ਕੋਪਲਾਂ ਪਹਿਲਾਂ ਵਾਲੀ ਸ਼ਕਲ ਹੀ ਕਾਇਮ ਰੱਖਦੀਆਂ, ਹਰਿਆਲੀ ਨੂੰ ਭਰਪੂਰਤਾ ਤੇ ਕਾਇਮੀ ਬਖ਼ਸ਼ਦੀਆਂ ਹਨ।

ਧਰਮ ਅਜਿਹੀ ਸ਼ਕਤੀ ਹੈ ਕਿ ਜੇ ਉਹ ਸਮਾਜ ਨਾਲ ਮਿਲ ਕੇ ਚੱਲੇ ਤਾਂ ਸਰਵਥਾ ਸੁਖ ਉਪਜਦਾ ਹੈ ਪਰ ਜੇ ਸਮਾਜ ਤੋਂ ਕਟ ਕੇ ਇਕੱਲੀ ਰਹਿ ਜਾਏ ਤਾਂ ਉਸੇ ਸਮਾਜ ਦਾ ਕਤਲਾਮ ਕਰਵਾਉਂਦੀ ਹੈ।

ਸਮੱਸਿਆ ਇਹ ਹੈ ਕਿ ਉਚ-ਵਰਗੀ ਲੋਕ ਧਰਮ ਦਾ ਮੂਲ-ਤਤ ਸਰਵ-ਸਾਧਾਰਨ ਤਕ ਨਹੀਂ ਜਾਣ ਦਿੰਦੇ ਅਤੇ ਉਸਦੇ ਐਸੇ ਐਸੇ ਅਰਥ ਕਰਦੇ ਕਰਵਾਂਦੇ ਹਨ ਕਿ ਅਨਰਥ ਹੋ ਜਾਂਦਾ ਹੈ।

ਪਰ ਤੁਹਾਨੂੰ ਵੇਖ ਕੇ ਮੈਨੂੰ ਇਕ ਉਪਨਿਸ਼ਦਾਂ ਦਾ ਵਾਕ ਯਾਦ ਆਇਆ ਹੈ। ਉਹ ਹੈ, ਅਸੀਂ ਇਕੱਠੇ ਕੀਰਤਨ ਕਰਾਂਗੇ, ਭਜਨ ਕਰਾਂਗੇ, ਭੋਜਨ ਕਰਾਂਗੇ। ਇਸ ਭਾਵਨਾ ਨਾਲ "ਮੈਂ" ਨੂੰ "ਸਮੂਹ" ਵਿਚ ਬਦਲ ਦਿੱਤਾ ਗਿਆ ਅਤੇ ਅੱਜ ਮੈਂ ਦਾ ਸਮੂਹਕ ਰੂਪ ਤੁਸੀਂ ਗੁਰੂ ਕੀ ਹਾਜ਼ਰੀ ਵਿਚ ਬੈਠੇ ਨਜ਼ਰ ਆ ਰਹੇ ਹੋ।

ਕਾਨੂੰਨ ਦੀ ਹੋਂਦ ਬਿਨਾਂ ਸਮਾਜ ਕਾਇਮ ਨਹੀਂ ਰਹਿ ਸਕਦਾ। ਪਰ ਜਦ ਤਕ ਕਾਨੂੰਨ ਦੀ ਸ਼ਕਤੀ ਨੂੰ ਨੈਤਿਕ ਸ਼ਕਤੀ ਨਾ ਮਿਲੇ, ਤਦ ਤਕ ਕਾਨੂੰਨ ਆਪਣੇ ਆਪ ਵਿਚ ਕਿਸੇ ਦੀ ਵੀ ਸਹਾਇਤਾ ਦੇ ਯੋਗ ਨਹੀਂ ਰਹਿੰਦਾ। ਏਥੇ ਤੁਸੀਂ ਨੈਤਿਕ ਸ਼ਕਤੀ ਨਾਲ ਨਿਯਮਾਂ ਨੂੰ ਸਰਵ-ਸੁਖਦਾਈ ਰੱਖ ਰਹੇ ਹੋ।

ਮੈਂ ਉਸ ਇਲਾਕੇ ਵਿਚੋਂ ਆਇਆ ਹਾਂ ਜਿਥੇ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸ. ਹਰਭਜਨ ਸਿੰਘ ਅਤੇ ਸੂਬਾ ਜੀ ਆਦਿ ਤੋਂ 1981 ਵਿਚ ਸੰਗੀਤ ਸੰਮੇਲਨ ਕਰਵਾਇਆ ਸੀ। ਤਦ ਤੋਂ ਔਰੰਗਾਬਾਦ ਵਾਲੇ ਲੋਕ ਸ੍ਰੀ ਸਤਿਗੁਰੂ ਜੀ ਨੂੰ ਅਤੇ ਇਹਨਾਂ ਦੇ ਅਨੁਯਾਈ ਨਾਮਧਾਰੀਆਂ ਨੂੰ ਜਾਣਨ ਲੱਗੇ ਹਨ। ਪਰਸਪਰ ਜਾਣਕਾਰੀ ਦਾ ਮਾਧਿਅਮ ਉਥੇ ਸੰਗੀਤ ਬਣਿਆ।

ਸ੍ਰੀ ਸਤਿਗੁਰੂ ਜੀ ਮਹਾਨ ਸੰਗੀਤ ਪ੍ਰੇਮੀ ਹਨ। ਸੰਗੀਤ ਦਾ ਆਧਾਰ ਸੁਰ ਹੈ, ਸੁਰ ਵਿਚ ਕੋਈ ਭੇਦ-ਭਾਵ ਨਹੀਂ, ਦੂਈ-ਦਵੈਤ ਨਹੀਂ। ਇਕ ਏਕੰਕਾਰ ਹੀ ਹਿਰਦੇ ਵਿਚ ਉਤਰਦਾ ਹੈ। ਸ਼ਬਦ ਸੁਰ ਤੋਂ ਬਹੁਤ ਬਾਅਦ ਵਿਚ ਆਇਆ ਹੈ। ਸ਼ਬਦ ਨਾਲ ਅਸੀਂ ਦੂਜਿਆਂ ਨੂੰ ਕੁਝ ਭਾਵ ਦਿੰਦੇ ਹਾਂ; ਪਰ ਸੁਰ ਨਾਲ ਇਕਾਂਤਮਿਕਤਾ ਵਿਚ ਨਿਵਾਸ ਕਰਦੇ ਕਰਵਾਂਦੇ ਹਾਂ। ਸਤਿਗੁਰੂ ਜੀ ਅਪਣੇ ਲਈ ਸੁਰ ਨਾਲ ਸੰਬੰਧਿਤ ਹਨ, ਸਾਡੇ ਲਈ ਸ਼ਬਦ ਨਾਲ। ਸੰਗੀਤ ਦੀ ਚੇਤਨਾ ਅ-ਤਾਲ ਚੇਤਨਾ

ਹੈ, ਪਰ ਸਤਿਗੁਰੂ ਮਹਾਨ ਚੇਤਨਾ ਨੂੰ ਸਾਡੇ ਲਈ ਤਾਲਾਂ ਵਿਚ ਵੰਡਦੇ ਹਨ।

ਮਹਾਨ ਸਤਿਗੁਰੂ ਜੀ ਦੀ ਮਹਾਨ ਸੰਗਤ ਵਿਚ ਆ ਕੇ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ। ਆਸ਼ਾ ਹੈ, ਸਤਿਗੁਰੂ ਜੀ ਆਪਣੀ ਕਿਰਪਾ ਦੀ ਦ੍ਰਿਸ਼ਟੀ ਦੁਆਰਾ ਮੈਨੂੰ ਨਿਹਾਲ ਕਰਦੇ ਰਹਿਣਗੇ।"

ਵਿਦਵਾਨ ਵਕਤਾ ਦਾ ਕਥਨ ਬੜੇ ਸੁੰਦਰ ਸ਼ਬਦਾਂ ਅਤੇ ਸ਼ਰਧਾ ਭਾਵਨਾ ਨਾਲ ਵਿਅਕਤ ਹੋਇਆ। ਸਾਰੀ ਸੰਗਤ ਅਵਿਭੂਤ ਸੀ ਇਸ ਨਾਲ।

ਮੰਚ ਦੇ ਸੰਚਾਲਕ ਸ਼੍ਰੀ ਗੁਰਭਜਨ ਸਿੰਘ ਨੇ ਇਕ ਕਬਿੱਤ ਸੰਗਤ ਨੂੰ ਸੁਣਾਇਆ ਜੋ ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੇ ਬਿਰਧ ਸਾਹਿਤਕਾਰ ਸੰਤ ਤੇਜਾ ਸਿੰਘ "ਕੰਵਲ" (ਮੁਸੱਵਰ ਵਰਿਆਮ ਸਿੰਘ ਜੀ ਦੇ ਵੱਡੇ ਭਾਈ) ਨੇ ਲਿਖਿਆ ਹੋਇਆ ਸੀ। ਇਸ ਕਬਿੱਤ ਰਾਹੀਂ ਕੰਵਲ ਜੀ ਨੇ ਸ੍ਰੀ ਸਤਿਗੁਰੂ ਜੀ, ਸਾਧ ਸੰਗਤ ਦਿੱਲੀ, ਦਿੱਲੀ ਹੋਲਾ ਕਮੇਟੀ ਅਤੇ ਉਸ ਦੇ ਮੁਖੀ ਸ. ਹੰਸਪਾਲ ਤੇ ਸ. ਸੁਲੱਖਣ ਸਿੰਘ ਦੀ ਸਿਫ਼ਤ ਸਲਾਹੁਤਾ ਕੀਤੀ ਹੋਈ ਸੀ ਜਿਨ੍ਹਾਂ ਦੀ ਕਿਰਪਾ ਤੇ ਮਿਹਨਤ ਸਦਕਾ 'ਹੋਲਾ ਮਹੱਲਾ', ਦਿੱਲੀ ਵਜੂਦ ਵਿਚ ਆਇਆ।

ਇਸ ਤੋਂ ਉਪਰੰਤ ਹਾਰ ਦੁਆਰਾ ਸਤਿਕਾਰਤ ਹੋ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਬੋਲੇ। ਕਥਨ ਦਾ ਸੰਖੇਪ:

ਨਾਮਧਾਰੀ ਪੰਥ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਦਾਰਸ਼ਾਂ ਦਾ ਪ੍ਰਤੀਕ ਅਤੇ ਪ੍ਰਚਾਰਕ ਹੈ।

ਸ਼੍ਰੀ ਸਤਿਗੁਰੂ ਜੀ ਭਾਰਤੀ ਸੰਸਕ੍ਰਿਤੀ ਦੇ ਮੁੱਦਈ ਹਨ ਤੇ ਉਹ ਚਾਂਹਦੇ ਹਨ ਕਿ ਜਿੱਥੇ ਜਿੱਥੇ ਕੋਈ ਭਾਰਤੀ ਹੈ, ਉਹ ਭਾਰਤੀ ਸੰਸਕ੍ਰਿਤੀ ਦੇ ਮੂਲ ਤੋਂ ਨਾ ਟੁੱਟੇ ਅਤੇ ਹਜ਼ੂਰ ਦਾ ਇਹ ਵੀ ਕਥਨ ਹੈ ਕਿ ਦੁਨੀਆ ਵਿਚ ਸੁੱਖ ਸ਼ਾਂਤੀ ਦਾ ਪ੍ਰਸਾਰ ਵੀ ਭਾਰਤੀ ਸੰਸਕ੍ਰਿਤੀ ਦੇ ਪ੍ਰਚਾਰ ਨਾਲ ਹੋ ਸਕਦਾ ਹੈ।

ਮੈਂ ਸਤਿਗੁਰੂ ਜੀ ਦਾ ਕੋਟਾਨ-ਕੋਟ ਧੰਨਵਾਦ ਕਰਦਾ ਹਾਂ ਕਿ ਸਾਨੂੰ ਦਿੱਲੀ ਵਾਸੀਆਂ ਨੂੰ ਹੋਲੇ ਮਹੱਲੇ ਦੀ ਆਗਿਆ ਅਤੇ ਦਰਸ਼ਨ ਦੇ ਕੇ ਕਿਰਤਾਰਥ ਕੀਤਾ ਹੈ।

ਮਾਸਟਰ ਜੀ ਤੋਂ ਪਿਛੋਂ ਗਿਆਨੀ ਅਮਰ ਸਿੰਘ ਜੀ ਨੂੰ ਸਮਾਂ ਦਿੱਤਾ ਗਿਆ। ਆਪ ਜੀ ਦਾ ਕਥਨ ਸੀ:

ਮੈਨੂੰ ਜ਼ਿੰਦਗੀ ਵਿਚ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਤੇ ਏਨੀ ਸੰਗਤ ਦੇ ਸੌਂਹੇਂ ਪਹਿਲੀ ਵਾਰ ਹੀ ਬੋਲਣ ਦਾ ਸਮਾਂ ਮਿਲਿਆ ਹੈ। ਇਹ ਮੇਰੇ ਲਈ ਗੌਰਵ ਦੀ ਗੱਲ ਹੈ।

ਸ੍ਰੀ ਸਤਿਗੁਰੂ ਜੀ ਦੀ ਰਾਹਨੁਮਾਈ ਹੇਠ ਚੱਲਣ ਵਾਲੀ ਸੰਸਥਾ ਨੂੰ ਕੋਈ ਸੰਕਟ ਨਹੀਂ ਵਿਆਪ ਸਕਦਾ। ਸਤਿਗੁਰੂ ਜੀ ਦੀ ਸ਼ਾਂਤੀ ਦੀ ਭਾਵਨਾ, ਸੁਹਿਰਦਤਾ ਅਤੇ ਵਿਲੱਖਣਤਾ ਲਾ-ਮਿਸਾਲ ਹਨ।



ਵਰਤਮਾਨ ਜਗਤ ਵਿਚ ਜਿਸ ਸ਼ਾਂਤੀ ਅਤੇ ਅਮਨ ਦੀ ਜ਼ਬਰਦਸਤ ਜ਼ਰੂਰਤ ਹੈ, ਉਹ ਨਾਮਧਾਰੀ ਸੰਗਤ ਤੇ ਸਤਿਗੁਰੂ ਜੀ ਦੀ ਅਗਵਾਈ ਵਿਚ ਸਹਿਜ ਹੀ ਪ੍ਰਾਪਤ ਹੋ ਸਕਦੀ ਹੈ।

ਮੈਂ ਇਤਿਹਾਸ ਪੜ੍ਹਿਆ ਹੈ। ਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਭੁੱਲੜ ਸਿੱਖ ਸਰਦਾਰਾਂ ਨੂੰ ਆਤਮਿਕ ਉੱਚਤਾ ਦੇ ਕੇ ਦੇਸ਼ ਦੀ ਸੁਤੰਤਰਤਾ ਲਈ ਨਾਮਿਲਵਰਤਨ ਦਾ ਨਵਾਂ ਮਾਰਗ ਪ੍ਰਸਤੁਤ ਕੀਤਾ। ਆਪ ਜੀ ਦੇ ਆਦਰਸ਼ਾਂ ਨੂੰ ਅਪਨਾ ਕੇ ਹੀ ਬਾਅਦ ਵਿਚ ਦੇਸ਼ ਦੇ ਆਗੂਆਂ ਨੇ ਭਾਰਤ ਨੂੰ ਬਰਤਾਨਵੀ ਜੂਲੇ ਤੋਂ ਮੁਕਤ ਕਰਵਾਇਆ।

ਮੇਰੀ ਤਾਂ ਇਕੋ ਅਰਦਾਸ ਹੈ ਕਿ ਦੇਸ਼ ਅਤੇ ਸਿੱਖ ਜਗਤ ਜੋ ਮੁੜ ਅਧੋਗਤੀ ਵੱਲ ਜਾ ਰਿਹਾ ਹੈ, ਸਤਿਗੁਰੂ ਜੀ ਇਹਨਾਂ ਉਤੇ ਕਿਰਪਾ ਕਰਨ:

*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ 853)*

ਸੋਹਣੇ ਸ਼ਬਦਾਂ ਅਤੇ ਅਲੰਕ੍ਰਿਤ ਬੋਲਚਾਲ ਦਵਾਰਾ ਸ. ਅਮਰ ਸਿੰਘ ਜੀ ਨੇ ਚੰਦ ਮਿੰਟਾਂ ਵਿਚ ਹੀ ਸਮਾਪਤੀ ਕਰ ਦਿੱਤੀ।

ਇਸ ਤੋਂ ਪਿੱਛੋਂ ਰੋਹਤਕ ਦੇ ਇਕ ਡੇਰੇ ਦੇ, ਉੱਚੇ, ਲੰਮੇ ਅਤੇ ਸੋਹਣੇ ਮਹੰਤ ਸੋਨਾ ਰਾਮ ਜੀ ਨੇ *'ਗੁਰ ਕੀ ਮੂਰਤਿ ਮਨ ਮਹਿ ਧਿਆਨੁ' (ਪੰਨਾ 864)* ਤੋਂ ਸ਼ੁਰੂ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦਾ ਪ੍ਰਸੰਗ ਆਖ ਦਿੱਤਾ।

ਅਤੇ ਫਿਰ ਬੋਲੇ ਪੰਡਤ ਨਿਰੰਜਣ ਦੇਉ ਜੀ। ਉਨ੍ਹਾਂ ਕਿਹਾ: ਸਮੇਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ, ਘੱਟ ਤੋਂ ਘੱਟ ਸਮਾਂ ਵਰਤਮਾਨ ਦਾ ਹੈ। ਪਰ ਇਸ ਦਾ ਪ੍ਰਭਾਵ ਬੀਤੇ ਸਮੇਂ ਤੇ ਵੀ ਹੁੰਦਾ ਹੈ ਅਤੇ ਆਉਣ ਵਾਲੇ ਵਕਤ ਤੇ ਵੀ।

ਉਹਨਾਂ ਦੀ ਦੂਜੀ ਵਿਆਖਿਆ ਸੀ ਕਿ ਖਿਨ ਭਰ ਦੀ ਸੁਸੰਗਤ ਮਨੁੱਖ ਨੂੰ ਕੁਰਾਹੇ ਪਏ ਜਾਂਦਿਆਂ ਨੂੰ ਬਚਾ ਦਿੰਦੀ ਹੈ ਤੇ ਸੁਮਾਰਗ ਤੇ ਲਾ ਦਿੰਦੀ ਹੈ ਜਦੋਂ ਕਿ ਕੁਸੰਗਤ ਦਾ ਇਕ ਖਿਨ ਵੀ ਬੰਦੇ ਨੂੰ ਡੋਬਣ ਦਾ ਕਾਰਨ ਬਣ ਸਕਦਾ ਹੈ। ਏਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੀ ਸਾਧ-ਸੰਗਤ ਉਹ ਸੰਗਤ ਹੈ ਜਿਸ ਦਾ ਮਹਾਤਮ ਕਹਿਣ-ਕਥਨ ਤੋਂ ਬਾਹਰਾ ਹੈ।

ਪੰ: ਨਿਰੰਜਣ ਦਿਉ ਜੀ, ਤੋਂ ਪਿੱਛੋਂ ਮਹਾਰਾਜ ਬੀਰ ਸਿੰਘ ਜੀ ਨੇ ਸਤਿਜਗ, ਵਰਿਆਮ, ਨਿਰੀਖਿਅਕ, ਯੁਗ ਮਰਿਆਦਾ, ਨਵੇਂ ਛਪ ਕੇ ਆਏ ਨਾਮਧਾਰੀ ਨਿਤਨੇਮ ਗੁਟਕੇ, ਹੋਲੇ ਵਾਸਤੇ ਛਪੀ ਹੋਲਾ ਮਹੱਲਾ 1985 ਸਮਾਰਕਾ, ਨਾਮਧਾਰੀ ਡਾਇਰੀ, ਸਾਬਣ ਅਤੇ ਚਾਹਟੇ ਆਦਿ ਖਰੀਦਣ ਲਈ ਸਮੂਹ ਸੰਗਤ ਨੂੰ 15 ਮਿੰਟ ਤੱਕ ਪ੍ਰੇਰਨਾ ਦਿੱਤੀ।

**6.10 ਵਜੇ ਸ਼ਾਮੀਂ ਸ਼੍ਰੀ ਸਤਿਗੁਰੂ ਜੀ ਨੇ ਆਪਣਾ ਆਸ਼ੀਰ-ਵਚਨ ਗੁਰੂ ਬਾਲਕ ਸਿੰਘ ਜੀ ਦੀ ਧੰਨਤਾ ਤੋਂ ਆਰੰਭ ਕੀਤਾ: ਅੱਜ ਸਤਿਗੁਰੂ ਬਾਲਕ ਸਿੰਘ ਜੀ ਦਾ**

ਅਵਤਾਰ ਦਿਵਸ ਹੈ ਅਤੇ ਹੋਲੇ ਦਾ ਪਹਿਲਾ ਦਿਨ (ਹੋਲਾ ਕਮੇਟੀ ਨੇ ਆਪਣੇ ਪ੍ਰੋਗਰਾਮ ਵਿਚ ਅੱਜ ਦਾ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਤ ਕੀਤਾ ਸੀ) ਹੈ। ਇਹੋ ਦਿਨ ਗੁਰੂ ਗੋਬਿੰਦ ਸਿੰਘ ਦਸਮੇਸ਼ ਪਿਤਾ ਦੀ ਯਾਦ ਦਿਲਾਂਦਾ ਹੈ, ਕਿਉਂਕਿ ਹੋਲਾ-ਮਹੱਲਾ ਦਿਨ ਆਪ ਜੀ ਨੇ ਹੀ ਸਿਰਜਿਆ ਹੋਇਆ ਹੈ। ਅਸੀਂ ਹੋਲਾ ਮਨਾਂਦਿਆਂ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਦੇ ਹਾਂ; ਕਿਉਂਕਿ ਉਨ੍ਹਾਂ ਹੀ ਹੋਲੇ ਨੂੰ ਭਜਨ ਬੰਦਗੀ, ਸੁਅੱਛਤਾ ਅਤੇ ਨੇਕੀ ਲਈ ਲੋਕਾਂ ਨੂੰ ਪ੍ਰੋਤਸਾਹਨ ਦਿੰਦਿਆਂ 4 ਚੰਨ ਲਾਏ ਅਤੇ ਇਨ੍ਹਾਂ ਦਿਨਾਂ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਆਉਂਦਾ ਹੈ।

ਹੋਲਾ ਮਹੱਲਾ ਗੁਰੂ ਗੋਬਿੰਦ ਸਿੰਘ ਜੀ ਨੇ ਹੱਲਾ ਕਰਕੇ ਥਾਵਾਂ ਤੇ ਕਬਜ਼ਾ ਕਰਨ ਦੀ ਵਿਧੀ ਵਿਚ ਸ਼ਾਸਤਰਾਭਿਆਸ ਕਰਨ ਲਈ ਬਣਾਇਆ ਸੀ। ਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਆਤਮ ਸ਼ੁੱਧੀ ਲਈ ਹਥਿਆਰ ਦੇ ਤੌਰ ਤੇ ਵਰਤਿਆ। ਅੱਜ ਵੀ ਹੋਲੇ ਮਹੱਲੇ ਦੀ ਲੋੜ ਹੈ ਪਰ ਨਵੇਂ ਢੰਗ ਨਾਲ ਮਨਾਉਣ ਦੀ ਲੋੜ ਹੈ। ਆਪਣੀਆਂ ਬੁਰਾਈਆਂ ਦੇ ਖਿਲਾਫ਼ ਹਮਲਾ ਕੀਤੀ ਰੱਖਣ ਦੀ ਜ਼ਰੂਰਤ ਹੈ। ਜਿਸ ਵੇਲੇ ਸਤਿਗੁਰਾਂ ਨੇ ਹਥਿਆਰਾਂ ਨਾਲ ਅਭਿਆਸ ਕਰਵਾਏ, ਉਦੋਂ ਉਹੋ ਠੀਕ ਸੀ। ਅੱਜ ਸਮਾਂ ਬਦਲ ਗਿਆ ਹੈ। ਅੱਜ ਦੇ, ਆਧੁਨਿਕ ਹਥਿਆਰਾਂ ਨਾਲ ਸਾਡਾ ਵਿਅਕਤੀਗਤ ਕੋਈ ਟਾਕਰਾ ਨਹੀਂ।

ਪਰ ਸਤਿਗੁਰਾਂ ਦਾ ਹੁਕਮ ਸੁਚੇਤ ਰਹਿਣ ਦਾ ਹੈ। ਹੁਕਮ ਠੀਕ ਹੈ, ਠੀਕ ਸੀ, ਅਤੇ ਠੀਕ ਰਹੇਗਾ। ਇਕ ਸਮਾਂ ਆ ਹੀ ਜਾਂਦਾ ਹੈ ਜਦੋਂ *'ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ, ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ'* ਤੇ ਅਮਲ ਕਰਨਾ ਹੀ ਪੈਂਦਾ ਹੈ। ਪਰ ਨਿਰਅਪਰਾਧਾਂ 'ਤੇ ਹਮਲਿਆਂ ਦੀ ਲੜਾਈ ਕਿੱਥੋਂ ਤੱਕ ਯੋਗ ਹੈ ?

ਲੜਾਈ ਤਾਂ ਚਲਦੀ ਹੀ ਰਹਿੰਦੀ ਹੈ, ਸਾਡੇ ਅੰਦਰ ਵੀ ਜਾਰੀ ਰਹਿੰਦੀ ਹੈ। ਬੁਰਾਈ ਦੇ ਖ਼ਿਲਾਫ਼ ਅੱਛਾਈ ਦੀ। ਇਹਦੇ ਉਤੇ ਹਮਲਾ ਸਤ, ਸੰਤੋਖ ਨਾਲ ਕਰਨਾ ਬਣਦਾ ਹੈ:

*ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥*
*ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥(ਪੰਨਾ 1161)*

ਅੰਦਰਲੀ ਲੜਾਈ ਦੀ ਜਾਚ ਅਸੀਂ ਸਾਧ ਸੰਗਤ ਵਿਚ ਆ ਕੇ ਹੀ ਸਿਖਣੀ ਹੈ।

ਸੰਗਤ ਤਾਂ ਅਸੀਂ ਸਦਾ ਹੀ ਕਰਦੇ ਰਹਿੰਦੇ ਹਾਂ, ਪਰ ਵਿਚਾਰ ਕੇ ਸੁਸੰਗਤ ਕਰਨੀ ਹੀ ਉੱਤਮ ਪੁਰਸ਼ਾਂ ਦਾ ਕੰਮ ਹੈ। ਭਾਈ ਗੁਰਦਾਸ ਜੀ ਨੇ ਦੱਸਿਆ ਹੈ: 'ਕਾਹੂ ਕੀ ਸੰਗਤ ਮਿਲਿ ਜੀਵਨ ਮੁਕਤ ਭਏ, ਕਾਹੂ ਕੀ ਸੰਗਤ ਮਿਲ ਜਮਪੁਰ ਜਾਤ ਹੈ।'

ਨਾਮਧਾਰੀਆਂ ਲਈ ਇਹ ਜ਼ਰੂਰੀ ਹੈ ਕਿ ਪ੍ਰਤੀ ਪਰਵਾਰ ਹਰ ਮਹੀਨੇ ਇਕ ਪਾਠ ਆਦਿ ਗ੍ਰੰਥ ਸਾਹਿਬ ਦਾ ਕੀਤਾ ਜਾਏ ਅਤੇ ਹਰ ਵਿਅਕਤੀ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰੇ ਬਲਕਿ ਏਥੋਂ ਤੱਕ ਧਿਆਨ ਰੱਖਣ ਦੀ ਲੋੜ ਹੈ ਕਿ ਬੱਚਾ ਜਦੋਂ ਗਰਭ ਵਿਚ ਠਹਿਰੇ, ਮਾਤਾ ਪਿਤਾ ਉਸਦੇ ਵੰਡੇ ਦੀ ਤਦ ਤੋਂ ਹੀ ਮਾਲਾ ਫੇਰਨ,



ਅਰਥਾਤ ਉਹਦੇ ਨਮਿਤ ਸਿਮਰਨ ਦਾ ਇਕ ਘੰਟਾ ਪੂਰਾ ਕਰਨ। ਜਦੋਂ ਉਹ ਆਪ ਭਜਨ ਕਰਨ ਦੇ ਯੋਗ ਹੋ ਜਾਏ ਜਨਮ ਲੈ ਕੇ, ਤਦੋਂ ਖ਼ੁਦ ਭਜਨ ਕਰੇ। ਇੰਨਾ ਕੁ ਅਨੁਸ਼ਠਾਨ ਸਾਡੀ ਸੇਧ ਗਲਤ ਨਹੀਂ ਹੋਣ ਦਿੰਦਾ।

ਚੇਤੇ ਰੱਖੋ, ਕਲਿਜੁਗ ਦੀ ਅਗਨ ਤੋਂ ਬਚਾਅ ਦਾ ਇਕੋ ਇਕ ਸਾਧਨ ਹਰਿ ਨਾਮ ਜਪੁ ਹੈ: *'ਕਲਿ ਤਾਤੀ ਠਾਢਾ ਹਰਿ ਨਾਉ'*

ਹਰ ਕੋਈ, ਭਾਵੇਂ ਉਸ ਦਾ ਕੋਈ ਵੀ ਵਿਸ਼ਵਾਸ ਹੈ, ਤੇ ਕਿਸੇ ਵੀ ਮਤ ਮਤਾਂਤਰ ਨੂੰ ਮੰਨਦਾ ਹੈ, ਇਕ ਘੰਟਾ ਜੋ ਉਸ ਪੁੱਛਿਆ ਹੈ, ਉਹੋ ਨਾਮ ਜਪੇ, ਉਹੋ ਕਲਿਆਣਕਾਰੀ ਹੋਵੇਗਾ।

ਸਤਿਗੁਰੂ ਜੀ ਦੇ 15 ਮਿੰਟ ਕਥਨ ਉਪਰੰਤ ਇਸ ਵੇਲੇ ਦਾ ਦੀਵਾਨ ਸਮਾਪਤ ਹੋ ਗਿਆ।

ਅੱਜ ਸ. ਹੰਸਪਾਲ ਨੇ ਨਵੇਂ ਨਾਮਧਾਰੀ ਨਿੱਤਨੇਮ ਦੀਆਂ ਦੋ ਜਿਲਦਾਂ ਵੀ ਸ੍ਰੀ ਹਜ਼ੂਰ ਦੇ ਭੇਟ ਕੀਤੀਆਂ। ਇਕ ਉੱਤੇ ਮਖ਼ਮਲੀ ਕੱਪੜਾ ਲੱਗਾ ਹੋਇਆ ਸੀ, ਦੂਸਰੇ ਦੀ ਜਿਲਦ ਸਾਦੀ ਸੀ। ਮੁਸੱਵਰ ਵਰਿਆਮ ਸਿੰਘ ਜੀ ਨੇ ਆਪਣੀ ਬਿਰਧਤਾ (76) ਦੀ ਪਰਵਾਹ ਨਾ ਕਰਦਿਆਂ ਆਪ ਸਿਰ 'ਤੇ ਖਲੋ ਕੇ ਇਹ ਗੁਟਕਾ ਤਿਆਰ ਕਰਵਾਇਆ ਹੈ।

ਰਾਤੀਂ ਹੱਲੇ ਦੇ ਦੀਵਾਨ, ਪ੍ਰਸ਼ਾਦ ਛਕਣ ਉਪਰੰਤ, ਏਸੇ ਪੰਡਾਲ ਵਿਚ ਲਗ ਗਏ।

## 9 ਮਾਰਚ 1985, ਸ਼ਨੀਵਾਰ

## ਹੋਲਾ, ਨਵੀਂ ਦਿੱਲੀ

ਅੱਜ ਵੀ ਅੰਮ੍ਰਿਤ ਵੇਲੇ ਟਿਕਵੇਂ ਅਤੇ ਸ਼ਾਂਤ ਮਾਹੌਲ ਵਿਚ ਦਿੱਲੀ ਦਾ ਪੱਛਮੀ ਭਾਗ ਜਿਥੇ ਗੁਰੂ ਰਾਮ ਸਿੰਘ ਨਗਰ ਸਥਿੱਤ ਸੀ, ਆਸਾ ਦੀ ਵਾਰ ਦੀਆਂ ਮਧੁ ਮਿੱਠੀਆਂ ਧੁਨਾਂ ਨਾਲ ਗੂੰਜ ਉੱਠਿਆ। ਗੁਰੂ ਨਾਨਕ ਦੇਵ ਜੀ ਦਾ ਜੀਵਨ-ਬਖ਼ਸ਼ ਸੰਦੇਸ਼ ਸੁਰਾਂ ਦੀ ਸਵਾਰੀ ਕਰ, ਸਰੋਤਿਆਂ ਦੇ ਹਿਰਦੇ ਵਿਚ ਉਤਰਨ ਲੱਗਾ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਗੁਰਬਾਣੀ ਦੇ ਸ਼ਬਦਾਂ ਅਤੇ ਤੁਕਾਂ ਨੂੰ ਅਰਥ ਪ੍ਰਦਾਨ ਕਰ ਰਹੇ ਹਨ।

ਜਗਮਗਾਂਦੇ ਵਿਸ਼ਾਲ ਪੰਡਾਲ ਵਿਚ ਅੱਜ ਵਾਰ ਦਾ ਕੀਰਤਨ ਸੁਣਨ ਲਈ 5000 ਨਰ ਨਾਰ ਉਪਸਥਿਤ ਹਨ। ਨੌਜਵਾਨ ਸੇਵਾਦਾਰ ਵਿਸ਼ੇਸ਼ ਫੁੱਲ ਲਾਈ ਪੰਡਾਲ ਵਿਚ ਸਭ ਜਗਹ ਹਾਜ਼ਰ ਹਨ। ਉਨ੍ਹਾਂ ਦੇ ਹੱਥਾਂ ਵਿਚ ਮਾਲਾ ਅਤੇ ਸਫ਼ੈਦ

ਪਹਿਰਾਵੇ ਹਨ।

ਤੰਤੀ ਸਾਜ਼ਾਂ ਦੀ ਮਿਲਵੀਂ ਗੂੰਜ ਨੇ ਆਨੰਦ ਬੰਨ੍ਹਿਆ ਹੋਇਆ ਸੀ। ਆਸਾ ਦੀ ਵਾਰ ਦਾ ਅਜਿਹਾ ਰਸ ਬਣਿਆ ਕਿ ਭੋਗ 7 ਵਜੇ ਦੀ ਥਾਂ 8 ਵਜੇ ਪਿਆ।

ਵਾਰ ਦੇ ਜਾਰੀ ਰਹਿੰਦਿਆਂ ਸਕੱਤਰ ਤਰਸੇਮ ਸਿੰਘ ਮੇਰੇ ਪਾਸ ਆਇਆ ਤੇ ਪੁੱਛਿਆ ਕਿ ਮੈਂ ਫੋਟੋ ਆਦਿ ਕਿਉਂ ਨਹੀਂ ਲੈ ਰਿਹਾ। ਕੀ ਮੇਰੇ ਲਈ ਕਮੇਟੀ ਵਲੋਂ ਕੋਈ ਰੋਕ ਲੱਗੀ ਹੈ? ਮੈਂ ਦੱਸਿਆ: ਰੋਕ ਨਹੀਂ ਲੱਗੀ। ਮੈਨੂੰ ਸਮੱਗਰੀ ਹੀ ਨਹੀਂ ਮਿਲੀ। ਸਕੱਤਰ ਨੇ ਆਖਿਆ ਕਿ ਮੈਂ ਉਹਨੂੰ ਹਾਲਾਤ ਤੋਂ ਆਗਾਹ ਜ਼ਰੂਰ ਕਰਵਾਂਦਾ ਪਰ ਉਹਦੇ ਪੁੱਛਣ-ਦੱਸਣ ਦਾ ਇਹ ਪ੍ਰਭਾਵ ਜ਼ਰੂਰ ਪਿਆ ਕਿ 1 ਵੱਜਦੇ ਨੂੰ ਮੇਰੇ ਪਾਸ 10 ਫ਼ਿਲਮਾਂ, 10 ਕੈਸੇਟਾਂ ਤੇ 8 ਜੋੜੇ ਪੈੱਨ ਸੈਲਾਂ ਦੇ ਪਹੁੰਚ ਗਏ। ਸਕੱਤਰ ਮਹਿਸੂਸ ਕਰ ਰਿਹਾ ਸੀ ਕਿ ਕੱਲ੍ਹ ਦਾ ਬੇਸ਼ਕੀਮਤ ਦਿਹਾੜਾ ਮੇਰੀ ਫੋਟੋਗ੍ਰਾਫ਼ੀ ਬਿਨਾਂ ਅਧੂਰਾ ਹੀ ਰਹਿ ਗਿਆ ਹੈ।

ਮੈਨੂੰ ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ ਬੀਤੀ ਰਾਤ ਦੂਰਦਰਸ਼ਨ ਦਿੱਲੀ ਵਾਲਿਆਂ ਹੋਲਾ-ਮਹੱਲਾ ਦੇ ਦੀਵਾਨ ਦੀ ਵਧੀਆ ਪੇਸ਼ਕਾਰੀ ਕੀਤੀ ਹੈ।

ਕੱਲ੍ਹ ਮੇਰੇ ਦੁਆਰਾ ਸੂਚਨਾਵਾਂ ਦਿੱਤੀਆਂ ਗਈਆਂ ਸਨ, ਅੱਜ ਉਨ੍ਹਾਂ ਨੂੰ ਲੱਛੇਦਾਰ ਬਣਾਉਣ ਲਈ ਡਾ. ਭਗਵਾਨ ਦਾਸ ਵਰਮਾ ਨੂੰ ਸੂਚਨਾਵਾਂ ਪੇਸ਼ ਕਰਨ ਲਈ ਤਿਆਰ ਕੀਤਾ ਗਿਆ। ਡਾ. ਵਰਮਾ ਨੇ ਪ੍ਰੋਗਰਾਮ ਦੀ ਰੂਪ-ਰੇਖਾ ਦੱਸਦਿਆਂ ਐਲਾਨ ਕੀਤਾ ਕਿ ਅੱਜ ਗੁਰੂ ਬਾਲਕ ਸਿੰਘ ਜੀ ਨੂੰ ਸਮਰਪਿਤ ਦਿਵਸ ਹੈ। ਸੋ ਜਥੇਦਾਰ ਜਨ ਗੁਰੂ ਬਾਲਕ ਸਿੰਘ ਜੀ ਦੀ ਕੀਰਤੀ ਦਾ ਵਿਸ਼ੇਸ਼ ਵਰਣਨ ਕਰਨ।

ਮਹਾਰਾਜ ਜੀ ਨੇ ਅਖ਼ਬਾਰ, ਰਸਾਲੇ, ਸਾਬਣ, ਚਾਹਟੇ ਆਦਿ ਬਾਰੇ ਇਸ਼ਤਿਹਾਰਬਾਜ਼ੀ ਲਈ ਅੱਜ ਵੀ ਸਮਾਂ ਲਿਆ।

ਮੰਚ ਉੱਪਰ ਬੈਠਿਆਂ ਹੀ *'ਦੇਖੁ ਫੂਲ ਫੂਲ ਫੂਲੇ'* ਬਸੰਤ ਦੇ ਸ਼ਬਦ ਦੀਆਂ ਰੌਣਕਾਂ ਸਨ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਇਕ ਨਾਮਧਾਰੀ ਹੋਲਾ-ਮਹੱਲਾ ਫਾਈਲ ਬੈਗ ਮੈਨੂੰ ਭੇਟ ਕੀਤਾ। ਇਸ ਵਿਚ ਸੋਵੀਨਰ, ਪ੍ਰੋਗਰਾਮ ਦੀ ਕਾਪੀ, ਅਰਦਾਸ, ਫੋਲਡਰ (ਹਿੰਦੀ) ਨਾਮਧਾਰੀ, ਸਟਿੱਕਰ ਨਾਮਧਾਰੀ ਹੋਲਾ, ਦੋ ਡਾਕੂਮੈਂਟ ਨਾਮਧਾਰੀਆਂ ਨਾਲ ਸੰਬੰਧਿਤ, ਛੱਲਾ ਸਤਿਗੁਰਾਂ ਦੀ ਤਸਵੀਰ ਵਾਲਾ ਅਤੇ ਇਕ ਬਾਲ ਪੈੱਨ ਸਨ। ਪ੍ਰਾਪੇਗੈਂਡਾ ਕਮੇਟੀ ਦਾ ਕਹਿਣ ਸੀ ਕਿ 25/= ਦੀ ਚੀਜ਼ 20/= ਵਿਚ ਲੋਕਾਂ ਨੂੰ ਵੇਚ ਰਹੇ ਹਾਂ। ਪਰ ਕੁਝ ਲੋਕਾਂ ਨੂੰ ਸਤਿਕਾਰ ਵਜੋਂ ਫ੍ਰੀ ਪੇਸ਼ ਕੀਤੇ ਗਏ।

ਚਿੱਤਰ-ਨੁਮਾਇਸ਼ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਵਲੋਂ ਕੱਲ੍ਹ ਹੀ ਕਰ ਦਿਤਾ ਗਿਆ ਸੀ। ਨੁਮਾਇਸ਼ ਦਾ ਪੰਡਾਲ ਵੱਡੇ ਪੰਡਾਲ ਦੇ ਖੱਬੇ ਪਾਸੇ ਸੀ। ਸੰਤ ਸੁਖਦਰਸ਼ਨ ਸਿੰਘ, ਸੰਤ ਜੋਗਾ ਸਿੰਘ ਆਦਿ ਨੇ ਫਰੇਮ ਅਤੇ ਤਜੀਵਜ਼ ਨਾਲ



ਇਸ ਨੂੰ ਸੰਵਾਰਿਆ ਸ਼ਿੰਗਾਰਿਆ ਸੀ। ਇਸ ਵਿਚ ਗੁਰੂ ਰਾਮ ਸਿੰਘ ਜੀ ਦੇ ਸਮੇਂ ਨੂੰ ਪ੍ਰਗਟਾਉਂਦੇ ਕਲਮੀ ਚਿੱਤਰ ਜਿਸ ਵਿਚ ਸਤਿਕਾਰ ਯੋਗ ਮੁਸੱਵਰ ਵਰਿਆਮ ਸਿੰਘ ਜੀ (76) ਦਾ ਯੋਗਦਾਨ ਅਤੇ ਸੰਤ ਮਹਿੰਦਰ ਸਿੰਘ ਰਮੇਸ਼ ਨਗਰ ਵਾਲਿਆਂ ਦੇ ਬੁਰਸ਼ ਦੇ ਸ਼ਾਹਕਾਰ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੁਣ ਤੱਕ ਦੇ ਵੱਖ ਵੱਖ ਦ੍ਰਿਸ਼ਟੀਕੋਣ ਤੋਂ ਇਕੱਤਰ ਕੀਤੇ ਗਏ ਦੁਰਲਭ ਚਿੱਤਰ ਸਨ। ਇਹਨਾਂ ਫੋਟੋਜ਼ ਨੂੰ ਵੱਡਾ ਅਕਾਰ ਦੇ ਕੇ ਤਿਆਰ ਕੀਤਾ ਗਿਆ ਸੀ। ਇਸ ਵਿਚ ਠਾਕੁਰ ਦਲੀਪ ਸਿੰਘ ਜੀ ਦੇ ਕੈਮਰੇ ਦੇ ਕਮਾਲ ਵੀ ਸਨ। ਠਾਕੁਰ ਜੀ ਨੇ ਚਿੱਤਰ-ਪ੍ਰਦਰਸ਼ਨੀ ਦੀ ਤਿਆਰੀ ਵਿਚ ਅਗਵਾਈ ਵੀ ਕੀਤੀ ਤੇ ਸਹਿਯੋਗ ਵੀ ਦਿੱਤਾ। 10-15 ਦਿਨ ਇਹਨਾਂ ਦੇ ਨੈਗੇਟਿਵਾਂ ਦੀ ਭਾਲ ਅਤੇ ਫੋਟੋ-ਪ੍ਰਿੰਟ ਆਦਿ ਉਤੇ ਹੀ ਲੱਗ ਗਏ। ਹੋਲੇ ਦੀਆਂ ਜਥੇਬੰਦਕ ਸਮੱਸਿਆਵਾਂ ਵੱਲ ਉਨ੍ਹਾਂ ਦੀ ਰਾਹਨੁਮਾਈ ਸੀ ਤੇ ਚਿੱਤਰ-ਪ੍ਰਦਰਸ਼ਨੀ ਵੱਲ ਵੀ ਤਵੱਜੋਂ ਸੀ। ਹੋਰ ਸੱਜਣਾਂ ਦਾ ਸਹਿਯੋਗ ਵੀ ਜੇ ਨਾ ਮਿਲਦਾ ਤਾਂ ਸਮੇਂ ਸਿਰ ਤਿਆਰੀ ਨਹੀਂ ਸੀ ਹੋ ਸਕਣੀ।

ਦਰਸ਼ਕ ਲੋਕ, ਦੀਵਾਨ ਸੁਣਨ ਤੇ ਪ੍ਰਸ਼ਾਦ ਛਕਣ ਉਪਰੰਤ ਏਧਰ ਜ਼ਰੂਰ ਫੇਰਾ ਮਾਰਦੇ ਅਤੇ ਕਈ ਕੀਮਤੀ ਮਸ਼ਵਰੇ ਵੀ ਦੇ ਜਾਂਦੇ। ਅਸੀਂ ਇਹ ਚਾਹੁੰਦੇ ਹਾਂ ਕਿ ਸਾਡੀ ਨੁਮਾਇਸ਼ ਵਿਚ ਨਾਮਧਾਰੀ ਇਤਿਹਾਸ ਦੀ ਝਲਕ ਵੀ ਮਿਲੇ, ਆਪਣੇ ਕਵੀਆਂ, ਲੇਖਕਾਂ, ਬੁਲਾਰਿਆਂ,ਜਥੇਦਾਰਾਂ, ਮਸਤਾਨਿਆਂ, ਪ੍ਰਸਿੱਧ ਵੱਡੇ ਵੱਡੇ ਸੰਤਾਂ, ਪਿੱਛੇ ਰਹਿ ਕੇ ਕੰਮ ਕਰਨ ਵਾਲੇ ਮਹਾਨ ਸੇਵਕਾਂ ਅਤੇ ਗੁਰੂ ਘਰ ਦੇ ਵਿਸ਼ੇਸ਼ ਪ੍ਰੇਮੀਆਂ ਦੇ ਚਿੱਤਰ ਵੀ ਵੱਖ ਵੱਖ ਖ਼ਾਨੇ ਬਣਾ ਕੇ ਹੋਣ। ਨਾਮਧਾਰੀ ਮੰਨਤਾਂ, ਰਸਮਾਂ ਦਾ ਕੁਝ ਦ੍ਰਿਸ਼ ਹੈ ਸੀ, ਕੁਝ ਹੋਰ ਵੀ ਹੋਣਾ ਚਾਹੀਦਾ ਹੈ।

ਮੇਰੀ ਰਾਇ ਸੀ ਕਿ ਨੁਮਾਇਸ਼ ਨਾਲ ਸੰਬੰਧਿਤ ਫੋਟੋ ਦੀਆਂ ਦੋ-ਦੋ, ਤਿੰਨ-ਤਿੰਨ ਕਾਪੀਆਂ ਤਿਆਰ ਹੋਣ, ਇਕ ਨੁਮਾਇਸ਼ ਹੋਲੇ ਮੇਲਿਆਂ ਵਿਚ ਲੱਗੇ, ਦੂਜੀ ਮੁਸਤਕਿਲ ਨੁਮਾਇਸ਼ ਸ੍ਰੀ ਭੈਣੀ ਸਾਹਿਬ ਸਿਮ੍ਰਤੀ ਮੰਦਰ ਦਾ ਸ਼ਿੰਗਾਰ ਬਣੇ। ਤੀਜੀ ਫੋਟੋ ਕਾਪੀ ਸੰਭਾਲਖ਼ਾਨੇ ਵਿਚ ਪਈ ਰਹੇ।

ਮੈਂ ਨੁਮਾਇਸ਼ ਪਿੱਛੋਂ ਚੱਕਰ ਮਾਰ ਮੁੱਖ ਪੰਡਾਲ ਦੇ ਪਿੱਛੇ ਗਿਆ, ਜਿੱਥੇ ਇਕ ਸ਼ਾਨਦਾਰ ਵਿਛਾਈ ਵਾਲਾ ਵੱਡਾ ਖ਼ੈਮਾ ਸੀ। ਇਹ ਮੰਚ ਦੇ ਨਾਲ ਅਸਲੋਂ ਪਿਛਵਾੜੇ ਵਿਚ ਸੀ। ਏਥੇ ਮੇਰੇ ਜਾਂਦਿਆਂ ਨਾਮਧਾਰੀ ਦਰਬਾਰ ਦੀ ਮੀਟਿੰਗ ਜਾਰੀ ਸੀ। ਸਾਰੇ ਹੀ ਪ੍ਰਾਂਤਾਂ ਦੇ ਮੁਖੀ ਅਤੇ ਸੂਬੇ ਮੀਟਿੰਗ ਵਿਚ ਹਾਜ਼ਰ ਸਨ। ਸ਼ਹਿਰ ਬੰਬਈ, ਮਹਾਰਾਸ਼ਟਰ, ਮੱਧ ਪ੍ਰਦੇਸ਼, ਰਾਜਸਥਾਨ, ਬਿਹਾਰ, ਯੂ. ਪੀ., ਪੰਜਾਬ, ਹਰਿਆਣਾ, ਹਿਮਾਚਲ, ਦਿੱਲੀ ਆਦਿ ਦੇ ਗਿਣਵੇਂ ਚੋਣਵੇਂ 70 ਵਿਅਕਤੀ ਸਨ। ਮਹਾਰਾਜ ਬੀਰ ਸਿੰਘ ਜੀ , ਠਾਕੁਰ ਦਲੀਪ ਸਿੰਘ ਜੀ, ਪ੍ਰਧਾਨ ਮਾ: ਨਿਹਾਲ ਸਿੰਘ

ਜੀ, ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ, ਸਕੱਤਰ ਅਤੇ ਸੰਪਾਦਕ ਸ. ਜਗਦੀਸ਼ ਸਿੰਘ 'ਵਰਿਆਮ', 'ਸਤਿਜੁਗ' ਦੇ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ ਆਦਿ ਹੋਰ ਉੱਘੇ ਆਗੂ ਜ਼ਬਰਦਸਤ ਬਹਿਸ ਵਿਚ ਵਿਅਸਤ ਸਨ। ਵਿਚਾਰ ਦਾ ਮੁੱਖ ਵਿਸ਼ਾ ਸੀ: ਦਿੱਲੀ ਅਤੇ ਦੇਸ਼ ਵਿਚ ਹੋਈ ਸਿੱਖਾਂ ਦੀ ਦੁਰਗਤੀ ਤੋਂ ਉੱਠੀ ਅਵਸਥਾ ਅਤੇ ਨਿਰਾਸ਼ਾਵਾਦੀ ਰੁਝਾਨ ਦਾ ਕਿਵੇਂ ਅੰਤ ਹੋਵੇ! ਜਦੋਂ ਨੂੰ ਮੈਂ ਪਹੁੰਚਾ ਮਹਾਰਾਜ ਜੀ ਕਹਿ ਰਹੇ ਸਨ: ਸਾਧ ਸੰਗਤ ਆਪਣੀ ਭਾਵਨਾ ਅਤੇ ਕਰਣੀ ਨੂੰ ਗੁਰੂ ਮੁਖ ਰੱਖੇ, ਫ਼ਿਰਕਾਪ੍ਰਸਤੀ ਦੀ ਭਾਵਨਾ ਵਧਣ ਨਾ ਦਿੱਤੀ ਜਾਏ ਅਤੇ ਸ਼ੁਭ ਕਰਨੀ ਦੁਆਰਾ ਚੁਫ਼ੇਰੇ ਵਿਚ ਸਤਿਕਾਰ ਬਹਾਲ ਕੀਤਾ ਜਾਏ।

ਠਾਕੁਰ ਦਲੀਪ ਸਿੰਘ ਜੀ ਬੋਲੇ: ਸਾਨੂੰ ਖ਼ੁਸ਼ੀ ਹੈ ਅਤੇ ਤਸੱਲੀ ਹੈ ਕਿ ਅਸੀਂ ਫ਼ਿਰਕਾਪ੍ਰਸਤੀ ਦੀ ਭਾਵਨਾ ਦੇ ਸ਼ਿਕਾਰ ਨਹੀਂ, ਸਾਨੂੰ ਪਤਾ ਹੈ ਕਿ ਥਾਂ-ਥਾਂ ਤੇ ਹਿੰਦੂਆਂ ਨੇ ਹੀ ਸਿੱਖਾਂ ਨੂੰ ਬਚਾਇਆ, ਪਰ ਉਕਸਾਏ ਹੋਏ ਸਾਧਾਰਨ ਲੋਕ, ਹਰ ਪਾਰਟੀ ਦੇ ਲੋਕਾਂ ਤੋਂ, ਪ੍ਰਭਾਵਿਤ ਸਨ। ਨਾ ਜਨ ਸੰਘ ਇਸ ਗੱਲੋਂ ਵੱਖਰਾ ਹੈ, ਨਾ ਕਾਂਗਰਸ ਪਾਰਟੀ। ਝੁੱਗੀ ਝੌਂਪੜੀ ਤੇ ਪਿੰਡਾਂ ਦੇ ਲੋਕਾਂ ਨੂੰ ਸ਼ਿਸ਼ਕਾਰ ਕੇ ਸਿੱਖਾਂ ਦੇ ਗਲ਼ ਪੁਆਇਆ ਗਿਆ ਤੇ ਨੁਕਸਾਨ ਪੁਚਾਇਆ ਗਿਆ ਹੈ। ਇਕੋ ਮੌਕੇ ਦਿੱਲੀ ਅਤੇ ਸਾਰੇ ਦੇਸ਼ ਵਿਚ ਇਸ ਲੁੱਟ ਮਾਰ ਤੇ ਕਤਲ਼ ਖੋਹ ਦੀ ਅਗਾਊਂ ਯੋਜਨਾ ਤਾਂ ਨਹੀਂ ਮੰਨੀ ਜਾ ਸਕਦੀ ਪਰ ਉਹ ਧਿਰ ਇਸ ਵਿਚ ਜ਼ਰੂਰ ਸ਼ਾਮਲ ਹੋਵੇਗੀ ਜਿਨ੍ਹੂੰ ਹਿੰਦੂ ਸਿੱਖ ਏਕਤਾ ਸੁਖਾਂਦੀ ਨਹੀਂ ਤੇ ਜੋ ਦੇਸ਼ ਨੂੰ ਟੁਕੜੇ ਕਰਨਾ ਚਾਹੁੰਦੀ ਹੋਵੇ। ਵਿਦੇਸ਼ੀ ਤਾਕਤਾਂ ਨੇ ਇਸ ਕਾਰੇ ਵਿਚ ਜ਼ਰੂਰ ਰੋਲ ਅਦਾ ਕੀਤਾ ਹੈ। ਜਿਨ੍ਹਾਂ ਨੂੰ ਇੰਦਰਾ ਗਾਂਧੀ ਦੇ ਕਤਲ਼ ਦੇ ਸਮੇਂ ਬਾਰੇ ਚਿੰਤਾ ਸੀ, ਉਹ ਕਤਲ਼ ਤੋਂ ਇਹ ਲਾਭ ਵੀ ਲੈ ਸਕਦੀਆਂ ਸਨ।

ਹੰਸਪਾਲ: ਅਕਾਲੀ ਪੱਖ ਦੇ ਸਿੱਖ ਸਾਡਾ ਹਿੰਦੂ ਹੋਣਾ ਸਾਡੇ ਮੂੰਹੋਂ ਸੁਣ ਕੇ ਬੜਾ ਕੌੜਦੇ ਹਨ। ਮੈਂ ਇਕ ਬਿਆਨ ਦਿੱਤਾ ਸੀ ਕਿ ਅਸੀਂ ਆਪਣੇ ਹਿੰਦੂ ਮੁੱਢ ਤੋਂ ਭੱਜ ਨਹੀਂ ਸਕਦੇ। ਬੜਾ ਬਚ ਬਚ ਕੇ ਦਿੱਤਾ ਬਿਆਨ ਸੀ ਪਰ ਮੈਨੂੰ ਬੇਨਾਮੀ ਧਮਕੀ ਆ ਗਈ। ਉਰਦੂ ਅੱਖਰਾਂ ਵਿਚ ਮੇਰੇ ਬਿਆਨ ਅਤੇ ਦਿੱਲੀ ਵਿਚ ਸਾਡੇ ਹੋਲਾ ਕਰਨ ਨੂੰ ਚੰਗਾ ਨਹੀਂ ਸੀ ਮੰਨਿਆ ਗਿਆ। ਖ਼ਤ ਤੇ ਲਿਖਿਆ ਸੀ: ਤੁਸੀਂ ਚੰਗਾ ਨਹੀਂ ਕਰ ਰਹੇ, ਸੋਚ ਲਉ।

ਠਾਕੁਰ ਜੀ: ਅਸਲ ਗੱਲ ਤਾਂ ਇਹ ਹੈ ਕਿ ਦੇਸ਼ ਨਾਲੋਂ ਅੱਡ ਹੋਣ ਦੇ ਇੱਛੁਕ ਸਾਨੂੰ ਸਿੱਖ ਹੀ ਨਹੀਂ ਮੰਨਦੇ। ਅਸੀਂ ਆਪਣੇ ਅਸੂਲ ਤੇ ਆਦਰਸ਼ ਛੱਡ ਕੇ, ਭੱਜ ਕੇ ਉਨ੍ਹਾਂ ਨੂੰ ਕਿਉਂ ਮਿਲੀਏ। ਸਾਨੂੰ ਇਹੋ ਸੋਚ ਕੇ ਤੁਰਨਾ ਚਾਹੀਦਾ ਹੈ ਕਿ ਜਿਵੇਂ ਲੋਕ ਜਿਊਂਦੇ ਹਨ, ਅਸੀਂ ਵੀ ਆਪਣੀ ਕੀਮਤ ਅਤੇ ਅਸੂਲਾਂ ਤੇ ਜੀਵਾਂਗੇ।



ਸੂਬਾ ਮੇਲਾ ਸਿੰਘ ਰਛੀਨ : ਮੈਨੂੰ ਕਈ ਵਾਰ ਇਨ੍ਹਾਂ ਸਿੱਖ ਵਿਰੋਧੀਆਂ ਦਾ ਸਾਹਮਣਾ ਕਰਨਾ ਪਿਆ ਹੈ। ਮੈਂ ਸਦਾ ਹੀ ਅਰਦਾਸ ਕਰ ਕੇ ਤੁਰਦਾ ਹਾਂ। ਮਹਾਰਾਜ ਜੀ ਦੀ ਪ੍ਰੇਰਨਾ ਸੀ ਮੈਨੂੰ। ਇਕ ਵਾਰ ਮੇਰਾ ਰਾਹ ਰੋਕ ਕੇ 30 ਜਣੇ ਖਲੋਤੇ ਸਨ, ਪੰਦਰਾਂ ਏਧਰ, ਪੰਦਰਾਂ ਓਧਰ। ਪਰ ਸਤਿਗੁਰੂ ਦੀ ਕਿਰਪਾ ਨਾਲ ਮੈਂ ਨਿਰਭੈ ਹੀ ਵਿਚਦੀ ਲੰਘ ਗਿਆ। ਇਹਨਾਂ ਨੇ ਮੇਰੇ ਗਲ਼ ਪੈਣਾ ਮਿਥਿਆ ਹੋਇਆ ਸੀ, ਪਰ ਸਤਿਗੁਰਾਂ ਦੀ ਕਿਰਪਾ ਮੇਰੇ ਗਿਰਦ ਛਾਈ ਰਹੀ।

ਹੋਰ ਗੱਲਾਂ ਬਾਤਾਂ ਬਹੁਤ ਹੋਈਆਂ। ਅੰਤ ਫ਼ੈਸਲਾ ਇਹ ਹੋਇਆ: ਸਾਨੂੰ ਆਪਣੀ ਸਿਧਾਂਤਕ ਅਲਹਿਦਗੀ ਕਾਇਮ ਰੱਖਣੀ ਚਾਹੀਦੀ ਹੈ। ਅਸੀਂ ਨਾ ਅੱਤਵਾਦੀਆਂ ਅਤੇ ਨਾ ਹੀ ਅਕਾਲੀਆਂ ਦੀ ਪਾਲਿਸੀ ਤੇ ਚਲਣਾ ਹੈ। ਸਾਡੀ ਪਰੰਪਰਾ ਵੱਖਰੀ ਹੈ। ਅਸੀਂ ਦੇਸ਼ ਨੂੰ ਪ੍ਰਮੁੱਖਤਾ ਦਿੰਦੇ ਹਾਂ ਅਤੇ ਅਮਨ ਸ਼ਾਂਤੀ ਦੇ ਇੱਛਕ ਹਾਂ। ਜਾਣ ਕੇ ਉਕਸਾਹਟਾਂ ਵੀ ਨਹੀਂ ਦੇਣੀਆਂ ਤੇ ਬੁਜ਼ਦਿਲ ਵੀ ਨਹੀਂ ਬਣਨਾ।

ਮਹਾਰਾਜ ਜੀ ਨੇ ਪਿਛਲੀ ਗੱਲ ਮੁਕਾ ਕੇ "ਸਤਿਜੁਗ" ਦੇ ਸਾਲਾਨਾ 18000/= ਘਾਟੇ ਦੀ ਗੱਲ ਏਜੰਡੇ ਤੇ ਲਿਆਂਦੀ। ਉਨ੍ਹਾਂ ਕਿਹਾ: ਹੁਣ ਕੋਈ ਅੰਕ ਨਹੀਂ ਛਪਦਾ। ਅੱਗੇ ਸਾਲ ਦੇ ਆਰੰਭ ਵਿਚ ਇਕ ਅੰਕ ਛਪ ਜਾਂਦਾ ਸੀ, ਹੁਣ ਸਾਲ ਉਨ੍ਹਾਂ ਛੇ ਸਫਿਆਂ ਨਾਲ ਹੀ ਸ਼ੁਰੂ ਹੋ ਜਾਂਦਾ ਹੈ। ਅਗਲੇ ਅੰਕ ਬੜੇ ਕੀਮਤੀ ਰਹੇ ਹਨ, ਪਰ ਹੁਣ ਦੇ ਸਤਿਜੁਗ ਨੇ ਤਾਂ ਭੰਬੂਤਾਰੇ ਵਿਖਾ ਦਿੱਤੇ ਹਨ। ਮੈਂ ਤਾਂ ਹੁਣ ਥੱਕ ਚੁੱਕਾ ਹਾਂ। ਲੰਗਰ 'ਚੋਂ ਏਨਾ ਖ਼ਰਚ ਹਰ ਸਾਲ ਕੱਢਣਾ ਪੈਂਦਾ ਹੈ, ਇਹ ਠੀਕ ਨਹੀਂ।

ਸਾਰੇ ਮੈਂਬਰਾਂ ਨੇ 'ਸਤਿਜੁਗ' ਦੀ ਅਧੋਗਤੀ ਉੱਤੇ ਖੁੱਲ੍ਹ ਕੇ ਗੱਲਾਂ ਕੀਤੀਆਂ। ਕਈ ਮੈਂਬਰ ਚਾਹੁੰਦੇ ਸਨ 'ਸਤਿਜੁਗ' ਆ ਹੀ ਦਿੱਲੀ ਜਾਵੇ ਜੀਵਨ ਨਗਰ ਇਹਦਾ ਕੀ ਕੰਮ, ਪਰ ਮਹਾਰਾਜ ਜੀ ਦਾ ਕਹਿਣਾ ਸੀ ਕਿ ਦਿੱਲੀ ਵਾਲੇ 'ਸਤਿਜੁਗ' ਨੂੰ ਮੈਨੇਜ ਕਰਨ।

ਹੰਸਪਾਲ: 'ਸਤਿਜੁਗ' ਚਲਾਇਆ ਜਾ ਸਕਦਾ ਹੈ। ਠੀਕ ਕਿਸਮ ਦਾ ਮੈਨੇਜਰ ਰੱਖਿਆ ਜਾਏ। ਮੈਟਰ ਵੀ ਚੰਗਾ ਹੋਵੇ, ਛਪੇ ਵੀ ਸ਼ੁੱਧ। ਮਹਾਰਾਜ ਜੀ ਸਾਡੀ ਬੇਨਤੀ ਹੈ ਕਿ ਮਸ਼ੀਨ ਤੁਹਾਨੂੰ ਅਸੀਂ ਲੈ ਦਿੰਦੇ ਹਾਂ, ਪਰ ਮੈਨੇਜਰ ਤੁਸੀਂ ਰੱਖੋ ਜੁ ਠੀਕ ਤਰ੍ਹਾਂ ਕੰਟਰੋਲ ਕਰ ਸਕੇ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ: ਮਹਾਰਾਜ ਜੀ, ਤੁਸੀਂ ਸਤਿਜੁਗ ਦਿੱਲੀ ਹੀ ਲੈ ਆਓ, ਜਗਹ ਮੈਂ ਪੇਸ਼ ਕਰ ਦਿੰਦਾ ਹਾਂ।

ਮਹਾਰਾਜ ਜੀ: ਨਹੀਂ ਅਖ਼ਬਾਰ ਤਾਂ ਜੀਵਨ ਨਗਰ ਹੀ ਰਹੇਗਾ। ਮੈਨੇਜਰ ਰੱਖ ਦਿਆਂਗਾ। ਚੈੱਕ ਕਰਨ ਲਈ ਬੰਦਾ ਤੁਸੀਂ ਦਿੱਲੀਓਂ ਭੇਜਿਆ ਕਰੋ।

ਮਹਾਰਾਜ ਜੀ ਨੇ ਆਪਣੇ ਸਕੂਲ ਦੀ ਬੁਰਿਹਾਲੀ ਦਾ ਜ਼ਿਕਰ ਕਰਦਿਆਂ

ਦਿੱਲੀ ਦੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਸ਼ੰਸਾ ਕੀਤੀ। ਉਹਨਾਂ ਕਿਹਾ: ਇਹ ਤੁਹਾਡਾ ਬਹੁਤ ਵਧੀਆ ਪੁਰਸ਼ਾਰਥ ਹੈ।

ਏਥੇ ਕਰਨਾਲ ਵਾਲੇ ਉਸ ਸਿੰਘ ਦੀ ਵੀ ਚਰਚਾ ਹੋਈ ਜਿਸ ਨੇ ਮੇਰੇ ਪਾਸ ਵੀ ਗਿਲਾ ਕੀਤਾ ਸੀ ਕਿ ਹੰਸਪਾਲ ਨੇ ਉਸਦੇ ਸਰਕਾਰੀ ਚੁੰਗਲ ਵਿਚ ਫਸ ਜਾਣ ਤੇ ਕੋਈ ਸਹਾਇਤਾ ਨਹੀਂ ਸੀ ਕੀਤੀ। ਹੰਸਪਾਲ ਅਤੇ ਮਹਾਰਾਜ ਜੀ ਨੇ ਦੱਸਿਆ ਕਿ ਉਹ ਖ਼ਾਨਦਾਨੀ ਤੌਰ ਤੇ ਭਾਵੇਂ ਨਾਮਧਾਰੀ ਸੀ ਪਰ ਪੂਰੀ ਤਰ੍ਹਾਂ ਭਿੰਡਰਾਂ ਵਾਲੇ ਦਾ ਆਗਿਆਕਾਰ ਸੀ। ਉਹ ਆਦਮੀ ਸਾਨੂੰ ਧੋਖਾ ਦੇ ਰਿਹਾ ਸੀ।

ਇਸ ਮੀਟਿੰਗ ਵਿਚ ਸ. ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ ਨੇ ਇਕ ਤਜਵੀਜ਼ ਦਿੱਤੀ ਕਿ ਹੋਲੇ ਅਤੇ ਮੇਲੇ ਦੇ ਦਰਮਿਆਨ ਦੋ ਮੀਟਿੰਗਾਂ ਨਾਮਧਾਰੀ ਦਰਬਾਰ ਦੀਆਂ ਹੋਰ ਹੋਣੀਆਂ ਚਾਹੀਦੀਆਂ ਹਨ। ਪਲ ਪਲ ਬਦਲਦੇ ਹਾਲਾਤ ਨਾਲ ਨਿਪਟਣ ਲਈ 6 ਮਹੀਨੇ ਪਿਛੋਂ ਭੱਜੇ ਭੱਜੇ ਜਾਂਦਿਆਂ ਮੀਟਿੰਗ ਕਰ ਲੈਣੀ ਲਾਭਕਾਰੀ ਨਹੀਂ ਹੁੰਦੀ।

ਮਹਾਰਾਜ ਜੀ: ਤੁਹਾਡੇ ਹੋਲੇ ਦਾ ਬੜਾ ਪ੍ਰਭਾਵ ਹੈ। ਮੈਂ ਚਾਹੁੰਦਾ ਹਾਂ ਕਿ ਇਕ ਸਾਲਾਨਾ, ਐਸਾ ਮੇਲਾ, ਦਿੱਲੀ ਵਾਲੇ ਕਰਿਆ ਕਰਨ।

ਦਿੱਲੀ ਵਾਲਿਆਂ ਇਸ ਦਾ ਹੁੰਗਾਰਾ ਤਾਂ ਭਰਿਆ ਪਰ ਇਸ ਵਿਚ ਹੋਲੇ ਵਾਲੀ ਸਰਗਰਮੀ ਨਹੀਂ ਸੀ।

ਮੀਟਿੰਗ ਖ਼ਤਮ ਹੋਈ ਤਾਂ ਮੈਂ ਲੰਗਰ ਵੱਲ ਨੂੰ ਹੋ ਪਿਆ। ਕਾਫ਼ੀ ਜ਼ੋਰਦਾਰ ਰੌਣਕਾਂ ਸਨ। ਪੰਗਤਾਂ ਲੱਗੀਆਂ ਹੋਈਆਂ ਸਨ। ਮੈਂ ਜਥੇਦਾਰ ਅਮਰ ਸਿੰਘ ਗਵਾਲੀਅਰ ਅਤੇ ਸੰਤ ਤੇਜਾ ਸਿੰਘ 'ਕੰਵਲ' ਰਮੇਸ਼ ਨਗਰ ਆਦਿ ਵਾਲਿਆਂ ਕੋਲ ਬੈਠ ਕੇ ਪ੍ਰਸ਼ਾਦ ਛਕਿਆ। ਪ੍ਰੈਸਡ ਕੌਲੀਆਂ ਵਾਲੀਆਂ ਥਾਲੀਆਂ ਪੰਗਤਾਂ ਵਿਚ ਵੰਡੀਆਂ ਗਈਆਂ ਸਨ ਅਤੇ ਦਾਲੇ ਪ੍ਰਸ਼ਾਦੇ ਤੋਂ ਪਹਿਲਾਂ ਰੱਜਵੀਂ ਦੇਸੀ ਘਿਓ ਦੀ ਬੂੰਦੀ ਹਰ ਕਿਸੇ ਵਾਸਤੇ ਸੀ। ਹੁਣ ਤਕ ਹਜ਼ਾਰਾਂ ਆਦਮੀ ਪ੍ਰਸ਼ਾਦ ਛਕ ਕੇ ਜਾ ਚੁੱਕੇ ਸਨ। ਇਸ ਸਮੇਂ ਤਕ 12 ਵਜ ਚੁਕੇ ਸਨ ਅਤੇ 800 ਨਰ ਨਾਰ ਪ੍ਰਸ਼ਾਦਾ ਛਕਣ ਵਿਚ ਮਸਤ ਸਨ। ਇਹ ਪਹਿਲਾ ਹੀ ਮੌਕਾ ਸੀ ਕਿ ਮੈਂ ਏਨੇ ਵੱਡੇ ਇਕੱਠ ਵਿਚ ਅਜਿਹੀਆਂ ਥਾਲੀਆਂ ਦੀ ਵਰਤੋਂ ਵੇਖੀ।

ਰੋਜ਼ਾਨਾ ਨੇਮ ਅਨੁਸਾਰ 2.00 ਤੋਂ 3.00 ਵਜੇ ਤਕ ਨਾਮ ਸਿਮਰਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਪੰਡਾਲ ਭਰਪੂਰ ਸੰਗਤਾਂ ਗ਼ੈਰ ਨਾਮਧਾਰੀ ਵੀ ਜਗਹ-ਬ-ਜਗਹ ਦਿਸ ਰਹੇ ਸਨ। 3.00 ਤੋਂ 4.00 ਵਜੇ ਤਕ ਕੀਰਤਨ ਹੋਇਆ। ਉਸਤਾਦ ਪਿਆਰਾ ਸਿੰਘ ਆਲ ਇੰਡੀਆ ਰੇਡੀਓ ਦਿੱਲੀ ਨਾਮਧਾਰੀ ਵਸਤਰਾਂ ਵਿਚ ਤਾਰ ਸ਼ਹਿਨਾਈ ਲੈ ਕੇ ਬੈਠੇ। ਉਸਤਾਦ ਮਹਿੰਦਰ ਸਿੰਘ ਅਮ੍ਰਿਤਸਰੀ



ਵੀ ਉਪਸਥਿਤ ਸਨ। ਸ. ਅਵਤਾਰ ਸਿੰਘ ਅਮ੍ਰਿਤਸਰੀ ਤਬਲਾਵਾਦਕ ਛਾਤੀ ਵਿਚ ਦਰਦਾਂ ਦੀ ਤਕਲੀਫ਼ ਨਾਲ ਦਿੱਲੀ ਆਏ ਹੋਏ ਸਨ। ਹਸਪਤਾਲਾਂ ਵਿਚ ਹਾਜ਼ਰੀ ਦਿੰਦੇ, ਹੋਲੇ ਵਿਚ ਉਹ ਵੀ ਸਤਿਗੁਰੂ ਜੀ ਦੇ ਪਾਸ ਆ ਬੈਠਦੇ। ਸਤਿਗੁਰੂ ਉਨ੍ਹਾਂ ਬਾਰੇ ਫ਼ਿਕਰਮੰਦ ਸਨ।

ਹੇਠ ਲਿਖੇ ਜਥੇਦਾਰਾਂ ਨੂੰ (10.3.85) ਅੱਜ ਦੁਪਹਿਰੇ ਦੀਵਾਨ ਲਾਉਣ ਦਾ ਅਵਸਰ ਮਿਲਿਆ:

*10 ਤੋਂ 11 ਤਕ ਜਥੇਦਾਰ ਅਮਰ ਸਿੰਘ ਨਕੌੜਾ*
*11 ਤੋਂ 12.30 ਤਕ ਜਥੇਦਾਰ ਨਿਰੰਜਨ ਸਿੰਘ ਕੱਕੜ, ਸੰਤ ਨਗਰ*
*12.30 ਤੋਂ 1.30 ਤਕ ਪੰ: ਗੋਪਾਲ ਸਿੰਘ*

ਜਿਨ੍ਹਾਂ ਦੇ ਨਾਂ ਅੱਗੇ ਲਿਖਦਾ ਹਾਂ ਇਹ ਅੱਜ ਰਾਤ ਨੂੰ ਹੱਲੇ ਦੇ ਦੀਵਾਨ ਸਜਾਉਣਗੇ:

*7 ਤੋਂ 8 ਤਕ ਜਥੇਦਾਰ ਗੁਰਦੀਪ ਸਿੰਘ ਜੀ ਦਿੱਲੀ*
*8 ਤੋਂ 8.30 ਜਥੇਦਾਰ ਗੁਰਦੀਪ ਸਿੰਘ, ਪੰ: ਜੀ ਦਾ ਸ਼ਾਗਿਰਦ*
*8.30 ਤੋਂ 10 ਤਕ ਜਥੇਦਾਰ ਬਲਵੰਤ ਸਿੰਘ ਡਾਲਟਨ ਗੰਜ*
*10 ਤੋਂ 11 ਬਾਬਾ ਛਿੰਦਾ ਜੀ ਮਹਾਵੇ ਵਾਲੇ*
*11.00 ਤੋਂ 1.00 ਜਥੇਦਾਰ ਨਿਰੰਜਣ ਸਿੰਘ ਕੰਗਣਪੁਰ*
*1 ਤੋਂ 2.30 ਰਾਤੀਂ ਜਥੇਦਾਰ ਸੁਰਿੰਦਰ ਸਿੰਘ ਗਵਾਲੀਅਰ*

ਇਹਨਾਂ ਨੇ 9.3.85 ਨੂੰ ਹੱਲੇ ਦਾ ਕੀਰਤਨ ਕੀਤਾ:

*9 ਤੋਂ 10 ਸਵੇਰ ਜਥੇਦਾਰ ਧਰਮ ਸਿੰਘ ਦਿੱਲੀ*
*10 ਤੋਂ 11 ਜਥੇਦਾਰ ਅਜੀਤ ਸਿੰਘ ਬਟਾਲਾ*
*11 ਤੋਂ 12.15 ਜਥੇਦਾਰ ਪ੍ਰੀਤਮ ਸਿੰਘ ਪੱਧਰੀ ਵਾਲੇ*
*12.15 ਤੋਂ 1.45 ਪੰ: ਗੋਪਾਲ ਸਿੰਘ*

ਅੱਜ ਦਾ ਵਿਸ਼ੇਸ਼ ਪ੍ਰੋਗਰਾਮ ਹੈ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨਸਰੋਵਰ ਗਾਰਡਨ, ਨਵੀਂ ਦਿੱਲੀ ਦੇ ਬੱਚਿਆਂ ਦਾ ਪ੍ਰੋਗਰਾਮ।

ਕੀਰਤਨ ਦੀ ਸਮਾਪਤੀ ਹੋਈ ਤਾਂ ਸ਼ਾਮੀਂ 4 ਵਜੇ ਤੋਂ ਬੱਚਿਆਂ ਦਾ ਪ੍ਰੋਗਰਾਮ ਸ਼ੁਰੂ ਹੋ ਗਿਆ। ਸਕੂਲ ਦੀ ਪ੍ਰਿੰਸੀਪਲ ਦੇ ਆਗ੍ਰਿਹ ਤੇ ਇਸ ਪ੍ਰੋਗਰਾਮ ਨੂੰ ਸਤਿਗੁਰੂ ਜੀ ਦੇ ਸਨਮੁਖ ਤੇ ਸੰਗਤਾਂ ਦੇ ਸੌਹੇਂ ਪੇਸ਼ ਕਰਨ ਦਾ ਅਵਸਰ ਮੈਨੂੰ ਮਿਲਿਆ। ਸੰਖੇਪ ਜਿਹੀ ਭੂਮਿਕਾ ਨਾਲ ਕਾਰਜ-ਕਰਮ ਜਾਰੀ ਹੋਇਆ।

(1) **K.G.**ਸਟੈਂਡਰਡ ਤੋਂ ਲੈ ਕੇ 6ਵੀਂ ਤੱਕ ਦੇ ਬੱਚੇ ਇਸ ਵਿਚ ਸ਼ਾਮਲ ਸਨ। ਇੰਗਲਿਸ਼ ਤੇ ਹਿੰਦੀ ਅਨੁਵਾਦ ਮਿਲਿਆ, ਆਸ਼ਾਵਾਦੀ ਗੀਤ **We shall overcome** ਅਰਥਾਤ 'ਹਮ ਹੋਂਗੇ ਕਾਮਯਾਬ ਏਕ ਦਿਨ',

ਮਿਲਵੀਆਂ ਅਤੇ ਗੂੰਜਵੀਆਂ ਧੁਨਾਂ ਨਾਲ ਗਾਇਆ ਗਿਆ।

(2) ਦੂਜੀ ਆਈਟਮ ਵੀ ਇੰਗਲਿਸ਼ ਗੀਤ ਦੀ ਸੀ। 3 ਤੋਂ 5 ਸਾਲ ਦੇ ਬਚਿਆਂ, ਜਿਹੜੇ ਲੋਅਰ ਕੇ. ਜੀ. ਅਤੇ ਅਪਰ ਕੇ. ਜੀ. ਦੇ ਵਿਦਿਆਰਥੀ ਸਨ, ਹੱਥਾਂ ਵਿਚ ਸੀਖ਼ਾਂ ਉਪਰ ਚਮਕਦੇ ਰੁਪਹਿਰੀ, ਸੁਨਹਿਰੀ ਤਾਰਿਆਂ ਨੂੰ ਮੁਨਾਸਬ ਅਦਾ ਨਾਲ ਏਧਰ ਉਧਰ , ਉੱਚੇ ਨੀਵੇਂ ਕਰਦਿਆਂ ਗੰਵਿਆ: **Twinkle Twinkle Little Star** ਭੋਲੇ ਬੱਚਿਆਂ ਦਾ ਸਿਤਾਰੇ ਹਿਲਾਂਦਿਆਂ ਇਹ ਗੀਤ ਗੰਵਿਆਂ ਤਾਂ ਅਨੇਕਾਂ ਮਾਵਾ ਪਿਤਾਵਾਂ ਦੇ ਦਿਲ ਦ੍ਰਵ ਗਏ।

(3) ਤੀਸਰੀ ਜਮਾਤ ਦੇ ਬੱਚਿਆਂ ਨੇ ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨਾਂ ਤੇ ਕਵਿਤਾਵਾਂ ਪੇਸ਼ ਕੀਤੀਆਂ।

(4) ਚੌਥੀ ਆਈਟਮ ਵੀ ਤਕੜੀ ਪ੍ਰੇਰਕ ਰਹੀ। ਸਕੱਤਰ ਸੰਤ ਤਰਸੇਮ ਸਿੰਘ ਦੇ ਲੜਕੇ ਤੇਜਾ ਸਿੰਘ (13) ਛੇਵੀਂ ਜਮਾਤ ਦੇ ਵਿਦਿਆਰਥੀ ਨੇ ਆਪਣੇ ਕੁਝ ਸਹਿਯੋਗੀਆਂ ਨਾਲ ਹੱਲੇ ਦਾ ਦੀਵਾਨ ਲਾਇਆ। ਤੇਜਾ ਸਿੰਘ ਸਤਿਗੁਰਾਂ ਵੱਲ ਬਾਂਹ ਉਲਾਰ ਕੇ ਕਹਿੰਦਾ ਸੀ: ਐਸੇ ਗੁਰ ਕਉ ਬਲਿ ਬਲਿ ਜਾਈਐ। ਇਸ ਨਾਲ ਢੋਲਕ ਠੀਕ ਤਰ੍ਹਾਂ ਵਜਾ ਰਿਹਾ ਸੀ ਸੰਤ ਦਸਵਿੰਦਰ ਸਿੰਘ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਾ ਲੜਕਾ।

(5) ਪੰਜਵੀਂ ਟੁਕੜੀ ਬੀਬੀ ਜਸਵਿੰਦਰ ਕੌਰ ਦੂਜੀ ਜਮਾਤ ਨੇ ਪੇਸ਼ ਕੀਤੀ। ਇਹ ਸਨ ਵਰਤਮਾਨ ਸਤਿਗੁਰੂ ਜੀ ਦੇ ਚੰਦ ਸਿਖਿਆਪ੍ਰਦ ਉਤਪ੍ਰੇਰਕ ਉਪਦੇਸ਼ਾਂ ਦੇ ਅੰਸ਼।

(6) ਪਹਿਲੀ ਜਮਾਤ ਦੇ ਬੱਚਿਆਂ ਜਦੋਂ "ਸਾਡਾ ਸਿੱਖੀ ਨਾਲ ਪਿਆਰ" ਨਾਂ ਦਾ ਇਕ ਗੀਤ ਗੰਵਿਆ ਤਾਂ ਹਿੰਦੂਆਂ ਸਿੱਖਾਂ ਮੁਸਲਮਾਂਨਾਂ ਅਤੇ ਵਰਤਮਾਨ ਸਰਕਾਰ ਤਕ ਨੂੰ ਸੁਚੇਤ ਕਰਕੇ, ਛੋਟੇ ਬੱਚਿਆਂ ਨੇ ਸਿੱਖੀ ਦੀ ਬੁਲੰਦੀ ਪੇਸ਼ ਕੀਤੀ।

(7) ਸੱਤਵੀਂ ਮਦ ਸੀ ਹੋਲੀਆਂ ਅਤੇ ਹੋਲੇ ਦੀ ਉਤਪਤੀ ਅਤੇ ਫਿਰ ਗੁਰੂ ਰਾਮ ਸਿੰਘ ਜੀ ਤੋਂ ਲੈ ਵਰਤਮਾਨ ਹੋਲੇ ਤਕ ਸੰਨ ਤੇ ਸਥਾਨ ਦੱਸਦਾ ਹੋਲਿਆਂ ਦਾ ਇਤਿਹਾਸ। ਇਸ ਵਿਚ ਚੌਥੀ, ਪੰਜਵੀਂ ਅਤੇ ਛੇਵੀਂ ਕਲਾਸ ਦੇ ਬੱਚਿਆਂ ਨੇ ਭਾਗ ਲਿਆ।

(8) ਅੱਠਵੇਂ ਦ੍ਰਿਸ਼ ਨੇ ਤਾਂ ਸਭ ਸ਼੍ਰੋਤਾ-ਦਰਸ਼ਕਾਂ ਦੇ ਮਨਾਂ-ਮਸਤਕਾਂ ਉੱਤੇ ਸੰਗੀਤਮਈ ਛਾਪ ਛੱਡ ਦਿੱਤੀ। ਇਹ ਮੱਦ ਸੀ ਗੁਰਬਾਣੀ ਦਾ ਸ਼ਬਦ: ***"ਹੋਲੀ ਕੀਨੀ ਜੀ ਕੀਨੀ ਸੰਤ ਸੇਵ"*** ਉਸਤਾਦ ਹਰਭਜਨ ਸਿੰਘ ਦਾ



ਸੁਰਬੱਧ ਕੀਤਾ ਇਹ ਸ਼ਬਦ ਸਾਜ਼ਾਂ ਦੇ ਧੁਨ ਨਾਲ ਅਜਿਹਾ ਉੱਠਿਆ ਕਿ ਸ੍ਰੀ ਸਤਿਗੁਰ ਜਗਜੀਤ ਸਿੰਘ ਵੀ ਝੂਮ ਉੱਠੇ। ਸਾਰੇ ਖੇਤਰ ਵਿਚ ਸੰਗੀਤਮਈ ਖੇੜਾ ਤੇ ਮਸਤੀ ਛਾ ਗਈ। ਜਾਪਦਾ ਸੀ ਇਹ ਮੱਖਣ ਸੀ ਸਾਰੇ ਪ੍ਰੋਗਰਾਮ ਦਾ।

ਮੇਰਾ ਧਿਆਨ ਵਾਰ ਵਾਰ ਸਕੂਲ ਦੀ ਪ੍ਰਿੰਸੀਪਲ ਦੇ ਮੁਖੜੇ ਤੇ ਜਾ ਰਿਹਾ ਸੀ। ਉਹ ਆਪਣੇ ਬੱਚਿਆਂ ਦੇ ਪ੍ਰੋਗਰਾਮ ਅਤੇ ਸ੍ਰੀ ਸਤਿਗੁਰੂ ਜੀ ਦੇ ਕਵਲ ਮੁਖ ਤੇ ਉਪਜਦੀ ਪ੍ਰਕਿਰਿਆ ਦਾ ਪ੍ਰਤੀਕਰਮ ਸਹਿਜ ਭਾ ਆਪਣੇ ਚਿਹਰੇ ਤੇ ਦਰਸਾਈ ਜਾਂਦੀ ਸੀ।

ਮੈਂ ਵੀ ਆਨੰਦ ਦੇ ਆਵੇਗ ਵਿਚ ਸਾਂ। ਮੈਂ ਅਤੀ ਪ੍ਰਸੰਨ ਸਤਿਗੁਰੂ ਜੀ ਨੂੰ ਪੁੱਛਿਆ: ਕੀ ਮੈਂ ਐਲਾਨ ਕਰ ਦਿਆਂ ਕਿ ਆਪ ਜੀ ਨੇ ਸਭ ਬੱਚਿਆਂ, ਅਧਿਆਪਕਾਵਾਂ, ਪ੍ਰਿੰਸੀਪਲ ਅਤੇ ਸਕੂਲ ਕਮੇਟੀ ਨੂੰ ਖੁੱਲ੍ਹੀਆਂ ਖ਼ੁਸ਼ੀਆਂ ਬਖ਼ਸ਼ ਦਿੱਤੀਆਂ ਹਨ ? ਦੀਨ ਦਿਆਲ ਵਿਗਸੇ: ਕਿਉਂ ਨਹੀਂ, ਕਰਦੇ ਐਲਾਨ। ਅਤੇ ਮੈਂ ਥੋੜ੍ਹੇ ਸ਼ਬਦਾਂ 'ਚ ਦਿੱਲੀ ਕਮੇਟੀ ਦੇ ਉੱਦਮ, ਪ੍ਰਿੰਸੀਪਲ ਬਿਅੰਤ ਕੌਰ ਦੇ ਸੂਝ ਭਰੇ ਜਤਨ, ਉਸਤਾਦਨੀਆਂ ਦੀ ਮਿਹਨਤ ਅਤੇ ਉਸਤਾਦ ਹਰਭਜਨ ਸਿੰਘ ਦੇ ***'ਹੋਲੀ ਕੀਨੀ ਜੀ ਕੀਨੀ ਸੰਤ ਸੇਵ'*** ਦੀ ਭਰਪੂਰ ਪ੍ਰਸੰਸਾ ਕਰਕੇ ਸੱਚੇ ਪਾਤਸ਼ਾਹ ਜੀ ਵਲੋਂ ਖ਼ੁਸ਼ੀਆਂ ਦਾ ਐਲਾਨ ਕੀਤਾ।

ਹਰ ਕੋਈ ਸੰਤੁਸ਼ਟ ਸੀ। ਠਾਕੁਰ ਦਲੀਪ ਸਿੰਘ ਜੀ ਆਖਣ ਆਏ: ਬੱਚੇ ਮਨ ਕੇ ਸੱਚੇ, ਬਹੁਤ ਕਾਮਯਾਬ ਰਿਹਾ ਹੈ ਪ੍ਰੋਗਰਾਮ। ਮਹਾਰਾਜ ਜੀ ਨੇ ਤਾਂ ਮਾਈਕ ਫੜ ਕੇ ਸਤਿਗੁਰਾਂ ਦੀ ਇਸ ਕਿਰਪਾ ਨੂੰ ਵਡਿਆਇਆ।

ਉਧਰੋਂ ਆਪ ਮੁਹਾਰੇ ਨਕਦ ਦਾਦ ਦਾ ਮੁੱਢ ਬੱਝ ਗਿਆ। ਮੇਰੀ ਸੁਪਤਨੀ ਜਥੇਦਾਰ ਤੇਜਾ ਸਿੰਘ ਤੋਂ ਸਦਕੇ ਜਾ ਰਹੀ ਸੀ। ਸਭ ਤੋਂ ਪਹਿਲਾਂ ਉਠ ਉਸਨੇ 5/-ਆ ਮੱਥਾ ਟੇਕਿਆ ਅਤੇ ਹੁੰਦੇ ਹੁੰਦੇ ਬਿਨਾਂ ਐਲਾਨ ਤੋਂ ਹੀ ਰੁਪਈਆ 4000 ਤੋਂ ਵਧ ਹੋ ਗਿਆ। ਇਸ ਵਿਚ ਮਹੰਤ ਅਤਰ ਸਿੰਘ ਪਰਵਾਰ ਦੇ ਸ. ਗੱਜਣ ਸਿੰਘ ਵਲੋਂ 500/-, ਗਿ: ਜਸਵੰਤ ਸਿੰਘ ਰਾਜੌਰੀ ਗਾਰਡਨ ਵਲੋਂ 500/- ਅਤੇ ਇੱਕ ਹੋਰ ਗੁਪਤ ਦਾਨੀ ਨੇ 500/- ਭੇਟ ਕੀਤੇ। ਕਿਸੇ ਨੇ ਸ਼ਾਇਦ 1000/- ਵੀ ਦਿਤਾ।

ਇਕ ਬੀਬੀ ਵਲੋਂ ਲਿਖੀ ਚਿੱਠੀ ਹੌਲੀ ਹੌਲੀ ਮੇਰੇ ਪਾਸ ਸਰਕ ਆਈ। ਲਿਖਿਆ ਸੀ: ਸਤਿਗੁਰੂ ਜੀ ਨੂੰ:

> *"ਆਪ ਜੀ ਨੇ ਇਕ ਬੱਚਾ ਬਖ਼ਸ਼ਿਆ ਹੈ, ਦੋ ਬੱਚੀਆਂ ਹਨ, ਮੇਰੇ ਮਨ ਵਿਚ ਇਸ ਬੱਚੇ ਤੋਂ ਕਈ ਆਸਾਂ ਹਨ, ਸਭ ਤੋਂ ਵੱਡੀ ਆਸ ਇਹ ਰੱਖਦੀ ਹਾਂ ਕਿ ਇਸ ਨੂੰ ਹਮੇਸ਼ਾ ਨਾਮਧਾਰੀ ਪਹਿਰਾਵੇ ਵਿਚ ਵੇਖਾਂ! ਹੁਣ ਤੱਕ ਆਪਣੇ ਹੱਥਾਂ ਨਾਲ ਨਾਮਧਾਰੀ ਵਸਤਰ ਪਾਉਂਦੀ ਹਾਂ। 5 ਸਾਲ ਦਾ ਹੋ*

*ਗਿਆ ਹੈ, ਮੇਰਾ ਮਨ ਕਰਦਾ ਹੈ ਜੋ ਕੁਝ ਅੱਜ ਵੇਖਿਆ... ਸ਼ਹੀਦ ਬਿਸ਼ਨ ਸਿੰਘ ਜੀ ਦੇ ਨਾਂ ਵਾਲੇ ਸਕੂਲ ਦੇ ਬੱਚਿਆਂ ਨੂੰ, ਤਾਂ ਮੇਰੇ ਮਨ ਨੇ ਆਖਿਆ ਕਿ ਇਸ ਸਕੂਲ ਵਿਚ ਵਿਦਿਆ ਪ੍ਰਾਪਤ ਕਰਕੇ ਇਹ ਬੱਚਾ ਮੇਰੀ ਆਸ ਜ਼ਰੂਰ ਪੂਰੀ ਕਰੇਗਾ।... ਇਸ ਨੂੰ ਕਿਸੇ ਤਰ੍ਹਾਂ ਇਸ ਸਕੂਲ ਵਿਚ ਪੜ੍ਹਾਇਆ ਜਾਵੇ।... ਮੈਂ ਬਹੁਤ ਕੁਝ ਤਾਂ ਨਹੀਂ ਕਰ ਸਕਦੀ, ਆਪ ਜੀ ਦੀ ਬਖ਼ਸ਼ੀ ਹੋਈ ਮਾਇਆ ਵਿਚੋਂ 251 ਰੁਪਏ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਾਸਤੇ ਅੰਮ੍ਰਿਤਸਰ ਜਾ ਕੇ ਭੇਜਾਂਗੀ।... ਮੈਂ ਸਿਰਫ਼ ਇਹ ਮੰਗਦੀ ਹਾਂ ਕਿ ਇਹ ਬੱਚੇ ਹਮੇਸ਼ਾਂ ਗੁਰਸਿੱਖੀ ਦੀ ਮਰਿਆਦਾ ਵਿਚ ਰਹਿਣ।...*

ਆਪ ਜੀ ਦੇ ਚਰਨਾਂ ਦੀ ਦਾਸੀ,
***ਹਰਜੀਤ ਕੌਰ ਪਤਨੀ ਸੰਤੋਖ ਸਿੰਘ,***
ਅੰਮ੍ਰਿਤਸਰ।

ਬੱਚਿਆਂ ਦਾ ਪ੍ਰੋਗਰਾਮ ਛਪੇ ਹੋਏ ਦੀ ਥਾਂ 6.30 ਵਜੇ ਸਮਾਪਤ ਹੋ ਗਿਆ ਅਤੇ ਦੀਵਾਨ ਬਰਖ਼ਾਸਤ।

***ਕਵੀ ਦਰਬਾਰ:*** ਇਸ ਹੋਲੇ ਵਿਚ ਠਾਕੁਰ ਦਲੀਪ ਸਿੰਘ ਦਾ ਵਕਤ ਦੀ ਪਾਬੰਦੀ ਬਾਰੇ ਵਿਚਾਰ ਸੀ ਕਿ ਕਵੀ ਹਮੇਸ਼ਾਂ ਲੋੜ ਨਾਲੋਂ ਵਾਧੂ ਬੋਲਦਾ ਹੈ। ਹਰਵਿੰਦਰ ਸਿੰਘ ਹੁਰੀਂ ਵੀ ਪ੍ਰੀਤਮ ਸਿੰਘ ਕਵੀ ਨੂੰ ਨੁਕਰੇ ਲਾਈ ਰੱਖਣ ਵਿਚ ਦਿਲਚਸਪੀ ਰੱਖਦੇ ਹਨ। ਗੱਲਾਂ ਮੇਰੇ ਪਾਸ ਹਰ ਤਰ੍ਹਾਂ ਦੀਆਂ ਪੁੱਜਦੀਆਂ ਰਹੀਆਂ।

ਏਧਰ ਦਿੱਲੀ ਦੇ ਕਰਣਧਾਰ ਹੰਸਪਾਲ ਜੀ ਨਾਮਧਾਰੀ ਕਵੀਆਂ ਨੂੰ ਪਸੰਦ ਨਹੀਂ ਕਰਦੇ ਤੇ ਉਹ ਬਾਹਰੋਂ ਕਵੀ ਸੱਦ ਕੇ ਆਪਣੇ ਪ੍ਰਸੰਸਕਾਂ ਦੀਆਂ ਝੋਲੀਆਂ ਭਰਨੀਆਂ ਚਾਹੁੰਦੇ ਸਨ। ਇਸ ਹੋਲੇ ਤੇ ਕਵੀ ਦਰਬਾਰ ਦਾ ਸਕੱਤਰ ਵੀ ਸ੍ਰੀ ਪ੍ਰਕਾਸ਼ ਸਾਥੀ ਨੂੰ ਬਣਾਉਣ ਦੀ ਵਿਉਂਤ ਸੀ, ਸਗੋਂ ਪੱਕੀ ਸੀ। ਇਸ ਗੱਲ ਵਿਚ ਨਾਮਧਾਰੀ ਸਾਹਿਤ ਸਭਾ ਦੇ ਇਕ ਪਹਿਲੇ ਸਾਥੀ ਸ੍ਰੀ ਗੁਰਭਜਨ ਸਿੰਘ ਨੇ ਅਹਿਮ ਰੋਲ ਅਦਾ ਕੀਤਾ। ਇਕ ਤਾਂ ਉਸ ਨੇ ਹੰਸਪਾਲ ਹੁਰਾਂ 'ਤੇ ਜ਼ੋਰ ਦੇ ਕੇ ਜੀਵਨ ਨਗਰ ਸਾਹਿਤ ਸਭਾ ਦੇ ਕਵੀ ਬੁਲਵਾਏ, ਦੂਜੇ ਉਨ੍ਹਾਂ ਦਾ ਪ੍ਰੋਗਰਾਮ; ਹੰਸਪਾਲ ਦੀ ਇੱਛਾ ਤੋਂ ਉਲਟ ਮਿਕਸ ਰੱਖਿਆ ਦੂਜਿਆਂ ਨਾਲ, ਤੀਜੇ ਐਨ ਸਮੇਂ ਸਿਰ ਜਦੋਂ ਪ੍ਰਕਾਸ਼ ਸਾਥੀ ਆਪਣੇ ਸਾਥੀਆਂ ਨਾਲ ਸਟੇਜ ਸਕੱਤਰ ਦੇ ਰੂਪ ਵਿਚ ਮੰਚ ਵੱਲ ਆ ਗਿਆ ਸੀ, ਗੁਰਭਜਨ ਸਿੰਘ ਨੇ, ਜਗਦੀਸ਼ ਸਿੰਘ ਨੂੰ ਪ੍ਰਕਾਸ਼ ਸਾਥੀ ਕੋਲ ਵੇਖ ਆਖਿਆ 'ਜਗਦੀਸ਼ ਸਿੰਘ ਤੁਸੀਂ ਮੰਚ ਸੰਭਾਲੋ, ਪ੍ਰਕਾਸ਼ ਜੀ ਕੇਵਲ ਕਵਿਤਾ ਪੜ੍ਹਨਗੇ।' ਗੁਰਭਜਨ ਸਿੰਘ ਨੇ ਹੰਸਪਾਲ ਕੋਲੋਂ ਸਰਦਾਰੀ ਵਿਚ ਭਾਈਵਾਲੀ ਲੈ ਲਈ ਸੀ।

7 ਵਜੇ ਕਵੀ ਦਰਬਾਰ ਵਾਸਤੇ ਐਲਾਨ ਹੋਣੇ ਸ਼ੁਰੂ ਹੋ ਗਏ। ਸੰਗਤਾਂ



ਦੁਪਹਿਰ ਦੀਆਂ ਬੈਠੀਆਂ ਹੋਈਆਂ ਸਨ। ਪ੍ਰਸ਼ਾਦ ਪਾਣੀ ਛਕਣਾ ਤਾਂ ਜ਼ਰੂਰੀ ਹੀ ਸੀ।

ਮੈਂ 8 ਵਜੇ ਮੰਚ ਉਤੇ ਪੁੱਜਾ। ਪ੍ਰਧਾਨਗੀ ਹਿਤ ਸਾਡੇ ਪੁਰਾਣੇ ਮਿੱਤਰ ਸ. ਸਾਧੂ ਸਿੰਘ ਜਲੰਧਰ ਤੇ ਸਕੱਤਰੀ ਹਿਤ ਸ. ਜਗਦੀਸ਼ ਸਿੰਘ ਜਲੰਧਰ ਵਾਲੇ ਉਪਸਥਿਤ ਸਨ ਅਤੇ ਕਵੀ ਦਰਬਾਰ ਜਾਰੀ ਸੀ। 4 ਕੁ ਵਿਸ਼ੇਸ਼ ਬੁਲਾਵੇ ਤੇ ਆਏ ਦਿੱਲੀ ਦੇ ਕਵੀਆਂ ਨਾਲ 6-7 ਸਾਹਿਤ ਸਭਾ ਜੀਵਨ ਨਗਰ ਦੇ ਸਾਥੀ ਵੀ ਮੰਚ ਦੀ ਸ਼ੋਭਾ ਸਨ।

ਮੇਰੇ ਜਾਣ ਸਮੇਂ ਸੰਤ ਗੁਰਦਿਆਲ ਸਿੰਘ ਪ੍ਰੀਤ (ਖਾਰਾ), "ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ" ਸਮੱਸਿਆ ਤੇ ਸੋਹਣੀ ਕਵਿਤਾ ਸੁਣਾ ਰਿਹਾ ਸੀ। ਏਸੇ ਸਮੱਸਿਆ ਤੇ ਮਾ: ਹਰਸਾ ਸਿੰਘ ਦੀ ਵਧੀਆ ਕਵਿਤਾ ਸੀ। ਹੌਲੀ ਹੌਲੀ ਪੰਡਾਲ ਭਰਪੂਰ ਹੋ ਗਿਆ। ਸਾਧ ਸੰਗਤ ਵਲੋਂ ਕਵੀਆਂ ਨੂੰ ਨਕਦ ਦਾਦ ਵੀ ਖ਼ੂਬ ਮਿਲਣ ਲੱਗੀ। ਮੇਰਾ ਮਿੱਤਰ ਸਾਧੂ ਸਿੰਘ ਹਰੇਕ ਕਵੀ ਨੂੰ 100/- ਦੇਈ ਜਾ ਰਿਹਾ ਸੀ। ਲਗਭਗ 2500/- ਖ਼ਰਚ ਕਰ ਦਿੱਤਾ ਗਿਆ।

ਮੁਕਾਬਲੇ ਵਿਚ ਇਸ ਵਾਰੀ ਨਾਮਧਾਰੀ ਕਵੀਆਂ ਦੀਆਂ ਕਵਿਤਾਵਾਂ ਅੱਛੀਆਂ ਰਹੀਆਂ। ਫਿਰ ਸਮੱਸਿਆ ਪੂਰਤੀ ਵੀ ਖ਼ੂਬ ਨਿਭਾਈ ਗਈ। ਮਾ: ਅਮਰੀਕ ਸਿੰਘ, ਸ. ਸਾਧੂ ਸਿੰਘ ਕਿਸਾਨ, ਸ. ਬਲਬੀਰ ਸਿੰਘ ਢਿੱਲੋਂ, ਸ. ਕਿਰਪਾਲ ਸਿੰਘ ਹੀਰਾ, ਸ. ਗੁਰਦਿਆਲ ਸਿੰਘ ਸ਼ੌਂਕੀ ਅਤੇ ਚੰਨ ਨਨਕਾਣਵੀਂ, ਪ੍ਰਕਾਸ਼ ਸਾਥੀ ਦੀਆਂ ਕਵਿਤਾਵਾਂ ਬਹੁਤ ਅੱਛੀਆਂ ਸਨ।

ਹੋਰ ਕਵੀ ਜਿਨ੍ਹਾਂ ਨੇ ਭਾਗ ਲਿਆ, ਸ. ਤਾਰਾ ਸਿੰਘ ਅਨਜਾਣ, ਜੁਗਿੰਦਰ ਸਿੰਘ ਮੁਕਤਾ, ਸਵਰਨ ਸਿੰਘ ਚੀਮਾ, ਗੁਰਦਿਆਲ ਸਿੰਘ ਪ੍ਰੀਤ, ਹਰਭਜਨ ਸਿੰਘ ਰਾਜਾ, ਸ. ਹਰਸਾ ਸਿੰਘ ਬਾਠ, ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ, ਸ੍ਰੀ ਗੁਰਮੀਤ ਸਿੰਘ ਕਮਲਾ, ਬਾਬਾ ਮੇਹਰ ਸਿੰਘ ਅਤੇ ਸਭ 'ਚੋਂ ਨਾਕਸ ਕਵਿਤਾ ਸ. ਮਹਿੰਦਰ ਸਿੰਘ ਸਾਗਰ ਦੀ ਸੀ।

ਹਾਂ ਸੱਚ, ਸੰਤ ਬਿਅੰਤ ਸਿੰਘ ਲੇਖਕ ਅਤੇ ਸ. ਹਰਭਜਨ ਸਿੰਘ ਰਤਨ ਨੇ ਵੀ ਇਸ ਕਵੀ ਦਰਬਾਰ ਵਿਚ ਹਿੱਸਾ ਲਿਆ।

ਰਾਤ ਦੇ 10.30 ਵਜ ਗਏ ਸਨ। ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਦਾ ਅੱਧਾ ਘੰਟਾ ਸਮਾਂ ਕਵੀਆਂ ਨੇ ਖਾ ਲਿਆ ਸੀ।

ਅੱਜ ਸੁਭਾਵਕ ਹੀ ਸਾਡੇ ਹੋਲਾ ਲੰਗਰ ਦੀ ਪ੍ਰੀਖਿਆ ਹੋ ਗਈ। ਸਾਰਾ ਦਿਨ ਪ੍ਰਸ਼ਾਦ ਪਾਣੀ ਅਤੇ ਬੂੰਦੀ ਵਰਤਦੀ ਰਹੀ ਸੀ ਅਤੇ ਜਦੋਂ ਕਵੀ ਜਨ ਕਵੀ ਦਰਬਾਰ ਤੋਂ ਵਿਹਲੇ ਹੋ ਲੰਗਰ ਵੱਲ ਹੋਏ ਤਾਂ ਦਾਲ ਮਸਤਾਨੀ, ਲੰਗਰ ਅਸਤ ਵਿਅਸਤ! ਕਿਉਂਕਿ ਹੁਣ ਲੋੜਵੰਦੇ ਹੈ ਨਹੀਂ ਸਨ। ਇੰਚਾਰਜ ਸੀ ਸਾਡਾ ਜਾਣਿਆ

ਪਛਾਣਿਆ ਸੱਜਣ ਸੰਤ ਭੂਪਿੰਦਰ ਸਿੰਘ ਭੁਰਜੀ। ਇਸਨੂੰ ਵੇਖ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਕੱਦ ਬੁੱਤ ਦਾ ਕੁਝ ਅੰਦਾਜ਼ ਹੁੰਦਾ ਹੈ। ਭੁਰਜੀ ਨੇ ਹੱਸ ਕੇ ਆਖਿਆ: ਭਾਵੇਂ ਅਸੀਂ ਕੰਮ ਮੁਕਾਈ ਬੈਠੇ ਹਾਂ ਪਰ ਤੁਹਾਨੂੰ ਸੰਤੁਸ਼ਟ ਕਰਾਂਗੇ। ਬੂੰਦੀ ਆ ਗਈ-ਛਕਦਿਆਂ ਨੂੰ ਗਰਮ ਗਰਮ ਪ੍ਰਸ਼ਾਦੇ ਆ ਗਏ। ਸ਼ੱਕਰ ਆ ਗਈ, ਘਿਓ ਆ ਗਿਆ। ਮੁੱਕਣ ਵੇਲੇ ਤਕ ਨਵਾਂ ਬਣਿਆ ਦਾਲਾ ਵੀ ਆ ਗਿਆ। ਚਾਰੀ, ਯਾਰੀ ਵਿਚ ਪ੍ਰਸ਼ਾਦਾ, ਉਹ ਵੀ ਕੁਵੇਲੇ ਤੇ ਉਸਦੀ ਪੂਰਤੀ ਭੁਰਜੀ ਦੇ ਉਦਮ ਨਾਲ।

ਹੋਲੇ ਦੇ ਲੰਗਰ ਦਾ ਪ੍ਰਸ਼ਾਦ ਸਭ ਨੂੰ ਥਾਲਿਆਂ ਵਿਚ ਛਕਾਇਆ ਗਿਆ। ਇਹ ਦਿੱਲੀ ਵਾਲਿਆਂ ਦੀ ਪਹਿਲ ਸੀ।

ਪੰਡਾਲ ਵਿਚ 12 ਵੱਜਦੇ ਨੂੰ ਸੰਤ ਗਿਆਨ ਸਿੰਘ ਵੀਰੋਕਿਆਂ ਦਾ ਜਥਾ ਆ ਖੜਕਿਆ।

## 10 ਮਾਰਚ 1985, ਐਤਵਾਰ

## ਹੋਲਾ ਸਮਾਗਮ, ਦਿੱਲੀ

ਸਤਿਗੁਰੂ ਰਾਮ ਸਿੰਘ ਨਗਰ ਵਿਚ ਅੱਜ ਭਰਪੂਰਤਾ ਦਾ ਉਤਸਵ ਸੀ। 4.30 ਤੋਂ ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ। ਗੁਰੂ ਕੇ ਚਰਨਾਂ ਵਿਚ ਹਾਜ਼ਰ ਹੋ ਆਸਾ ਦੀ ਵਾਰ ਦਾ ਲਾਭ ਉਠਾਉਣ ਦੇ ਚਾਹਵਾਨਾਂ ਦੀਆਂ ਕਤਾਰਾਂ, ਦੂਰ ਸੜਕ ਤਕ, ਗੁਰੂ ਰਾਮ ਸਿੰਘ ਨਗਰ ਦੇ ਗੇਟ ਕੋਲ ਤਕ ਪਹੁੰਚੀਆਂ ਹੋਈਆਂ ਸਨ। ਮੈਂ ਭਾਵੇਂ ਕੁਝ ਰਿਆਇਤ ਲਈ ਤਾਂ ਵੀ ਪੰਡਾਲ ਵਿਚ ਦਾਖ਼ਲ ਹੋਣ ਤਕ, ਲਾਈਨ ਵਿਚ ਲੱਗਿਆਂ 20 ਮਿੰਟ ਲਗ ਗਏ।

ਰਾਤੋ ਰਾਤ ਪੰਡਾਲ ਨੂੰ ਹੋਰ ਚੁੜੇਰਾ ਕੀਤਾ ਗਿਆ ਸੀ। ਕਿਉਂਕਿ ਭੋਗ ਤੋਂ ਪਹਿਲਾ ਦਿਨ ਸੀ, ਸੁਭਾਵਕ ਹੀ ਅੱਜ ਹਾਜ਼ਰੀ ਵਿਚ ਤਕੜਾ ਉਛਾਲਾ ਸੀ। ਮੇਰੇ ਅੱਗੇ ਪਿੱਛੇ ਉਨ ਦੀਆਂ ਮਾਲਾਵਾਂ ਫੇਰਦੇ ਸਫ਼ੈਦ ਬਸਤਰ ਧਾਰੀਆਂ ਦੀਆਂ ਲੰਮੀਆਂ ਕਤਾਰਾਂ ਸਨ।

ਗੁਰੂ ਕੇ ਚਰਨਾਂ ਤਕ ਹਾਜ਼ਰ ਹੁੰਦਿਆਂ, 10 ਮਿੰਟ ਹੋਰ ਲਗ ਗਏ। ਪੰਡਾਲ ਇਸ ਵੇਲੇ ਹੀ ਭਰਪੂਰ ਸੀ: *'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'* ਦੀ ਪੰਕਤੀ ਰੂਪਮਾਨ ਸੀ।

ਇਕ ਉਦਮ ਠਾ. ਦਲੀਪ ਸਿੰਘ ਜੀ ਨੇ ਵਿਸ਼ੇਸ਼ ਕੀਤਾ ਹੋਇਆ ਸੀ। ਕਿਸੇ ਵੀਡੀਓ ਰਿਕਾਰਡਿੰਗ ਪਾਰਟੀ ਨਾਲ ਗੱਲਬਾਤ ਕਰਕੇ ਅੱਜ 4 ਕੈਮਰੇ ਮੰਚ ਅਤੇ ਪਬਲਿਕ ਵਿਚ ਸਥਾਪਤ ਕੀਤੇ ਹੋਏ ਸਨ। ਆਸਾ ਦੀ ਵਾਰ ਦੀ ਬਾਕਾਇਦਾ



ਵੀਡੀਓ ਰੀਕਾਰਡਿੰਗ ਹੋ ਰਹੀ ਸੀ। ਕੇਵਲ ਖ਼ਜ਼ਾਨ ਸਿੰਘ ਤੇ ਹਰਬੰਸ ਸਿੰਘ ਘੁੱਲਾ ਦੀ ਆਵਾਜ਼ ਛਾਈ ਹੋਈ ਸੀ। ਹੋਰ ਸਾਰੇ ਗੁਣੀ ਕੀਰਤਨੀਏ ਚੁੱਪ ਸਨ। ਗੁਰਦੇਵ ਸਿੰਘ ਦੀ ਸਰੋਦ, ਹਰਭਜਨ ਸਿੰਘ ਦੀ ਸਿਤਾਰ, ਉਸਤਾਦ ਪਿਆਰਾ ਸਿੰਘ ਦੀ ਤਾਰ ਸ਼ਹਿਨਾਈ, ਸੁਰਜੀਤ ਸਿੰਘ ਦੀ ਸਾਰੰਗੀ, ਸੁਰ ਬਹਾਰ ਮੋਹਣ-ਸੁਖਦੇਵ ਸਿੰਘ ਹੱਥੀਂ ਵਿਚ-ਵਿਚਾਲੇ ਗੂੰਜਦੇ ਰਹੇ। ਸ੍ਰੀ ਸਤਿਗੁਰੂ ਜੀ ਦੇ ਸ਼ਬਦ ਅਤੇ ਪ੍ਰਮਾਣ, ਦਿਲਰੁਬਾ ਤੇ ਤਰਬਦਾਰੀ, ਮਹਾਰਾਜ ਬੀਰ ਸਿੰਘ ਜੀ ਦਾ ਗਾਇਨ-ਵਾਦਨ ਵੀ ਕੀਰਤਨ ਵਿਚ ਸਮੋਇਆ ਗਿਆ। ਉਂ ਮੈਨੂੰ ਖ਼ਜ਼ਾਨ ਸਿੰਘ ਦੀ ਆਵਾਜ਼ ਫਰੜੀ ਲਗਦੀ ਰਹੀ।

ਲਗਭਗ 10, 000 ਦੀ ਹਾਜ਼ਰੀ ਨੇ 4.30 ਤੋਂ ਸ਼ੁਰੂ ਹੋਈ ਆਸਾ ਦੀ ਵਾਰ ਨੂੰ 8.30 ਵਜੇ ਤਕ ਸੁਣਿਆ। ਅਜ ਕੁਝ ਵਧੇਰੇ ਹੀ ਲਮਕਾਅ ਸੀ। ਪ੍ਰਤੀਤ ਹੁੰਦਾ ਹੈ ਹਰ ਪਰਕਾਰ ਦੇ ਸ਼ਬਦ ਅਤੇ ਰਾਗ ਵੀਡੀਓ ਕਰਨ ਲਈ ਹੀ ਏਨੀ ਦੇਰ ਲੱਗੀ ਹੈ।

ਮੈਂ ਪੰਡਾਲ ਵੱਲ ਝਾਤੀ ਮਾਰੀ ਹੈ। ਆਮ ਕਰਕੇ ਚਿੱਟੀਆਂ, ਵਿਚ ਕਿਤੇ ਕਿਤੇ ਨੀਲੀਆਂ, ਕਾਲੀਆਂ, ਲਾਲ ਤੇ ਕੁਝ ਹੋਰ ਰੰਗਾਂ ਵਾਲੀਆਂ ਪੱਗਾਂ ਦਾ ਇਕ ਸਮੁੰਦਰ ਲਗਦਾ ਹੈ।

ਭੈਰਵੀ ਦੀ ਚੌਂਕੀ ਜਿਸ ਦੀ ਟੇਕ *"ਮਾਈ ਮੈ ਧਨੁ ਪਾਇਓ ਹਰਿ ਨਾਮੁ"* ਹੈ ਨੇ ਵੀ 9.15 ਵਜਾ ਦਿੱਤੇ।

ਹੁਣ ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੰਚ ਸੰਭਾਲਿਆ। ਬਹੁਤ ਸੁੰਦਰ ਸ਼ਬਦਾਂ ਵਿਚ ਸੰਖੇਪ ਵਿਚ ਦੱਸਿਆ ਕਿ ਇਹ ਹੋਲਾ ਇਕ ਨਵੀਂ ਪਰਿਪਾਟੀ ਆਰੰਭ ਕਰਨ ਲਗਾ ਹੈ ਪੰਥ ਸੇਵਕਾਂ ਨੂੰ ਸਨਮਾਨਿਤ ਕਰਨ ਦੀ, ਅਤੇ ਅੱਜ ਏਸੇ ਵੇਲੇ ਸਮੁੱਚੇ ਨਾਮਧਾਰੀ ਪੰਥ ਵਲੋਂ, ਸ੍ਰੀ ਸਤਿਗੁਰੂ ਜੀ ਦੁਆਰਾ ਨਾਮਧਾਰੀ ਦਰਬਾਰ ਦੇ ਪ੍ਰਧਾਨ: ਮਾ: ਨਿਹਾਲ ਸਿੰਘ ਜੀ ਅਤੇ ਵਇਓ-ਵ੍ਰਿਧ ਸੰਤ ਅਨੰਤਾ ਸਿੰਘ ਦਰਜ਼ੀ ਨੂੰ ਉਨ੍ਹਾਂ ਦੀ ਸਤਤ ਨਿਸ਼ਠਾ ਤੇ ਪੰਥ ਸੇਵਾ ਬਦਲੇ 5000/=, ਬਸਤਰ ਅਤੇ 'ਪੰਥ ਰਤਨ' ਪਦਵੀ ਨਾਲ ਸਨਮਾਨਤ ਕੀਤਾ ਜਾਂਦਾ ਹੈ।

ਮਾ: ਨਿਹਾਲ ਸਿੰਘ ਜੀ (76) ਪ੍ਰਧਾਨ ਨਾਮਧਾਰੀ ਦਰਬਾਰ ਬਾਰੇ 'ਰੀਸਾਈਟੇਸ਼ਨ' (ਵਰਣਨ) 'ਵਰਿਆਮ' ਸੰਪਾਦਕ ਸ. ਜਗਦੀਸ਼ ਸਿੰਘ ਨੇ ਪੜ੍ਹੀ, ਜਿਸ ਵਿਚ ਉਨ੍ਹਾਂ ਦੀਆਂ ਪੰਥ ਪ੍ਰਤੀ ਘਾਲਨਾਵਾਂ ਦਾ ਜ਼ਿਕਰ ਕੀਤਾ।

ਮਾ: ਜੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਨਮਸਕਾਰ ਕੀਤਾ ਅਤੇ ਸ੍ਰੀ ਸਤਿਗੁਰੂ ਜੀ ਵਲੋਂ ਬਖਸ਼ਸ਼ ਨੂੰ ਸਵੀਕਾਰ ਕੀਤਾ।

ਫਿਰ ਪ੍ਰੀਤਮ ਸਿੰਘ ਕਵੀ ਨੇ ਸੰਤ ਅਨੰਤਾ ਸਿੰਘ ਦਰਜ਼ੀ ਦੇ (90) ਤੋਂ ਉੱਪਰ ਸਾਲ ਉਮਰਾ ਵਿਚ ਹੋਣਾ ਤੇ ਜਿਸ ਵਿਚੋਂ ਨਿਰੰਤਰ 70 ਸਾਲ ਤਕ

ਨਾਮਧਾਰੀਆਂ ਵਾਸਤੇ ਵਸਤਰ ਸਿਊਣ ਦਾ ਕਾਰਜ ਕੀਤਾ ਅਤੇ ਮਾਤਾ ਚੰਦ ਕੌਰ ਜੀ ਤੇ ਹੋਰ ਬੱਚੀਆਂ ਨੂੰ ਸਿੱਖਿਆ ਦੇ ਕੇ ਨਾਮਧਾਰੀਆਂ ਲਈ ਸੁੰਦਰ ਨਵੇਕਲੇਪਣ ਦਾ ਅਹਿਸਾਸ ਬਣਾਈ ਰੱਖਣ ਦਾ ਜ਼ਿਕਰ ਕੀਤਾ।

ਕੁੱਬੇ ਸਰੀਰ ਵਾਲਾ ਬਿਰਧ ਸੰਤ ਅਨੰਤਾ ਸਿੰਘ ਵੀ ਉਠ ਕੇ ਸ੍ਰੀ ਚਰਨਾਂ ਵਿਚ ਹਾਜ਼ਰ ਹੋਇਆ ਅਤੇ ਹਜ਼ਾਰਾਂ ਲੋਕਾਂ ਦੇ ਰੂਬਰੂ ਸ੍ਰੀ ਸਤਿਗੁਰੂ ਜੀ ਦੇ ਹਸਤ ਕਵਲਾਂ 'ਚੋਂ 5000/- ਰੁਪਏ, ਬਸਤਰ ਅਤੇ 'ਪੰਥ ਰਤਨ' ਦੀ ਪਦਵੀ ਸਵੀਕਾਰ ਕੀਤੀ।

ਅੰਤ ਉਤੇ ਸੱਚੇ ਪਾਤਸ਼ਾਹ ਜੀ ਨੇ ਆਪਣੀ ਰਸਨਾ ਦੁਆਰਾ ਇਹਨਾਂ ਪੰਥ ਰਤਨਾਂ ਬਾਰੇ, ਇਹਨਾਂ ਦੇ ਸੁਚੇ ਕਿਰਦਾਰ ਬਾਰੇ ਤੇ ਅਭੁਕ ਅਰੁਕ ਸੇਵਾ ਬਾਰੇ ਜ਼ਿਕਰ ਕੀਤਾ। ਸੰਤ ਅਨੰਤਾ ਸਿੰਘ ਬਾਰੇ ਆਪ ਜੀ ਨੇ ਇਹ ਵੀ ਦੱਸਿਆ ਕਿ ਸ੍ਰੀ ਹਜ਼ੂਰ ਨੇ ਖ਼ੁਦ ਵੀ ਇਹਨਾਂ ਤੋਂ ਬਸਤਰ ਕੱਟਣ, ਸਿਊਣ ਦੀ ਸਿਖਿਆ ਲਈ ਹੋਈ ਹੈ। ਸਾਡੇ ਸੁਣਨ ਵਾਸਤੇ ਇਹ ਨਵੀਂ ਹੀ ਜਾਣਕਾਰੀ ਸੀ।

10 ਵਜ ਗਏ। ਸਵੇਰ ਦੇ ਦੀਵਾਨ ਦੀ ਸਮਾਪਤੀ ਹੋ ਗਈ।

ਸਾਧ ਸੰਗਤ ਬੜੇ ਸਬਰ ਨਾਲ ਬੈਠੀ ਹੋਈ ਸੀ। ਹੁਣ ਇਕ ਦਮ ਉਤਾਵਲੀ ਹੋ ਗਈ। ਓਧਰ ਲੰਗਰ ਵਿਚ ਅੱਜ ਹੋਰ ਵਸਤਾਂ ਤੋਂ ਛੁਟ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫ਼ੇ ਸਨ। ਸੋ ਇਕਦਮ ਤਕੜਾ ਦਬਾਅ ਲੰਗਰ ਤੇ ਪੈ ਗਿਆ। ਤਾਂ ਵੀ ਲੰਗਰ ਪ੍ਰਬੰਧਕਾਂ ਨੇ ਪੰਗਤਾਂ ਲਾ ਲਾ, ਥਾਲਾਂ ਵਿਚ ਲੰਗਰ ਛਕਾਇਆ।

ਹੋਲੇ ਦੀ ਸ਼ਾਮ ਤੇ ਸ਼ੋਭਾ ਦੀ ਘਰ ਘਰ ਚਰਚਾ ਹੈ। ਇਸ ਵਿਚ ਸੰਦੇਹ ਨਹੀਂ ਕਿ ਇਕ ਜ਼ਾਬਤੇ, ਖ਼ੂਬਸੂਰਤੀ ਤੇ ਉਤਮਤਾ ਦਾ ਪ੍ਰਭਾਵ ਇਸ ਹੋਲੇ ਤੋਂ ਮਿਲਦਾ ਹੈ। ਫਿਰ ਉਹਨਾਂ ਦਿਨਾਂ ਵਿਚ ਜਿਨ੍ਹਾਂ ਵਿਚ ਕੁਝ ਸਿਖ ਮਰਨ ਮਰਾਣ ਤੇ ਹੀ ਤੁਲੇ ਹੋਏ ਹਨ।

ਕਿਸੇ ਕਾਰਜ ਵਸ ਮੈਂ ਆਪਣੇ ਮਿੱਤਰ ਐਸ. ਐਸ. ਮਨਧੀਰ ਨੂੰ ਮਿਲਣ ਜਨਤਾ ਕਾਲੋਨੀ ਗਿਆ ਤਾਂ ਗ਼ੈਰ ਨਾਮਧਾਰੀ ਪ੍ਰੋਫ਼ੈਸਰ, ਸ. ਰਣਜੀਤ ਸਿੰਘ ਨੇ ਹੋਲੇ ਦੇ ਸੰਦਰਭ ਵਿਚ ਆਖਿਆ: ਮੈਂ ਕਦੇ ਏਨਾ ਸੁੰਦਰ ਪੰਡਾਲ ਨਹੀਂ ਵੇਖਿਆ। ਤੁਹਾਡੀ (ਨਾਮਧਾਰੀਆਂ ਦੀ) ਪ੍ਰੈਜ਼ੈਨਟੇਸ਼ਨ ਬਹੁਤ ਵਧੀਆ ਹੈ। ਏਨੇ ਹਜੂਮ ਦਾ ਇਕ ਜ਼ਾਬਤੇ ਵਿਚ ਵਿਚਰਨਾ, ਬਈ ਕਮਾਲ ਹੈ। ਹੋਰ ਵੀ ਬਹੁਤ ਕੁਝ ਕਿਹਾ ਜਿਸਦਾ ਤੱਤ ਪ੍ਰਸੰਸਾ ਸੀ।

ਅੱਜ ਹੇਠ ਲਿਖੇ ਅਨੁਸਾਰ ਹੱਲੇ ਦੇ ਦੀਵਾਨ ਸਜੇ:

*10 ਤੋਂ 11 ਜਥੇਦਾਰ ਅਮਰ ਸਿੰਘ ਨਕੌੜਾ*

*11 ਤੋਂ 12.30 ਜਥੇਦਾਰ ਨਿਰੰਜਨ ਸਿੰਘ ਕੱਕੜ*

*12.30 ਤੋਂ 1.45 ਪੰ: ਗੋਪਾਲ ਸਿੰਘ*



ਨਾਮ ਸਿਮਰਨ 2 ਵਜੇ ਤੋਂ ਜਾਰੀ ਸੀ, ਮੈਂ ਸਮਾਪਤੀ ਦੇ 15 ਮਿੰਟ ਰਹਿੰਦਿਆਂ ਪੰਡਾਲ ਵਿਚ ਪਹੁੰਚ ਸਕਿਆ। ਭਰਪੂਰ ਗਹਿਮਾ-ਗਹਿਮ ਸੀ ਸੰਗਤ ਦੀ। ਘੁੰਮਦੇ ਛਤਰ ਹੇਠ ਸ੍ਰੀ ਸਤਿਗੁਰੂ ਜੀ ਦੇ ਪ੍ਰਭਾ ਬਿਖੇਰਦੇ ਦਰਸ਼ਨਾਂ ਦਾ ਅਵਸਰ ਪ੍ਰਾਪਤ ਕਰਨ ਲਈ ਕਤਾਰਾਂ ਬੰਨ੍ਹੀ ਦੁਨੀਆਂ ਆ ਰਹੀ ਸੀ। ਸਵੇਰ ਦੇ ਦੀਵਾਨ ਦਾ ਇਹ ਅਚਰਜ ਨਜ਼ਾਰਾ ਸ਼੍ਰੀਮਾਨ ਸੰਤ ਬਾਬਾ ਹਰਬੰਸ ਸਿੰਘ ਜੀ ਸ਼ਾਹ ਜਿਨ੍ਹਾਂ ਨੂੰ ਗੁਰੂ ਕਾ ਵਰ ਹੈ, 'ਹੱਥ ਤੇਰਾ ਤੇ ਖੀਸਾ ਮੇਰਾ' (ਸੁਭਾਸ਼ ਨਗਰ ਡੇਰਾ) ਆਪਣੇ ਕੁਝ ਸੇਵਕਾਂ ਸਾਥੀਆਂ ਸਮੇਤ ਬੇਠੇ ਰਹੇ। ਹੁਣ ਇਸ ਵੇਲੇ ਮਹਾਰਾਜ ਸੇਵਾ ਰਾਮ ਜੀ (ਅੰਸ ਬੰਸ ਕੈਮਲਪੁਰ ਦੇ ਬਾਬਾ ਭਗਵਾਨ ਦਾਸ ਜੀ) ਮੋਤੀ ਨਗਰ ਵਾਲੇ ਸ੍ਰੀ ਫ਼ਕੀਰ ਚੰਦ ਬਤਰਾ ਅਤੇ ਸ੍ਰੀ ਅਬਿਨਾਸ਼ੀ ਰਾਮ ਹੋਲੇ ਦਾ ਕੁੰਭ ਮਾਣ ਰਹੇ ਸਨ। ਮੰਚ ਉਪਰ ਗੁਰਦੁਆਰਾ ਸਚਖੰਡ ਨਾਂਦੇੜ ਦੇ ਮੁਖ ਪੁਜਾਰੀ ਸੰਤ ਜੁਗਿੰਦਰ ਸਿੰਘ ਮੋਨੀ, ਚਿਰ ਪਿਛੋਂ ਸ. ਬੂਟਾ ਸਿੰਘ ਕੇਂਦਰੀ ਖੇਤੀਬਾੜੀ ਮੰਤਰੀ ਵੀ ਚੁਪੀਤੇ ਹੀ ਆ ਬੈਠੇ। ਇਹਨਾਂ ਦੇ ਮਾਣ ਵਿਚ ਸ. ਹੰਸਪਾਲ, ਸ. ਸੁਲੱਖਣ ਸਿੰਘ ਮੈਂਬਰ ਮੀਟਰੋਪਾਲੀਟਨ ਕੌਂਸਲ ਦਿੱਲੀ ਵੀ ਨਾਲ ਬੈਠੇ।

3 ਵਜੇ ਨਾਮ ਸਿਮਰਨ ਦੀ ਅਰਦਾਸ ਹੋਈ ਤਾਂ ਸ. ਅਮਰ ਸਿੰਘ ਤੇਗ, 51-ਸੀ, ਮਾਡਲ ਟਾਊਨ ਐਕਟੈਨਸ਼ਨ ਲੁਧਿਆਣਾ (70 ਤੋਂ ਉਪਰ ਸਾਲਾਂ ਦੇ ਬਿਰਧ ਹੋਣਗੇ), ਸ. ਨਿਧਾਨ ਸਿੰਘ ਚੇਅਰਮੈਨ ਪੀ.ਪੀ.ਸੀ.ਸੀ. (ਆਈ), ਬੀ.ਸੀ.ਸੀ. 109 ਆਰ ਇੰਡਸਟ੍ਰੀਅਲ ਏਰੀਆ-ਬੀ, ਲੁਧਿਆਣਾ ਗੁਰੂ ਕੇ ਸਨਮੁਖ ਹੋਏ। ਸ. ਤੇਗ ਨੇ ਆਪਣੀ ਪੁਸਤਕ 'ਫਰੰਗੀ ਦੀਆਂ ਜੇਲ੍ਹਾਂ ਵਿਚ ਦੇਸ਼ ਭਗਤ' ਦੀਆਂ 11 ਕਾਪੀਆਂ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀਆਂ। ਇਹਨਾਂ ਨਾਲ ਸ. ਮੋਹਣ ਸਿੰਘ, ਰਾਜਨ ਇੰਡਸਟਰੀ, ਜਨਤਾ ਨਗਰ, ਲੁਧਿਆਣਾ ਵੀ ਸਨ। ਸਤਿਗੁਰੂ ਜੀ ਨੇ ਬਿਰਧ ਦੀ ਸੁਖ-ਸਾਂਦ ਪੁੱਛ ਉਹਦੇ ਉੱਦਮ ਦੀ ਪ੍ਰਸੰਸਾ ਕੀਤੀ ਤੇ ਪੁਸਤਕਾਂ ਸਵੀਕਾਰੀਆਂ।

ਫਿਰ ਕੀਰਤਨ ਸ਼ੁਰੂ ਹੋਇਆ। *'ਹਲਤਿ ਸੁਖੁ ਪਲਤਿ ਸੁਖੁ'* ਅਤੇ *'ਡਗਮਗ ਛਾਡਿ ਰੇ ਮਨ ਬਉਰਾ'* ਮਹਾਰਾਜ ਜੀ ਦੇ ਮ੍ਰਿਦੰਗ ਅਤੇ ਬਾਕੀ ਗਾਇਕ ਕਲਾਕਾਰਾਂ ਦੇ ਸਾਜ਼ਾਂ ਆਵਾਜ਼ਾਂ ਨਾਲ ਗੰਵੇਂ ਗਏ। ਸ੍ਰੀ ਸਤਿਗੁਰੂ ਜੀ ਨੇ ਆਪਣੇ ਦਿਲਰੁਬਾ ਨਾਲ ਸ਼ਬਦਾਂ ਨੂੰ ਹੋਰ ਵੀ ਕਸ਼ਸ਼ ਦਿਤੀ। ਆਪ ਨੇ ਵਿਵਿਧ ਪ੍ਰਮਾਣ ਤਾਂ ਸ਼ਬਦਾਂ ਨਾਲ ਲਗਾਏ ਹੀ, ਵਖ ਵਖ ਰਾਗਾਂ ਨਾਲ ਵੀ ਸਮੇਂ ਨੂੰ ਸੁਭਾਇਮਾਨ ਕੀਤਾ।

ਟੈਲੀਵੀਜ਼ਨ ਵਾਲਿਆਂ ਦੀ ਟੀਮ ਭੀ ਕੀਰਤਨ ਸਮੇਂ ਉਪਸਥਿੱਤ ਹੋਈ। ਸ. ਬੂਟਾ ਸਿੰਘ ਦੀ ਆਮਦ ਨੂੰ ਰੀਕਾਰਡ ਕਰਨ ਆਈ ਹੋਵੇ ਜਾਂ ਹੋਲੇ ਮਹਲੇ ਬਾਰੇ ਪਬਲਿਕ ਨੂੰ ਸੂਚਿਤ ਕਰਨ ਲਈ। ਥੋੜ੍ਹੇ ਜਿਹੇ ਸ਼ਾਟ ਲੈ ਕੇ ਟੀ.ਵੀ. ਟੀਮ ਵਾਪਸ ਹੋ ਗਈ। ਟੀ.ਵੀ. ਕੈਮਰੇ ਉਨ੍ਹਾਂ ਬੱਚੀਆਂ ਦੇ ਸਮੂਹ ਵੱਲ ਵੀ ਇਕਟਕ ਵਾਚਦੇ ਰਹੇ,

ਜਿਨ੍ਹਾਂ ਸਫ਼ੈਦ ਕਪੜੇ ਪਹਿਨ ਰੱਖੇ ਸਨ ਜੋ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀਆ ਵਿਦਿਆਰਥਣਾਂ ਸਨ।

ਟੀ. ਵੀ. ਕੈਮਰਿਆਂ ਦੀ ਗੱਲ ਛਿੜੀ ਹੈ ਤਾਂ ਸੰਤ ਗੁਰਮੁਖ ਸਿੰਘ ਲੁਹਾਰਾਂ, ਸੰਤ ਮਹਿੰਦਰ ਸਿੰਘ ਭਮਰਾ ਮੋਰੋਂ (ਡੁਬਈ) ਦਾ ਜ਼ਿਕਰ ਵੀ ਕਰ ਲਈਏ ਜਿਨ੍ਹਾਂ ਨੇ ਹੋਲੇ ਦੇ ਸਾਰੇ ਸਮਾਗਮ ਨੂੰ ਹੀ ਮੂਰਤੀ ਬੱਧ ਕੀਤਾ ਹੈ। ਹੋਰ ਵੀ ਅਨੇਕਾਂ ਸਰੀਰ ਆਪਣੀਆਂ ਵੀਡੀਓ ਰੀਲਾਂ ਨੂੰ ਸਦੀਵੀ ਯਾਦ ਲਈ ਅੰਕਿਤ ਕਰਦੇ ਰਹੇ।

4.20 ਹੋਏ ਤਾਂ ਗੁਰਦਆਰਾ ਸਚਖੰਡ ਨਾਂਦੇੜ ਦੇ ਸ੍ਰੀਮਾਨ ਸੰਤ ਜੁਗਿੰਦਰ ਸਿੰਘ ਮੋਨੀ ਪੰਡਾਲ ਦੇ ਦਰਸ਼ਕਾਂ ਨੂੰ ਮੰਚ ਤੋਂ ਉਠਦੇ ਨਜ਼ਰ ਪਏ, ਉਨ੍ਹਾਂ ਨਾਲ ਉਨ੍ਹਾਂ ਦਾ ਇਕ ਸਹਾਇਕ ਵੀ ਸੀ। ਉਹ ਸ੍ਰੀ ਸਤਿਗੁਰੂ ਜੀ ਵੱਲ ਵਧੇ ਅਤੇ ਉਨ੍ਹਾਂ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਸਚਖੰਡ ਦਾ ਸਤਿਕਾਰ ਸਵੀਕਾਰ ਕਰਨ ਲਈ ਕਹਿੰਦਿਆਂ ਇਕ ਰੁਪਹਿਰੀ ਚੋਗਾ ਪਹਿਨਾਇਆ, ਦੁਸ਼ਾਲਾ ਓਢਾਇਆ ਅਤੇ ਕੁਝ ਰਕਮ ਭੇਟਾ ਕੀਤੀ। ਸ੍ਰੀ ਸਤਿਗੁਰੂ ਜੀ ਨੇ ਮੋਨੀ ਜੀ ਦੇ ਸਤਿਕਾਰ ਨੂੰ ਅਤੇ ਪਿਆਰ ਨੂੰ ਇਹ ਕਹਿ ਕੇ ਕਬੂਲਿਆ ਕਿ ਇਹ ਕਲਗੀਧਰ ਜੀ ਦੇ ਸ਼ਸਤਰਾਂ ਦੇ ਸੇਵਕ ਸਦਾ ਹੀ ਆਪਣੇ ਧਿਆਨ ਅਤੇ ਸਨੇਹ ਕਾਰਨ ਯਾਦ ਰੱਖਦੇ ਹਨ।

ਇਹ ਸਭ ਕੁਝ ਅਚਾਨਕ ਅਤੇ ਮਿੰਟਾਂ ਵਿਚ ਹੀ ਹੋ ਗਿਆ।

4.30 ਹੋਏ ਤਾਂ ਧਰਮ ਸੰਮੇਲਨ ਦੀ ਆਰੰਭਤਾ ਸ. ਸੁਖਬੀਰ ਸਿੰਘ ਗੁਲਾਟੀ, ਪ੍ਰੋਫ਼ੈਸਰ ਦੇ ਸੁਚੱਜੇ ਚੋਣਵੇਂ ਫ਼ਲਾਸਫ਼ਾਨਾ ਸ਼ਬਦਾਂ ਦੀ ਭੂਮਿਕਾ ਨਾਲ ਹੋਈ। ਇਸ ਵੇਲੇ ਇਸ ਮੰਚ ਉਤੇ ਇਕ ਪਾਸੇ ਸਾਰੇ ਉਹ ਵਿਦਵਾਨ ਸੱਜਣ ਮੌਜੂਦ ਸਨ, ਜਿਨ੍ਹਾਂ ਪਬਲਿਕ ਨੂੰ, ਸ੍ਰੀ ਸਤਿਗੁਰੂ ਜੀ ਦੀ ਉਪਸਥਿਤੀ ਵਿਚ ਸੰਬੋਧਨ ਕਰਨਾ ਸੀ। ਦੂਜੇ ਪਾਸੇ, ਸਤਿਗੁਰੂ ਜੀ ਦੇ ਪਿਛੇ ਉਹ ਵਿਅਕਤੀ ਸਨ, ਜਿਨ੍ਹਾਂ ਨੂੰ ਮੰਚ ਉੱਤੇ ਬੈਠਣ ਦਾ ਅਧਿਕਾਰ ਹੈ ਜਾਂ ਜਿਹੜੇ ਇਸ ਤੋਂ ਘੱਟ ਕਿਸੇ ਜਗਹ ਨੂੰ ਪਸੰਦ ਨਹੀਂ ਕਰਦੇ। ਇਸ ਸਮੇਂ ਸਟੇਜ ਤੋਂ ਦੇਖਿਆਂ ਦੂਰ ਤਕ ਫੈਲੇ ਪੰਡਾਲ ਵਿਚ ਸਿਰਾਂ ਦਾ ਇਕ ਸਮੁੰਦਰ ਲਹਿਰਦਾ ਸੀ। ਸ੍ਰੋਤੇ ਮੰਚ ਵੱਲ ਉਤਸੁਕ ਅਤੇ ਇਕਟਕ ਨਜ਼ਰਾਂ ਨਾਲ ਵੇਖ ਰਹੇ ਸਨ।

ਪੋ: ਗੁਲਾਟੀ ਨੇ ਧਰਮ ਸੰਮੇਲਨ ਦੀ ਸ਼ੁਰੂਆਤ ਲਈ ਸ਼੍ਰੀਮਾਨ ਸੰਤ ਜੁਗਿੰਦਰ ਸਿੰਘ ਜੀ ਮੋਨੀ ਗੁ: ਸਚਖੰਡ ਨਾਂਦੇੜ ਵਾਲਿਆਂ ਨੂੰ ਬੇਨਤੀ ਕੀਤੀ ਕਿ ਉਹ ਮਾਈਕ ਤੇ ਆ ਕੇ ਸੰਗਤ ਨੂੰ ਸੰਬੋਧਨ ਕਰਨ।

ਮੋਨੀ ਜੀ ਨੇ ਇਕ ਲੰਮੀ ਤਕਰੀਰ ਵਿਚ ਸਿੱਖ ਧਰਮ ਦੇ ਰੂਹੇ-ਰਵਾਂ ਸਤਿਗੁਰੂਆਂ ਦਾ ਜ਼ਿਕਰ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਅਜਾਪਾਲ ਸਿੰਘ ਰੂਪ ਤਕ ਦੀ ਵਿਆਖਿਆ ਕੀਤੀ। ਅਤੇ ਹੋਲੇ ਮਹੱਲੇ ਵਿਚ ਕਲਗੀਧਰ ਜੀ ਦੀ ਉਪਸਥਿਤੀ ਬਾਰੇ ਦੱਸ ਕੇ ਵਰਤਮਾਨ ਸਤਿਗੁਰੂ ਜੀ ਦੇ ਸਤਿਕਾਰ ਵਿਚ ਚੰਦ



ਸ਼ਬਦ ਆਖੇ ਜਿਨ੍ਹਾਂ ਨੇ ਇਸ ਸਮੇਂ ਵਿਚ ਦਿੱਲੀ ਵਿਚ ਆਨੰਦਪੁਰ ਵਾਲੇ ਠਾਠ ਦਾ ਦਰਸ਼ਨ ਕਰਵਾਇਆ ਹੈ।

ਫਿਰ ਮਹਾਂ ਮੰਡਲੇਸ਼ਵਰ ਸਵਾਮੀ ਵਿਦੇਹੀ ਹਰੀ ਜੀ ਬੋਲੇ। ਇਨ੍ਹਾਂ ਬਾਰੇ ਪ੍ਰੋ. ਗੁਲਾਟੀ ਜੀ ਨੇ ਦੱਸਿਆ ਕਿ ਇਨ੍ਹਾਂ ਦਾ ਜੀਵਨ ਗਊ-ਰਖਿਆ ਅੰਦੋਲਨ ਦੀ ਅਗਵਾਈ ਅਤੇ ਸੇਵਾ ਵਿਚ ਬੀਤਿਆ ਹੈ। ਇਹ 1956 ਤੋਂ ਸਤਿਗੁਰੂ ਜੀ ਦੇ ਸੰਪਰਕ ਵਿਚ ਆਏ ਹੋਏ ਹਨ।

ਸਵਾਮੀ ਵਿਦੇਹੀ ਹਰੀ ਜੀ ਨੇ ਗਊ-ਰਖਿਆ ਦੇ ਮਸਲੇ ਨੂੰ ਹਿੰਦੂ ਧਰਮ ਅਥਵਾ ਭਾਰਤੀ ਧਰਮ ਨਾਲ ਜੋੜਿਆ। ਵਿਦਵਾਨ ਵਿਅਕਤੀ ਨੇ ਸ਼ਾਸਤਰਾਂ ਦੇ ਪ੍ਰਮਾਣ ਦੇ ਕੇ ਦੱਸਿਆ ਕਿ ਧਰਮ ਧਾਰਨ ਦਾ ਮਸਲਾ ਹੈ, ਵਿਆਖਿਆ ਦਾ ਨਹੀਂ। ਸਵਾਮੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪਣੇ ਮਿਲਾਪ ਦਾ ਜ਼ਿਕਰ ਕਰਦਿਆਂ ਨਾਮਧਾਰੀਆਂ ਦੇ ਅਜਿਹੇ ਇਕੱਠਾਂ ਨੂੰ ਧਰਮ-ਧਾਰਨੀ ਲੋਕਾਂ ਦਾ ਸੁੱਖ ਸ਼ਾਂਤੀ ਵਾਲਾ ਇਕੱਠ ਦਸਿਆ। ਵਕਤਾ ਦੀ ਮੁਖ ਸੁਰ ਗਊ-ਰਖਿਆ ਨੂੰ ਧਰਮ ਨਾਲ ਮੇਲਣ ਦੀ ਸੀ।

ਉਪਰੰਤ ਚੌਧਰੀ ਸੁੰਦਰ ਸਿੰਘ ਐਮ. ਪੀ. ਨੇ ਮਾਈਕ ਸੰਭਾਲਿਆ ਅਤੇ ਪੰਜਾਬੀ ਵਿਚ ਤਕਰੀਰ ਸ਼ੁਰੂ ਕਰਦਿਆਂ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨਮਸਕਾਰ ਕੀਤੀ। ਏਨੇ ਵੱਡੇ ਸ਼ਾਂਤੀ ਪੂਰਣ ਇਕੱਠ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਲਾਹਿਆ। ਹੰਸਪਾਲ ਐਮ. ਪੀ. ਦਾ ਨਾਂ ਲੈ ਕੇ ਸ. ਗੁਰਦੀਪ ਸਿੰਘ ਪਟਵਾਰੀ ਦਾ ਜ਼ਿਕਰ ਕੀਤਾ ਜਿਸਦੇ ਕਾਰਨ ਉਹ ਅੱਜ ਨਾਮਧਾਰੀ ਦੀਵਾਨ ਨੂੰ ਮੁਖ਼ਾਤਿਬ ਹੋ ਸਕੇ।

ਚੌਧਰੀ ਜੀ ਨੇ ਸਿੱਧੀ ਪੰਜਾਬੀ ਬੋਲਦਿਆਂ ਅੰਗਰੇਜ਼ੀ ਮੁਹਾਵਰਿਆਂ, ਅਖਾਉਤਾਂ ਅਤੇ ਟੂਕਾਂ ਦੀ ਭਰਪੂਰ ਵਰਤੋਂ ਕੀਤੀ ਤੇ ਦੱਸਿਆ ਕਿ ਉਹੋ ਧਰਮ ਧਾਰਨ ਯੋਗ ਹੈ, ਜੋ ਦੂਜਿਆਂ ਨੂੰ, ਨਾਲ ਦਿਆਂ ਨੂੰ ਸੁਖ ਪਹੁੰਚਾਏ ਤੇ ਸਭ ਦੀ ਸੇਵਾ ਕਰੇ। ਪਰਮਾਤਮਾ ਅਤੇ ਸੱਚਾਈ ਇਕੋ ਚੀਜ਼ ਹਨ। ਇਹੋ ਧਾਰਨ ਯੋਗ ਹਨ।

ਮੈਂਬਰ ਪਾਰਲੀਮੈਂਟ ਦੇ ਕਥਨ ਤੋਂ ਪਿਛੋਂ ਪੀਰ ਸੱਯਦ ਆਰਿਫ਼ ਅਲੀ ਅਸਲਮ ਨਿਜ਼ਾਮੀ ਦੀ ਵਾਰੀ ਆਈ। ਆਪ ਨੇ ਕੁਰਾਨ ਦੀ ਆਇਤ, ਅਜ਼ਾਨ ਦੇਣ ਵਾਲਿਆਂ ਵਾਂਗੂੰ ਪੜ੍ਹ ਕੇ ਸੱਚਾਈ ਦਾ ਰਸਤਾ ਅਪਨਾਉਣ ਤੇ ਜ਼ੋਰ ਦਿੱਤਾ। ਦੇਸ਼ ਦੇ ਬੀਤੇ ਲੀਡਰਾਂ ਨੂੰ ਭਾਰਤ ਉਸਾਰੀ ਦਾ ਸਤਿਕਾਰ ਦਿੰਦਿਆਂ ਗਊ-ਰੱਖਿਆ ਅਤੇ ਗਊ ਸੰਵਰਧਨ ਨੂੰ ਪਰਵਾਨਦਿਆਂ ਇਨਸਾਨ ਦੀ ਰੱਖਿਆ ਵੱਲ ਪ੍ਰਾਥਮਕਤਾ ਦੇਣ ਲਈ ਆਖਿਆ। ਪੀਰ ਨਜ਼ਾਮੀ ਦੇ ਅੰਦਰ ਦਿੱਲੀ ਅਤੇ ਦੇਸ਼ ਵਿਚ ਹੋਏ ਕਤਲਾਮ ਦੀ ਭਿਆਨਕਤਾ ਛਾਈ ਹੋਈ ਸੀ ਅਤੇ ਪਰੋਖ ਰੂਪ ਵਿਚ ਉਹ ਗੁਰੂ-ਭਗਤਾਂ ਦੇ ਮਨੁੱਖ-ਕਾਤਲ ਹੋ ਜਾਣ ਨੂੰ ਨਿੰਦ ਰਿਹਾ ਸੀ। ਉਹ ਹਿੰਦੋਸਤਾਨ ਦੇ

ਨੁਕਸਾਨ ਦੀ ਗੱਲ ਕਰ ਰਿਹਾ ਸੀ ਜੋ ਮਜ਼ਹਬ ਦੇ ਨਾਂ ਨਾਲ ਨਿਰ-ਅਪਰਾਧਾਂ ਨੂੰ ਕਤਲ ਕਰ ਧਰਦੇ ਹਨ। ਪੀਰ ਨਜ਼ਾਮੀ ਦੇ ਕਥਨ ਦਾ ਤੋੜਾ ਸੀ ਕਿ ਧਰਮ ਸਾਰੇ ਮਨੁੱਖਾਂ ਵਿਚ ਅੱਲਾ ਦਾ ਨੂਰ ਵੇਖਦਾ ਹੈ; ਇਨਸਾਨ ਦੀ ਸੇਵਾ ਸਤਿਕਾਰ ਕਰਨਾ ਹੀ ਧਰਮ ਹੈ।

ਪੀਰ ਜੀ ਨੇ ਅੰਤ ਉਤੇ ਸਤਿਗੁਰੂ ਜੀ ਨੂੰ ਸੰਬੋਧਨ ਕਰਦਿਆਂ ਕਿਹਾ, ਆਪ ਜੀ ਜਦੋਂ ਵੀ ਦੀਨੋ ਦੁਨੀਆ ਦੀ ਭਲਾਈ ਲਈ ਯਾਦ ਫਰਮਾਓਗੇ, ਤੁਹਾਡੇ ਖ਼ਾਦਮ ਬਣ ਕੇ ਆਵਾਂਗੇ।

ਫਿਰ ਮਹਾਂਰਾਸ਼ਟਰ ਦੇ ਵਿਦਵਾਨ ਵਕਤਾ ਡਾ. ਭਗਵਾਨ ਦਾਸ ਵਰਮਾ ਔਰੰਗਾਬਾਦ ਨੂੰ ਬੇਨਤੀ ਕੀਤੀ ਗਈ। ਸ੍ਰੀ ਵਰਮਾ ਨੇ ਮੰਚ ਉਤੇ ਬੈਠਿਆਂ ਬੈਠਿਆਂ ਹੀ ਕਾਵਿਕ ਤੇ ਮੋਹਕ ਅੰਦਾਜ਼ ਵਿਚ ਆਪਣਾ ਭਾਸ਼ਣ ਦਿੱਤਾ। ਇਹਨਾਂ ਕਿਹਾ ਕਿ ਮੈਂ ਧਰਮ ਦਾ ਵਿਦਿਆਰਥੀ ਹਾਂ। ਵਿਦਵਾਨ ਵਕਤਾ ਦੀ ਕੈਨਵਸ ਬੜੀ ਵਿਸ਼ਾਲ ਸੀ। ਧਰਮ ਦੀਆਂ ਵਖ ਵਖ ਵਿਆਖਿਆਵਾਂ ਤੇ ਪੱਧਤੀਆਂ ਇਕ ਨਹੀਂ ਅਨੇਕਾਂ ਪੁਸਤਕਾਂ ਦਾ ਵਿਸਥਾਰ ਮੰਗਦੀਆਂ ਹਨ।

"ਉਪਾਸਨਾ ਪੱਧਤੀਆਂ ਤੇ ਕਰਮਕਾਂਡ ਹੀ ਸਾਰੇ ਪੁਆੜੇ ਦੀ ਜੜ੍ਹ ਰਹੇ। ਇਸ ਦੇ ਵਿਰੋਧ ਵਿਚ ਸੰਤ ਲੋਕ, ਸੂਫ਼ੀ ਲੋਕ ਉੱਠੇ ਜਿਨ੍ਹਾਂ ਨੇ ਲੋਕਾਂ ਨੂੰ ਧਰਮ ਨੂੰ ਸਹੀ ਰੂਪ ਵਿਚ ਪੇਸ਼ ਕੀਤਾ। ਧਰਮ ਹੀ ਐਸੀ ਸ਼ਕਤੀ ਹੈ ਜਿਸਨੇ ਸੰਸਕ੍ਰਿਤੀ ਨੂੰ ਜਨਮ ਦਿੱਤਾ ਹੈ। ਭਗਵਾਨ ਨੂੰ ਭੀਤਰ ਦੇਖਣ ਦਾ ਆਧਾਰ ਗੁਰੂ ਨੇ ਹੀ ਬਖ਼ਸ਼ਿਆ ਹੈ।

"ਮੈਂ 3-4 ਦਿਨਾਂ ਤੋਂ ਏਥੇ ਵੇਖ ਰਿਹਾ ਹਾਂ ਗੁਰੂ ਪਰੰਪਰਾ ਨੇ ਜੋ ਨਿਰੰਤਰ ਕੋਸ਼ਿਸ਼ ਕੀਤੀ, ਉਹ ਏਥੇ ਵੀ ਤੱਕ ਰਿਹਾ ਹਾਂ: ਧਰਮ ਨੂੰ ਖ਼ਾਲਸ ਰੱਖਣਾ। ਡਾ. ਵਰਮਾ ਨੇ ਅੰਤ ਉੱਤੇ ਧਾਰਮਕ ਸ਼ਬਦਾਂ ਨਾਲ ਦੁਨੀਆ ਦੀ ਵਰਤਮਾਨ ਸਥਿਤੀ ਦਾ ਜ਼ਿਕਰ ਕੀਤਾ ਜੋ ਬੰਬਾਂ ਦੇ ਢੇਰ ਅਰਥਾਤ ਵਿਨਾਸ਼ ਦੇ ਖੇਤਰ ਵਿਚ ਖਲੋਤੀ ਹੈ। ਇਸ ਨੂੰ ਉਭਾਰਨ ਲਈ ਮਹਾਤਮਾ ਗਾਂਧੀ ਨੇ, ਗੁਰੂ ਰਾਮ ਸਿੰਘ ਜੀ ਨੇ ਪ੍ਰੇਮ, ਸੇਵਾ, ਨਿਮਰਤਾ ਅਤੇ ਅਹਿੰਸਾ ਨੂੰ ਹੀ ਜੀਵਨ ਦੀ ਚੂਲ਼ ਦੱਸਿਆ। ਅੱਜ ਜੇ ਦੁਨੀਆਂ ਨੇ ਬਚਣਾ ਹੈ ਤਾਂ ਗੁਰੂਆਂ ਵਾਲਾ ਰਸਤਾ ਹੀ ਬਚਾਏਗਾ।

ਡਾ. ਵਰਮਾ ਦਾ ਕਥਨ ਮੇਘ ਫੁਹਾਰ ਸੀ, ਜੋ ਸੜੀ ਪਈ ਧਰਤੀ ਨੂੰ ਉਪਜਾਊ ਠੰਢਕ ਪਹੁੰਚਾ ਰਹੀ ਸੀ।

ਇਸ ਮੌਕੇ ਸੰਤ ਬਲਬੀਰ ਸਿੰਘ ਜੀ ਨਿਰਮਲੇ ਧਰਮ ਉੱਤੇ ਇਕ ਗੰਭੀਰ ਵਿਵੇਚਨ ਪੇਸ਼ ਕਰਨ ਦੇ ਖ਼ਿਆਲ ਨਾਲ ਆਏ ਸਨ; ਪਰ ਕਿਉਂਕਿ 6.20 ਸ਼ਾਮ ਦਾ ਸਮਾਂ ਹੋ ਗਿਆ ਸੀ ਤੇ ਪਹਿਲੀ ਬੈਠਕ 2 ਵਜੇ ਤੋਂ ਜਾਰੀ ਸੀ, ਇਸ ਲਈ ਉਨ੍ਹਾਂ ਤੋਂ ਖ਼ਿਮਾ ਮੰਗੀ ਗਈ।

ਧਰਮ ਸੰਮੇਲਨ ਵਾਸਤੇ ਅੰਤਮ ਸ਼ਬਦ ਸ੍ਰੀ ਸਤਿਗੁਰੂ ਜੀ ਨੇ ਵਿਅਕਤ ਕੀਤੇ। ਕਥਨ ਸੰਖੇਪ:



➪ ਅੱਜ ਕਲ੍ਹ ਇਕ ਫ਼ੈਸ਼ਨ ਹੀ ਹੈ ਇਹ ਕਹਿਣ ਦਾ ਕਿ ਖਾਣ-ਪੀਣ ਵਿਚ ਕੀ ਪਿਆ ਹੈ, ਕਿਸੇ ਦੇ ਨਾਲ ਲੱਗਣ ਵਿਚ ਕੁਝ ਨਹੀਂ ਪਿਆ ਹੋਇਆ। ਮੈਂ ਏਥੋਂ ਹੀ ਸ਼ੁਰੂ ਕਰਦਾ ਹਾਂ ਕਿ ਧਰਮ ਸਾਨੂੰ ਇਹ ਸਿਖਾਂਦਾ ਹੈ ਕਿ ਇਹਨਾਂ ਸਾਰਿਆਂ ਵਿਚ ਕੁਝ ਨ ਕੁਝ ਪਿਆ ਹੋਇਆ ਹੈ।

➪ ਸਾਧੂਆਂ ਤੇ ਸਤਿਗੁਰਾਂ ਦੀਆਂ ਸਿਰਫ਼ ਤਸਵੀਰਾਂ ਵੇਖਿਆਂ ਹੀ ਤੁਹਾਡੇ ਅੰਦਰ ਇਕ ਪ੍ਰਕਾਰ ਦੀ ਭਾਵਨਾ ਜਾਗਦੀ ਹੈ ਅਤੇ ਸਿਨੇਮੇ ਵਾਲਿਆਂ ਦੀਆਂ ਤਸਵੀਰਾਂ ਵੇਖ ਤੁਸੀਂ ਹੋਰ ਤਰ੍ਹਾਂ ਸੋਚਣ ਲਗਦੇ ਹੋ। ਗਲਤ ਚੀਜ਼ ਥੋੜ੍ਹੀ ਜੇਹੀ ਵੀ ਅੱਛੀਆਂ ਸ਼ੁੱਧ ਚੀਜ਼ਾਂ ਦਾ ਸਤਿਆਨਾਸ ਕਰ ਸਕਦੀ ਹੈ। 'ਫਿਟਿਆ ਚਾਟਾ ਦੁੱਧ ਦਾ ਕਾਂਜੀ ਦੀ ਭੁਖੈ।'

➪ ਆਦਮੀ ਦਾ ਸਰੀਰ ਇਕ ਸਮੇਂ ਦੇ ਅਨੁਸਾਰ ਆਉਂਦਾ ਤੇ ਫਿਰ ਉਹਦੇ ਵਿਚੋਂ ਜੀਵ ਆਤਮਾ ਚਲਾ ਜਾਂਦਾ ਹੈ। ਉਸਦੇ ਜਾਣ ਲਈ ਜਿਹੜਾ ਰਾਹ ਬਣਾਉਣਾ ਹੈ, ਅਸੀਂ ਉਸਨੂੰ ਧਰਮ ਦਾ ਰੂਪ ਦੇ ਸਕਦੇ ਹਾਂ। ਜੇ ਗਲਤ ਰਾਹ ਬਣਾ ਲਿਆ ਤਾਂ ਉਸ ਉਸੇ ਟ੍ਰੈਕ ਤੇ ਚਲਿਆ ਜਾਣਾ ਹੈ। ਹਵਾਈ ਜਹਾਜ਼ ਵਿਚ ਆਟੋਪਾਇਲਟ ਨਾਂ ਦਾ ਇਕ ਯੰਤਰ ਹੁੰਦਾ ਹੈ, ਉਸਨੂੰ ਜਿਸ ਸੇਧ ਤੇ ਉਚਾਈ ਵੱਲ ਸੈੱਟ ਕਰ ਦੇਈਏ, ਉਹ ਜਹਾਜ਼ ਨੂੰ ਓਧਰ ਨੂੰ ਹੀ ਸਿੱਧਿਆਂ ਰੱਖੇਗਾ, ਏਸੇ ਤਰ੍ਹਾਂ ਅਸੀਂ ਜੇ ਆਪਣੀ ਸੋਚ ਸੂਝ ਨੂੰ ਸਹੀ ਦਿਸ਼ਾ ਦੇ ਦੇਈਏ ਤਾਂ ਠੀਕ ਮਾਰਗ ਤੇ ਚਲਾਂਗੇ, ਗਲਤ ਪਾਸਾ ਮਲਿਆਂ ਨਤੀਜੇ ਨੁਕਸਾਨਦੇਹ ਹੀ ਹੋਣਗੇ। ਮੈਂ ਸਮਝਦਾ ਹਾਂ ਮਰਨ ਤੋਂ ਬਾਅਦ ਸਾਡੀ ਜੀਵ ਆਤਮਾ ਓਸੇ ਆਧਾਰ ਤੇ ਸਫ਼ਰ ਕਰਦੀ ਹੈ।

➪ ਆਦਿ ਗ੍ਰੰਥ ਸਾਹਿਬ ਵਿਚ ਸਾਰਿਆਂ ਧਰਮਾਂ ਦੇ ਮਹਾਪੁਰਸ਼ਾਂ ਦੀ ਬਾਣੀ ਹੈ, ਸਾਨੂੰ ਉਨ੍ਹਾਂ ਸਭ ਦਾ ਅਦਬ ਕਰਨਾ ਚਾਹੀਦਾ ਹੈ। ਪੀਰ ਜੀ ਅਸੀਂ ਮੁਸਲਮਾਨਾਂ ਨੂੰ ਕਿਵੇਂ ਛੱਡ ਸਕਦੇ ਹਾਂ, ਜਦੋਂ ਕਿ ਉਨ੍ਹਾਂ ਦਾ ਵੀ ਸਾਡੀ ਬਾਣੀ ਵਿਚ ਜ਼ਿਕਰ ਹੈ।

***ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ (ਪੰਨਾ141)***

ਫ਼ਰੀਦ ਜੀ ਦੁਆਰਾ ਧਰਮ ਨੂੰ ਨਿਰੂਪਤ ਕੀਤਾ ਗਿਆ ਹੋਇਆ ਹੈ:

***ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ (ਪੰਨਾ 488)***

➪ ਸਤਿਗੁਰੂ ਦੇ ਰਾਹ ਤੇ ਚਲਣ ਨਾਂਲ ***'ਸਤਿਗੁਰ ਕੋਟਿ ਪੈਡਾ ਆਗੈ ਹੋਇ ਲੇਤ ਹੈ।'***

➪ ਗਊ ਸਾਰਿਆਂ ਨੂੰ ਦੁੱਧ ਦੇਂਦੀ ਹੈ। ਇੰਨੀ ਅੱਛੀ ਹੈ ਕਿ ਜੋ ਉਸਨੂੰ ਮਾਰ ਦਿੰਦੇ ਹਨ ਉਹਨਾਂ ਨੂੰ ਵੀ ਉਹ ਦੁੱਧ ਹੀ ਦਿੰਦੀ ਹੈ। ਇਹੋ ਧਰਮ ਹੈ। ਚੰਗੀ ਗੱਲ, ਚੰਗਾ ਪਾਸਾ ਨਾ ਛੱਡਣਾ। ਵਿਦੇਹੀ ਹਰੀ ਜੀ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ। ਅਸਾਂ ਏਥੇ ਗਊ-ਰੱਖਿਆ ਤਾਂ ਨਹੀਂ, ਗਊ-ਸੇਵਾ ਸੰਮੇਲਨ ਰੱਖਣ ਬਾਰੇ ਸੋਚਿਆ ਸੀ ਪਰ ਕੁਝ ਕਾਰਨਾਂ ਕਰਕੇ ਗੱਲ ਵਿਚੇ ਹੀ ਰਹਿ ਗਈ।

➪ ਸਾਡੀਆਂ ਗਿਰਾਵਟਾਂ ਵਿਚ ਧਰਮ ਦਾ ਕੋਈ ਕਸੂਰ ਨਹੀਂ। ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਦਿਤਾ ਹੈ ਕਿ ਜੇ ਕੋਈ ਗਊ ਦੀ ਰੱਤ ਨਾਲ ਲਿਬੜੀ ਛੁਰੀ ਲੈ ਕੇ ਵੀ ਤੁਹਾਡੇ ਬੂਹੇ ਤੇ ਆ ਜਾਵੇ, ਭੁੱਖੇ ਨੂੰ ਅੰਨ, ਨੰਗੇ ਨੂੰ ਕਪੜਾ ਦਿਓ। ਇਸ ਤੋਂ ਵੱਧ ਹੋਰ ਧਰਮ ਕੀ ਹੈ ? ਜਿਨ੍ਹਾਂ ਗਊਆਂ ਦੀ ਰੱਖਿਆ ਲਈ ਸਿੰਘ ਸ਼ਹੀਦ ਹੋ ਗਏ, ਸਤਿਗੁਰੂ ਜਲਾਵਤਨ ਕੀਤੇ ਗਏ – ਉਨ੍ਹਾਂ ਦੀ ਰੱਤ ਨਾਲ ਲਿਬੜੀ ਛੁਰੀ ਵਾਲੇ ਵੱਲ ਸਾਡੀ ਪਹੁੰਚ ਕੀ ਹੋਵੇ ?

➪ ਪੀਰ ਜੀ ਨੇ ਇਹੋ ਗੱਲ ਆਖੀ ਸੀ ਜੇ ਕੋਈ ਸਾਡੇ ਨਾਲ ਬੁਰਾ ਵੀ ਕਰੇ, ਤਾਂ ਅਸੀਂ ਭਲਾਈ ਕਰੀਏ। ਇਹ ਹੈ ਗੱਲ; ਫ਼ਲਦਾਰ ਰੁੱਖ ਦੀਆਂ ਟਾਹਣੀਆਂ ਨਿਵ ਜਾਂਦੀਆਂ ਹਨ, ਉਨ੍ਹਾਂ ਵਿਚ ਕਿੰਨੀ ਨਿਮਰਤਾ ਹੈ। ਕਿਵੇਂ ਉਨ੍ਹਾਂ ਸੇਵਕ ਬਣਨਾ ਪਰਵਾਨ ਕਰ ਲਿਆ, ਆਪ ਪੀਰ ਤੇ ਦਰਗਾਹ ਦੇ ਨਾਜ਼ਮ ਹੁੰਦੇ ਹੋਇਆਂ ਕਬੀਰ ਜੀ ਨੇ ਆਖਿਆ:

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥ (ਪੰਨਾ 1364)***

ਕੀ ਕਬੀਰ ਜੀ ਬੁਰੇ ਸਨ ? ਪਰ ਉਹ ਜਿਹੜੇ ਏਥੇ ਪਹੁੰਚ ਜਾਂਦੇ ਹਨ, ਉਨ੍ਹਾਂ ਨੂੰ ਮਾੜੀ ਜਿਹੀ ਮੈਲ ਵੀ ਬਹੁਤ ਵੱਡੀ ਲਗਦੀ ਹੈ।

➪ ਸਤਿਗੁਰ ਰਾਮ ਸਿੰਘ ਜੀ ਨੇ ਜਿਹੜਾ ਵਰਤ ਲਾਇਆ ਏ ਪ੍ਰਸ਼ਾਦੇ ਦਾ, ਇਹਦੇ ਵਿਚ ਜਿਹੜੀ ਪਰਲੀ ਗੱਲ ਹੈ, ਉਹ ਇਹ ਕਿ ਜੇ ਗਾਂ ਨੂੰ ਮਾਰ ਕੇ ਲਹੂ ਭਿੱਜੀ ਛੁਰੀ ਨਾਲ ਤੁਹਾਡੇ ਕੋਲੋਂ ਕੋਈ ਰੋਟੀਓਂ ਭੁੱਖਾ ਬੰਦਾ ਤੁਰ ਜਾਂਦਾ ਹਾਂ, ਤਾਂ ਮੈਂ ਤੁਹਾਡੇ ਤੇ ਰਾਜ਼ੀ ਨਹੀਂ। ਕਿੱਡੀ ਵੱਡੀ ਗੱਲ ਹੈ! ਇਹਦਾ ਮਤਲਬ ਹੈ ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ ਦੇਣਾ, ਗਊ ਤੇ ਗਰੀਬ ਦੀ ਰੱਖਿਆ ਕਰਨੀ ਸਾਡਾ ਧਰਮ ਹੈ। ਇਸ ਵਿਚ ਸਾਰੀਆਂ ਸਿਆਸਤਾਂ ਵੀ ਆ ਜਾਂਦੀਆਂ ਹਨ।

➪ ਇਸ ਨੀਲੇ ਆਕਾਸ਼ ਹੇਠ ਜਿਹੜੀਆਂ ਘੜੀਆਂ ਉਹਦੀ ਯਾਦ ਵਿਚ ਬੀਤਦੀਆਂ ਹਨ, ਉਹੋ ਲੇਖੇ ਲਗਦੀਆਂ ਹਨ।

***ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥***
***ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥***

➪ ਅੰਤ ਉਤੇ ਸਤਿਗੁਰੂ ਜੀ ਨੇ ਸਾਰੇ ਵਕਤਿਆਂ ਦਾ, ਜਿਨ੍ਹਾਂ ਆ ਕੇ ਦਰਸ਼ਨ ਦਿਤੇ ਹਨ, ਧੰਨਵਾਦ ਕੀਤਾ।

ਸਤਿਗੁਰੂ ਜੀ ਦੇ ਕਥਨ ਨਾਲ ਧਰਮ ਸੰਮੇਲਨ ਦਾ ਭੋਗ ਪਿਆ ਤਾਂ ਕੁਝ ਨੌਜਵਾਨਾਂ ਨੂੰ ਆਵਾਜ਼ਾਂ ਪਈਆਂ। ਇਹਨਾਂ ਕੱਲ੍ਹ ਕਿਸੇ ਵੇਲੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ, ਉਸਤਾਦ ਹਰਭਜਨ ਸਿੰਘ ਦੀ ਸਹਾਇਤਾ ਨਾਲ, ਜਜਮੈਂਟ ਹੇਠ ਕੀਤਰਨ ਮੁਕਾਬਲੇ ਵਿਚ ਭਾਗ ਲਿਆ ਸੀ। ਅੱਜ ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਇਨਾਮ ਬਖ਼ਸ਼ੇ ਗਏ। ਸ. ਹਰਵਿੰਦਰ ਸਿੰਘ ਹੰਸਪਾਲ ਦੀ ਮੰਚ ਸਕੱਤਰੀ



ਨਾਲ ਹੇਠ ਲਿਖੇ ਸੱਜਣਾਂ ਨੂੰ ਇਨਾਮ ਮਿਲੇ:

ਪਹਿਲਾ ਸਥਾਨ:
*ਸ੍ਰੀ ਬਲਬੀਰ ਸਿੰਘ, ਸ੍ਰੀ ਸੁਖਦੇਵ ਸਿੰਘ, ਸ੍ਰੀ ਸੁਰਿੰਦਰ ਸਿੰਘ ਜਲੰਧਰ ਵਾਲੇ,*
*ਇਨਾਮ 500/=, ਇਕ ਸੂਟ ਵਧੀਆ ਕਪੜਾ, ਹੋਲਾ ਬੈਗ, ਗੁਟਕਾ, ਮਾਲਾ, ਡਾਇਰੀ।*

ਦੂਜਾ ਸਥਾਨ:
*ਸ. ਸ਼ੇਰ ਸਿੰਘ, ਸ. ਧਰਮ ਸਿੰਘ, ਸ. ਸੰਤੋਖ ਸਿੰਘ (ਚਾਵਲਾ ਭਾਈ), ਦਿੱਲੀ*
*ਇਨਾਮ 300/=, ਹੋਲਾ ਬੈਗ, ਗੁਟਕਾ, ਮਾਲਾ, ਡਾਇਰੀ*

ਤੀਜਾ ਸਥਾਨ:
*ਸ੍ਰੀ ਜੁਝਾਰ ਸਿੰਘ, ਸ੍ਰੀ ਕੁਲਦੀਪ ਸਿੰਘ, ਸ੍ਰੀ ਬਲਵੰਤ ਸਿੰਘ ਦਿੱਲੀ*
*ਇਨਾਮ 200/=, ਹੋਲਾ ਬੈਗ, ਮਾਲਾ, ਗੁਟਕਾ, ਡਾਇਰੀ*

ਹੌਂਸਲਾ ਵਧਾਊ:
*ਸ੍ਰੀ ਗੁਰਬਚਨ ਸਿੰਘ ਸੰਤ ਨਗਰ (ਸਰਸਾ), ਸ੍ਰੀ ਅਮਰੀਕ ਸਿੰਘ ਅਮਰੋਹਾ, ਯੂ.ਪੀ.*
*ਦੋਹਾਂ ਨੂੰ 100/=, 100/=, ਮਾਲਾ, ਗੁਟਕਾ, ਡਾਇਰੀ।*

6.45 ਹੋ ਗਏ ਸਨ। ਦੀਵਾਨ ਸਮਾਪਤ ਹੋਇਆ। ਲੰਗਰ ਵੱਲ ਵਹੀਰਾਂ ਪੈ ਗਈਆਂ। ਬਲਬਾਂ ਦੀ ਰੌਸ਼ਨੀ ਵਿਚ ਗੁਰੂ ਰਾਮ ਸਿੰਘ ਨਗਰ ਅਥਾਹ ਭੀੜ ਦਾ ਇਕ ਦ੍ਰਿਸ਼ ਸੀ। ਲੰਗਰ ਵਿਚ ਪੰਗਤਾਂ ਨਾਲ ਥਾਲ ਪਰੋਸਵਾਂ ਭੋਜਨ ਸੰਪੰਨ ਹੋਇਆ।

ਪੰਡਾਲ ਵਿਚ ਹੱਲੇ ਦੇ ਦੀਵਾਨ ਸੁਣਨ ਵਾਲੇ ਪ੍ਰੇਮੀਆਂ 7 ਤੋਂ 8 ਤੱਕ ਜਥੇਦਾਰ ਗੁਰਦੀਪ ਸਿੰਘ ਦਿੱਲੀ, 8 ਤੋਂ 8.30 ਤੱਕ ਜਥੇਦਾਰ ਗੁਰਦੀਪ ਸਿੰਘ (ਪੰ: ਗੋਪਾਲ ਸਿੰਘ ਦਾ ਚੇਲਾ), 8.30 ਤੋਂ 10.30 ਤਕ ਸੰਤ ਬਲਵੰਤ ਸਿੰਘ ਸਾਹਿਬਾਬਾਦ ਵਾਲਿਆਂ ਦਾ ਕੀਰਤਨ ਸੁਣਿਆ।

## 11 ਮਾਰਚ 1985, ਸੋਮਵਾਰ

## ਨਵੀਂ ਦਿੱਲੀ, ਹੋਲਾ ਅੰਤਮ ਦਿਨ

ਹੋਲੇ ਦਾ ਅੰਤਮ ਦਿਨ ਹੋਣ ਕਰਕੇ ਅੱਜ ਸਮੁੱਚੇ ਵਾਰਾ ਜੱਥਿਆਂ ਨੂੰ ਆਸਾ ਦੀ ਵਾਰ ਦਾ ਕੀਰਤਨ ਕਰਨ ਦਾ ਸੁਅਵਸਰ ਮਿਲਿਆ। ਸਵੇਰੇ 3 ਵਜੇ ਤੋਂ ਹੀ ਜੀਵਨ ਨਗਰ, ਸੰਤ ਨਗਰ, ਜਲੰਧਰ, ਮੰਡੀ (ਹਿ.ਪ੍ਰ.) ਅਤੇ ਦਿੱਲੀ ਦੇ ਸਮੁੱਚੇ ਕੀਰਤਨੀ ਜਥਿਆਂ ਨੇ ਉੱਚੀਆਂ ਸੁਰਾਂ ਦੇ ਕੀਰਤਨ ਨਾਲ ਇਕ ਛਹਿਬਰ ਲਾ ਦਿਤੀ। ਸਾਰਾ ਪੰਡਾਲ ਭਾਵੇਂ ਰਾਤੀਂ ਇਸ ਨੂੰ ਹੋਰ ਵਿਸਤਾਰਿਆ ਗਿਆ ਸੀ, 15,000 ਸਰੋਤਿਆਂ ਨਾਲ ਲਬਾਲਬ ਸੀ। ਮੈਂ ਇਸ ਆਨੰਦ ਨੂੰ ਮਾਣਨ ਲਈ 5.30 ਹੀ ਪਹੁੰਚ ਸਕਿਆ। ਸਤਿਗੁਰੂ ਜੀ ਵਾਲੇ ਪਾਸੇ ਮਹਾਰਾਜ ਜੀ ਤੇ ਸੰਗੀਤਕਾਰਾਂ

ਦੇ ਸਾਥ ਵਿਚ *'ਤੁਮ ਘਰ ਆਵਹੁ ਮੇਰੇ ਮੀਤ'* ਦੀ ਧਾਰਨਾ ਛੋਹੀ ਗਈ। ਉੱਚੀਆਂ ਤੋਂ ਉੱਚੀਆਂ ਸੁਰਾਂ ਅਤੇ ਪ੍ਰਮਾਣਾਂ ਨਾਲ ਇਕ ਯੁੱਧ ਸਥਲੀ ਹੀ ਜਾਪਦੀ ਸੀ; ਪਰ ਇਹ ਹੋਲੇ ਦਾ ਰੰਗ ਸੀ, ਲੜਾਈ ਦਾ ਨਹੀਂ।

ਸਤਿਗੁਰੂ ਜੀ ਦੇ ਮੰਚ ਤੋਂ, 40 ਕੁ ਫੁਟ ਹਟਵਾਂ, ਸਾਹਵੇਂ ਇਕ 4-5 ਫੁੱਟ ਉੱਚਾ ਉਸਾਰਿਆ ਹਵਨ ਕੁੰਡ ਪ੍ਰਜਵਲਤ ਸੀ। ਰਾਤੀਂ, ਸੋਹਣੀਆਂ ਚਾਨਣੀਆਂ 'ਚੋਂ ਇਕ ਪੱਟੀ ਉਖੇੜ ਧੂੰਏਂ ਲਈ ਆਕਾਸ਼ ਖੁੱਲ੍ਹਾ ਰੱਖਿਆ ਗਿਆ ਸੀ। ਇਸ ਦੇ ਨਾਲ ਹੀ 40 ਜੋੜੇ ਆਨੰਦ ਕਾਰਜਾਂ ਲਈ ਵਿਛੇ ਹੋਏ ਬਸਤਰਾਂ ਤੇ ਬੈਠੇ ਸਨ। ਅੰਮ੍ਰਿਤ ਛਕਾਈ ਅਤੇ ਗੰਢ ਚਿਤਰਾਵੇ ਜਿਹੀਆਂ ਸਮਾਜਕ ਰਸਮਾਂ ਹੋ ਰਹੀਆਂ ਸਨ। ਪ੍ਰਿੰ: ਬਿਅੰਤ ਕੌਰ, ਸ. ਆਤਮਾ ਸਿੰਘ ਸਨਖਤਰਾ, ਸੰਤ ਸਤਨਾਮ ਸਿੰਘ ਆਦਿ, ਵਿਆਹੇ-ਜੋੜਿਆਂ ਨੂੰ ਮੁਨਾਸਬ ਸਥਾਨ ਦੇ ਦੁਆ ਰਹੇ ਸਨ।

ਠਾਕੁਰ ਜੀ ਕੈਮਰਿਆਂ ਨਾਲ ਸਨਧਬਧ ਹੋਏ। ਗੁਰਮੁਖ ਸਿੰਘ ਵੀਡੀਓ ਆਦਿ ਅਤੇ ਹੋਰਾਂ ਅਨੇਕਾਂ ਕੈਮਰਿਆਂ ਵਾਲੇ ਆਪਣੇ ਪਰਚਿਤਾਂ ਰਿਸ਼ਤੇਦਾਰ ਜੋੜਿਆਂ ਲਈ ਕਲਿੱਕ-ਕਲਿੱਕ ਵਿਚ ਰੁੱਝੇ ਹੋਏ ਸਨ। ਰਾਤ ਭਰ ਠਾਕੁਰ ਦਲੀਪ ਸਿੰਘ ਜੀ, ਸ. ਹੰਸਪਾਲ, ਸ. ਸੁਲੱਖਣ ਸਿੰਘ ਆਦਿ ਨੇ ਸਹਿਯੋਗੀ ਸਿੱਖਾਂ ਦੀ ਮਦਦ ਨਾਲ ਪੰਡਾਲ ਦੀ ਵਿਸ਼ਾਲਤਾ, ਹਵਨ ਕੁੰਡ ਦੀ ਤਿਆਰੀ ਵਿਚ ਜੁਟੇ ਰਹੇ ਸਨ ਅਤੇ ਹੁਣ ਇਸ ਵਿਸ਼ਾਲ ਇਕੱਠ ਤੇ ਝਾਤੀ ਮਾਰਦਿਆਂ ਸੁਪ੍ਰਬੰਧਿਤ ਵੇਖਿਆਂ ਉਨ੍ਹਾਂ ਨੂੰ ਤਸੱਲੀ ਸੀ। ਹੋਲੇ ਦੀ ਸੋਹਣੀ ਦਿੱਖ, ਮੁਕੰਮਲ ਸਫ਼ਾਈ, ਸਾਰੇ ਖੇਤਰਾਂ ਵਿਚ ਮਸ਼ੀਨਰੀ ਦਾ ਠੀਕ ਤਰ੍ਹਾਂ ਕੰਮ ਕਰਦੇ ਹੋਣਾ, ਲੰਗਰ ਦੀ ਸੰਗਤ ਲਈ ਮੁਨਾਸਬ ਸੇਵਾ ਅਤੇ 15, 000 ਤੋਂ ਵੱਧ ਦੇ ਲੋਕਾਂ ਦਾ ਇਕ ਖ਼ਾਮੋਸ਼ੀ ਤੇ ਜ਼ਾਬਤੇ ਵਿਚ ਰਹਿਣਾ, ਇਸ ਦੀ ਸ਼ਾਬਾਸ਼ ਰਾਤੀਂ ਸ੍ਰੀ ਸਤਿਗੁਰੂ ਜੀ ਵਲੋਂ ਪ੍ਰਬੰਧਕਾਂ ਨੂੰ ਮਿਲ ਗਈ ਸੀ।

ਇਸ ਵੇਲੇ ਸਾਰਾ ਪੰਡਾਲ ਇਕ ਵਿਵਾਹ-ਮੰਡਪ ਸੀ ਅਤੇ ਹਰੇਕ ਦੇ ਮਨ ਵਿਚ ਇਕ ਕੌਤੂਹਲ ਉਤੇਜਿਤ ਸੀ। ਬੀਬੀਆਂ ਵਾਲਾ ਪਾਸਾ ਖ਼ਾਸ ਕਰ ਉਤਸੁਕਤਾ ਨਾਲ ਭਰਪੂਰ ਸੀ। ਸੰਗਤਾਂ ਸੁਵਿਵਸਥਤ ਢੰਗ ਨਾਲ ਗੁਰੂ ਚਰਨਾਂ ਵਿਚ ਨਮਸਕਾਰ ਕਰਨ ਲਈ ਆ ਤੇ ਜਾ ਰਹੀਆਂ ਸਨ। 6.15 ਵਜੇ ਆਦਿ ਗ੍ਰੰਥ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲਿਆ ਕੇ ਸਤਿਗੁਰੂ ਜੀ ਤੋਂ ਸੱਜੇ ਪਾਸੇ ਸਥਾਪਤ ਕਰ ਦਿੱਤੇ ਗਏ।

ਸਤਿਗੁਰੂ ਜੀ ਦੀ ਅਗਵਾਈ ਵਿਚ ਪ੍ਰਸੰਨ ਰਾਗੀਆਂ *'ਸਭ ਮਦ ਮਾਤੇ ਕੋਊ ਨ ਜਾਗ'* ਸ਼ਬਦ ਬਸੰਤ ਰਾਗ ਵਿਚ ਗਾਇਨ ਕਰਕੇ ਕੀਰਤਨ ਦੀ ਸਮਾਪਤੀ ਕਰ ਦਿੱਤੀ।

6.30 ਵਜੇ ਲਾਵਾਂ ਦਾ ਪਾਠ ਸ਼ੁਰੂ ਹੋ ਗਿਆ ਅਤੇ ਦੋ ਬੈਚਾਂ ਵਿਚ 40 ਜੋੜੇ ਵਿਵਾਹਿਤ ਹੋ ਗਏ। ਵਿਸ਼ਾਲ ਅਗਨੀ-ਕੁੰਡ ਦੁਆਲੇ ਸਫ਼ੈਦ ਚੱਦਰਾਂ ਨਾਲ ਢੱਕੀ ਵੇਦੀ, ਬੜੇ ਸੰਜਮ ਨਾਲ ਲਾਵਾਂ ਲਈ ਪੈਰ ਟਿਕਾਂਦੇ ਜੋੜਿਆਂ ਨੂੰ 30,000



ਅੱਖਾਂ ਅਤੇ 15,000 ਮਨ ਇਕਟਿਕ ਵੇਖ ਰਹੇ ਸਨ।

ਇਕ ਜੋੜੇ ਦਾ ਆਨੰਦ ਕਾਰਜ 40 ਜੋੜਿਆਂ ਤੋਂ ਉਪਰੰਤ ਕੀਤਾ ਗਿਆ। ਕਿਸੇ ਕਾਰਨ ਲੜਕਾ ਆਇਆ ਹੀ ਨਹੀਂ ਸੀ। ਸ੍ਰੀ ਸਤਿਗੁਰੂ ਜੀ ਨੇ ਲਾਵਾਂ ਲਈ ਬੈਠੀ ਬੀਬੀ ਦੀ ਲਾਜ ਹਿਤ ਰਮੇਸ਼ ਨਗਰ ਤੋਂ ਇਕ ਨੌਜਵਾਨ ਨੂੰ ਬੁਲਾ ਲਿਆ ਅਤੇ ਇਹ ਜੋੜਾ ਵੀ ਹੋਲੇ ਦੀਆਂ ਮਹਾਨ ਖ਼ੁਸ਼ੀਆਂ ਵਿਚ ਭਾਈਵਾਲ ਬਣ ਗਿਆ।

ਅਨੰਦ ਕਾਰਜਾਂ ਤੋਂ ਪ੍ਰਭਾਵਿਤ ਹੋ ਕੇ ਔਰੰਗਾਬਾਦ-ਮਹਾਰਾਸ਼ਟਰ ਦੇ ਪ੍ਰਸਿੱਧ ਵਿਦਵਾਨ ਡਾ. ਭਗਵਾਨ ਦਾਸ ਵਰਮਾ ਨੇ 15 ਮਿੰਟ ਲਈ ਵਿਦਵਤਾ ਭਰੀ ਤਕਰੀਰ ਕੀਤੀ। ਕਥਨ ਦਾ ਸਾਰ:

- ਵਿਵਾਹ ਸੰਸਥਾ ਕਿਉਂਕਿ ਜੁਗਾਂ ਤੋਂ ਚਲੀ ਆਈ ਹੈ, ਇਸ ਨਾਲ ਕਈ ਸਾਰੀਆਂ ਬੁਰਾਈਆਂ ਵੀ ਜੁੜਦੀਆਂ ਆਈਆਂ ਹਨ। ਇਹ ਸੁਭਾਗ ਹੀ ਸਮਝੋ ਕਿ ਰਾਜਾ ਰਾਮ ਮੋਹਨ ਰਾਇ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਤੱਕ ਇਸ ਸੰਸਥਾ ਨੂੰ ਬੁਰਾਈਆਂ ਰਹਿਤ ਕਰ ਦਿੱਤਾ।

-ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਕਾਰਜ ਦੀ ਰੀਤ ਤੋਰ ਕੇ ਸੰਸਥਾ ਨੂੰ ਸਹੀ ਦਿਸ਼ਾ ਦਿਤੀ ਤਾਂ ਬ੍ਰਾਹਮਣ ਲੋਕ ਮਰਨਹਾਕੇ ਹੋ ਗਏ। ਮੁਕੱਦਮੇ ਚੱਲੇ।

-ਅਖ਼ਬਾਰਾਂ ਵਿਚ ਰੋਜ਼ਾਨਾ ਇਕ ਦੋ ਇਸਤਰੀਆਂ ਦੇ ਮਰਨ ਸੜਨ ਦੀ ਖ਼ਬਰ ਆਉਂਦੀ ਹੈ, ਦਾਜ ਦਹੇਜ ਦੇ ਲੈਣ ਦੇਣ ਦੇ ਇਹੋ ਸਿੱਟੇ ਹਨ।

- ਇਹ ਅਨੰਦ ਕਾਰਜ ਕਿੰਨੇ ਸੁਖਦਾਈ, ਉਤਸਾਹਿਤ ਤੇ ਸੁਖਾਲੇ ਹਨ। ਅੱਜ ਹਜ਼ਾਰਾਂ ਦਰਸ਼ਕ ਇਸ ਮਹਾ ਉਤਸਵ ਨੂੰ ਕਿੰਵ ਕੌਤੂਹਲ ਭਰੀ ਦ੍ਰਿਸ਼ਟੀ ਨਾਲ ਵੇਖ ਰਹੇ ਹਨ!

ਅਤੇ ਜੋੜਿਆਂ ਨੂੰ ਆਸ਼ੀਰਵਾਦ ਦੇ ਕੇ ਵਰਮਾ ਜੀ ਆਪਣੀ ਜਗਹ ਬੈਠ ਗਏ। ਫਿਰ ਮਹਾਰਾਜ ਬੀਰ ਸਿੰਘ ਜੀ ਨੇ ਚੰਦ ਸ਼ਬਦ ਵਿਵਾਹਿਤ ਜੀਵਨ ਬਾਰੇ ਆਖੇ ਅਤੇ ਇਨ੍ਹਾਂ ਨੇ ਬੱਚਿਆਂ ਨੂੰ ਅਸ਼ੀਰਵਾਦ ਦਿੱਤੀ।

7 ਵਜੇ ਤਾਂ ਦਿੱਲੀ ਦੀ ਤਮਾਮ ਸੰਗਤ ਦੀਆ ਪ੍ਰਤੀਨਿਧ ਹੋਲਾ ਸਬ-ਕਮੇਟੀਆਂ ਅਤੇ ਹੋਲੇ ਦੀ ਮੁੱਖ ਕਮੇਟੀ ਜਿਸ ਦੇ ਮੁਖੀ ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਲੱਖਣ ਸਿੰਘ ਆਦਿ ਸਨ, ਦਿੱਲੀ ਦੇ ਵਇਓਵ੍ਰਿਧ ਸੂਬਾ ਗੰਡਾ ਸਿੰਘ ਜੀ ਦੁਆਰਾ ਹੋਲਾ-ਨਮਸਕਾਰ ਦੀ ਮਾਇਆ ਭੇਟ ਕਰਨ ਲਈ ਉੱਠੇ। ਨਮਸਕਾਰ ਕਰਨ ਲਈ ਬਹੁਤ ਸਾਰੇ ਸਿੰਘ ਇਕੱਠੇ ਹੋ ਕੇ ਆਏ। ਮੈਂ ਕੁਝ ਇਕ ਸੱਜਣਾਂ ਦੇ ਨਾਮ ਗਿਣਦਾ ਹਾਂ: ਸੰਤ ਬਲਵੰਤ ਸਿੰਘ-ਮਹਿੰਦਰ ਸਿੰਘ ਬਾਲੀ ਨਗਰ, ਸੰਤ ਪ੍ਰੀਤਮ ਸਿੰਘ -ਦਲਜੀਤ ਸਿੰਘ ਬਾਲੀ ਨਗਰ, ਸ. ਰਾਜਾ ਸਿੰਘ ਰਾਜੌਰੀ ਗਾਰਡਨ ਪਰਵਾਰ, ਸੰਤ ਰਤਨ ਸਿੰਘ ਰਮੇਸ਼ ਨਗਰ ਪਰਵਾਰ, ਸ. ਸੁਰਿੰਦਰ ਸਿੰਘ ਮਾਲੂਵਾਲੀ-ਸ. ਬਲਦੇਵ ਸਿੰਘ ਰਮੇਸ਼ ਨਗਰ, ਸੰਤ ਬਖਸ਼ੀਸ਼ ਸਿੰਘ, ਸੰਤ ਹਰਬੰਸ ਸਿੰਘ ਪਰਵਾਰ,

ਸੰਤ ਅਮਰ ਸਿੰਘ ਨਿਰਮਾਣ ਪਰਵਾਰ, ਸ. ਯਸ਼ਪਾਲ ਸਿੰਘ ਹੰਸਪਾਲ, ਸ. ਸੰਤ ਸਿੰਘ ਡਿਪਟੀ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼, ਬੀਬੀ ਬਿਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਜਥੇਦਾਰ ਸੁਰੈਣ ਸਿੰਘ, ਸੰਤ ਗਿਆਨ ਸਿੰਘ ਖਾਰਾ, ਸੰਤ ਅਮਰ ਸਿੰਘ ਢੋਡਾ, ਸੰਤ ਗੁਰਦੀਪ ਸਿੰਘ ਢੋਡਾ ਰਮੇਸ਼ ਨਗਰ, ਸੰਤ ਸੇਵਾ ਸਿੰਘ ਨਾਮਧਾਰੀ ਏਜੰਸੀਜ਼ (ਯਾਦ ਰਹੇ ਸੇਵਾ ਕਾਰਜਾਂ ਵਿਚ, ਸੇਵਾ ਸਿੰਘ ਜੀ ਤੋਂ ਬਿਨਾਂ ਸਾਰੇ ਰਾਮਗੜ੍ਹੀਆ ਸਿੰਘ ਹੀ ਸਹਿਯੋਗ ਦੇਂਦੇ ਲੈਂਦੇ ਰਹੇ) ਏਨੇ ਕੁ ਨਾਮ ਹੀ ਮੇਰੇ ਧਿਆਨ ਵਿਚ ਹਨ। ਪਰ ਸਤਿਗੁਰੂ ਜੀ ਦੇ ਸਨਮੁਖ ਖਲੋਣ ਵਾਲਿਆਂ ਦੀ ਗਿਣਤੀ ਬਹੁਤ ਵੱਡੀ ਸੀ। ਸੇਠ ਤਿਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਆਦਿ ਕੁਝ ਸਰੀਰ ਮੱਥਾ ਟੇਕਣ ਵਾਲਿਆਂ ਵਿਚ ਹੋਰ ਵੀ ਸਨ। ਪਰ ਮੈਂ ਬਹੁਤ ਕੁਝ ਪਕੜ ਨਹੀਂ ਸਕਿਆ। ਸਗੋਂ ਸ੍ਰੀ ਸਤਿਗੁਰੂ ਜੀ ਨੂੰ ਪ੍ਰਥਮ ਭੇਟਾ 101, 000, ਇਕ ਮਰਸੀਡੀਜ਼ ਕਾਰ, ਰੇਸ਼ਮ ਦਾ ਇਕ ਥਾਨ, ਬਨਾਰਸੀ ਮਿਸ਼ਰੀ ਆਦਿ ਭੇਂਟ ਕਰਨ ਵਾਲੇ ਸੂਬਾ ਗੰਡਾ ਸਿੰਘ ਜੀ ਨਾਲ ਸੇਠ ਤਿਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਐਮ.ਪੀ. ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸ. ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਆਦਿ ਸਨ।

ਸ਼੍ਰੀ ਸਤਿਗੁਰੂ ਜੀ ਨੇ ਸਭਨਾਂ ਨੂੰ - ਸਮੁੱਚੀ ਦਿੱਲੀ ਨੂੰ, ਹੋਲੇ ਦੀ ਨਿਰਵਿਘਨਤਾ, ਜ਼ਿੰਮੇਵਾਰੀ ਪੂਰਨ ਕਾਰਜਾਂ ਅਤੇ ਸ਼ਾਂਤੀ ਪੂਰਵਕ ਵਿਵਸਥਾ ਕਰਨ ਉੱਤੇ ਖ਼ੁਸ਼ੀਆਂ ਬਖ਼ਸ਼ੀਆਂ।

7.15 ਵਜੇ ਭੋਗ ਪੈਣੇ ਸ਼ੁਰੂ ਹੋਏ। ਇਸ ਮੌਕੇ ਤੇ ਅਨੇਕਾਂ ਪਾਠੀਆਂ ਨੇ ਮੁਖ ਉਚਾਰਣ ਵਾਲਿਆਂ ਨਾਲ ਮਿਲ ਕੇ 180 ਸਾਧਾਰਨ ਪਾਠਾਂ ਦੇ ਭੋਗ ਪਾਏ। ਜਦੋਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਗੁਰੂ ਕੀ ਹਜ਼ੂਰੀ ਵਿਚ ਹੋਲਾ ਸਮਾਪਤੀ ਦੀ ਅਰਦਾਸ ਕੀਤੀ ਤਾਂ ਹੇਠ ਲਿਖੇ ਅਨੁਸਾਰ ਭੋਗਾਂ ਦੀ ਗਿਣਤੀ ਦੱਸੀ:

70 ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
2 ਪਾਠ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨਮਿਤ
2 ਪਾਠ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਮਿਤ
23 ਪਾਠ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
7 ਪਾਠ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਂਟ
5 ਪਾਠ ਹੋਲੇ ਦੀ ਸ਼ੁਭ ਸਮਾਪਤੀ ਵਜੋਂ ਸੰਗਤ ਵੱਲੋਂ
63 ਪਾਠ ਅਨੰਦ ਕਾਰਜ ਵਾਲਿਆਂ ਵੱਲੋਂ
8 ਪਾਠ ਸੁੱਖਣਾਂ ਦੇ

ਇਸ ਅਵਸਰ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਭੋਗ ਵੀ ਪਏ। 8.35



ਵਜੇ ਭੋਗ ਪੈਣ ਉਪਰੰਤ ਸ. ਹੰਸਪਾਲ ਨੇ ਇਸ ਹੋਲੇ ਦੇ ਸਬੰਧ ਵਿਚ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਅਤੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੇ ਸੰਦੇਸ਼ ਪੜ੍ਹ ਕੇ ਸੁਣਾਏ। ਥਾਈਲੈਂਡ ਦੇ ਰਾਜਦੂਤ ਤੇ ਹੋਰ ਐਮ.ਪੀਜ਼ ਵਲੋਂ ਵੀ ਹੋਲੇ ਦੀ ਸਫ਼ਲਤਾ ਦੀਆਂ ਕਾਮਨਾਵਾਂ ਆਈਆਂ ਸਨ।

9 ਮਾਰਚ ਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਲਈ ਪਹਿਲਾ, ਦੂਜਾ, ਤੀਜਾ ਇਨਾਮ ਐਲਾਨੇ ਗਏ ਜਿਸ ਵਿਚ ਪਹਿਲਾ ਦਰਜਾ ਸ੍ਰੀ ਤੇਜਾ ਸਿੰਘ ਸਪੁੱਤਰ ਸੰਤ ਤਰਸੇਮ ਸਿੰਘ ਛੇਵੀਂ ਸ਼੍ਰੇਣੀ ਨੂੰ ਜਥੇਦਾਰ ਰੂਪ ਦਾ ਮਿਲਿਆ। ਦੂਜਾ ਦਰਜਾ, ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦੇ ਸੰਤ ਦਸਵਿੰਦਰ ਸਿੰਘ ਦੇ ਲੜਕੇ ਤੀਜੀ ਜਮਾਤ ਦੇ ਸ੍ਰੀ ਧਰਮਪਾਲ ਸਿੰਘ ਨੂੰ ਦਿੱਤਾ ਗਿਆ। ਇਸ ਨੇ ਹੱਲੇ ਦੇ ਦੀਵਾਨ ਵਿਚ ਢੋਲਕੀ ਖ਼ੂਬ ਵਜਾਈ ਸੀ। ਚੌਥੀ ਜਮਾਤ ਦੇ ਪਲਵਿੰਦਰ ਸਿੰਘ ਨੂੰ ਤੀਜਾ ਸਥਾਨ ਮਸਤਾਨਗੀ ਦਾ ਮਿਲਿਆ। ਇਹ ਵੀ ਹੱਲੇ ਦੇ ਦੀਵਾਨ ਵਿਚ ਮਸਤਾਨਾ ਰੂਪ ਵਿਚ ਜਚਦਾ ਸੀ।

24 ਹੋਰ ਬੱਚੇ, ਬੱਚੀਆਂ ਵੀ ਇਨਾਮ ਦੇ ਕਾਬਿਲ ਸਮਝੇ ਗਏ।

ਸਕੂਲ ਦੀ ਗੱਲ ਸ਼ੁਰੂ ਕਰਦਿਆਂ ਇਹ ਦੱਸਣਾ ਵੀ ਬਣਦਾ ਹੈ: ਸਕੂਲ ਦੀਆਂ ਦੋ ਅਧਿਆਪਕਾਵਾਂ ਬੀਬੀ ਸਤਵੰਤ ਕੌਰ ਅਤੇ ਬੀਬੀ ਅਮਰਪ੍ਰੀਤ ਕੌਰ ਨੇ ਇਕ ਇਕ ਮਹੀਨੇ ਦੀ ਤਨਖਾਹ ਸਕੂਲ ਨੂੰ ਭੇਟ ਕੀਤੀ। ਇਸ ਮੌਕੇ ਇਹ ਵੀ ਐਲਾਨ ਕੀਤਾ ਗਿਆ ਕਿ ਸੰਤ ਅਮਰ ਸਿੰਘ ਨਿਰਮਾਣ ਦੇ ਸਪੁੱਤਰਾਂ ਅਤੇ ਸਪੋਤਰਿਆਂ ਵੱਲੋਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ 2000/- ਰੁਪਏ ਭੇਟ ਕੀਤੇ ਗਏ।

ਇਹ ਐਲਾਨ ਕਰਨ ਲਈ ਸ. ਹੰਸਪਾਲ ਹੀ ਮੰਚ ਉਤੇ ਮਾਈਕ ਸਾਹਵੇਂ ਸੀ, ਉਸ ਨੇ ਕਿਹਾ:

➪ ਜਥੇਦਾਰ ਸਾਹਿਬਾਨ ਨੇ ਹੋਲੇ ਦੇ ਦਿਨੀਂ ਹੱਲੇ ਦੇ ਦੀਵਾਨ ਲਗਾ ਕੇ ਹੋਲੇ ਦੀ ਸ਼ਾਨ ਵਧਾਈ ਹੈ। ਅਸੀਂ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ। ਉਹ ਕਿਰਪਾ ਕਰਕੇ ਸੰਤ ਸਾਧਾ ਸਿੰਘ ਜੀ, ਸੰਤ ਦਿਆਲ ਸਿੰਘ ਜੀ ਤੇ ਸੰਤ ਮਹਿੰਦਰ ਸਿੰਘ ਜੀ ਬਾਲੀ ਨਗਰ ਨੂੰ ਮਿਲ ਕੇ ਜਾਣ।

=ਐਸ ਸਾਲ ਦੇ ਵਿਦਿਅਕ ਸੰਮੇਲਨ ਦੀ ਪਰਵਾਨਗੀ ਜੂਨ ਦੇ ਪਹਿਲੇ ਹਫ਼ਤੇ, ਮੰਡੀ ਵਾਲਿਆਂ ਵਲੋਂ ਸ੍ਰੀ ਭੈਣੀ ਸਾਹਿਬ ਕਰਨ ਦੀ ਹੋਈ ਹੈ।

➪ ਸਤਿਜੁਗ, ਵਰਿਆਮ, ਯੁਗ ਮਰਿਆਦਾ, ਨਿਰੀਖਿਅਕ, ਦਸਤਕਾਰ ਲੁਧਿਆਣਾ ਦੇ ਗ੍ਰਾਹਕ ਬਣ ਕੇ ਜਾਣਾ।

➪ ਗੁਟਕਾ ਮਖ਼ਮਲੀ ਚੋਲੀ ਵਾਲਾ 20/- ਤੇ ਸਾਦਾ 18/-, ਦਾ ਹਰ

ਕੋਈ ਖ਼ਰੀਦ ਕੇ ਲੈ ਜਾਵੇ।

➪ ਹੋਲੇ ਦੇ ਸੋਵੀਨਰ ਤੇ 12-13 ਰੁਪਏ ਖ਼ਰਚ ਆਇਆ ਹੈ ਪਰ ਹੋਲੇ ਵਿਚ ਵੇਚਿਆ ਜਾਣ ਲਈ ਕੇਵਲ 5/- ਤੋਂ ਹੈ, ਲੈ ਜਾਣਾ।

➪ ਯਤਨ ਕੀਤਾ ਹੈ ਕਿ ਦੁਕਾਨਾਂ ਅੱਛੇ ਢੰਗ ਦੀਆਂ, ਅੱਛੇ ਸਾਮਾਨ ਦੀਆ ਹੋਣ। ਜੀਵਨ ਨਗਰ ਵਾਲਿਆਂ ਨੇ ਦੇਸੀ ਘਿਓ ਦੀ ਸੋਧ ਦੀ ਮਿਠਿਆਈ ਤਿਆਰ ਕੀਤੀ ਹੈ, ਉਹ ਖ਼ਰੀਦੀ ਜਾਵੇ।

➪ ਦੋ ਦੁਕਾਨਾਂ ਚਾਹਟਾ ਵੇਚਦੀਆਂ ਹਨ।

➪ ਦੇਸੀ ਘਿਓ ਦੀ ਵਿਕਰੀ ਦੀ ਦੁਕਾਨ ਭੀ ਇਕ ਹੈ। ਲੋੜਵੰਦ ਸ਼ੁੱਧ ਘਿਓ ਖ਼ਰੀਦ ਲੈ ਜਾਣ।

➪ ਜਿਵੇਂ ਪਿਛਲੇ ਸਾਲ ਇੰਟਰਨੈਸ਼ਨਲ ਹੋਲਾ ਬਰਮਿੰਘਮ ਵਿਚ ਹੋਇਆ ਸੀ, ਇਸ ਸਾਲ ਤਨਜ਼ਾਨੀਆ ਦੇ ਕੈਪੀਟਲ ਦਾਰਾਸਲਾਮ ਵਿਖੇ 27, 28, 29 ਤੇ 30 ਜੂਨ ਨੂੰ ਹੋਵੇਗਾ। 15 ਜੂਨ ਤੋਂ ਬੰਬਈਓਂ ਜਹਾਜ਼ ਮਿਲੇਗਾ। ਦਰਸ਼ਨ ਮੇਲੇ ਦੇ ਚਾਹਵਾਨ 1 ਮਈ ਤੱਕ ਕੁਇਕ ਟਰੈਵਲਜ਼ ਜਾਂ ਸੰਤ ਹਰਮੀਤ ਸਿੰਘ ਢੋਡਾ ਨੂੰ ਨਾਂ ਲਿਖਵਾਣ। ਕੇਵਲ 7000/- ਕਿਰਾਇਆ ਆਉਣ-ਜਾਣ ਹੋਵੇਗਾ। ਇਕ ਮਹੀਨੇ ਦਾ ਰਹਿਣ-ਬਹਿਣ, ਖਾਣ-ਪੀਣ ਤੇ ਜਾਣ-ਆਉਣ ਦਾ ਖ਼ਰਚ ਤਨਜ਼ਾਨੀਆ ਦੀ ਸੰਗਤ ਕਰੇਗੀ। ਓਥੇ ਦੋ ਚਾਰ ਜੋੜਿਆਂ ਦੇ ਅਨੰਦ ਕਾਰਜ ਵੀ ਹੋਣੇ ਚਾਹੀਦੇ ਹਨ। ਵਿਦੇਸ਼ ਵਿਚ ਜਾ ਕੇ ਵਿਆਹ ਕਰਵਾਣ ਦੇ ਚਾਹਵਾਨ ਇਹ ਵੀ ਕਰਨ। ਤੁਹਾਨੂੰ ਸਭ ਨੂੰ ਆਮੰਤ੍ਰਿਤ ਕੀਤਾ ਗਿਆ ਹੈ।

➪ ਭਾਰਤ ਵਿਚ ਅਗਲੇ ਹੋਲੇ ਬਾਰੇ ਸ੍ਰੀ ਮਹਾਰਾਜ ਜੀ ਐਲਾਨ ਕਰਨਗੇ।

➪ ਦਿੱਲੀ ਦੀ ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਦਾ ਕੋਟਾਨ ਕੋਟ ਧਨਵਾਦ ਹੈ, ਜਿਨ੍ਹਾਂ ਕਿਰਪਾ ਕਰਕੇ ਦਰਸ਼ਨ ਦਿੱਤੇ। ਇੰਨੇ ਦਿਨ ਦੀਵਾਨਾਂ ਵਿਚ ਉਪਸਥਿਤ ਹੋ ਦਰਸ਼ਨ ਦੇ ਨਿਵਾਜਿਆ। ਹੋਲਾ ਨਿਰਵਿਘਨ ਸਮਾਪਤ ਕਰਵਾਉਣ ਦੀ ਕਿਰਪਾ ਕੀਤੀ।

➪ ਸਮੁੱਚੀ ਸਾਧ ਸੰਗਤ ਦਾ ਧੰਨਵਾਦ ਜਿਨ੍ਹਾਂ ਦੂਰ ਦੂਰ ਤੋਂ ਆ ਕੇ ਸਾਰੀ ਸੇਵਾ ਕਬੂਲ ਕੀਤੀ। ਤਰੁੱਟੀਆਂ ਰਹਿ ਗਈਆਂ ਹਨ, ਸਾਨੂੰ ਪਤਾ ਹੈ, ਪਰ ਸਾਧ ਸੰਗਤ ਨੇ ਸਾਡੀਆਂ ਤਰੁੱਟੀਆਂ ਵੱਲ ਨਹੀਂ ਵੇਖਿਆ। ਹਰ ਤਰ੍ਹਾਂ ਸਹਿਯੋਗ ਦਿੱਤਾ। ਤਰੁੱਟੀਆਂ ਵੱਲੋਂ ਹੱਥ ਜੋੜ ਕੇ ਖ਼ਿਮਾ ਮੰਗਦਾ ਹਾਂ।

➪ ਜਿਨ੍ਹਾਂ ਨੇ ਇਸ ਹੋਲੇ ਵਿਚ ਸੇਵਾ ਕੀਤੀ, ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ।

➪ ਠਾਕੁਰ ਜੀ (ਵੱਡੇ) 15 ਦਿਨਾਂ ਤੋਂ ਲਗਾਤਾਰ ਸਾਡੇ ਪਾਸ ਰਹਿ ਕੇ ਪ੍ਰਬੰਧ ਵਿਚ ਅਗਵਾਈ ਕੀਤੀ ਅਤੇ ਸਹਿਯੋਗ ਦਿੱਤਾ। ਉਨ੍ਹਾਂ ਦਾ ਵੀ ਧੰਨਵਾਦ।

➪ ਇਸ ਸਮਾਗਮ ਵਿਚ ਇਕ ਦੁਰਘਟਨਾ ਹੁੰਦਿਆਂ ਹੁੰਦਿਆ ਬਚੀ। ਏਥੇ ਇਕ



ਸੈਪਟਿਕ ਟੈਂਕ ਟੁੱਟ ਗਿਆ, ਜਿਸ ਵਿਚ ਡਿਗ ਕੇ ਦੋ ਬੱਚੇ ਮਰ ਚਲੇ ਸਨ। ਦੋ ਹੋਰ ਸਖ਼ਤ ਜ਼ਖ਼ਮੀ ਹੋ ਗਏ ਸਨ, ਉਹ ਰੁੜ੍ਹ ਚੱਲੇ ਸਨ। ਸਾਡੇ ਵਾਲੰਟੀਅਰਾਂ ਸੰਤ ਕੁਲਦੀਪ ਸਿੰਘ, ਗੁਰਬਖ਼ਸ਼ ਸਿੰਘ ਅਤੇ ਸੰਤ ਮਨੋਹਰ ਸਿੰਘ ਨੇ ਆਪਣੀ ਪਰਵਾਹ ਨਾ ਕਰ ਟੈਂਕ ਵਿਚ ਛਾਲ ਮਾਰ ਕੇ ਸਭਨਾਂ ਨੂੰ ਬਚਾ ਲਿਆ। ਉਹਨਾਂ ਦਾ ਬਹੁਤ ਬਹੁਤ ਧੰਨਵਾਦ।

7.50 (ਸਵੇਰ) ਹੋ ਗਏ ਸਨ। ਪਤਾ ਨਹੀਂ ਕਿਉਂ ਮਹਾਰਾਜ ਜੀ ਅਗਲੇ ਹੋਲੇ ਦਾ ਐਲਾਨ ਨਹੀਂ ਸਨ ਕਰ ਰਹੇ। ਦੇਰ ਲਗਦੀ ਵੇਖ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਨੇ ਹੇਠ ਲਿਖੇ ਅਨੁਸਾਰ ਅਨਾਊਂਸਮੈਂਟ ਕੀਤੀ।

ਸਾਧ ਸੰਗਤ ਜੀ ਸੱਚੇ ਪਾਤਸ਼ਾਹ ਜੀ ਨੇ ਜੋ ਅਗਲੇ ਹੋਲੇ ਵਾਸਤੇ ਹੁਕਮ ਕੀਤਾ ਹੈ, ਮਹਾਰਾਜ ਜੀ ਨੇ ਉਹਦੇ ਵਾਸਤੇ ਹੁਕਮ ਕੀਤਾ ਹੈ ਕਿ ਮੈਂ ਅਰਜ਼ ਕਰਾਂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਇਹ ਕਿਰਪਾ ਕੀਤੀ ਹੈ ਕਿ ਅਗਲੇ ਸਾਲ ਦਾ ਹੋਲਾ ਮਹੱਲਾ ਸ. ਹਰਵਿੰਦਰ ਸਿੰਘ ਹੰਸਪਾਲ ਜੀ ਤੇ ਸੇਠ ਸੁਰਿੰਦਰ ਸਿੰਘ ਮਨਚੰਦਾ ਵੱਲੋਂ ਹੋਵੇਗਾ। ਹੋਵੇਗਾ ਓਥੇ, ਜਿੱਥੇ ਸੱਚੇ ਪਾਤਸ਼ਾਹ ਦੀ ਰਜ਼ਾ ਹੋਵੇ। ਸੱਚੇ ਪਾਤਸ਼ਾਹ ਜੀ ਦੀ ਰਜ਼ਾ ਭੈਣੀ ਸਾਹਿਬ ਵੀ ਹੋਵੇਗੀ ਤਾਂ ਭੈਣੀ ਸਾਹਿਬ ਹੋਵੇਗਾ। ਦਿੱਲੀ ਦੀ ਰਜ਼ਾ ਹੋਈ ਤਾਂ ਦਿੱਲੀ ਹੋਵੇਗਾ ਜਾਂ ਜਿੱਥੇ ਰਜ਼ਾ ਹੋਈ ਉਥੇ ਹੋਵੇਗਾ।

"ਬੋਲੇ ਸੋ ਨਿਹਾਲ" ਦੇ ਜੈਕਾਰੇ ਨਾਲ ਇਸ ਤੇ ਸੰਗਤ ਨੇ ਖ਼ੁਸ਼ੀ ਪ੍ਰਗਟ ਕੀਤੀ।

7.55 ਹੋਏ ਤਾਂ ਸ੍ਰੀ ਸਤਿਗੁਰੂ ਜੀ ਵੱਲੋਂ ਅਮ੍ਰਿਤ ਵਰਸ਼ਾ ਹੋਣ ਲੱਗੀ। ਇਕ ਗੱਲ ਸਦਾ ਲਈ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਜਦੋਂ ਵੀ ਆਸ਼ੀਰਵਚਨ ਕਹਿਣੇ ਹੁੰਦੇ ਤਾਂ ਪਹਿਲਾਂ,

***"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ (ਪੰਨਾ 293)***

ਅਤੇ ***"ਜਾਹੀ ਕੁਲ ਤੇ ਪ੍ਰਗਟ ਹੋਏ ਤਾਹੀ ਕੁਲ ਕੋ ਨਾਮ ॥***
***ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪਰਨਾਮ।"***

ਸੁਰ ਵਿਚ ਪੜ੍ਹ ਕੇ 'ਸਤਿਕਾਰਯੋਗ ਸਾਧ ਸੰਗਤ ਜੀ ਜਾਂ ਪਰਮ ਸਤਿਕਾਰਯੋਗ ਸਾਧ ਸੰਗਤ ਜੀ' ਨਾਲ ਉਪਸਥਿਤ ਸਮੂਹ ਨੂੰ ਸੰਬੋਧਨ ਕਰਦੇ ਹਨ ਤੇ ਰਸਨਾ ਪਵਿੱਤਰ ਕਰਵਾਣ ਲਈ "ਧੰਨ ਸਤਿਗੁਰੂ ਰਾਮ ਸਿੰਘ ਜੀ" ਜਾਂ "ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ" ਅਵੱਸ਼ ਕਹਿੰਦੇ-ਕਹਾਂਦੇ ਹਨ।

ਮੈਂ ਏਥੇ ਸ੍ਰੀ ਸਤਿਗੁਰੂ ਜੀ ਵਲੋਂ ਉੱਚਰਿਤ ਵਾਕਾਂ ਦਾ ਭਾਵਾਰਥ ਹੀ ਦੇ ਰਿਹਾ ਹਾਂ। ਸ੍ਰੀ ਸਤਿਗੁਰੂ ਜੀ ਨੇ ਫਰਮਾਇਆ:

**➪ ਜਦੋਂ ਦੀ ਸ੍ਰਿਸ਼ਟੀ ਰਚਨਾ ਹੋਈ ਹੈ ਅਕਾਲ ਪੁਰਖ ਵਲੋਂ, ਇਕ ਪਾਸੇ ਭਗਵਾਨ ਨਾਂ ਦੀ ਚੀਜ਼ ਭੇਜ ਦਿੱਤੀ ਹੈ, ਦੂਜੇ ਪਾਸੇ ਉਹਦੇ ਭਗਤ ਭੇਜ ਦਿੱਤੇ ਹਨ,**

ਤੀਜੇ ਉਹਨਾਂ ਦੀ ਮੁਖ਼ਾਲਫ਼ਤ ਕਰਨ ਵਾਲੇ ਭੇਜ ਦਿੱਤੇ ਹਨ।

ਦੋ ਫ਼ੌਜਾਂ ਬਣਾ ਦਿੱਤੀਆਂ ਹਨ ਚੰਗਿਆਈਆਂ ਤੇ ਬੁਰਿਆਈਆਂ ਦੀਆਂ, ਉਨ੍ਹਾਂ ਦੀਆਂ ਲੜਾਈਆਂ ਚਲਦੀਆਂ ਰਹਿੰਦੀਆਂ ਹਨ।

ਜਦੋਂ ਕਿਸੇ ਦਾ ਝੁੱਗਾ ਭੱਜ ਜਾਵੇ ਤਾਂ ਕਹਿੰਦੇ ਹਨ, ਉਹਦਾ ਬੜਾ ਨੁਕਸਾਨ ਹੋ ਗਿਐ, ਪਰ ਸਤਿਗੁਰਾਂ ਸਾਨੂੰ ਦਸਿਆ ਏ:

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ*
*ਕਾਮੁ ਕ੍ਰੋਧੁ, ਲੋਭੁ ਮੋਹੁ ਅਹੰਕਾਰਾ॥*
*ਅੰਮ੍ਰਿਤੁ ਲੂਟਹਿ, ਮਨਮੁਖ ਨਹੀ ਬੂਝਹਿ*
*ਕੋਇ ਨ ਸੁਣੈ ਪੂਕਾਰਾ॥ (ਪੰਨਾ 600)*

➪ ਜਦੋਂ ਏਥੇ ਹੱਲਾ-ਗੁੱਲਾ ਹੋਇਆ ਸੀ ਕੋਈ ਨਹੀਂ ਸੀ ਕਿਸੇ ਦੀ ਪੁਕਾਰ ਸੁਣਦਾ। ਹੋ ਸਕਦਾ ਹੈ ਅਜਿਹੇ ਸਮੇਂ ਧਰਮਾਂ ਨੂੰ ਮੰਨਣ ਵਾਲੇ ਉਨ੍ਹਾਂ ਦਾ ਆਸਰਾ ਭਾਲਦੇ ਹੋਣ। ਕੱਲ੍ਹ ਏਥੇ ਛੋਟਾ ਜਿਹਾ ਧਰਮ ਸੰਮੇਲਨ ਹੋਇਆ। ਉਸ ਵਿਚ ਸ਼ਾਮਲ ਵਕਤਾ ਬੋਲੇ, ਇਹ ਦਿੱਲੀ, ਦੇਸ਼ ਦਾ ਚਾਨਣ ਮੁਨਾਰਾ ਹੈ, ਜਿੱਥੇ ਹਿੰਦੂ, ਸਿੱਖ, ਮੁਸਲਿਮ, ਈਸਾਈ 'ਕੱਠੇ ਬੈਠ ਕੇ ਸੋਚ ਸਕਦੇ ਹਨ ਤੇ ਵਿਚਾਰ ਕਰਦੇ ਹਨ। ਲੱਤ ਤੇ ਬਾਂਹ ਦੀ ਲੜਾਈ ਵਾਜਬ ਨਹੀਂ। ਦੋਹਾਂ ਨੂੰ ਇਕ ਦੂਜੇ ਦੀ ਲੋੜ ਹੈ। ਇਸ ਵਾਸਤੇ ਸਭ ਨੂੰ ਰਲ ਕੇ ਚੱਲਣਾ ਚਾਹੀਦਾ ਹੈ। ਹਰ ਆਦਮੀ ਨੂੰ ਇਕ ਦੂਜੇ ਦੇ ਯਤਨ ਦਾ ਸਤਿਕਾਰ ਕਰਨਾ ਚਾਹੀਦਾ ਹੈ। ਆਪਣੇ ਧਰਮ ਵਿਚ ਰਹਿੰਦਿਆਂ ਸਭ ਕੁਝ ਹੋ ਸਕਦਾ ਹੈ।

➪ ਤੁਹਾਨੂੰ ਭਗਤਾਂ ਦੀ ਗੱਲ ਦੱਸੀ ਹੈ। ਜ਼ਰੂਰੀ ਨਹੀਂ ਕਿ ਭਗਤ ਕੇਸ ਦਾੜ੍ਹੀ ਵਾਲੇ ਜਾਂ ਮੋਨੇ ਹੋਣ। ਉਨ੍ਹਾਂ ਦੀ ਸਿਫ਼ਤ ਹੈ:

*ਭਗਤਿ ਮੁਖੈ ਤੇ ਬੋਲਦੇ*
*ਸੇ ਵਚਨ ਹੋਵੰਦੇ। (ਪੰਨਾ 306)*

ਜਿਵੇਂ ਇਹ ਲਿਖਿਆ ਹੈ ਤਿਵੇਂ ਇਹ ਵੀ ਲਿਖਿਆ ਹੈ:

*ਸਤਿਗੁਰੁ ਪੁਰਖੁ ਜਿ ਬੋਲਿਆ*
*ਗੁਰਸਿਖਾ ਮੰਨਿ ਲਈ ਰਜਾਇ ਜੀਉ॥ (ਪੰਨਾ 923)*

➪ ਭਗਵਾਨ ਬਾਰੇ ਵੀ ਤੁਸਾਂ ਸ਼ਲੋਕਾਂ ਵਿਚ ਸੁਣਿਐ, ਜਿਸ ਨੇ ਲੋਭ, ਮੋਹ ਛੱਡ ਦਿੱਤਾ ਹੈ, *'ਸੋ ਮੂਰਤ ਭਗਵਾਨ'।*

➪ ਇਸੇ ਤਰ੍ਹਾਂ ਅਸੀਂ ਕੱਠੇ ਬੈਠੀਏ, ਮਿਲ ਕੇ ਰਹੀਏ ਤਾਂ ਫਿਰ ਕੋਈ ਐਸੀ ਗੱਲ ਨਹੀਂ ਜਿਹੜੀ ਨਾ ਹੋ ਸਕੇ।

➪ ਹੁਣੇ ਹੁਣੇ ਜੋ ਸੱਜਨ ਆਏ ਹਨ, ਉਹ ਪਾਕਿਸਤਾਨ ਦੇ ਐਂਬੈਸਡਰ ਹਨ। ਅਸੀਂ ਵੀ ਸਾਰੇ ਸਤਿਗੁਰਾਂ ਦੇ ਰਾਜਦੂਤ ਹਾਂ ਲੋਕਾਂ ਨਾਲ ਸੰਬੰਧ ਸਥਾਪਿਤ ਕਰਨ



ਲਈ (ਸਤਿਗੁਰੂ ਜੀ ਨੇ ਪਾਕ ਪ੍ਰਤਿਨਿਧ ਨੂੰ ਕੋਲ ਬੈਠਾਲ ਲਿਆ)।

➪ ਝਗੜੇ ਵਾਲੀਆਂ ਸ਼ਕਤੀਆਂ ਜ਼ਿਆਦਾ ਤੇਜ਼ ਹੁੰਦੀਆਂ ਜਾਂਦੀਆਂ ਹਨ। ਝਗੜਾ ਮਿਟਾਣ ਵਾਲੀਆਂ ਘੱਟ ਹੁੰਦੀਆਂ ਜਾ ਰਹੀਆਂ ਹਨ। ਦੱਸਦੇ ਹਨ ਕਿ ਅਮਰੀਕਾ ਤੋਂ ਜਿਹੜਾ ਹਥਿਆਰ ਰੂਸ ਤਕ ਪੁਚਾਣਾ ਹੈ, ਉਸਨੂੰ ਸਿਰਫ਼ ਪੰਜ ਮਿੰਟ ਲਗਦੇ ਹਨ ਮਾਰਨ ਵਾਸਤੇ। ਯੂਰਪ 'ਚੋਂ ਜੇ ਉਹ ਭੇਜਿਆ ਜਾਏ ਤਾਂ ਢਾਈ ਮਿੰਟ ਲਗਣਗੇ। ਆਪਣੇ ਨਿਸ਼ਾਨੇ ਤੋਂ 1 ਫੁਟ ਦੇ ਅੰਦਰ ਅੰਦਰ ਡਿੱਗੇਗਾ। ਕਿੰਨੀ ਚੇਤਨਾ ਹੈ, ਕਿੰਨੀ ਸਮਝ ਡਿਵੈਲਪ ਹੋਈ ਹੈ, ਕਿਉਂਕਿ ਇਸ ਪਾਸੇ ਲਗਨ ਲੱਗੀ ਹੋਈ ਹੈ; ਪਰ ਜੇ ਇਹ ਲਗਨ ਲਗ ਜਾਏ ਕਿ ਸੰਸਾਰ ਵਿਚ ਕੋਈ ਭੁੱਖਾ ਨਾ ਰਹੇ, ਕੋਈ ਨੰਗਾ ਨਾ ਰਹੇ, ਕੋਈ ਬੇ-ਮਕਾਨ ਨਾ ਰਹੇ ਤਾਂ ਇਹ ਗੱਲ ਕਰਨੀ ਵੀ ਕੋਈ ਔਖੀ ਨਹੀਂ। ਸਿਰਫ਼ ਇਹ ਮੰਨ ਕੇ ਚੱਲਣ ਦੀ ਲੋੜ ਹੈ।

➪ ਅਸੀਂ ਏਥੇ ਸਸਤੀਆਂ ਸ਼ਾਦੀਆਂ ਕਰਦੇ ਹਾਂ। ਬਹੁਤ ਸਾਰੀਆਂ ਸ਼ਾਦੀਆਂ ਹੋਈਆਂ ਹਨ। ਕਈਆਂ ਨੂੰ ਤਾਂ ਰਾਤੀਂ ਹੀ ਦੱਸਿਆ ਗਿਆ ਕਿ ਫਲਾਣੇ ਲੜਕੇ ਨਾਲ ਫਲਾਣੀ ਲੜਕੀ ਦੀ ਸ਼ਾਦੀ ਕਰਨੀ ਹੈ। ਉਹ ਸਵੇਰੇ ਤਿਆਰ ਹੋ ਕੇ ਆ ਗਏ। ਇਹ 'ਗੁਰਸਿਖਾਂ ਮੰਨ ਲਈ ਰਜਾਇ' ਵਾਲੀ ਗੱਲ ਹੈ।

ਪਰ ਜਦੋਂ ਸਾਨੂੰ ਅਸਤ ਦੇ ਪ੍ਰਭਾਵ ਨੇ ਘੇਰਿਆ ਹੁੰਦਾ ਹੈ ਫੇਰ ਅਸੀਂ ਮਾਮੇ ਮਾਮੀਆਂ, ਫੁੱਫੀਆਂ, ਮਾਸੀਆਂ ਦੀ ਇੰਤਜ਼ਾਰ ਕਰਦੇ ਹਾਂ। ਰਿਸ਼ਤੇਦਾਰੀਆਂ ਦੇ ਚੱਕਰ ਵਿਚ ਪਿਆਂ ਬੰਦਾ ਖੱਜਲ ਹੁੰਦਾ ਹੈ।

➪ ਇਕ ਵਿਆਹ ਤੇ 500/- ਵੀ ਖ਼ਰਚ ਆਵੇ ਤਾਂ ਏਨੇ ਸਮੂਹਕ ਵਿਆਹਾਂ ਵਿਚ ਨਾ ਹੋਣ ਵਰਗਾ ਖ਼ਰਚ ਆਇਆ। ਸਤਿਗੁਰੂ ਰਾਮ ਸਿੰਘ ਜੀ ਦੇ ਇਸ ਸਮੂਹਕ ਵਿਆਹਾਂ ਦੀ ਪੱਧਤੀ ਨੂੰ ਹੁਣ ਸਾਰਾ ਸੰਸਾਰ ਵਰਤ ਰਿਹਾ ਹੈ। ਕੋਰੀਆ ਵਿਚ ਪਿਛਲੇ ਦਿਨੀਂ ਹਜ਼ਾਰਾਂ ਹੀ ਵਿਆਹ ਇਕੋ ਸਮੇਂ, ਇਕੋ ਦਿਨ, ਇਕੋ ਹੀ ਥਾਂ ਤੇ ਹੋਏ ਹਨ।

➪ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਨਾਮਿਲਵਰਤਨ ਦੇ ਹਥਿਆਰ ਨੂੰ ਵੀ ਸਾਰਾ ਸੰਸਾਰ ਵਰਤ ਰਿਹਾ ਹੈ। ਪਰ ਵਿਆਹ ਸ਼ਾਦੀਆਂ ਦਾ ਸਮੂਹਕ ਕਰਨਾ ਹਰੇਕ ਘਰ-ਪਰਵਾਰ ਦੀ ਪਹੁੰਚ ਵਿਚ ਹੈ। ਸਾਦਾ ਪਹਿਰਾਵਾ ਵੀ ਸਤਿਗੁਰਾਂ ਦਿੱਤਾ।

➪ ਅਸੀਂ ਇਹ ਕੋਸ਼ਿਸ਼ ਕਰਦੇ ਹਾਂ ਕਿ ਮੁਕਲਾਵੇ, ਸਗਨ ਸਾਰ ਤੇ ਪਾਰਟੀਆਂ ਆਦਿ ਨਾ ਕੀਤੀਆਂ ਜਾਣ। ਪਰ ਤਰੁੱਟੀਆਂ ਹਰ ਥਾਂ ਮੌਜੂਦ ਹਨ। ਸਾਡੀ ਤਾਂ ਏਨੀ ਗੱਲ ਹੈ ਕਿ ਜੋ ਮਰਿਆਦਾ ਅਨੁਸਾਰ ਚੱਲਣਗੇ, ਉਹ ਸੁਖੀ ਰਹਿਣਗੇ।

➪ ਕਲ੍ਹ ਦੇ ਧਰਮ ਸੰਮੇਲਨ ਵਿਚ ਪੀਰ ਸੱਯਦ ਆਰਫ਼ ਅਲੀ ਅਸੂਲਮ ਨਜ਼ਾਮੀ, ਮਹਾਂਮੰਡਲੇਸ਼ਵਰ ਸ੍ਰੀ ਵਿਦੇਹੀ ਹਰੀ ਜੀ, ਸੰਤ ਜੋਗਿੰਦਰ ਸਿੰਘ ਜੀ ਮੋਨੀ, ਹਜ਼ੂਰ ਸਾਹਿਬ ਤੋਂ ਅਤੇ ਸ੍ਰੀ ਵਰਮਾ ਜੀ ਔਰੰਗਾਬਾਦ ਤੋਂ ਆਏ ਹੋਏ ਸਨ। ਸਾਰਿਆਂ

ਨੇ ਹੀ ਕੱਲ੍ਹ ਕੱਠੇ ਹੋ ਕੇ ਬੈਠਣ ਦੀ ਗੱਲ ਕੀਤੀ ਸੀ। ਸਾਨੂੰ ਸਾਰਿਆਂ ਨੂੰ ਹੀ 'ਮਿਲਬੇ ਕੀ ਮਹਿਮਾ' ਨੂੰ ਸਮਝਣਾ ਚਾਹੀਦਾ ਹੈ। ਆਪਣੇ ਆਪਣੇ ਧਰਮ ਵਿਚ ਕਾਇਮ ਰਹਿੰਦਿਆਂ ਵੀ ਅਸੀਂ ਰਲ ਮਿਲ ਬੈਠ ਕੇ ਵਿਚਾਰ ਕਰ ਸਕਦੇ ਹਾਂ ਤਾਂ ਕਿ ਸੱਚੀ ਦਰਗਾਹ ਵਿਚ ਸੁਰਖਰੂ ਹੋ ਕੇ ਜਾ ਸਕੀਏ।

➪ ਏਸ ਹੋਲੇ ਤੇ ਬਹੁਤ ਚੁੱਪ-ਚਾਂ ਰਹੀ ਹੈ। ਬਾਹਰ ਵਾਰ ਦੁਕਾਨਾਂ ਦਾ ਰੌਲਾ ਨਹੀਂ ਸੀ। ਅਸੀਂ ਜਤਨ ਕਰਦੇ ਹਾਂ ਕਿ ਸਾਡੇ ਮੇਲਿਆਂ ਹੋਲਿਆਂ ਵਿਚ ਕੋਈ ਦੁਕਾਨਾਂ ਨਾ ਹੋਣ ਤਾਂ ਕਿ ਰੌਲੇ-ਗੌਲੇ ਦੀ ਥਾਂ ਸਾਰੇ ਕੰਨਾਂ ਵਿਚ ਗੁਰਬਾਣੀ ਦੀ ਧੁਨ ਹੀ ਸੁਣਾਈ ਦੇਵੇ। ਦਿੱਲੀ ਰੌਲੇ-ਗੌਲੇ ਵਾਲੇ ਸ਼ਹਿਰ ਵਿਚ, ਸਾਡੇ ਪੰਡਾਲ ਤੇ ਨਗਰ ਵਿਚ, ਸ਼ਾਂਤੀ ਰਹੀ ਹੈ। ਅੱਗੇ ਤੋਂ ਜਿਹੜੇ ਸੱਜਣ ਹੋਲਾ ਲੈਣ, ਉਹ ਵੀ ਦੁਕਾਨਾਂ ਦੇ ਰੌਲੇ ਗੌਲੇ ਤੋਂ ਪੰਡਾਲ ਬਚਾ ਕੇ ਰੱਖਣ।

➪ ਸਾਡੇ ਜੀਵਨ ਨਗਰ ਸਕੂਲ ਦੇ ਵਿਦਿਆਰਥੀ ਜੋ ਹਾਕੀ ਖੇਡਦੇ ਹਨ, ਉਹ ਅੱਜ ਕਲ੍ਹ ਭੈਣੀ ਸਾਹਿਬ ਰਹਿੰਦੇ ਹਨ। ਹਾਕੀ ਤਾਂ ਸਾਰਾ ਸੰਸਾਰ ਹੀ ਖੇਡਦਾ ਹੈ, ਪਰ ਸਾਡੀ ਕੋਸ਼ਿਸ਼ ਹੈ ਕਿ ਭਾਰਤੀ ਵਸਤਰਾਂ ਨਾਲ ਹਾਕੀ ਖੇਡੀ ਜਾਏ। ਬੱਚੇ ਕਛਹਿਰੇ ਪਹਿਨ ਸਿਰ ਤੇ ਦਸਤਾਰ ਸਜਾ ਕੇ ਹਾਕੀ ਖੇਡਦੇ ਹਨ। ਪਟਿਆਲੇ ਸਾਡੇ ਬੱਚੇ ਸਿੱਖਣ ਗਏ ਤਾਂ ਖੇਡ ਸਕੂਲ ਦੇ ਸਿੱਖ ਟੀਚਰਾਂ ਨੇ ਹੀ ਕਛਹਿਰੇ ਪੱਗ ਤੇ ਇਤਰਾਜ਼ ਕੀਤਾ। ਅਸੀਂ ਸਾਰਾ ਪ੍ਰਬੰਧ ਘਰ ਕਰਕੇ ਬੱਚਿਆਂ ਨੂੰ ਇਸ ਯੋਗ ਬਣਾਇਆ ਹੈ ਕਿ ਉਹ ਭਾਰਤੀ ਪਰੰਪਰਾ ਵੀ ਕਾਇਮ ਰੱਖਣ ਤੇ ਖੇਡਣ ਵੀ ਕਾਮਯਾਬ! ਇਹਨਾਂ ਦਾ ਖਾਣ-ਪਾਣ ਤੇ ਰਹਿਣ-ਸਹਿਣ ਅਤੇ ਤਾਲੀਮ ਦਾ ਖ਼ਰਚਾ ਵੀ ਅਸੀਂ ਕਰਦੇ ਹਾਂ ਤੇ ਮਹਾਰਾਜ ਜੀ ਨੇ ਦੱਸਿਆ ਹੈ ਕਿ ਸਰਸੇ ਦੇ ਐਸ. ਪੀ. ਸਾਹਿਬ ਨੇ ਉਨ੍ਹਾਂ ਨੂੰ ਦੱਸਿਆ ਕਿ ਬੱਚੇ ਬਹੁਤ ਉੱਤਮ ਖੇਡਦੇ ਹਨ ਅਤੇ ਅਨੇਕਾਂ ਟੀਮਾਂ ਨੂੰ ਜਿੱਤਿਆ ਹੈ ਉਨ੍ਹਾਂ। ਐਥਲੀਟਾਂ ਵਿਚੋਂ ਇਕ ਸਾਡੇ ਬੱਚੇ ਨੇ ਜੈਵਲਨ ਵਿਚ ਇੰਡੀਆ ਦਾ ਰਿਕਾਰਡ ਕਾਇਮ ਕੀਤਾ ਹੈ।

➪ ਏਥੇ ਤੁਸੀਂ ਸ਼ਹੀਦ ਬਿਸ਼ਨ ਸਿੰਘ ਮੇਮੋਰੀਅਲ ਸਕੂਲ ਦੇ ਬੱਚਿਆਂ ਨੂੰ ਵੇਖਿਆ ਹੈ। ਤੁਸੀਂ ਉਨ੍ਹਾਂ ਤੋਂ ਕਿਵੇਂ ਪ੍ਰਭਾਵਿਤ ਹੋਏ ਹੋ, ਇਹ ਵੀ ਦਿਸਦਾ ਪਿਆ ਸੀ। ਕਿਵੇਂ ਬੱਚਿਆਂ ਨੇ ਅੰਗਰੇਜ਼ੀ ਵਿਚ ਅਤੇ ਪੰਜਾਬੀ ਵਿਚ ਆਪਣੇ ਪ੍ਰੋਗਰਾਮਾਂ ਨੂੰ ਵਧੀਆ ਢੰਗ ਨਾਲ ਪੇਸ਼ ਕੀਤਾ ਹੈ। ਇਸ ਦੇ ਪਿੱਛੇ ਮਿਹਨਤ ਹੋਈ ਦਿਸਦੀ ਹੈ। ਕਿਵੇਂ ਇਕ 13 ਸਾਲ ਦੇ ਬੱਚੇ ਤੇਜਾ ਸਿੰਘ ਨੇ ਬਾਹਾਂ ਉਲਾਰ ਉਲਾਰ ਕੇ ਹੱਲੇ ਦਾ ਦੀਵਾਨ ਲਗਾ ਕੇ ਸਭ ਨੂੰ ਮੋਹ ਲਿਆ ਹੈ। ਇਹ ਇਸ ਵਾਸਤੇ ਹੋਇਆ ਹੈ ਕਿ ਅਸੀਂ ਆਪਣਾ ਸਕੂਲ ਬਣਾਇਆ ਹੈ ਤੇ ਉਸ ਵਿਚ ਇਹ ਚੀਜ਼ ਪੈਦਾ ਕਰ ਸਕੇ ਹਾਂ।

➪ ਜਿੰਨੀਆਂ ਵੀ ਗੱਲਾਂ ਮੈਂ ਆਖੀਆਂ ਹਨ, ਉਹ ਗੁਰਮਤ ਦੇ ਅਨੁਕੂਲ ਹਨ। ਗੁਰਬਾਣੀ ਵਿਚ ਸਾਰਿਆਂ ਦੀ ਬਾਣੀ ਹੈ, ਹਿੰਦੂਆਂ ਦੀ, ਮੁਸਲਮਾਨਾਂ ਦੀ।



## 5 ਅਪਰੈਲ 1985, ਸ਼ੁਕਰਵਾਰ, ਡਾਲਟਨ ਗੰਜ

ਨਿੱਤ ਵਾਂਗ ਹੀ ਆਸਾ ਦੀ ਵਾਰ ਦਾ ਮਨੋਹਰ ਕੀਰਤਨ, ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ। ਸੇਠ ਕਿਰਪਾਲ ਸਿੰਘ ਵਲੋਂ ਅਖੰਡ ਪਾਠ ਵੀ ਏਥੇ ਜਾਰੀ ਹੈ। ਪੂਰਬਾ ਜੀ ਨੇ ਦੀਵਾਨ ਦੀ ਅਰਦਾਸ ਕੀਤੀ ਤਾਂ ਸਤਿਗੁਰੂ ਜੀ ਪਾਸੋਂ ਸੰਤ ਮੇਹਰ ਸਿੰਘ ਦੀ ਦੇਹ ਅਰੋਗਤਾ ਲਈ ਮੰਗ ਮੰਗੀ।

ਅੱਜ ਦਾ ਨਾਸ਼ਤਾ ਅਥਵਾ ਲੰਗਰ ਸੰਤ ਸੁੰਦਰ ਸਿੰਘ ਜੀ ਵਲੋਂ ਸੀ ਅਤੇ ਫੇਰ ਦੁਪਹਿਰ ਦਾ ਭੋਜਨ ਵੀ। ਸੰਗਤ ਸਮੇਤ ਸ੍ਰੀ ਸਤਿਗੁਰੂ ਜੀ 8.30 ਵਜੇ ਤੋਂ ਹੀ ਮਲਾਇ ਬੰਧ 'ਤੇ ਚਲੇ ਗਏ ਜਿਥੋਂ ਆਪ 11.30 ਵਜੇ ਵਾਪਸ ਪਰਤੇ।

ਪੂਰਬਾ ਜੀ ਨੇ ਮੈਨੂੰ ਕਿਹਾ ਕਿ ਮੈਂ ਸਤਿਗੁਰੂ ਜੀ ਨੂੰ ਛੇਤੀ ਵਾਪਸੀ ਲਈ ਬੇਨਤੀ ਕਰਾਂ, ਅੱਜ ਘਰ ਘਰ ਚਰਨ ਪੁਆਉਣ ਵਾਲੇ ਆਦਮੀ ਦਰਸ਼ਨ ਚਾਹੁੰਦੇ ਹਨ। ਪਰ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਨੇ ਮੇਰੀ ਕਿਸੇ ਗੱਲ ਦੇ ਉੱਤਰ ਵਿਚ ਦੱਸਿਆ ਕਿ ਅੱਜ ਚਰਨ ਕਿਤੇ ਨਹੀਂ ਪਾਉਣੇ - ਅਸੀਂ ਚਾਰ ਦਿਨਾਂ ਦੇ ਏਥੇ ਹਾਂ ਕਿਉਂ ਨਹੀਂ ਕਿਸੇ ਅਰਜ਼ ਕੀਤੀ!

ਪੂਰਬੇ ਨੇ ਮੇਰੇ ਦੁਆਰਾ ਚਰਨ ਪਾਉਣ ਦੀ ਅਰਜ਼ ਕਰਵਾਣੀ ਚਾਹੀ, ਪਰ ਮੈਂ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕਰਨ ਦੀ ਥਾਂ ਸੰਤ ਤਰਸੇਮ ਸਿੰਘ ਸਕੱਤਰ ਨਾਲ ਗੱਲ ਕਰਨੀ ਯੋਗ ਜਾਣੀ। ਉਸਦਾ ਉਤਰ ਸੀ ਅੱਜ ਚਰਨ ਨਹੀਂ ਪਾਏ ਜਾ ਸਕਣਗੇ। ਸੱਚੇ ਪਾਤਸ਼ਾਹ ਜੀ ਨੇ ਆਰਾਮ ਵੀ ਕਰਨਾ ਹੈ, ਦੋ ਵਜੇ ਕਥਾ ਵੀ ਹੋਣੀ ਹੈ, ਨਾਮ ਸਿਮਰਨ ਅਤੇ ਕੀਰਤਨ ਉਪਰੰਤ ਸੰਗੀਤ ਸਭਾ ਵੀ ਹੋਣੀ ਹੈ, ਸੋ ਮਾਮਲਾ ਮੇਰੇ ਵਲੋਂ ਤਾਂ ਸਮਾਪਤ ਹੋ ਗਿਆ।

ਅੱਜ ਕੁਝ ਵਿਅਕਤੀ ਸਿੱਧੇ ਹੀ ਦਿੱਲੀ ਨੂੰ ਗੱਡੀ ਫੜ ਲੈਣਗੇ। ਸੰਤ ਤਰਸੇਮ ਸਿੰਘ ਸਕੱਤਰ, ਗੁਰਦੇਵ ਸਿੰਘ ਨੰਬਰਦਾਰ, ਖ਼ਜ਼ਾਨ ਸਿੰਘ ਰਾਗੀ, ਹਰਬੰਸ ਸਿੰਘ ਘੁੱਲਾ ਆਦਿ।

### ਸ. ਇੰਦਰ ਸਿੰਘ ਕਥਾਕਾਰ :

ਅੱਜ ਜਦੋਂ 2 ਵਜੇ ਪ੍ਰੋ. ਇੰਦਰ ਸਿੰਘ ਕਥਾ ਵਾਚਕ ਬੈਠੇ ਤਾਂ ਸਤਿਗੁਰੂ ਜੀ ਨਿਰਦੇਸ਼ ਕੀਤਾ ਆਪ ਵਿਆਖਿਆ ਕਰਨਃ ਗਰਮੁਖ, ਸਨਮੁਖ, ਮਨਮੁਖ ਅਤੇ ਵੇਮੁਖ ਦੀ। ਪ੍ਰੋਫ਼ੈਸਰ ਸਾਹਿਬ ਨੇ ਬੜੀ ਸੁੰਦਰ ਵਿਆਖਿਆ ਕੀਤੀ ਪਰ ਉਸਦਾ ਅੰਤਮ ਆਧਾਰ ਗੁਰਬਾਣੀ ਨਹੀਂ ਸੀ। ਕਥਾ ਏਨੀ ਉਦਾਰ ਤੇ ਵਿਆਪਕ ਸੀ ਕਿ

ਮਨਮੁਖ ਸ਼ਬਦ ਚਾਰਵਾਕ ਤਕ ਚਲਾ ਗਿਆ ਤੇ ਵੇਮੁਖ ਦਾ ਅਰਥ ਸੀ: ਬੇਮੁਖ – ਬਿਨਾਂ ਮੂੰਹ ਤੋਂ ਅਰਥਾਤ ਬੇਪੈਂਦੀ ਦਾ ਲੋਟਾ, ਗੰਗਾ ਗਏ ਤਾਂ ਗੰਗਾ ਰਾਮ, ਜਮਨਾ ਗਏ ਤਾਂ ਜਮਨਾ ਦਾਸ।

ਸਤਿਗੁਰੂ ਜੀ ਪ੍ਰੋ. ਸਾਹਿਬ ਦੀ ਵਿਦਵਤਾ ਦੇ ਕਦਰਦਾਨ ਸਨ ਪਰ ਉਹਨਾਂ ਦੀ ਵਿਆਖਿਆ ਉਹਨਾਂ ਨੂੰ ਸੰਤੁਸ਼ਟ ਨਾ ਕਰ ਸਕੀ। ਸਤਿਗੁਰੂ ਜੀ ਨੇ ਸਾਰੇ ਸ਼ਬਦ ਹੀ ਭਾਈ ਕਾਨ੍ਹ ਸਿੰਘ ਦੇ ਕੋਸ਼ ਵਿਚੋਂ, ਉਸੇ ਵੇਲੇ, ਕੱਢ ਕੇ ਉਹਨਾਂ ਦੇ ਅਰਥਾਂ ਨਾਲ ਵਿਆਖਿਆ ਦਾ ਤੱਤ ਮੇਲਿਆ।

3 ਤੋਂ 4 ਤੱਕ ਨਾਮ ਸਿਮਰਨ, ਸੰਪੂਰਨ ਰੂਪ ਵਿਚ ਹੋਇਆ। 20 ਮਿੰਟ ਕੀਰਤਨ ਕੀਤਾ ਗਿਆ: *'ਬੂੰਦਨ ਮੇਘ ਭਲੀ ਛਬ ਪਾਈ'*

ਸਤਿਗੁਰੂ ਕਾ ਉਪਦੇਸ ਸੁਣਿ ਤੂੰ:

ਇੰਦਰ ਸਿੰਘ ਜੀ ਨੇ ਸੁਹਣੀ ਕਥਾ ਕੀਤੀ ਪਰ ਕੁਝ ਅਧਾਰਮਿਕ ਆਦਮੀਆਂ ਦਾ ਜ਼ਿਕਰ ਵੀ ਕੀਤਾ ਗਿਆ ਹੈ। ਆਈਨ ਸਟਾਈਨ ਬਾਰੇ ਕਿਹਾ ਗਿਆ ਕਿ ਉਹ ਅੰਤ ਉਤੇ ਸਪਿਰਚਿਊਲ ਹੋ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਸੇ ਥਾਂ ਕਿਹਾ ਸੀ ਕਿ ਮਰਨ ਲੱਗਿਆਂ ਉਸ ਵੀ ਕਿਹਾ ਸੀ ਕਿ ਕੋਈ ਤਾਕਤ ਹੋਰ ਵੀ ਹੈ ਜੋ ਸਾਨੂੰ ਆਪਣੀ ਮਰਜ਼ੀ ਦੇ ਖ਼ਿਲਾਫ਼ ਵਰਤ ਲੈਂਦੀ ਜਾਂ ਖ਼ਤਮ ਕਰ ਦਿੰਦੀ ਹੈ।

ਇੰਦਰ ਸਿੰਘ ਹੁਰਾਂ ਤਿੰਨ ਦਿਨ ਕਥਾ ਕੀਤੀ ਹੈ, ਪਹਿਲੇ ਦਿਨ ਘੱਟ ਸਮਝ ਆਈ, ਦੂਜੇ ਦਿਨ ਹੋਰ ਵੱਧ, ਅੱਜ ਤੀਜੇ ਦਿਨ ਹੋਰ ਜ਼ਿਆਦਾ ਸਮਝ ਆਈ ਹੈ। ਅਜੇ ਹੋਰ ਵੀ ਜੇ ਸੁਣੀਏ ਤਾਂ ਵਿਦਵਾਨ ਵਕਤਾ ਤੋਂ ਹੋਰ ਵੀ ਚੰਗੀਆਂ ਗੱਲਾਂ ਮਿਲ ਜਾਣਗੀਆਂ।

ਧਰਮ ਦੀ ਇਕ ਵਾਦੀ ਜਾਂ ਕਹੋ ਮਰਿਆਦਾ ਹੈ, ਉਹਦੇ 'ਤੇ ਚਲੀਏ ਤਾਂ ਹੀ ਧਾਰਮਿਕ ਹੋਈਦਾ ਜਾਂ ਫਿਰ ਉਧਰ ਨੂੰ ਤੁਰੀਦਾ ਹੈ। ਵਰਦੀਧਾਰੀ ਸਿਪਾਹੀ ਹੀ ਫੌਜੀ ਮਿਥਿਆ ਜਾ ਸਕਦਾ ਹੈ ਪਰ ਜੇਕਰ ਲੋੜ ਪੈ ਜਾਵੇ ਤਾਂ ਵਰਦੀ ਤੋਂ ਬਿਨਾਂ ਵੀ ਸਾਰੇ ਫੌਜੀ ਕਰਮ ਕਰ ਸਕਦਾ ਹੈ।

ਅੱਜ ਦਾ ਸਮਾਂ ਇਸੇ ਤਰ੍ਹਾਂ ਦਾ ਹੈ ਕਿ ਸਟੇਜ ਤੇ ਖਲੋ ਕੇ ਅਸੀਂ ਆਪਣੇ ਗੁਣ ਅਤੇ ਦੂਜੇ ਦੇ ਔਗੁਣ ਵਖਾਣਦੇ ਹਾਂ ਪਰ ਧਰਮ ਦੀ ਸਟੇਜ ਤੇ ਆਪਣੇ ਔਗੁਣ ਦੱਸੇ ਜਾਂਦੇ ਹਨ।

ਧਾਰਮਿਕ ਆਦਮੀ ਚੰਗੇ ਕੰਮਾਂ ਦੀ ਚੋਰੀ ਕਰਦੇ ਹਨ, ਪਰ ਅਸੀਂ ਮੰਦੇ ਕੰਮਾਂ ਦੀ ਕਰਦੇ ਹਾਂ। ਹੁਕਮ ਸਿੰਘ ਭੁਰਜੀ ਵੀ ਸਾਧੂ ਸੀ ਤੇ ਐਸੀ ਚੋਰੀ ਕਰਦਾ ਸੀ। ਗਿਆਰਾਂ ਵਜੇ ਇਸ਼ਨਾਨ ਕਰਕੇ ਆਉਂਦੇ ਨੂੰ ਬਲਕਾਰ ਸਿੰਘ ਨੇ ਵੇਖ ਲਿਆ ਤਾਂ ਉਸ ਬਹਾਨਾ ਬਣਾਇਆ: ਅੱਛਾ ਅੱਜ ਮੈਨੂੰ ਵਕਤ ਦਾ ਭੁਲੇਖਾ ਲੱਗ ਗਿਆ।



ਰਾਗ ਸਿੱਖਣ ਬੱਚੇ ਲਾਏ ਤਾਂ ਕੁਝ ਲੋਕ ਝਟ ਹੀ ਤਬਲਾ ਜਾਂ ਸਾਜ਼ ਸਿਖ ਲੈਂਦੇ ਹਨ, ਕੁਝ ਬੜੀ ਮਿਹਨਤ ਨਾਲ ਸਿਖ ਸਕਦੇ ਹਨ। ਹਰਬੰਸ ਸਿੰਘ ਨੂੰ ਬੜੀ ਮਿਹਨਤ ਨਾਲ ਪਹਿਲਾਂ ਸ਼ਬਦ ਪੜ੍ਹਨ ਵਲ ਲਾਇਆ, ਫੇਰ ਵਾਜੇ ਨੂੰ ਨਾ ਛੱਡੇ, ਅਸਾਂ ਦਿਲਰੁਬਾ ਵੱਲ ਬੜੇ ਜ਼ੋਰ ਨਾਲ ਲਾਇਆ। ਸਤਿਗੁਰੂ ਹੀ ਕਿਰਪਾ ਕਰਨ ਤਾਂ ਮਨੁੱਖ ਆਪਣੀਆਂ ਕੁਆਦਤਾਂ ਛੱਡ ਕੇ ਸੁਆਦਤਾਂ ਗ੍ਰਹਿਣ ਕਰਦਾ ਹੈ।

ਜਦੋਂ ਜ਼ੋਰ ਦੀ ਗਰਮੀ ਹੋਵੇ, ਜਦੋਂ ਜ਼ੋਰਦਾਰ ਬਾਰਸ਼ ਹੋ ਜਾਵੇ, ਜੇ ਬਹੁਤ ਜ਼ਬਰਦਸਤ ਹਨੇਰੀ ਚਲਦੀ ਹੋਵੇ ਉਦੋਂ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੀ ਬਚਾਅ ਹੁੰਦਾ ਹੈ।

*ਗੁਰ ਕਾ ਬਚਨੁ ਸਦਾ ਅਬਿਨਾਸੀ*

*ਗੁਰੁ ਕੈ ਬਚਨਿ ਕਟੀ ਜਮ ਫਾਸੀ। (ਪੰਨਾ 177)*

ਈਸਾ ਮਸੀਹ ਦੀ ਮੌਤ ਦੇ ਮੁਕਾਬਲੇ ਨਾਮਧਾਰੀ ਸਿੰਘਾਂ ਦੀ ਤੁਲਨਾ ਕਰੋ। ਇਕ ਪੈਗ਼ੰਬਰ ਦੂਜਾ ਇਕ ਸਿਖ!

ਅਧਿਆਤਮ ਦੇ ਕਈ ਕਾਇਦੇ ਹਨ, ਪਰ ਸਤਿਗੁਰੂ ਰਾਮ ਸਿੰਘ ਨੇ ਸਿਖਾਂ ਨੂੰ ਅਜਿਹੀ ਸ਼ਕਤੀ ਦਿਤੀ ਕਿ ਧੱਕੇ ਨਾਲ ਦਿਤੇ ਭਜਨ ਨਾਲ ਵੀ ਮੁਕਤੀ ਦੀਆਂ ਹਾਲਤਾਂ ਪੈਦਾ ਕਰ ਦਿਤੀਆਂ। ਸੰਤ ਲਾਲ ਸਿੰਘ ਜੀ ਦੇ ਮਖ਼ੌਲ ਨਾਲ ਦਿੱਤੇ ਹੋਏ ਭਜਨ ਨਾਲ ਕੁਝ ਦਾ ਕੁਝ ਹੋ ਗਿਆ, ਕਾਇਆ ਕੰਚਨ ਹੋ ਗਈ।

ਸੰਤ ਗੁਰਮੁਖ ਸਿੰਘ ਖਾਰੇ ਵਾਲੇ ਨੂੰ ਇਕ ਸਾਧੂ ਤੋਂ ਅਜਿਹੀ ਸ਼ਕਤੀ ਮਿਲ ਗਈ ਕਿ ਉਸਨੂੰ ਅਜ ਤਕ ਤਾਪ ਨਹੀਂ ਚੜ੍ਹਿਆ, ਪਰ ਉਹੋ ਸਾਧੂ ਜਥੇਦਾਰ ਅਤਰ ਸਿੰਘ ਦੇ ਚਰਨਾਂ ਵਿਚ ਲਿਟਦਾ ਲਿਟਦਾ ਆ ਗਿਆ ਤੇ ਅੰਤ ਉਸਦੀ ਮੁਕਤੀ ਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਕੇ ਹੋਈ।

ਜਗਤਾਰ ਸਿੰਘ (ਪਨਿਹਾਰੀ) ਦੇ ਪੜਦਾਦਾ ਸ਼ਾਮ ਸਿੰਘ ਜੀ ਉਹਨਾਂ ਦਿਨਾਂ ਵਿਚ 7 ਲੱਖ ਰੁਪਏ ਦੀ ਸਾਮੀ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਣ ਪਿਆਂ ਉਹਨਾਂ ਵਹੀਆਂ ਖੂਹ ਵਿਚ ਸੁੱਟ ਦਿਤੀਆਂ। ਆਪਣੇ ਪੁੱਤਰ ਜਿਊਣ ਸਿੰਘ ਤੇ ਵੀ ਕਿਰਪਾ ਮੰਗੀ ਜੋ ਮਾਸ ਸ਼ਰਾਬ ਪ੍ਰੇਮੀ ਸੀ, ਸਤਿਗੁਰੂ ਦੇ ਬਚਨ ਨੇ ਉਸਦੇ ਵੀ ਸਾਰੇ ਕੁਕਰਮ ਕਟ ਦਿੱਤੇ: *ਸਤਿਗੁਰ ਕੈ ਸਬਦ ਕਾਟੈ ਕੋਟਿ ਕਰਮ॥*

ਸਾਨੂੰ ਆਪਣਾ ਇਤਿਹਾਸ ਪੜ੍ਹਨਾ ਚਾਹੀਦਾ ਹੈ।

ਸਾਰੇ ਮਨੁੱਖ ਇਕੋ ਜਿਹੇ ਨਹੀਂ ਹੁੰਦੇ। ਹਰ ਕਿਸੇ ਵਿਚ ਵੱਖ-ਵੱਖ ਤਰ੍ਹਾਂ ਦੇ ਗੁਣ ਔਗੁਣ ਹੁੰਦੇ ਹਨ।...

ਮੈਨੂੰ ਬਹੁਤ ਖ਼ੁਸ਼ੀ ਹੁੰਦੀ ਹੈ ਕਿ ਇੰਦਰ ਸਿੰਘ ਦੇ ਸ਼ਬਦਾਂ ਵਿਚ ਕਿੰਨਾ ਬਹਾਉ ਹੁੰਦਾ ਹੈ, ਕਿੰਨੀ ਜਾਣਕਾਰੀ ਹੁੰਦੀ ਹੈ, ਕਿੰਨੀ ਯਾਦਾਸ਼ਤ ਹੈ ਪਰ ਆਪਣੇ

ਇਤਿਹਾਸ ਵੱਲ ਵਧੇਰੇ ਰੁਚਿਤ ਹੋਣਾ ਚਾਹੀਦਾ ਹੈ। ਪੰ: ਜੀ ਨੂੰ ਕਈ ਲੋਕ ਚੰਗਾ ਨਹੀਂ ਸਮਝਦੇ ਸਨ, ਪਰ ਸਤਿਗੁਰਾਂ ਦਸਿਆ ਜੇ ਉਹ ਦ੍ਰੋਪਤੀ, ਕ੍ਰਿਸ਼ਨ ਰਾਮ ਦੀ ਕਥਾ ਸੁਣਾਉਂਦੇ ਹਨ ਤਾਂ ਅੰਤ ਉਤੇ ਉਹ ਅਨੇਕਾਂ ਸਿੱਖ ਬਣਾ ਲੈਂਦੇ ਹੁੰਦੇ ਹਨ। ਸਾਡੀ ਪੰ. ਗੋਪਾਲ ਸਿੰਘ ਜੀ ਨਾਲ ਇਹੋ ਸਾਂਝ ਹੈ:

*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ।*

ਸੰਤ ਗੁਰਮੁਖ ਸਿੰਘ ਡਰਾਈਵਰ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਦੀ ਵਾਰਤਾ ਬੜੀ ਰੌਚਕ ਹੈ। ਅਜੇਹੀਆਂ ਸਾਖੀਆਂ ਸੁਣ ਕੇ ਸਰਧਾ ਬਣਦੀ ਹੈ।

ਤਕੜੇ ਹੋ ਕੇ ਉਦਮ ਕਰੋ। ਆਪਣਾ ਇਤਿਹਾਸ ਪੜ੍ਹੋ। ਤਰਕ ਨੂੰ ਮੁਖ ਰੱਖ ਕੇ ਨਹੀਂ, ਸਮਝਣ ਦੇ ਪੱਖ ਤੋਂ ਪੜ੍ਹੋ। ਇਕ ਘੰਟਾ ਸਾਰੇ ਜੀਅ ਭਜਨ ਕਰਨ, ਸਾਰੇ ਘਰ ਇਕ ਇਕ ਪਾਠ ਮਹੀਨੇ ਦਾ ਕਰਨ। ਜਿਹੜਾ ਵੀ ਕੋਈ ਹਰਿ ਪ੍ਰੀਤਮ ਦੀ ਬਾਤ ਸੁਣਾਵੇ, ਉਹ ਸਾਡਾ ਵੀਰ ਤੇ ਭਾਈ ਹੈ।

– *'ਖਿਮਾ ਗਰੀਬੀ ਬੰਦਗੀ ਇਹ ਸੰਤਨ ਕੀ ਰੀਤ'*

– *ਗਰੀਬੀ ਗਦਾ ਹਮਾਰੀ, ਖੰਨਾ ਸਗਲ ਰੇਨੁ ਛਾਰੀ*
*ਇਸੁ ਆਗੈ ਕੋ ਨ ਟਿਕੈ ਵੇਕਾਰੀ॥ (ਪੰਨਾ 628)*

ਤਕੜੇ ਹੋਵੋ ਉਦਮ ਕਰੋ: ਉਦਮ ਕਰਿ ਹਰਿ ਜਾਪਣਾ ਵਡਭਾਗੀ ਧਨ ਖਾਟ।

**ਇੰਦ੍ਰ-ਇੰਦਾਸਣ:**

ਹੁਣ 5 ਵੱਜ ਚੁਕੇ ਸਨ। ਪੂਰਬੇ ਦੁਆਰਾ ਅਰਦਾਸ ਹੋ ਕੇ ਦੀਵਾਨ ਸਮਾਪਤ ਹੋਇਆ ਤਾਂ ਸੱਚੇ ਪਾਤਸ਼ਾਹ ਜਿਉਂ ਹੀ ਬਾਹਰ ਨਿਕਲੇ, ਤਿੰਨ ਸਾਧੂ ਆ ਚਰਨੀ ਲੱਗੇ: ਆਪ ਨੇ ਬਹੁਤ ਕ੍ਰਿਪਾ ਕੀਤੀ, ਨਗਰ ਵਾਸੀਓ ਪਰ, ਹਮ ਅਭਿਨੰਦਨ ਕਰਨਾ ਚਾਹੇਂਗੇ, ਪ੍ਰਵਾਨਗੀ ਮਿਲੇਗੀ? ਸਤਿਗੁਰੂ ਜੀ ਮੁਸਕਰਾਏ: ਪਹਿਲੇ ਹਮੇਂ ਇਸ ਯੋਗ ਤੋਂ ਬਨਾਏਂ।' ਫਿਰ ਇੰਦਰ ਸਿੰਘ ਸਤਿਗੁਰਾਂ ਪਾਸ ਖੱਬੇ ਖਲੋਤੇ ਵੇਖ ਅਤੇ ਚਰਨੀਂ ਹਥ ਲਾ ਖਲੋਤੇ ਇਕ ਇੰਦਰ ਸਿੰਘ ਨੂੰ ਤੱਕ ਕੇ ਵਿਗਸੇ: ਆਜ ਬਹੁਤ ਸ਼ੁਭ ਸ਼ੁਭ ਹੂਆ। ਇੰਦਰੋਂ ਨੇ ਘੇਰ ਲੀਆ, ਇਧਰ ਇੰਦਰ, ਉਧਰ ਇੰਦਰ ਔਰ ਊਪਰ ਭੀ ਇੰਦਰ (ਬਰਸਾਤ ਉਮਡੇ ਬੱਦਲ) ਅਤੇ ਛੇਤੀ ਛੇਤੀ ਸੰਗੀਤ ਸਮਾਗਮ ਲਈ ਤਿਆਰੀ ਲਈ ਡੇਰੇ ਨੂੰ ਜਾਣ ਲਈ ਤਿਆਰ ਖੜੀ ਕਾਰ ਤੇ ਜਾ ਬੈਠੇ।

ਮੈਂ ਦੀਵਾਨ ਤੋਂ ਉਠ ਸੰਤ ਸੁੰਦਰ ਸਿੰਘ ਹੁਰਾਂ ਵਲ ਖਿਮਾ ਮੰਗਣ ਗਿਆ ਕਿ ਉਹਨਾਂ ਘਰ ਸੰਗਤ ਦਾ ਅੱਜ ਲੰਗਰ ਸੀ, ਮੈਂ ਪਹੁੰਚ ਨਹੀਂ ਸਕਿਆ। ਉਨ੍ਹਾਂ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਨੇ ਬੁਲਾ ਕੇ ਇਕ ਮਣ ਚੌਲ ਤੇ 5 ਕਿਲੋ ਵਾਲਾ ਦੇਸੀ ਘਿਉ ਦਾ ਪੀਪਾ ਮੰਗਵਾਇਆ ਸੀ, ਦੇ ਆਇਆ ਹਾਂ। ਫਿਰ ਸੰਤ ਦਿਆਲ ਸਿੰਘ ਹੁਰਾਂ ਦੇ ਕਿਹਾਂ ਸੰਤ ਤਰਸੇਮ ਸਿੰਘ ਹੁਰਾਂ ਨੂੰ 300 ਰੁਪਏ ਦੇ ਆਇਆ ਹਾਂ।



ਇਹ ਸ਼ਾਇਦ ਹਜ਼ਾਰੀ ਬਾਗ ਵਿਖੇ ਚਲ ਰਹੀਆਂ ਵਰਨੀਆਂ ਬਾਰੇ ਹਨ।

**ਵਾਜੇ ਨਾਦ ਅਨੇਕ ਅਸੰਖਾ:**

6 ਵਜੇ ਤਾਂ ਸਤਿਗੁਰੂ ਜੀ, ਸਮੇਤ ਜਥੇ ਦੇ ਸੰਤ ਮਹਿੰਦਰ ਸਿੰਘ ਦੇ ਕਾਰੋਬਾਰ ਵੀਡੀਓ ਸੈਂਟਰ ਵਿਖੇ ਪਧਾਰੇ ਜਿਥੇ 72 ਸੀਟਾਂ ਤੇ ਬਾਕੀ 20-25 ਹੋਰ ਆਦਮੀ ਬੈਠ ਕੇ ਸੁਣ ਸਕਦੇ ਅਤੇ ਸਾਹਮਣੇ ਮੰਚ ਉਤੇ ਸੰਗੀਤ ਕਲਾਕਾਰਾਂ ਅਤੇ ਸ੍ਰੀ ਸਤਿਗੁਰੂ ਜੀ ਲਈ ਸਥਾਨ ਸੀ।

ਜਾਂਦਿਆਂ ਨੂੰ ਸੀਟਾਂ ਪੁਰ ਅਤੇ ਕਲਾਕਾਰ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਹੇਠਾਂ ਸੀਟ ਤੋਂ ਉਠਾ ਕੇ ਸੰਤ ਅਵਤਾਰ ਸਿੰਘ ਜੀ ਨੂੰ ਕੋਲ ਬੁਲਾ ਕੇ ਹਰਮੋਨੀਅਮ ਦੀ ਸੁਰ ਭਰਨ ਲਈ ਲਗਾ ਲਿਆ ਅਤੇ ਆਪ ਮੰਚ ਸਕੱਤਰੀ ਦੀ ਜ਼ਿੰਮੇਵਾਰੀ ਵੀ ਲੈ ਲਈ। ਪ੍ਰੋ. ਇੰਦਰ ਸਿੰਘ ਆਪ ਜੀ ਦੇ ਸੱਜੇ ਗੋਡੇ ਨੇੜੇ, ਚੌਰੀ ਕਰਦੇ ਪੂਰਬਾ ਅਤੇ ਅੰਗ ਰਖਿਅਕ ਪੂਰਨ ਸਿੰਘ, ਕਰਨੈਲ ਸਿੰਘ ਪਿਛੇ ਖਲੇ ਸਨ। ਸਤਿਗੁਰੂ ਜੀ ਨੇ ਸਾਹਮਣੇ ਬੈਠੇ ਸਰੋਤਿਆਂ ਨੂੰ ਸੰਗੀਤ ਸਭਾ ਦੇ ਪ੍ਰਯੋਜਨ ਦੱਸ ਕੇ ਮਹਿਲ ਸਿੰਘ ਨੂੰ ਪੇਸ਼ ਕੀਤਾ। 6.17 ਤੋਂ 6.30 ਤਕ ਜੋਗ ਸੁਹਣੀ ਤਰ੍ਹਾਂ ਪੇਸ਼ ਕੀਤਾ ਤਾਰ ਸ਼ਹਿਨਾਈ ਤੇ ਪਿੰਕੀ ਦੀ ਤਬਲਾ ਸੰਗਤ ਨਾਲ।

6.45 ਵਜੇ ਬਲਜੀਤ-ਮੋਹਣ-ਸੁਖਦੇਵ ਗਰੁਪ ਪਿੰਕੀ ਨਾਲ ਬੈਠਾ, ਜਿਸਨੇ ...ਪੰਦਰਾਂ ਮਾਤਰਾਂ ਵਿਚ ਯਮਨ ਦੀ ਬੰਦਸ਼ ਗਾਈ। ਐਸੀ ਕਨਿਸ਼ਟ ਬੰਦਸ਼ ਦੀ ਗਵਾਇਸ਼ ਅਤੇ ਇਸ ਦੀ ਪਖਾਵਜ ਅਤੇ ਤਿਹਾਈਆਂ ਸੁਣ ਕੇ ਪਹਿਲੀਆਂ ਰੌਆਂ ਤੇ ਬੈਠੇ ਦੋ ਦਰਜਨ ਸੰਗੀਤ ਪ੍ਰੇਮੀ ਤੇ ਜਾਣਕਾਰ ਵਿਅਕਤੀ ਇਕ ਦੂਜੇ ਨਾਲ ਮੂੰਹ ਜੋੜ ਜੋੜ ਗੱਲਾਂ ਕਰਨ ਤੇ ਹੈਰਾਨੀ ਸਮੇਤ ਪ੍ਰਸ਼ੰਸਾ ਪ੍ਰਗਟ ਕਰਨ ਲੱਗੇ। ਸ੍ਰੀ ਸਤਿਗੁਰੂ ਜੀ ਸਰੋਤਿਆਂ ਦੀਆਂ ਰੌਆਂ ਵੱਲ ਤੱਕਦੇ, ...ਪੰਦਰਾਂ ਮਾਤਰਾਂ ਤੋਂ ਉਠਿਆ ਪ੍ਰਭਾਵ ਜਜਮੈਂਟ ਕਰਦੇ ਰਹੇ। ਸੁਭਾਵਕ ਹੀ ਆਪ ਜੀ ਦੇ ਮੁਖ-ਮੰਡਲ ਦੀਆਂ ਪ੍ਰਸੰਨ ਰੌਆਂ ਮੇਰੇ ਤੱਕ ਵੀ ਆਉਂਦੀਆਂ ਰਹੀਆਂ।

7.00 ਵਜੇ ਸ਼ਾਮੀਂ ਉਸਤਾਦ ਹਰਭਜਨ ਸਿੰਘ ਦੀ ਵਾਰੀ ਆਈ। ਸ੍ਰੀ ਸਤਿਗੁਰੂ ਜੀ ਨੇ ਉਸਦੇ ਦਿਮਾਗ਼ ਪ੍ਰਤਿਭਾ ਅਤੇ ....ਪੰਦਰਾਂ ਮਾਤਰਾਂ ਦੀ ਤਿਆਰੀ ਵਿਚ ਸਹਿਯੋਗ ਦੀ ਚਰਚਾ ਕਰਦਿਆਂ ਉਸਨੂੰ 'ਮਦਰ ਪਲਾਂਟ' ਦੱਸਿਆ। ਇਹਨਾਂ ਦੀਆਂ ਸੰਗੀਤ ਪ੍ਰਤੀ ਸਿਆਣਪਾਂ ਦਾ ਜ਼ਿਕਰ ਕਰਦਿਆਂ ਮੇਰਾ ਵੀ ਤੋਪਾ ਨਾਲ ਹੀ ਭਰ ਦਿਤਾ। ਸਾਡੇ ਸਹਿਪਾਠੀ ਹਨ। ਸੰਗੀਤ ਛਿੜਿਆ, ਪਰ ਮਾਹੌਲ 'ਚੋਂ ਨਿਕਲ ਗਏ, ਅਖ਼ਬਾਰਾਂ ਵਿਚ ਲੱਗੇ ਲਗਾਏ ਰਹੇ ਅਤੇ ਕਲਕੱਤੇ ਜਦੋਂ ਮੈਂ ਮਹਾਰਾਜ ਬੀਰ ਸਿੰਘ ਜੀ ਨਾਲ ਗਮਕ ਦੀ ਇਕ ਕਿਸਮ ਦੀ ਬੰਦਸ਼ ਸੁਣਾਨੀ ਚਾਹ ਰਿਹਾ ਸਾਂ ਤੇ ਉਹ ਉਨ੍ਹਾਂ ਦੇ ਧਿਆਨ ਵਿਚ ਵੀ ਨਹੀਂ ਸੀ ਆ ਰਹੀ, ਬਚਪਨ ਦੀ ਸਿਖੀ

ਰਾਮਕਲੀ ਦੀ ਉਹ ਚੀਜ਼ ਇਹਨਾਂ ਨੇ ਸੁਣਾ ਦਿਤੀ। ਹੁਣ ਇਹ ਸਾਨੂੰ ਸੰਭਾਲ ਰਹੇ ਹਨ ਕਲਮ ਅਤੇ ਫੋਟੋਗ੍ਰਾਫ਼ੀ ਨਾਲ।

ਫਿਰ ਉਸਤਾਦ ਜੀ ਨੇ ਪੂਰੀਆ ਕਲਿਆਣ ਦੀਆਂ ਸੁਰਾਂ ਗੂੰਜਾਉਣੀਆਂ ਸ਼ੁਰੂ ਕਰ ਦਿਤੀਆਂ।

7.30 ਹੋਏ ਤਾਂ ਮੋਹਣ-ਸੁਖਦੇਵ-ਪਿੰਕੀ ਦੀ ਸੰਗਤ ਵਿਚ ਮਾਲਕੌਂਸ ਦਾ ਵੱਡਾ ਖ਼ਿਆਲ, ਛੋਟਾ ਖ਼ਿਆਲ ਅਤੇ ਤਰਾਨਾ ਗਾਉਣ ਲਈ ਪੇਸ਼ ਕੀਤੇ ਗਏ। ਏਸੇ ਦੌਰਾਨ ਦੀਨ ਦਿਆਲ ਜੀ ਸੇਠ ਮਹਿੰਦਰ ਸਿੰਘ ਤੇ ਦਿਆਲ ਹੋਏ। ਉਸਦੇ ਜਤਨਾਂ ਅਤੇ ਜਿਉਤਨ ਪ੍ਰਸ਼ਾਦ ਦੀ ਪ੍ਰਸੰਸਾ ਵਿਚ ਕੁਛ ਸ਼ਬਦ ਕਹਿ ਕੇ ਬੱਚਿਆਂ ਨੂੰ ਰਾਜਨ-ਸਾਜਨ ਅਤੇ ਉਸ ਤੋਂ ਪਹਿਲੋਂ ਮਹਿੰਦਰ ਸਿੰਘ ਜੀ ਤੋਂ ਠੁਮਰੀ ਸਿਖਣ ਬਾਰੇ ਵੀ ਸਤਿਗੁਰੂ ਜੀ ਨੇ ਦਸਿਆ।

ਅਤੇ ਫਿਰ ਜਵਾਕਾਂ ਦੀ ਜੋੜੀ ਨੇ ਮਾਲਕੌਂਸ ਦੀਆਂ ਸੁਰਾਂ ਨਾਲ ਵਾਤਾਵਰਣ ਭਰਪੂਰ ਕਰ ਦਿਤਾ। ਸੂਝ ਭਰੇ ਸਰੋਤਿਆਂ ਨੇ ਜਗਹ-ਬ-ਜਗਹ, ਸਿਰ ਹਿਲਾ, ਤਾਲੀਆਂ ਮਾਰ, ਵਾਹਵਾ ਕਹਿ ਕੇ ਦਾਦ ਦਿਤੀ।

ਏਥੇ ਹਿੰਦੂ-ਸਿਖ ਏਕਤਾ ਦਾ ਸ਼ੁਧ ਵਾਤਾਵਰਣ ਸੀ। ਇਕ ਬੰਦ ਹਾਲ ਵਿਚ ਕੋਈ 30 ਹਿੰਦੂ ਅਤੇ 70 ਤੋਂ ਵੱਧ ਸਿੱਖ ਜੁੜੇ ਹੋਏ ਸਨ। ਬੇਵਿਸ਼ਵਾਸੀ ਵਾਲੀ ਕੋਈ ਗੱਲ ਨਹੀਂ ਸੀ। ਇਹ ਸ੍ਰੀ ਸਤਿਗੁਰੂ ਜੀ ਦੀ ਸਿੱਖਿਆ ਦਾ ਫ਼ਲ ਸੀ। ਨਹੀਂ 6 ਮਹੀਨੇ ਪਹਿਲਾਂ ਏਸੇ ਸ਼ਹਿਰ ਗੁੰਡਾ ਅਨਸਰਾਂ ਨੇ ਸਿੱਖਾਂ ਦੀਆਂ ਦੁਕਾਨਾਂ ਲੁੱਟੀਆਂ ਸਾੜੀਆਂ ਸਨ। ਪਰ ਇਸ ਸਭਾ ਦੀ ਹੋਂਦ ਤੋਂ ਪਤਾ ਲਗਦਾ ਸੀ ਕਿ ਅੰਗੂਰ ਆ ਗਿਆ ਹੈ ਜ਼ਖ਼ਮਾਂ 'ਤੇ।

**ਬੱਚਿਆਂ ਨੂੰ ਸੁਣ ਅਤੇ ਪਿੰਕੀ ਦੇ ਤਬਲੇ ਦੀ ਮੁਹਾਰ ਵੇਖ ਮੇਰੇ ਪਾਸ ਬੈਠੇ ਸ੍ਰੀ ਰਾਜੇਸ਼ਵਰ ਪਾਂਡੇ, ਵਕੀਲ ਨੇ ਮੈਨੂੰ ਆਖਿਆ, 'ਇਹ ਬੱਚਾ ਕਦੇ ਸਾਰੇ ਹਿੰਦ ਅਤੇ ਫਿਰ ਸਾਰੀ ਵਰਲਡ ਵਿਚ ਧੁੰਮਾਂ ਪਾ ਦੇਵੇਗਾ।**

**8.20 ਤੇ ਤਰਾਨਾਂ ਤਾਲੀਆਂ ਵਿਚ ਖ਼ਤਮ ਹੋਇਆ ਤਾ ਜਿਉਤਨ ਪ੍ਰਸਾਦ ਤੋਂ ਰਿਹਾ ਨਾ ਗਿਆ। ਉਠ ਕੇ ਸਤਿਗੁਰਾਂ ਦੇ ਚਰਨ ਜਾ ਛੂਹੇ ਤੇ ਕਿਹਾ: ਆਪ ਨੇ ਬਹੁਤ ਕ੍ਰਿਪਾ ਕੀ। ਇਨ ਬੱਚੋਂ ਕੋ ਕੈਸੀ ਉੱਤਮ ਸ਼ਿਕਸ਼ਾ ਦਿਲਵਾਈ। ਗੁਰੂ ਜੀ ਆਪ ਨੇ ਹਮਾਰੇ ਭਾਗ ਭੀ ਜਗਾ ਦੀਏ। ਇਹ ਸੱਜਣ ਮੁਗਧ ਹੋਇਆ ਇਕਲਾ ਨਹੀਂ ਸੀ ਬੋਲ ਰਿਹਾ, ਹੋਰ ਪਿਛੇ ਬੈਠੇ ਅਨੇਕਾਂ ਸਰੋਤਿਆਂ ਦੀ ਪ੍ਰਤੀਨਿਧਤਾ ਕਰ ਰਿਹਾ ਸੀ।**

ਸ੍ਰੀ ਸਤਿਗੁਰੂ ਜੀ ਨੇ ਐਲਾਨ ਕੀਤਾ ਕਿ ਪਰਸੋਂ ਤੋਂ 20 ਵਿਦਿਆਰਥੀਆਂ ਨੂੰ ਸ੍ਰੀ ਮਿਸ਼ਰਾ ਸੰਗੀਤ ਸਿੱਖਿਆ ਦਿਆ ਕਰਨਗੇ। ਮੈਨੇਜਮੈਂਟ ਕਮੇਟੀ ਦੇ ਮੁਖੀ ਜਿਓਤਿਨ ਤੇ ਇੰਦਰ ਸਿੰਘ ਹਰ ਤਰ੍ਹਾਂ ਦਾ ਪ੍ਰਬੰਧ ਕਰਨਗੇ ਜਦੋਂ ਕਿ ਇਹਨਾਂ ਦੇ



ਪਿਛੇ ਫਾਇਨੈਂਸਲ ਕਾਰਵਾਈ ਕਿਰਪਾਲ ਸਿੰਘ, ਮਹਿੰਦਰ ਸਿੰਘ ਹੁਰੀਂ ਕਰਿਆ ਕਰਨਗੇ। ਧਿਆਨ ਦੀ ਜ਼ਿੰਮੇਵਾਰੀ ਮਹਿੰਦਰ ਸਿੰਘ ਸਪੁੱਤਰ ਜੈ ਸਿੰਘ ਅਤੇ ਧਰਮ ਸਿੰਘ ਦੀ ਲਗਾਈ ਗਈ।

ਅਤੇ ਫਿਰ ਸ੍ਰੀ ਹਜ਼ੂਰ ਨੇ ਬਲਜੀਤ ਸਿੰਘ ਤਾਰ ਸ਼ਹਿਨਾਈ ਨੂੰ ਪੇਸ਼ ਕੀਤਾ ਜਿਸ ਨੇ ਚੰਪਾਕਲੀ ਵਜਾਉਣੀ ਸੀ। ਜਦੋਂ ਚੰਪਾਕਲੀ ਹਾਲ ਦੀਆਂ ਦੀਵਾਰਾਂ ਨਾਲ ਟਕਰਾ ਕੇ ਕੰਨਾਂ ਵਿਚ ਆਉਣ ਲਗੀ ਸਚਮੁਚ ਸੁਰੀਲੇ ਸੁਆਦ ਨੇ ਤਾਲੀਆਂ ਦੀ ਵਾਛੜ ਲੈ ਲਈ।

ਪਿੰਕੀ ਲਈ ਇਕ ਫਰਮਾਇਸ਼ ਆਈ ਸੋਲੋ ਵਾਸਤੇ ਪਰ ਉਸ ਨੇ ਬਲਜੀਤ ਨਾਲ ਵਜਾਦਿਆਂ ਵੀ ਤਾਲੀਆਂ ਤੇ ਤਾਲੀਆਂ ਲਈਆਂ। ਬਲਜੀਤ ਦੀ ਪਰਫਾਰਮੈਂਸ ਵੀ ਬਹੁਤ ਅੱਛੀ ਸੀ। 9.30 ਵੱਜ ਗਏ ਰਾਤ ਦੇ। ਸਭਾ ਸਮਾਪਤ ਹੋ ਗਈ। ਸੰਗੀਤਾਨੰਦ ਨਾਲ ਸਰਾਬੋਰ ਸਰੋਤੇ ਸਤਿਗੁਰੂ ਜੀ ਦਾ ਜਸ ਗਾਂਦੇ ਤੇ ਕਲਾਕਾਰਾਂ ਦੀ ਪ੍ਰਸੰਸਾ ਕਰਦੇ ਰਹੇ।

ਡਾਲਟਨ ਗੰਜ ਵਿਚ ਇਹ ਸੱਚੇ ਪਾਤਸ਼ਾਹ ਦੀ ਅੰਤਮ ਰਾਤ੍ਰੀ ਸੀ। ਸੰਗੀਤ ਅੰਮ੍ਰਿਤ ਦਾ ਸਵਾਦਨ ਸਤਿਗੁਰੂ ਜੀ ਨੇ ਡਾਲਟਨ ਗੰਜ ਵਾਲਿਆਂ ਨੂੰ ਵੀ ਪਿਆ ਦਿਤਾ।

ਸਤਿਗੁਰੂ ਜੀ ਨੇ ਸ੍ਰੋਤਿਆਂ ਨੂੰ ਸੰਗੀਤ ਬਾਰੇ ਜਤਨਾਂ, ਉਸਤਾਦਾਂ, ਸ਼ਾਗਿਰਦਾਂ ਬਾਰੇ ਜਾਣਕਾਰੀ ਦਿਤੀ ਅਤੇ ਨਾਮਧਾਰੀ ਸੰਗਤ ਦੇ ਪਾਠਾਂ, ਕੀਰਤਨ, ਸੰਗੀਤ ਆਦਿ ਦੇ ਉੱਦਮ ਦੀ ਪ੍ਰਸੰਸਾ ਕਰਕੇ ਸਮਾਪਨ ਕੀਤਾ।

**ਕਿਆ ਉਪਮਾ ਦੀਜੈ** :

ਪਰ ਪ੍ਰੋ. ਇੰਦਰ ਸਿੰਘ ਨੇ ਸਤਿਗੁਰੂ ਜੀ ਪਾਸੋਂ ਮਾਇਕ ਲੈ ਕੇ ਸੱਚੇ ਪਾਤਸ਼ਾਹ ਜੀ ਨੂੰ ਮਾਰਕੰਡਿਆਂ ਨਾਲ ਤੁਲਨਾ ਦਿੰਦਿਆਂ ਦੱਸਿਆ ਕਿ ਭਾਰਤੀ ਸ਼ਾਸ਼ਤਰੀ ਸੰਗੀਤ ਦਾ ਬੀਜ ਇਸ ਪੱਛਮੀ ਸਭਿਅਤਾ ਦੀ ਪ੍ਰਲੈ ਵਿਚੋਂ ਬਚਾ ਲੈਣਗੇ ਅਤੇ ਇਕ ਦਿਨ ਪਲਾਪੂ ਦੀ ਧਰਤੀ ਉੱਤੇ ਭਾਰਤ ਦਾ ਮਹਾਨ ਸੰਗੀਤ ਸੰਮੇਲਨ ਹੋਵੇਗਾ। ਪ੍ਰੋਫ਼ੈਸਰ ਸਾਹਿਬ ਕਹਿ ਰਹੇ ਸਨ ਕਿ ਅਸਾਂ ਸੰਗੀਤ ਸ਼ੌਂਕਹੀਣ ਵਿਅਕਤੀਆਂ ਦੇ ਹੱਥ ਪੈਰ ਵੀ ਹਿੱਲਣ ਲਗ ਪਏ ਸਨ, ਸਾਢੇ ਤਿੰਨ ਘੰਟੇ ਸੰਗੀਤ ਸਰਵਣ ਕਰਨ ਨਾਲ।

ਫਿਰ ਸ੍ਰੀ ਮਦਨ ਬਾਬੂ ਨੇ 10 ਮਿੰਟਾਂ ਵਿਚ ਹਿੰਦੀ ਵਿਚ ਇੰਨੀ ਪ੍ਰੇਮ ਭਰੀ ਵਿਆਖਿਆ ਕੀਤੀ ਕਿ ਸਾਨੂੰ ਪਲਾਪੂ ਦੀ ਧਰਤੀ ਵਲੋਂ ਕ੍ਰਿਤੱਗਤਾ ਪ੍ਰਗਟ ਕੀਤੀ ਜਿਸਨੂੰ ਸਤਿਗੁਰੂ ਜੀ ਨੇ ਸੰਗੀਤ, ਭਗਤੀ ਅਤੇ ਪ੍ਰੇਮ ਬਖ਼ਸ਼ਦਿਆਂ ਸਾਡੀ ਆਤਮਾ ਆਲੋਕਤ ਕਰ ਦਿਤੀ।

ਇਸ ਸਮੇਂ ਆਜ ਕੇ ਪ੍ਰਤੀਨਿਧ ਰਾਂਚੀ ਐਕਸਪ੍ਰੈਸ ਦੇ ਨੁਮਾਇੰਦੇ ਵੀ

ਸ੍ਰੋਤਾਗਨ ਵਿਚ ਵਿਦਮਾਨ ਸਨ। ਉਹਨਾਂ ਵੀ ਖੁਲ੍ਹ ਦਿਲੀ ਨਾਲ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਅਤੇ ਬੱਚਿਆਂ ਦੀ ਮਿਹਨਤ ਦੀ ਦਾਦ ਦਿਤੀ।

ਡੇਰੇ ਆਉਣ ਤਕ ਰਾਤ ਦੇ 10 ਵਜ ਗਏ।

ਕੱਲ ਮੇਲਾ ਚਲੋ ਚਲੀ ਦਾ ਹੈ।

ਸੰਤ ਬਲਵੰਤ ਸਿੰਘ ਕੇ ਘਰ ਦੀ ਡਿਉਢੀ ਵਿਚ ਕੁਛ ਪੀਪੇ ਘਿਉ, ਚਾਵਲਾਂ ਦੇ ਤੋੜੇ ਤੇ ਸੁਲਤਾਨਪੁਰ ਵਾਸੀਆਂ ਵਲੋਂ ਆਇਆ ਸਾਬਣ ਪਿਆ ਸੀ। ਇਹ ਸਾਰੀ ਸਮੱਗਰੀ ਹਜ਼ਾਰੀ ਬਾਗ਼ ਵਰਨੀ ਕਰਦੇ ਸਿੰਘਾਂ ਵਾਸਤੇ ਜਾਣੀ ਹੈ।

ਕੱਲ੍ਹ ਦੀਵਾਨ ਵਿਚ ਇਕ ਗੁਰਦੀਪ ਸਿੰਘ ਨਾਂ ਦੇ ਸਿਖ ਨੂੰ ਸੱਚੇ ਪਾਤਸ਼ਾਹ ਜੀ ਨੇ ਪਾਸ ਬੁਲਾ ਕੇ, ਖ਼ੁਸ਼ੀਆਂ ਬਖ਼ਸੀਆਂ। ਉਸ ਨੇ ਘਰ-ਬ੍ਹਾਰ ਦੀ ਪਰਵਾਹ ਨਾ ਕਰਦਿਆਂ ਹਜ਼ਾਰੀ ਬਾਗ਼ ਵਿਖੇ ਭਜਨ ਵਰਨੀ ਵਿਚ ਖ਼ੁਸ਼ੀ ਨਾਲ ਸ਼ਮੂਲੀਅਤ ਕੀਤੀ ਸੀ।

## 6 ਅਪਰੈਲ 1985, ਐਤਵਾਰ
## ਡਾਲਟਨ ਗੰਜ

ਅੱਜ ਗੁਰੂ ਕੀ ਹਜ਼ੂਰੀ ਵਿਚ ਡਾਲਟਨ ਗੰਜ ਵਾਸੀ ਜਵਾਨਾਂ ਨੇ ਸੰਤ ਗਿਆਨ ਸਿੰਘ ਜਥੇਦਾਰ ਅਤੇ ਜਥੇਦਾਰ ਦਾਨ ਸਿੰਘ ਦੀ ਅਗਵਾਈ ਵਿਚ ਵਾਰੇ ਦੇ ਢੰਗ ਨਾਲ ਆਸਾ ਦੀ ਵਾਰ ਦਾ ਕੀਰਤਨ 5.30 ਵਜੇ ਕੀਤਾ।

**ਸੇਵਾ ਬਨਿ ਆਈ** :

ਏਧਰ ਸੰਤ ਬਲਵੰਤ ਸਿੰਘ-ਬੀਬੀ ਮਹਿੰਦਰ ਕੌਰ ਘਰ ਅੱਜ ਤਿਆਰੀਆਂ ਦੇ ਲੰਗਰ ਸਨ। ਬੀਬੀ ਮਹਿੰਦਰ ਕੌਰ, ਉਹਦੀਆਂ ਨੂੰਹਾਂ ਬੀਬੀ ਗੁਰਚਰਨ ਕੌਰ ਸਪੁੱਤਰੀ ਸੰਤ ਲਹਿਣਾ ਸਿੰਘ ਬਨਾਰਸ ਸਪੁਤਨੀ ਸ. ਸਤਵਿੰਦਰ ਸਿੰਘ (ਵੱਡੀ ਹੋਣ ਕਰਕੇ ਵਡੇਰਾ ਤੇ ਹਰ ਤਰ੍ਹਾਂ ਦੀ ਜ਼ਿੰਮੇਵਾਰੀ ਨਾਲ), ਬੀਬੀ ਭੂਪਿੰਦਰ ਕੌਰ ਸੁਪੁੱਤ੍ਰੀ ਸੰਤ ਗੁਰਚਰਨ ਸਿੰਘ ਨਗਰ ਸੁਪਤਨੀ ਸ. ਸੰਤੋਖ ਸਿੰਘ ਅਤੇ ਬੀਬੀ ਸਤਵੰਤ ਕੌਰ ਸਪੁੱਤਰੀ ਸੰਤ ਨਿਰੰਜਨ ਸਿੰਘ ਪੰਛੀ ਸੁਪਤਨੀ ਸੰਤ ਗੁਰਦੇਵ ਸਿੰਘ 20 ਜਥਿਆਂ ਦੀ ਸੇਵਾ ਦਾ ਭਾਰ ਦਿਨ ਰਾਤ ਉਠਾਇਆ। ਸ੍ਰੀ ਸਤਿਗੁਰੂ ਜੀ ਦਾ ਡੇਰਾ ਵੀ ਏਸੇ ਘਰ ਹੋਣ ਕਰਕੇ ਖਰਚ ਤੇ ਖੇਚਲ ਕਾਫ਼ੀ ਸੀ। ਘਰ ਸਾਰੇ ਪਰਿਵਾਰ ਨੇ ਸੇਵਾ ਵਿਚ ਮਸਤ ਰਹਿੰਦਿਆਂ ਹਰ ਵਿਅਕਤੀ ਨੂੰ ਸੰਤੁਸ਼ਟ ਰਖਿਆ। ਇਕੋ ਬੀਬੀ ਸੁਰਜੀਤ ਕੌਰ ਸੁਪਤਨੀ ਸ. ਸੁਖਦੇਵ ਸਿੰਘ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਵਧੇਰੇ ਲਾਭ ਲੈ ਸਕੀ।

ਅੱਜ ਸਵੇਰੇ 3.30 ਵਜੇ ਤੋਂ ਇਸ ਘਰ ਦੀਆਂ ਬੀਬੀਆਂ ਨੇ ਇਸ਼ਨਾਨ ਪਾਣੀ ਕਰ ਕੇ ਵਿਦਾ ਹੋਣ ਵਾਲੇ ਵਿਅਕਤੀਆਂ ਤੇ ਸਤਿਗੁਰੂ ਜੀ ਦੇ ਲੰਗਰ ਦਾ



ਵਿਸ਼ੇਸ਼ ਆਯੋਜਨ ਕੀਤਾ।

ਸੱਚੇ ਪਾਤਸ਼ਾਹ 6 ਵਜੇ ਹੀ ਪ੍ਰਸਾਦ ਛਕ ਕੇ ਅੰਦਰੋਂ ਬਾਹਰ ਆਏ ਤੇ ਡਾਲਟਨ ਗੰਜ ਦੀ ਸੰਗਤ ਵਲੋਂ ਕਲਾਕਾਰਾਂ ਅਤੇ ਕਵੀ ਨੂੰ ਸਨਮਾਨ ਸਤਿਗੁਰੂ ਜੀ ਦੁਆਰਾ ਬਖ਼ਸ਼ਿਆ ਗਿਆ। ਇਸ ਮੌਕੇ ਸੇਠ ਕਿਰਪਾਲ ਸਿੰਘ, ਸੇਠ ਅਮਰ ਸਿੰਘ ਅਤੇ ਸ. ਸੁਖਦੇਵ ਸਿੰਘ ਉਪਸਥਿਤ ਸਨ।

ਅਤੇ ਫਿਰ ਦੀਨ ਦਿਆਲ ਜੀ ਦਾ ਡਾਲਟਨ ਗੰਜ ਦੇ ਨਾਮਧਾਰੀਆਂ ਦੇ ਘਰੀਂ ਚਰਨ ਪਾਉਣ ਦਾ ਪ੍ਰੋਗਰਾਮ ਅਮਲ ਵਿਚ ਆਉਣਾ ਸ਼ੁਰੂ ਹੋ ਗਿਆ।

ਜਾਣ ਵਾਲੇ ਸੱਜਣਾਂ ਦੀਆਂ ਟਿਕਟਾਂ, ਕਿਵੇਂ, ਕਿਥੇ ਤੇ ਕੀ ਕਰਨਾ ਹੈ, ਹਜ਼ਾਰੀ ਬਾਗ ਵਰਨੀ ਪ੍ਰਬੰਧ ਕਿਵੇਂ ਨਜਿਠਣਾ ਹੈ, ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕਰ ਸੰਤ ਤਰਸੇਮ ਸਿੰਘ ਦਾ ਸਹਾਇਕ ਬਣ ਕੇ ਅਜਿਹੀਆਂ ਜ਼ਿੰਮੇਵਾਰੀਆਂ, ਅਰਥਾਤ ਡੇਰਾ ਪ੍ਰਬੰਧਕ ਦੀ ਜ਼ਿੰਮੇਵਾਰੀ ਸੰਤ ਪ੍ਰੀਤਮ ਸਿੰਘ ਫਗਵਾੜਾ ਦਾ ਸਪੁੱਤਰ ਸੰਤ ਦਿਆਲ ਸਿੰਘ ਕਰਦਾ ਹੈ ਅਤੇ ਅੱਜ ਵੀ ਉਸੇ ਦੀ ਭਜ ਨੱਠ ਕੰਮ ਆ ਰਹੀ ਹੈ।

ਅਸੀਂ 7 ਜਣੇ (ਹਰਭਜਨ ਸਿੰਘ ਉਸਤਾਦ, ਸੁਖਦੇਵ ਸਿੰਘ, ਮੋਹਣ ਸਿੰਘ, ਪਿੰਕੀ, ਬਲਜੀਤ ਸਿੰਘ, ਮਹਿਲ ਸਿੰਘ ਤੇ ਕਵੀ) ਡਾਲਟਨ ਗੰਜ ਤੋਂ 8.30 ਵਜੇ ਪੈਸੇਂਜਰ ਟਰੇਨ ਤੇ ਸਵਾਰ ਹੋ ਕੇ ਰਾਤੀਂ 8 ਵਜੇ ਬਨਾਰਸ ਸ਼ਹਿਰ ਵਿਚ ਪਹੁੰਚ ਗਏ। ਬਨਾਰਸ ਯੂ.ਪੀ. ਦਾ ਬੜਾ ਪ੍ਰਸਿੱਧ ਸਭਿਆਚਾਰਕ ਸ਼ਹਿਰ ਹੈ। ਖ਼ੂਬਸੂਰਤ ਸਟੇਸ਼ਨ। ਬਾਹਰ ਨਿਕਲਿਆਂ ਰਿਕਸ਼ਿਆਂ ਦਾ ਸਮੁੰਦਰ, ਜਗਮਗਾਂਦੀਆਂ ਗਲੀਆਂ, ਸਾਫ਼ ਸੁਥਰਾ।

ਅਸੀਂ 4 ਰਿਕਸ਼ਿਆਂ ’ਤੇ ਬੈਠ ਕੇ ਸ. ਲਹਿਣਾ ਸਿੰਘ ਕੇ ਘਰ ਰਾਮ ਕਟੋਰਾ ਸੀ-27/ 143 ਵਿਚ ਆਣ ਉਤਰੇ। ਨਵਾਂ ਇਸ਼ਨਾਨ ਘਰ, ਜਿਹੜਾ ਪੁਰਾਣੇ ਘਰ ਦੇ ਨਾਲ ਹੀ ਫੈਕਟਰੀ ਵਾਲੇ ਥਾਂ ਤੇ ਉਸਾਰਿਆ ਗਿਆ।

## 7 ਅਪਰੈਲ 1985, ਐਤਵਾਰ, ਬਨਾਰਸ

ਸ. ਲਹਿਣਾ ਸਿੰਘ ਘਰ ਆਸਾ ਦੀ ਵਾਰ ਦਾ ਕੀਰਤਨ। ਸੱਚੇ ਪਾਤਸ਼ਾਹ ਮਿਰਜ਼ਾਪੁਰ ਤੋਂ ਸੰਗਤ ਨਾਲ ਆਣ ਕੇ ਦਰਸ਼ਨ ਦਿੱਤੇ। ਵਾਰ ਉਪਰੰਤ ਸਾਰੇ ਘਰ ਵਾਲਿਆਂ ਨੂੰ ਇਕੱਤਰ ਕਰਕੇ ਬੱਚਿਆਂ ਨੂੰ ਰਾਗ ਸਿਖਾਣ ਅਤੇ ਪਰਵਾਰ ਵੱਲੋਂ ਆਸਾ ਦੀ ਵਾਰ ਲਾਉਣ ਉਤੇ ਰੋਜ਼ਾਨਾ ਜ਼ੋਰ ਦਿਤਾ।

ਬੱਚੇ:

ਸ਼੍ਰੀ ਕਿਰਪਾਲ ਸਿੰਘ (15) ਸਪੁੱਤਰ ਸ. ਸਤਵੰਤ ਸਿੰਘ

ਸ਼੍ਰੀ ਗੁਰਮੁਖ ਸਿੰਘ (10) ਸਪੁੱਤਰ ਸ. ਜਸਵੰਤ ਸਿੰਘ

ਸ਼੍ਰੀ ਗੁਰਦਿਤ ਸਿੰਘ (9) ਸਪੁੱਤਰ ਸ. ਸਤਵੰਤ ਸਿੰਘ
ਸ਼੍ਰੀ ਗੁਰਦਿਆਲ ਸਿੰਘ (7) ਸਪੁੱਤਰ ਸ. ਜਸਮੀਤ ਸਿੰਘ
ਸ਼੍ਰੀ ਬਲਦੇਵ ਸਿੰਘ (7) ਸਪੁੱਤਰ ਸ. ਲਖਵਿੰਦਰ ਸਿੰਘ
ਸ਼੍ਰੀ ਗੁਰਦੇਵ ਸਿੰਘ (15) ਸਪੁੱਤਰ ਸ. ਲਖਵਿੰਦਰ ਸਿੰਘ
ਸ਼੍ਰੀ ਗੁਣਵੰਤ ਸਿੰਘ (7) ਸਪੁੱਤਰ ਸ. ਮਨਜੀਤ ਸਿੰਘ

ਉਪਰੋਕਤ ਬੱਚੇ ਸ੍ਰੀ ਸਤਿਗੁਰੂ ਜੀ ਦੇ ਪੇਸ਼ ਕੀਤੇ ਗਏ। ਸੱਚੇ ਪਾਤਸ਼ਾਹ ਜੀ ਨੇ ਬੱਚਿਆਂ ਨੂੰ ਤਕ ਕੇ ਖ਼ੁਸ਼ੀਆਂ ਦਿਤੀਆਂ। ਸੰਤ ਲਹਿਣਾ ਸਿੰਘ, ਇੰਦਰ ਸਿੰਘ ਪਰਿਵਾਰਾਂ ਨੂੰ ਇਕ ਘੰਟਾ ਨਾਮ ਸਿਮਰਨ ਅਤੇ ਮਹੀਨੇ ਵਿਚ ਇਕ ਪਾਠ ਦਾ ਆਦੇਸ਼ ਦਿਤਾ।

ਕੱਲ੍ਹ ਸਤਿਗੁਰੂ ਜੀ 4 ਵਜੇ ਦੇ ਕਰੀਬ ਮਿਰਜ਼ਾਪੁਰ ਸ਼ਹਿਰ ਸੰਤ ਜਗਤਾਰ ਸਿੰਘ ਪਰਵਾਰ, ਨਿਜੀ ਸੇਵਕਾਂ, ਅੰਗ ਰਖਿਅਕਾਂ ਅਤੇ ਡਾਲਟਨ ਗੰਜ ਦੇ ਭਰਾਵਾਂ 'ਚੋਂ ਸੇਠ ਕਿਰਪਾਲ ਸਿੰਘ, ਮਹਿੰਦਰ ਸਿੰਘ ਅਤੇ ਅਜੀਤ ਸਿੰਘ ਤੋਂ ਇਲਾਵਾ ਜਸਵੀਰ ਸਿੰਘ ਕਾਨਪੁਰ ਵੀ ਨਾਲ ਸੀ। ਮਿਰਜਾਪੁਰ ਵਿਖੇ ਸ੍ਰੀ ਸਤਿਗੁਰੂ ਜੀ ਦਾ ਇਕ ਪ੍ਰੇਮੀ ਪਰਵਾਰ ਸ. ਪਿਆਰਾ ਸਿੰਘ ਕਾਮੋਕੇ (ਲਹਿਣਾ ਸਿੰਘ-ਇੰਦਰ ਸਿੰਘ ਦੇ ਚਾਚੇ ਦਾ ਪੁੱਤ ਭਰਾ) ਰਹਿੰਦਾ ਹੈ। ਚਿਰੋਕਣੀ ਇੱਛਾ ਸੀ ਇਨ੍ਹਾਂ ਦੀ ਗੁਰੂ ਦਰਸ਼ਨ ਕਰਨ ਲਈ। ਡਾਲਟਨ ਗੰਜ ਦੇ ਨਾਲ ਹੀ ਮਿਰਜ਼ਾਪੁਰ ਤੇ ਬਨਾਰਸ ਦਾ ਪ੍ਰੋਗਰਾਮ ਬਣ ਗਿਆ।

ਕਲ੍ਹ ਜਦੋਂ ਅਸੀਂ ਰਾਤੀਂ 8.30 ਵਜੇ ਘਰ ਪੁੱਜੇ ਤਾਂ ਸ. ਲਹਿਣਾ ਸਿੰਘ ਸਪੁੱਤ੍ਰ ਮਨਜੀਤ ਸਿੰਘ ਗੱਡੀ ਲੈ ਕੇ ਮਿਰਜ਼ਾਪੁਰ ਵਿਖੇ ਸ੍ਰੀ ਹਜ਼ੂਰ ਦੇ ਦਰਸ਼ਨਾਂ ਨੂੰ ਅਤੇ ਸਵੇਰੇ ਆਸਾ ਦੀ ਵਾਰ ਸਮੇਂ ਨਾਲ ਲੈ ਆਉਣ ਲਈ ਮਿਰਜ਼ਾਪੁਰ ਗਿਆ ਸੀ। ਅੱਜ ਸਵੇਰੇ ਆਸਾ ਦੀ ਵਾਰ ਬਨਾਰਸ ਲੱਗੀ ਜਿਸ ਵਿਚ ਸ੍ਰੀ ਹਜ਼ੂਰ 4.30 ਵਜੇ ਦੇ ਕਰੀਬ ਪਧਾਰੇ।

ਅੱਜ ਦੀਵਾਨ ਸਮੇਂ 70 ਦੇ ਕਰੀਬ ਇਸਤਰੀਆਂ ਪੁਰਸ਼ ਨਵੀਂ ਕੋਠੀ ਦੇ ਹਾਲ ਵਿਚ ਗੁਰੂ ਜੀ ਸਨਮੁਖ ਬੈਠੇ ਕੀਰਤਨ ਸ੍ਰਵਣ ਕਰਦੇ ਰਹੇ।

ਉਪਰੰਤ ਸਭ ਦਾ ਨਾਸ਼ਤਾ ਪੂਰੀ ਛੋਲਿਆਂ ਨਾਲ ਕਰਵਾਇਆ ਗਿਆ।

**ਸੰਗੀਤ ਸਭਾ** :

8.30 ਵਜਦੇ ਨੂੰ ਉਪਰਲੀ ਛੱਤੇ, ਜਿੱਥੇ ਸਾਨੂੰ ਵਿਸ਼ਰਾਮ ਦਿਤਾ ਗਿਆ ਸੀ, ਸੱਚੇ ਪਾਤਸ਼ਾਹ ਪਧਾਰੇ ਅਤੇ ਕਲਾਕਾਰਾਂ ਨਾਲ ਬੈਠ ਕੇ ਪਹਿਲਾਂ ਅਜਿਹੀ ਰਾਮਕਲੀ ਗਾਈ ਜਿਸ ਵਿਚ ਤੀਵਰ ਮਧਮ ਅਤੇ ਕੋਮਲ ਨਿਸ਼ਾਧ ਨਹੀਂ ਲਗਦੇ।

ਅਤੇ ਹੋਰ ਕਈਆਂ ਭਾਗਾਂ ਦਾ ਆਪ ਜੀ ਨੇ ਖ਼ੁਦ ਗਾਇਨ ਕੀਤਾ। ਆਪ ਜੀ ਨੇ ਸੁੱਚੇ ਬਸਤਰ ਹਲਕੇ ਪੀਲੇ ਰੰਗ ਦੇ ਪਾਏ ਹੋਏ ਸਨ ਸਮੇਤ ਦਸਤਾਰ ਦੇ।



ਕੇਵਲ ਮਾਲਾ ਹੀ ਸਫ਼ੈਦ ਭਾਹ ਮਾਰ ਰਹੀ ਸੀ। ਐਨਕ ਦਾ ਫਰੇਮ ਵੀ ਸੁਨਹਿਰੀ ਰੰਗ ਦਾ ਹੋਣ ਕਰਕੇ ਨਾਲ ਰਲ ਗਿਆ।

10 ਵਜੇ ਉਪਰਲੇ ਸਥਾਨ ਤੇ ਸ੍ਰੀ ਸਤਿਗੁਰੂ ਜੀ ਪੰ: ਕਿਸ਼ਨ ਮਹਾਰਾਜ ਨਾਲ ਪਧਾਰੇ। ਪੰਡਤ ਜੀ ਦੇ ਗਲੇ ਫੁਲਾਂ ਦੇ 5-7 ਹਾਰ ਪਹਿਨੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਹਾਰ ਉਤਾਰਨ ਨਹੀਂ ਦਿਤੇ ਤਾਂ ਕਿ ਮੈਂ ਵੀ ਕਿਸ਼ਨ ਮਹਾਰਾਜ ਦੀ ਤਸਵੀਰ ਲੈ ਸਕਾਂ।

ਅਤੇ ਫੇਰ ਕਮਰੇ ਵਿਚ ਬੈਠ ਕੇ ਸ੍ਰੀ ਸਤਿਗੁਰੂ ਜੀ ਅਤੇ ਪੰਡਤ ਜੀ ਦੀ ਗੱਲਬਾਤ ਜਾਰੀ ਹੋ ਗਈ।

ਸਤਿਗੁਰੂ ਜੀ ਨੇ ਕੌਰਡ-ਲੈੱਸ ਫੋਨ, ਜੋ ਪਿੰਕੀ ਦੁਆਰਾ ਸੀ, ਦਾ ਪੰਡਤ ਕਿਸ਼ਨ ਮਹਾਰਾਜ ਨੂੰ ਮੱਥਾ ਟਿਕਵਾਇਆ।

ਸਤਿਗੁਰੂ ਜੀ ਨੇ ਬਚਨ ਬਿਲਾਸ ਕਰਦਿਆਂ ਪੰ. ਕਿਸ਼ਨ ਮਹਾਰਾਜ ਤੋਂ ਪਿੰਕੀ ਵਾਸਤੇ ਮ੍ਰਿਦੰਗ ਦੀ ਸ਼ੁਰੂਆਤ ਵਿਧੀਵਤ ਕਰਵਾਈ ਅਤੇ ਨਾਲ ਹੀ ਉਸਤਾਦ ਇਮਰਤ ਖ਼ਾਨ ਦੇ ਜਪਾਨੀ ਵਰਕਸ਼ਾਪ ਵਿਚ ਸ਼ਾਮਲ ਹੋਣ ਦੀ ਆਗਿਆ ਆਪ ਨਾਲ ਗੱਲ ਕਰ ਕੇ ਦੇਣਾ ਚਾਹੁੰਦਾ ਸਾਂ, ਕਿਹਾ। ਅਤੇ ਸਤਿਗੁਰੂ ਜੀ ਨੇ ਧੁਮਾਰ ਦੀ ਹੋਰੀ ਸ਼ੁਰੂ ਕਰਕੇ ਪਿੰਕੀ ਤੋਂ ਵਜਵਾਇਆ। ਗੁਰੂ ਅਤੇ ਮਹਾਂਗੁਰੂ ਦੋਨੋਂ ਹੀ ਪਿੰਕੀ 'ਤੇ ਬੜੇ ਪ੍ਰਸੰਨ ਸਨ।

ਅੱਧਾ ਪੌਣਾ ਘੰਟਾ ਦੀ ਇਹ ਸਤਿਕਾਰ ਮਿਲਣੀ ਦੋਹਾਂ ਹੀ (ਗੁਰੂ - ਮਹਾਂਗੁਰੂ) ਵਿਅਕਤੀਆਂ ਦੇ ਉਠ ਖਲੋਣ ਨਾਲ ਸਮਾਪਤ ਹੋ ਗਈ।

3 ਵਜੇ ਸ. ਲਹਿਣਾ ਸਿੰਘ ਦੇ ਹੀ ਘਰ ਦੇ ਹਾਲ ਵਿਚ ਇਕ ਘੰਟੇ ਦਾ ਨਾਮ ਸਿਮਰਨ ਜਾਰੀ ਹੋਇਆ। ਉਪਰੰਤ ਇਕ ਸ਼ਬਦ, ਸਤਿਗੁਰੂ ਜੀ ਦੇ ਆਦੇਸ਼ ਨਾਲ, *'ਅਬ ਕਹੁ ਰਾਮ ਕਵਨ ਗਤਿ ਮੋਰੀ'* ਅਤੇ ਫਿਰ ਇਕ ਹੋਰ *'ਬਿਸਰਿ ਗਈ ਸਭ ਤਾਤਿ ਪਰਾਈ'।*

ਸਤਿਗੁਰੂ ਜੀ ਨੇ *'ਤਜੀਲੇ ਬਨਾਰਸ ਮਤਿ ਭਈ ਥੋਰੀ'* ਦਾ ਸੰਦੇਸ਼ ਚੁਪ ਕੀਤਿਆਂ ਹੀ ਦੇ ਦਿਤਾ।

ਅੱਜ ਸ਼ਾਮ ਦੇ 6 ਵਜੇ ਸੰਗੀਤ ਸਭਾ ਦੀ ਤਿਆਰੀ ਬਾਰੇ ਸੋਚਦਿਆਂ ਕਰਦਿਆਂ ਹੀ ਸ. ਲਹਿਣਾ ਸਿੰਘ ਨੇ ਮੈਨੂੰ ਕੁਝ ਦਿਨ ਪਹਿਲਾਂ ਦਾ ਸੁਪਨਾ ਸੁਣਾਇਆ: ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਤਾਂ ਆਪ ਜੀ ਨੇ ਮੇਰੇ ਗਲ ਵਾਲੇ ਕੁਰਤੇ ਨੂੰ ਹੱਥ ਲਾ ਕੇ ਬਚਨ ਕੀਤਾ: ਵੇਖ ਕਿੰਨਾ ਸੁਹਣਾ ਖਦਰ ਪਾਈ ਫਿਰਦਾ ਹੈਂ। ਸੋਲਾਂ ਗਜ਼ ਖੱਦਰ ਮੈਨੂੰ ਵੀ ਚਾਹੀਦਾ ਹੈ। ਮੈਂ ਲਭਦਾ ਫਿਰਦਾ ਹਾਂ ਅਤੇ ਮੈਂ ਤੁਰਤ ਸਵੇਰੇ ਡਾਲਟਨ ਗੰਜੋਂ ਦੋ ਥਾਨ ਬਾਰੀਕ ਖੱਦਰ ਦੇ ਮੰਗਵਾ ਲਏ ਇਕ ਸੱਚੇ ਪਾਤਸ਼ਾਹ ਜੀ ਵਾਸਤੇ ਅਤੇ ਇਕ

ਆਪਣੇ ਵਾਸਤੇ। ਮੈਨੂੰ ਜ਼ਰਾ ਸੰਕੋਚ ਲਗਦਾ ਹੈ, ਮੇਰੇ ਨਾਲ ਸਤਿਗੁਰੂ ਜੀ ਪਾਸ ਚਲੋ। ਸਤਿਗੁਰੂ ਜੀ ਨੇ ਸ. ਲਹਿਣਾ ਸਿੰਘ ਵਲੋਂ ਭੇਟਾ ਹੋਇਆ ਖੱਦਰ ਵੇਖ ਬਚਨ ਕੀਤਾ: ਮੈਂ ਇਹ ਖੱਦਰ ਲਭਦਾ ਫਿਰਦਾ ਸਾਂ। ਹੁਣੇ ਮਨਜੀਤ ਨੂੰ (ਸ. ਦਾ ਲੜਕਾ) ਲੈਕੇ ਬਾਜ਼ਾਰ ਚਲਿਆ ਸਾਂ, ਪਰ ਐਤਵਾਰ ਨਿਕਲ ਆਇਆ। ਡਾਲਟਨ ਗੰਜ ਵੀ ਖਾਦੀ ਭੰਡਾਰ ਦੀ ਦੁਕਾਨ ਤੇ ਗਿਆ ਸਾਂ, ਮਿਲਿਆ ਨਹੀਂ ਸੀ।

ਸਤਿਗੁਰੂ ਜੀ ਦੀ ਖਾਦੀ ਪ੍ਰਤੀ ਰੁਚੀ ਵੇਖ ਕੇ ਸਿਖ ਨੇ ਆਪਣੇ ਲਈ ਲਿਆਂਦਾ ਥਾਨ ਵੀ ਲਿਆ ਭੇਟਾ ਕੀਤਾ।

ਏਥੇ ਮੈਨੂੰ ਡਾ. ਜਸਬੀਰ ਸਿੰਘ ਸਵੇਰ ਦਾ ਨਜ਼ਰ ਪੈ ਰਿਹਾ ਸੀ। ਸ਼ਾਮੀਂ ਮੈਂ ਉਸਦੇ ਕਾਰੋਬਾਰ ਬਾਰੇ ਪੁੱਛਿਆ। ਉਸ ਦੱਸਿਆ ਠੀਕ ਹੀ ਹੈ, ਪਰ ਰੌਲੇ ਰੱਪੇ ਤੋਂ ਪਹਿਲਾਂ ਬਹੁਤਾ ਠੀਕ ਸੀ। ਮੈਂ ਬਨਾਰਸੋਂ 7-8 ਕਿਲੋਮੀਟਰ 'ਸਤਿਗੁਰੂ ਜਗਜੀਤ ਸਿੰਘ ਜੀ ਹਸਪਤਾਲ' ਖੋਲ੍ਹ ਰਖਿਆ ਹੈ। ਲੋਕਾਂ ਦਾ ਅਜ ਕਲ ਅਜਿਹਾ ਰੁਖ਼ ਜਾਪਦਾ ਹੈ ਕਿ ਡਰ ਲਗਣ ਲਗ ਪਿਆ ਹੈ। ਪਰ ਸਤਿਗੁਰੂ ਜੀ ਤੇ ਭਰੋਸੇ ਨਾਲ ਏਥੇ ਹੀ ਕੰਮ ਕਰਾਂਗੇ।

6 ਵਜੇ ਮੁਖ ਹਾਲ ਵਿਚ ਸੰਗੀਤ ਸਭਾ ਦੀ ਤਿਆਰੀ ਹੋਣ ਲਗੀ ਤਾਂ ਸੱਚੇ ਪਾਤਸ਼ਾਹ ਜੀ ਆਪਣੇ ਦੂਹਤੇ (5) ਨੂੰ ਸੁਰ ਭਰਵਾਣ ਲੱਗੇ। ਅੱਗੇ ਆਪ 'ਆ' ਕਹਿੰਦੇ, ਪਿਛੇ ਬੱਚਾ ਆਪਣੇ ਪਿਤਾ ਦੇ ਮੋਢੇ ਨਾਲ ਲੱਗਾ, ਪਹਿਲਾਂ ਦੋ ਤਿੰਨ ਵਾਰ ਘੱਟ ਸੁਰ ਲਾ ਕੇ ਪੂਰੀ ਕਰ ਗਿਆ। ਦੂਜੀ ਵਾਰ ਦੀ ਕੋਸ਼ਿਸ਼ ਹੀ ਸਫ਼ਲ ਹੋ ਗਈ। ਅਜਿਹਾ ਕੁਝ ਚਿਰ ਰਿਹਾ। 'ਕਾਕਾ' ਸੁਖਦੇਵ ਸਿੰਘ ਨੂੰ ਚੌਕੜੀ ਦੀ ਜਾਚ ਸਿਖਾਣ ਲਗਾ ਤਾਂ ਸਚੇ ਪਾਤਸ਼ਾਹ ਜੀ ਨੂੰ ਚੌਕੜੀ ਲਾ ਕੇ ਪਿਛੋਂ ਦੀ ਦੋਵੇਂ ਹੱਥਾਂ ਦਾ (ਫੋਟੋ ਵੇਖਣੀ) ਕ੍ਰਾਸ ਬਣਾ ਕੇ ਚਰਨਾਂ ਦੇ ਅੰਗੂਠੇ ਫੜ ਲਏ। ਇਸ ਅਵਸਰ ਦਾ ਭਲਾ ਮੈਂ ਕਿਵੇਂ ਨਾ ਲਾਭ ਉਠਾਂਦਾ! ਮੈਂ ਤੁਰਤ ਫੋਟੋ ਖਿਚ ਲਈ।

ਪੰਡਿਤ ਕਿਸਨ ਮਹਾਰਾਜ, ਇਹਨਾਂ ਦੇ ਭਣਵੱਈਏ ਸ੍ਰੀ ਨਨਕੂ ਮਹਾਰਾਜ, ਸ੍ਰੀ ਸਾਜਨ ਮਿਸ਼ਰਾ (ਸਾਡੇ ਮੋਹਣ, ਸੁਖਦੇਵ ਦੇ ਗਾਇਨ ਗੁਰੂ) ਅਤੇ ਸ੍ਰੀ ਜਾਲਪਾ ਪ੍ਰਸਾਦ ਮਿਸ਼ਰ ਸਮੇਤ ਨਨਕੂ ਮਹਾਰਾਜ ਦੇ ਲੜਕੇ ਵਿਕਾਸ ਦੇ ਆ ਨਮਸਕਾਰ ਕੀਤੀ। ਅੱਜ ਸ੍ਰੀ ਸਤਿਗੁਰੂ ਜੀ ਨੂੰ ਵਿਕਾਸ ਦੀ ਸਰੋਦ ਸੁਣਾਈ ਜਾਣੀ ਸੀ।

ਕੁਝ ਛਕਣ-ਛਕਾਣ ਉਪ੍ਰੰਤ ਸਾਜ਼ ਸੁਰ ਹੋ ਗਏ ਅਤੇ ਮਸਾਂ ਕਿਤੇ 7-13 ਨੂੰ ਬਾਗੇਸ਼ਵਰੀ ਰਾਗ ਦਾ ਵਾਤਾਵਰਣ ਸਿਰਜਦੀਆਂ ਸੁਰਾਂ ਗੂੰਜਣ ਲਗੀਆਂ। ਤੀਹ ਦੇ ਕਰੀਬਨ ਸਰੋਤੇ ਸੰਗੀਤ ਸਭਾ ਵਿਚ ਸਰੋਦ ਸੁਆਦ ਵਿਚ ਖੋ ਗਏ।

ਮੈਂ ਅੱਜ ਸਤਿਗੁਰੂ ਜੀ ਦੇ ਨੋਟਿਸ ਵਿਚ ਲਿਆਂਦਾ ਕਿ ਸਾਡੇ ਕਲਾਕਾਰ ਮੁੰਡਿਆਂ ਵਿਚ ਅਜੇ ਤਕ ਤਾਂ ਈਰਖਾ ਦਵੈਖ ਨਹੀਂ ਸੀ ਆਈ ਪਰ ਕਲਕੱਤੇ ਤੋਂ ਇਸਦਾ ਬੀਜ ਪਿਆ ਤੇ ਡਾਲਟਨ ਗੰਜ ਵਿਚ ਇਸਦਾ ਪ੍ਰਭਾਵ ਸਪਸ਼ਟ ਹੋ ਗਿਆ।



ਬਲਜੀਤ ਸਿੰਘ ਆਪਣੇ ਸ਼ਾਗਿਰਦ ਮਹਿਲ ਨੂੰ ਦੂਜਿਆਂ ਨਾਲ ਰੁਖੇ ਤੇ ਬੇਧਿਆਨੇ ਵਤੀਰੇ ਦੀ ਸਿਖਿਆ ਦਿੰਦਾ ਹੈ। ਬਲਜੀਤ ਉਸਤਾਦ ਹਰਭਜਨ ਸਿੰਘ ਹੁਰਾਂ ਦੇ ਨਾਂ-ਕੁਨਾਂ ਰੱਖ ਕੇ ਇਸ਼ਾਰਤਨ ਗੱਲਾਂ ਕਰਦਾ ਹੈ। ਉਹ ਚਿੜਾਂਦਾ ਹੈ ਜਿਵੇਂ ਡਾਲਟਨ ਗੰਜ ਵਿਚ ਸੁਖਦੇਵ ਸਿੰਘ ਨੂੰ ਕਹਿ ਰਿਹਾ ਸੀ ਇਹ ਹੁਣ ਹਵਾਈ ਜਹਾਜ਼ ਵਿਚ ਹੀ ਜਾਇਆ ਕਰਨਗੇ, ਜਦੋਂ ਕਿ ਆਪ ਦੀ ਕਿਰਪਾ ਨਾਲ ਪਿੰਕੀ, ਬਲਜੀਤ ਆਪ ਜੀ ਨਾਲ ਕਲਕੱਤਿਓਂ ਬਾਈ ਏਅਰ ਆਏ ਸੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਜਦੋਂ ਪਿੰਕੀ ਤੇ ਬਲਜੀਤ ਗੂੜੇ ਸਨ, ਓਦੋਂ ਬਲਜੀਤ ਦੀ ਅਵੱਗਿਆ ਸਪਸ਼ਟ ਹੋ ਜਾਂਦੀ ਸੀ, ਹੁਣ ਉਸ ਨੇ ਅਰੁਚੀ ਪਰਗਟ ਕੀਤੀ। ਉਧਰ ਪਿੰਕੀ ਨੂੰ ਜਦੋਂ ਕਲਕੱਤੇ ਉਸਤਾਦ ਇਮਰਤ ਖ਼ਾਂ ਦੇ ਵਰਕਸ਼ਾਪ ਵਾਸਤੇ 10.4.85 ਨੂੰ ਆਉਣ ਲਈ ਕਿਹਾ ਤਾਂ ਉਹ ਕਹਿੰਦਾ ਸੀ : ਪਹਿਲਾਂ ਪੰਡਤ ਜੀ (ਕਿਸਨ ਮਹਾਰਾਜ) ਤੋਂ ਆਗਿਆ ਲੈ ਲਵਾਂ ਮ੍ਰਿਦੰਗ ਵਜਾਣ ਬਾਰੇ, ਏਸੇ ਲਈ ਮੈਂ ਅੱਜ ਪੰਡਤ ਜੀ ਤੋਂ ਹੀ ਸੁਰ ਕਰਵਾ ਕੇ ਮ੍ਰਿਦੰਗ ਉਨ੍ਹਾਂ ਦੇ ਸਾਹਮਣੇ ਵਜਾਣ ਲਈ ਕਿਹਾ ਤਾਂ ਤੁਹਾਨੂੰ ਪਤਾ ਹੀ ਹੈ ਕਿ ਕਿਸਨ ਮਹਾਰਾਜ ਕਿਵੇਂ ਕਿਹਾ ਸੀ: ਆਪ ਜੀ ਦੀ ਆਗਿਆ ਦਾ ਪਾਲਣ ਹੋਣਾ ਚਾਹੀਦਾ ਸੀ, ਮੈਂ ਤਾਂ ਗੁਰੂ ਹਾਂ ਪਰ ਆਪ ਜੀ ਮਹਾਂ ਗੁਰੂ ਹੋ, ਸਤਿਗੁਰੂ ਹੋ।

8.15 ਵਜੇ ਤਕ ਬਾਗੇਸ਼ਵਰੀ ਦੀਆਂ ਸੁਰਾਂ ਪੂਰਨ ਸ਼ਾਂਤੀ ਵਿਚ ਵੀ ਲੀਨ ਹੋ ਗਈਆਂ।

ਅਤੇ ਫਿਰ ਵਾਰੀ ਆਈ ਭਾਰੀ ਭਰਕਮ ਸਰੀਰ ਤੇ ਪਤਲੀ ਲਗਦੀ ਆਵਾਜ਼ ਵਾਲੇ ਸ੍ਰੀ ਜਾਲਪ ਪ੍ਰਸਾਦ ਮਿਸ਼ਰਾ ਦੀ। ਸ੍ਰੀ ਰਾਗ ਦਾ ਆਲਾਪ ਕਰਕੇ ਕਿਸ਼ਨ ਮਹਾਰਾਜ ਜੀ ਦੇ ਤਬਲੇ ਤੇ ਉਨ੍ਹਾਂ ਦੇ ਸ਼ਿਸ਼ ਪਿੰਕੀ ਦੇ ਮ੍ਰਿਦੰਗ ਨਾਲ ਘੋਲ ਕਰਨ ਲਗੇ। ਧਰੁਪਦ ਦੀ ਲੈਅਕਾਰੀ, ਹਥਾਂ ਸਰੀਰ ਤੇ ਸੁਰਾਂ ਦੀਆਂ ਏਨੀਆਂ ਲਚਕਾਂ ਮਚਕਾਂ ਤੇ ਪੇਚਦਾਰੀਆਂ ਚਲਣ ਲਗੀਆਂ ਕਿ ਇਸ ਜ਼ੋਰਦਾਰੀ ਵਿਚ ਸੁੱਤੇ ਪਏ ਸਿੰਘ ਬਿਸਤਰੇ ਛੱਡ ਕੇ ਪੱਗਾਂ ਵਲੇਟਦੇ ਹੋਏ ਇਸ ਕਲਾਕਾਰੀ ਸੰਘਰਸ਼ ਨੂੰ ਵੇਖਣ ਲਈ ਆ ਗਏ। ਬੋਲ ਸਨ: ਮਾਨ ਨਾ ਕਰੀਏ। ਅਜਿਹੇ ਸਮੇਂ ਸਤਿਗੁਰੂ ਜੀ ਦੇ ਅਨੰਦ ਅਤੇ ਬੋਧਿਕਤਾ ਦਾ ਕੋਈ ਪਾਰਾਵਾਰ ਨਹੀਂ ਹੁੰਦਾ। 9 ਵਜੇ ਤਕ ਸੰਗੀਤ ਨਹੀਂ, ਮਹਾਂਭਾਰਤ ਦਾ ਸੰਗਰਾਮ ਹੁੰਦਾ ਜਾਪਦਾ ਸੀ, ਗਾਇਕ ਅਤੇ ਤਬਲੇ ਮ੍ਰਿਦੰਗ ਵਾਲੇ *ਇਕ ਦੂ ਇਕ ਚੜ੍ਹੰਦੀਆਂ* ਦਸ਼ਾਂ ਵਿਚ ਆਪਣੇ ਸਾਜ਼ਾਂ ਨੂੰ ਕੜਕੁਟ ਚਾੜ੍ਹ ਰਹੇ ਸਨ। ਫੇਰ ਵੀ ਅਨੰਦ ਸੀ।

ਫਿਰ ਪੰ: ਕਿਸ਼ਨ ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਦਿਲਰੁਬਾ ਤੇ ਤਰਬਕਾਰੀ ਦੀ ਕ੍ਰਿਪਾ ਕਰਨ ਤਾਂ ਮਾਲਕੌਂਸ ਦੀਆਂ ਤਰਬਾਂ ਚਹਿਕ ਪਈਆਂ।

ਪਿੰਕੀ ਦੇ ਤਬਲੇ ਦੀ ਸੰਗਤ ਨਾਲ ਸਤਿਗੁਰੂ ਜੀ ਨੇ 16 ਵਿਚ 13, 11, 9, 5 ਦੇ ਚੱਕਰ, ਅਤੇ ਫਿਰ 11 ਮਾਤਰ ਵਿਚ ਤਿਹਾਈਆਂ ਮਾਰੀਆਂ। ਗੁਣੀ ਜਨਾਂ ਦੀ ਇਸ ਸਭਾ ਵਿਚ ਐਵੇਂ ਨਹੀਂ ਸੀ ਪੰਡਤ ਹਰੀ ਸ਼ੰਕਰ ਮਿਸ਼ਰਾ ਜੀ ਨੇ ਕਿਹਾ: ਆਪ ਤਾਂ ਹਜ਼ੂਰ ਗੁਰੂਆਂ ਦੇ ਭੀ ਗੁਰੂ ਹੋ। ਸਭ ਕੇ ਗੁਰੂ,ਮਹਾਂ ਗੁਰੂ ਹੋ।

ਅਤੇ ਫਿਰ ਬਿਰਧ ਹਰੀ ਸ਼ੰਕਰ ਜੀ ਨੇ ਅਰਜ਼ ਕੀਤੀ ਕਿ ਇਕ ਬੰਦਸ਼ ਉਹ ਵੀ ਚਰਨ ਭੇਟ ਕਰਨਗੇ, ਰਿਹਾ ਨਹੀਂ ਗਿਆ ਰੋਗੀ ਸਰੀਰ ਤੋਂ ਵੀ ਅਤੇ 18 ਮਾਤਰਾ ਵਿਚ ਬੁੱਢਾ ਗਰਜ ਉਠਿਆ। 'ਸ਼ੰਕਰ ਕੋ ਧਿਆਨ ਧਰਤ'। ਕਿਸਨ ਮਹਾਰਾਜ ਜੀ ਦੇ ਤਬਲੇ ਦੀ ਲੈਅ ਤੇ ਬਿਰਧ ਗਾਇਕ ਦਾ ਧਰੁਪਦ ਵੀ ਇਕ ਪੀੜ੍ਹੀ ਦਾ ਜੰਗ ਸੀ। 9.45 ਵਜੇ ਸਭਾ ਸਮਾਪਤ ਹੋਣ ਹੀ ਵਾਲੀ ਸੀ ਕਿ ਸਤਿਗੁਰੂ ਜੀ ਆਪਣੇ ਬਲਜੀਤ ਨੂੰ ਸੁਣਾਣ ਲਈ ਕਲਾਕਾਰਾਂ ਨੂੰ ਬੈਠਾ ਲਿਆ। 10 ਮਿੰਟ ਲਈ ਬਲਜੀਤ ਦੀ ਤਾਰ ਸ਼ਹਿਨਾਈ ਨੇ ਰੰਗ ਬੰਨ੍ਹ ਦਿਤਾ।

## 8 ਅਪਰੈਲ 1985, ਸੋਮਵਾਰ
## ਬਨਾਰਸ

ਆਸਾ ਦੀ ਵਾਰ ਦਾ ਕੀਰਤਨ ਉਸਤਾਦ ਹਰਭਜਨ ਸਿੰਘ ਅਤੇ ਸਾਥੀਆਂ ਵਲੋਂ ਸ. ਲਹਿਣਾ ਸਿੰਘ ਦੇ ਘਰ ਦੇ ਹਾਲ ਵਿਚ, ਸਰੋਤੇ ਸੱਠ। ਡਾਲਟਨ ਗੰਜ ਵਾਲੇ ਸਵੇਰੇ ਹੀ ਵਾਪਸ ਹੋ ਗਏ।

6.30 ਵਜੇ ਤੋਂ ਦੋ ਕਾਰਾਂ ਤੇ ਸਵਾਰ ਵਿਅਕਤੀਆਂ ਨਾਲ ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਪਰਿਵਾਰਾਂ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ:

ਸੰਤ ਸੰਤੋਖ ਸਿੰਘ ਠੇਕੇਦਾਰ ਮਲਈਵਾੜਾ, ਬਨਾਰਸ

ਡਾ. ਜਸਵੰਤ ਸਿੰਘ ਅਸ਼ੋਕ ਨਗਰ

ਸ. ਸੋਹਣ ਸਿੰਘ ਗਾਂਧੀ ਨਗਰ (ਇਹਨਾਂ ਦੀ ਭੈਣ ਗਿ: ਕੇਸਰ ਸਿੰਘ ਯੂ.ਕੇ. ਵਾਲਿਆਂ ਦੇ ਘਰ ਹੈ)

ਪਰਿਵਾਰ ਮੁਖੀਆਂ ਨੇ ਸ੍ਰੀ ਸਤਿਗੁਰੂ ਜੀ ਦਾ ਹਾਰ ਪਹਿਨਾਅ ਕੇ ਤਿਲਫੁਲ ਭੇਟਾ ਕਰਕੇ ਸਨਮਾਨ ਸੁਆਗਤ ਕੀਤਾ।

ਫਿਰ ਸੱਚੇ ਪਾਤਸ਼ਾਹ ਇੰਡਸਟਰੀਅਲ ਐਸਟੇਟ ਵਾਰਾਣਸੀ ਵਿਚ ਸ. ਲਹਿਣਾ ਸਿੰਘ ਜੀ ਐਮਕੋ ਬਿਸਕੁਟ ਫੈਕਟਰੀ ਵਿਚ ਪਧਾਰੇ ਜਿਥੇ ਸ. ਲਹਿਣਾ ਸਿੰਘ ਸਪੁੱਤਰਾਂ, ਸ. ਜਸਵੰਤ ਸਿੰਘ, ਸ. ਸਤਵੰਤ ਸਿੰਘ, ਸ. ਮਨਜੀਤ ਸਿੰਘ ਅਤੇ ਸ. ਸਤਪਾਲ ਸਿੰਘ ਹੈਦਰਾਬਾਦੀ ਸਪੁੱਤਰ ਸ. ਸੰਤੋਖ ਸਿੰਘ ਅਤੇ ਬੀਬੀ ਸਤਪਾਲ ਨੇ ਫੁਲ ਹਾਰ ਪਹਿਨਾਅ ਕੇ ਸ੍ਰੀ ਹਜ਼ੂਰ ਦਾ ਸੁਆਗਤ ਸਤਿਕਾਰ ਕੀਤਾ। ਸਚੇ ਪਾਤਸ਼ਾਹ ਜੀ ਨੇ ਸੇਵਕਾਂ ਸਮੇਤ



ਫੈਕਟਰੀ ਦੇ ਇਕ ਸਿਰੇ ਤੋਂ ਦਫ਼ਤਰ ਤਕ (ਉਪਰਲੀ ਛੱਤ) ਹਰ ਪ੍ਰਬੰਧ ਦੀ ਤਿਆਰੀ ਨੂੰ ਵੇਖਿਆ। ਫੈਕਟਰੀ ਦੀ ਕਪੈਸਿਟੀ 10 ਟਨ ਰੋਜ਼ਾਨਾ ਬਿਸਕੁਟ ਤਿਆਰ ਕਰਨ ਦੀ ਹੈ, ਅੱਜ ਕਲ ਬਹੁਤ ਮੁਕਾਬਲੇ ਕਾਰਨ ਕੇਵਲ 5 ਟਨ ਤਿਆਰੀ ਹੋ ਰਹੀ ਹੈ। ਬਰਤਨਾਂ ਦੇ ਕਾਰੋਬਾਰ ਤੋਂ ਲਹਿਣਾ ਸਿੰਘ (65) ਏਧਰ ਨੂੰ ਪਰਤੇ ਹਨ।

ਬਰਤਨ ਫੈਕਟਰੀ ਵੀ ਹੈ। ਸਤਿਗੁਰੂ ਜੀ ਨੇ ਫੈਕਟਰੀ 'ਚੋਂ ਬਾਹਰ ਚਰਨ ਧਰੇ ਹੀ ਸਨ ਕਿ ਸ. ਜਸਵੰਤ ਸਿੰਘ ਨੇ ਬੇਨਤੀ ਕੀਤੀ, ਕਲ੍ਹ ਤੋਂ ਉਹ ਪੋਤਰੀ ਵਾਲੇ ਬਣੇ ਹਨ ਕਿਰਪਾ ਕਰਕੇ ਆਸ਼ੀਰਵਾਦ ਮੈਟਰਨਿਟੀ ਹਸਪਤਾਲ ਵਿਖੇ ਵੀ ਚਰਨ ਪਾਏ ਜਾਣ ਤਾਂ ਕਿ ਪੋਤਰੀ ਅਤੇ ਨੂੰਹ ਵੀ ਹਜ਼ੂਰ ਦੇ ਦਰਸ਼ਨਾਂ ਤੋਂ ਲਾਭ ਲੈ ਸਕਣ ਅਤੇ ਸਚੇ ਪਾਤਸ਼ਾਹ ਜੀ ਨੇ ਜਾ ਕੇ ਜੱਚਾ ਬੱਚਾ ਨੂੰ ਦਰਸ਼ਨ ਦੇ ਕੇ ਨਿਵਾਜਿਆ। ਸਵੇਰੇ 7.20 ਤਕ ਵਾਪਸੀ ਹੋਈ।

ਆਉਂਦਿਆਂ ਨੂੰ ਹਥ ਵਿਚ ਦਸਤਾਰਾਂ ਲਈ ਬਚਿਆਂ ਦੀ ਦਾਦੀ ਨੂੰਹਾਂ, ਬੱਚਿਆਂ ਸਮੇਤ ਬਰਫ਼ੀ ਦੀ ਪਲੇਟ ਕੱਜੀ ਲਈ ਖਲੋਤੀ ਸੀ। ਉਸਦੀ ਅਰਜ਼ ਤੇ ਸ੍ਰੀ ਸਤਿਗੁਰੂ ਜੀ ਨੇ ਕਿਰਪਾਲ ਸਿੰਘ ਸਪੁੱਤਰ ਸ. ਸਤਵੰਤ ਸਿੰਘ, ਸ. ਗੁਰਮੁਖ ਸਿੰਘ ਸਪੁੱਤਰ ਸ. ਜਸਵੰਤ ਸਿੰਘ, ਗੁਰਦਿੱਤ ਸਿੰਘ ਸਪੁੱਤਰ ਸ. ਸਤਵੰਤ ਸਿੰਘ ਨੂੰ ਮਲਮਲ ਦੀਆ ਦਸਤਾਰਾਂ ਸਜਾ ਕੇ ਪੂਰਬੇ ਦੁਆਰਾ ਸਭ ਬੱਚਿਆਂ ਨੂੰ ਭਜਨ ਦਸਾਇਆ।

8.15 ਵੱਜੇ ਤਾਂ ਹਾਲ ਕਮਰੇ ਵਿਚ ਮੋਹਣ, ਸੁਖਦੇਵ ਦੇ ਸੰਗੀਤ ਗੁਰੂ ਸ੍ਰੀ ਸਾਜਨ ਮਿਸ਼ਰਾ ਆ ਗਏ। ਇਕ ਖ਼ੂਬਸੂਰਤ ਜਵਾਨ। ਸ੍ਰੀ ਸਤਿਗੁਰੂ ਜੀ ਦੀ ਪ੍ਰਸੰਨਤਾ ਲਈ ਸ੍ਰੀ ਸਾਜਨ ਮਿਸ਼ਰਾ ਨੇ 30 ਮਿੰਟ ਵਾਸਤੇ ਬੜਾ ਮਿੱਠਾ ਗਾਇਆ। ਗੁਜਰੀ ਟੋਡੀ ਦੇ ਆਲਾਪ ਆਪਣੇ ਸ਼ਾਗਿਰਦਾਂ ਨਾਲ ਕਾਫ਼ੀ ਚਿਰ ਚਲਾ ਕੇ ਫਿਰ ਇਕ ਖ਼ਿਆਲ ਪੇਸ਼ ਕੀਤਾ।

ਸਵੇਰੇ ਵਾਰ ਦੀ ਸਮਾਪਤੀ ਉਪਰੰਤ ਅਚਾਨਕ ਸਤਿਗੁਰੂ ਜੀ ਉਪਰ ਸਾਡੇ ਕਮਰਿਆਂ ਵਿਚ ਪਧਾਰੇ। ਪਿੰਕੀ ਦੀ ਖ਼ਬਰ ਲੈਣ ਆਏ ਸਨ। ਉਸਨੂੰ ਆਸਾ ਦੀ ਵਾਰ ਦਾ ਕੀਰਤਨ ਕਰਦਿਆਂ ਇਕ ਦਮ ਹੀ ਕਲੇਜੇ ਦੀ ਪੀੜ ਉਠ ਪਈ ਸੀ। ਪਿੰਕੀ ਆਰਾਮ ਨਾਲ ਘੂਕ ਸੁਤਾ ਹੋਇਆ ਸੀ। ਸੱਚੇ ਪਾਤਸ਼ਾਹ ਜੀ ਨੇ ਦੱਸਿਆ: ਆਪਣੀਮਰਜ਼ੀ ਨਾਲ ਬੱਚੇ ਅੱਧੀ ਅੱਧੀ ਰਾਤ ਤਕ ਜਾਗਦੇ ਰਹਿੰਦੇ ਹਨ, ਰਾਤੀਂ 12 ਵਜੇ ਕਿਸ਼ਨ ਮਹਾਰਾਜ ਪਾਸੋਂ ਆਇਆ ਤਾਂ ਸਵੇਰੇ ਉਠਦਿਆਂ ਪੀੜ ਹੋਣ ਲਗ ਪਈ। ਸੱਚੇ ਪਾਤਸ਼ਾਹ ਉਸ ਦਾ ਪੱਲੂ ਉਠਾ ਮੂੰਹ ਨੰਗਾ ਕਰਵਾ, ਪੁੱਛ ਕੇ, "ਹੁਣ ਕੀ ਹਾਲ ਹੈ?" ਪੌੜੀਆਂ ਉਤਰ ਗਏ।

ਸ. ਮਨਜੀਤ ਸਿੰਘ ਅੱਜ ਸਾਡੀਆਂ ਵਾਪਸੀ ਦੀਆਂ ਟਿਕਟਾਂ ਦੀ ਭੱਜ ਨੱਸ ਵਿਚ ਹੈ।

ਸ. ਲਹਿਣਾ ਸਿੰਘ ਦੀ ਪਤਨੀ ਬੀਬੀ ਹਰਜਿੰਦਰ ਕੌਰ ਮੰਡੀ ਹਿਮਾਚਲ ਵਾਲੇ ਸ. ਸੰਤੋਖ ਸਿੰਘ ਦੀ ਵੱਡੀ ਭੈਣ (65) ਹੈ। ਇਸਦੀ ਵੱਡੀ ਨੂੰਹ ਬੀਬੀ ਸਤਪਾਲ ਗਢਵੇ ਤੋਂ, ਛੋਟੀ ਸਤਵੰਤ ਸਿੰਘ ਦੇ ਘਰੋਂ ਬੀਬੀ ਪਰਮਜੀਤ ਕੌਰ (ਹੈਦਰਾਬਾਦ) ਅਤੇ ਸਭ ਤੋਂ ਛੋਟੀ ਨੂੰਹ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦਿੱਲੀ ਦੀ ਪੁੱਤਰੀ ਹੈ, ਮਨਜੀਤ ਸਿੰਘ ਦੀ ਪਤਨੀ। ਨਾਂ ਹੈ ਤਰਨਜੀਤ ਕੌਰ ਭੱਪੀ। ਇਹਨਾਂ ਬੀਬੀਆਂ ਨੂੰ 25 ਜਣਿਆਂ ਦੀ ਪ੍ਰਾਹੁਣਾਚਾਰੀ ਕੱਲ, ਪਰਸੋਂ ਅਤੇ ਅੱਜ ਬਣੀ ਰਹੀ। ਸੇਵਾ ਸਤਿਕਾਰ ਵਜੋਂ ਕੋਈ ਕਸਰ ਨਹੀਂ। ਹੱਸ-ਹੱਸ ਸਾਰੇ ਕਾਰਜ ਹੁੰਦੇ ਰਹੇ। ਸ੍ਰੀ ਸਤਿਗੁਰੂ ਜੀ ਦੀ ਪਰਮ ਸੇਵਾ ਤਾਂ ਕਦੇ ਕਦੇ ਹੀ ਭਾਗਾਂ ਵਿਚ ਆਉਂਦੀ ਹੈ।

ਮੈਨੂੰ ਪਤਾ ਲਗਾ ਹੈ ਕਿ ਥਾਈਲੈਂਡ ਵਿਚੋਂ 12 ਜੋੜੇ ਦੇਸ਼ ਦੁਨੀਆਂ ਦੀ ਯਾਤਰਾ ਲਈ ਚੜ੍ਹੇ ਹੋਏ ਹਨ। ਉਹ ਵੀ ਕੱਲ੍ਹ ਜਾਂ ਪਰਸੋਂ ਤਕ ਆਉਣ ਵਾਲੇ ਹਨ। ਗਿਆਨੀ ਹਰਬੰਸ ਸਿੰਘ, ਸ. ਸੇਵਾ ਸਿੰਘ ਰਾਣੀ ਸਿਲਕ ਵਾਲੇ ਅਤੇ ਸੰਤ ਨਰਾਇਣ ਸਿੰਘ ਨਰੂਲਾ ਆਦਿ ਹੋਰ ਅਨੇਕਾਂ ਸਜਣ ਪਤਨੀਆਂ ਸਮੇਤ ਬਨਾਰਸ ਯਾਤਰਾ ਸਮੇਂ ਪ੍ਰਾਹੁਣਾਚਾਰੀ ਦਾ ਮੌਕਾ ਸ. ਲਹਿਣਾ ਸਿੰਘ ਪਰਵਾਰ ਨੂੰ ਦੇਣਗੇ।

ਨਾਮਧਾਰੀਆਂ ਵਿਚ ਸ੍ਰੀ ਸਤਿਗੁਰੂ ਜੀ ਦੀ ਸੇਵਾ ਪ੍ਰਾਪਤ ਕਰਦਿਆਂ ਤਾਂ ਹਰ ਕੋਈ ਪ੍ਰਸੰਨ ਹੁੰਦਾ ਹੈ, ਪਰ ਸਾਧ ਸੰਗਤ ਦੀ, ਨਾਵਾਕਫ਼ ਨਾਮਧਾਰੀਆਂ ਦੀ ਸੇਵਾ ਵੀ ਬੜੇ ਚਾਅ ਅਤੇ ਸਤਿਕਾਰ ਨਾਲ ਕੀਤੀ ਜਾਂਦੀ ਹੈ।

ਸ. ਮਨਜੀਤ ਸਿੰਘ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਨੇ ਕੱਲ੍ਹ ਸ. ਲਹਿਣਾ ਸਿੰਘ ਦੇ ਛੋਟੇ ਭਾਈ ਸ. ਇੰਦਰ ਸਿੰਘ ਜੀ ਦੇ ਘਰ ਚਰਨ ਪਾਉਣ ਦੀ ਕਿਰਪਾ ਕੀਤੀ। ਪਰਵਾਰ ਨੇ ਯਥਾ ਸ਼ਕਤ ਸਤਿਗੁਰੂ ਜੀ ਦਾ ਸਤਿਕਾਰ ਕੀਤਾ। ਏਥੇ ਹੀ ਕਿਸੇ ਵੇਲੇ ਐਲਮੋਨੀਅਮ ਫੈਕਟਰੀ ਵਿਚ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ।

ਅੱਜ ਇਥੇ ਜਵਾਨ ਦਿਸਦੇ ਇਕਹਿਰੇ ਬਦਨ ਤੇ ਪਤਲੀ ਦਾੜ੍ਹੀ ਵਾਲੇ, ਸਫ਼ੈਦ ਬਸਤਰ ਧਾਰੀ ਟੇਢੀ ਪਗੜੀ ਵਾਲੇ ਸ੍ਰੀ ਨਰਿੰਦਰ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਦਿਆਂ ਵੇਖਿਆ ਤਾਂ ਸਾਹਿਬ ਮੇਰੇ ਵਲ ਤਕ ਕੇ ਵਿਗਸੇ: ਇਹ ਲੜਕਾ ਅਫ਼ਰੀਕਾ ਵਿਚ ਹੁੰਦਾ ਸੀ। ਹੁਣ ਏਥੇ ਕਿਸੇ ਗੁਰਦੁਆਰੇ ਵਿਚ ਕੀਰਤਨ ਦੀ ਸੇਵਾ ਕਰਦਾ ਹੈ। ਸੁਹਣਾ ਗਾਉਂਦਾ ਹੈ। ਸਾਡੇ ਨਾਲ ਵੀ ਪ੍ਰੇਮ ਸੂ। ਅੱਜ ਹੀ ਇਸਨੂੰ ਪਤਾ ਲਗਾ ਹੈ।

ਬਾਅਦ ਵਿਚ ਪਤਾ ਲਗਾ ਕਿ ਇਹ ਸੋਲਨ ਵਿਚ ਵਸਦੇ ਨਾਮਧਾਰੀ ਸਿੰਘ ਸੰਤ ਸੋਹਣ ਸਿੰਘ ਦਾ ਭਤੀਜਾ ਹੈ ਤੇ ਇਸਦਾ ਵਿਚੋਂ ਜੀਅ ਕਰਦਾ ਹੈ ਕਿ ਸਤਿਗੁਰੂ ਜੀ ਆਪਣੀ ਸੇਵਾ ਵਿਚ ਲੈ ਲੈਣ। ਕਿਉਂਕਿ ਜਦੋਂ ਦੂਜੀ ਵਾਰ ਸਤਿਗੁਰੂ ਜੀ ਦੇ ਦਰਸ਼ਨ ਹੋਏ ਤਾਂ ਕਹਿਣ ਲੱਗਾ, 'ਸੱਚੇ ਪਾਤਸ਼ਾਹ, ਮੈਂ ਤਾਂ ਚਾਹੁੰਦਾ ਹਾਂ ਕਿ



ਮੈਨੂੰ ਆਪ ਜੀ ਦੀ ਸੇਵਾ ਵਿਚ ਆਉਣ ਦਾ ਸਮਾਂ ਮਿਲੇ।

ਇਕ ਸਮੇਂ ਮੈਨੂੰ ਅਤੇ ਹਰਭਜਨ ਸਿੰਘ ਨੂੰ ਆਗਿਆ ਹੋਈ ਕਿ ਅਸੀਂ ਸ੍ਰੀ ਨਰਿੰਦਰ ਸਿੰਘ ਦੀਆਂ ਲੋੜਾਂ ਪੁੱਛੀਏ।

ਦੁਪਹਿਰ ਵੇਲੇ 1.30 ਵਜੇ ਤਕ ਪੰਜ ਸਿੰਘ ਤਾਂ ਕਾਸ਼ੀ ਵਿਸ਼ਵਨਾਥ ਐਕਸਪ੍ਰੈਸ ਦੁਆਰਾ ਦਿੱਲੀ ਨੂੰ ਚੱਲੇ। ਬਾਰਾਂ ਚੌਦਾਂ ਸਰੀਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਵਾਈ ਜਹਾਜ਼ ਦੁਆਰਾ ਹੀ ਦਿੱਲੀ ਜਾਣਗੇ।

ਨਾਮ ਸਿਮਰਨ ਵਲ ਸਤਿਗੁਰੂ ਜੀ ਆ ਰਹੇ ਸਨ ਕਿ ਇਕ ਡਿਉਢੇ ਜੁੱਸੇ ਵਾਲੇ, ਅਤੇ ਸਫ਼ੈਦ ਕਪੜਿਆਂ ਤੇ ਸ਼ਮਲੇਦਾਰ ਪੱਗ ਵਾਲੇ, ਸ੍ਰੀ ਗਿਆਨ ਚੰਦ ਸਲੂਜਾ ਨੇ ਸ੍ਰੀ ਚਰਨਾਂ ਵਿਚ ਨਮਸਕਾਰ ਕੀਤੀ। ਸਿਖ ਸਨਮੁਖ ਹੋਇਆ ਤਾਂ ਬਚਨ ਹੋਇਆ: ਤੂੰ ਵੀ ਏਥੇ ਹੀ ਹੈਂ? ਕੱਲ ਨਹੀਂ ਪਤਾ ਲੱਗਾ? ਸਿਖ ਨੇ ਦੱਸਿਆ ਕਿ ਅੱਜ ਹੀ ਪਤਾ ਲਗਾ ਹੈ ਤੇ ਬਹੁਤ ਥੋੜਾ ਸਮਾਂ ਦਰਸ਼ਨਾਂ ਦਾ ਹਿੱਸੇ ਆਇਆ ਹੈ।

ਸ੍ਰੀ ਗਿਆਨ ਚੰਦ, ਸ. ਇੰਦਰ ਸਿੰਘ ਮੈਜਿਸਟ੍ਰੇਟ ਆਦਿ ਨਾਲ ਭੈਣੀ ਸਾਹਿਬ ਜਾਇਆ ਕਰਦਾ ਸੀ। ਰੋਜ਼ਾਨਾ ਦੀ ਆਸਾ ਦੀ ਵਾਰ ਰਿਕਾਰਡ ਕਰ ਕੇ ਲਿਆਇਆ ਕਰਦਾ ਸੀ। ਇਸ ਦੇ ਪੰਜ ਪੁਤਰ ਸਿਖੀ ਰੂਪ ਰੰਗ ਵਿਚ ਹਨ ਅਤੇ ਇਹ ਅਕਾਲੀਆਂ ਦੀ ਪਾਲਿਸੀ ਤੋਂ ਪਰੇਸ਼ਾਨ ਸੀ।

ਸਤਿਗੁਰੂ ਜੀ ਨੇ ਇਸ ਦੇ ਭਰਾ ਨੂੰ ਯਾਦ ਕੀਤਾ। ਇਹ ਅੱਜ ਕਲ੍ਹ ਅਮਰੀਕਾ ਵਿਚ ਹਨ।

ਨਾਮ ਸਿਮਰਨ ਤੋਂ ਪਹਿਲਾਂ ਸਾਰੇ ਲਹਿਣਾ ਸਿੰਘ ਪਰਵਾਰ ਦੀ ਬੇਨਤੀ ਤੇ ਸ੍ਰੀ ਸਤਿਗੁਰੂ ਜੀ ਨੇ ਦੀਵਾਨ ਸਥਾਨ ਵਾਲੇ ਹਾਲ ਵਿਚ ਦਰਸ਼ਨ ਦਿਤੇ। ਘਰ ਵਾਲਿਆਂ ਦੀ ਬੇਨਤੀ ਸੀ ਕਿ ਉਹ ਅੱਗੋਂ ਲਈ ਕਿੱਧਰ ਨੂੰ ਰੁਖ਼ ਕਰਨ ਜਾਂ ਬਨਾਰਸ ਰਹਿਣ ਦਾ ਹੁਕਮ ਹੈ। ਸੱਚੇ ਪਾਤਸ਼ਾਹ ਜੀ ਨੇ ਕੱਲ੍ਹ ਦੇ ਕੀਰਤਨ ਦੇ ਸਮੇਂ ਹੀ ਇਸ ਦਾ ਜਵਾਬ ਦੇ ਦਿਤਾ ਸੀ: *ਅਬ ਕਹੁ ਰਾਮ ਕਵਨ ਗਤਿ ਮੋਰੀ। ਤਜੀਲੇ ਬਨਾਰਸ ਮਤਿ ਭਈ ਥੋਰੀ।'* ਬੀਬੀ ਹਰਜਿੰਦਰ ਕੌਰ ਨੂੰ ਜਾਂ ਮੈਂ ਇਸ ਇਕਾਂਤ ਬੈਠਕ ਬਾਰੇ ਪੁਛਿਆ ਤਾਂ ਉਸ ਦਸਿਆ: ਸੱਚੇ ਪਾਤਸ਼ਾਹ ਜੀ ਨੇ ਬਨਾਰਸ ਵਿਚ ਰਹਿਣ ਦਾ ਹੀ ਆਦੇਸ਼ ਦਿਤਾ ਹੈ।

1.30 ਤੋਂ 2.30 ਨਾਮ ਸਿਮਰਨ ਵਿਚ 40 ਸਰੀਰ ਸਨ। ਸ੍ਰੀ ਸਤਿਗੁਰੂ ਜੀ ਦੇ ਪਤਿਤ-ਪਾਵਨ ਦਰਸ਼ਨ ਹਰੇਕ ਦੀਆਂ ਅੱਖਾਂ ਦਾ ਕੇਂਦਰ ਸਨ। ਪੰਜ ਮਿੰਟ ਸਿਮਰਨ ਦੀ ਅਰਦਾਸ ਵਿਚ ਰਹਿੰਦੇ ਸਨ ਕਿ ਸ. ਸੁਰਿੰਦਰ ਸਿੰਘ ਮਨਚੰਦਾ ਨੇ ਆ ਮੱਥਾ ਟੇਕਿਆ। ਮਨਚੰਦਾ ਇਹ ਗੱਲ ਨਿਬਾਹ ਰਿਹਾ ਹੈ ਕਿ ਜਿਥੇ ਹਵਾਈ ਜਹਾਜ਼ ਜਾਵੇ ਆਵੇ ਓਥੇ ਸੱਚੇ ਪਾਤਸ਼ਾਹ ਜੀ ਦੇ ਨਾਲ ਹੀ ਆਉਣ ਜਾਣ ਰੱਖੇ।

*"ਮਾਟੀ ਕੋ ਪੁਤਰਾ ਕੈਸੇ ਨਚਤੁ ਹੈ"* ਅੱਜ ਦਾ ਸ਼ਬਦ ਕੀਰਤਨ ਬੜਾ ਰੰਗ ਵਿਚ ਸੀ ਕਿ ਸਤਿਗੁਰੂ ਜੀ ਅਰਦਾਸ ਬਾਅਦ ਉਠੇ ਹੋਏ ਦੋ ਤੁਕਾਂ ਰਹਿੰਦਿਆਂ ਦੀਵਾਨ ਵਿਚ ਪਧਾਰੇ। ਆਪ ਜੀ ਨਾਲ ਪੰ. ਕਿਸਨ ਮਹਾਰਾਜ, ਸ੍ਰੀ ਜਿਓਤਿਨ ਪ੍ਰਸਾਦ (ਡਾਲਟਨ ਗੰਜ) ਅਤੇ ਪ੍ਰਭੂ ਸੁੰਦਰ (ਨਿਰਤਕਾਰ) ਜੋ ਅੱਜ ਕਲ੍ਹ ਬਨਾਰਸ ਹੀ ਰਹਿ ਗਿਆ ਹੈ, ਆਪਣੇ ਵੱਡੇ ਭਰਾ ਸ੍ਰੀ ਜਗਦੀਸ਼ ਮਿਸ਼ਰਾ ਸਤਿਗੁਰੂ ਜੀ ਦੇ ਪਿੱਛੇ ਪਿੱਛੇ ਆਏ ਅਤੇ ਸ੍ਰੀ ਸਤਿਗੁਰੂ ਜੀ ਦੀਆਂ ਤਿਹਾਈਆਂ ਦਰੁੱਤ ਗਤੀ ਨਾਲ ਜਾਰੀ ਹੋ ਗਈਆਂ। ਪੰ: ਕਿਸਨ ਮਹਾਰਾਜ ਮੁਗਧ ਹੋ ਰਹੇ ਸਨ ਤਿਵੇਂ ਹੀ ਦੂਜੇ ਸੱਜਣ।

ਫਿਰ ਇਕ ਹੋਰ ਸ਼ਬਦ ਜਾਰੀ ਹੋਇਆ: *'ਪ੍ਰਭ ਜੂ ਤੋਕਹ ਲਾਜ ਹਮਾਰੀ।'* ਤਿਹਾਈਆਂ ਅਤੇ ਰਾਗਮਾਲਾ ਨਾਲ ਗੁਣੀ ਜਨਾਂ ਪਾਸ ਸ਼ਬਦ ਨੂੰ ਅਲੰਕ੍ਰਿਤ ਕੀਤਾ ਗਿਆ।

3.15 ਹੋਏ ਤਾਂ ਸਤਿਗੁਰੂ ਜੀ ਨੇ ਇਹ ਕਹਿੰਦਿਆਂ ਦੀਵਾਨ ਦੀ ਅਰਦਾਸ ਕਰਵਾ ਦਿਤੀ ਕਿ 'ਅੱਧਾ ਘੰਟਾ ਮੈਨੂੰ ਤਿਆਰੀ ਤੇ ਲਗਦਾ ਹੈ, ਫਿਰ ਦਿੱਲੀ ਵਾਸਤੇ ਜਹਾਜ਼ ਲੈਣਾ ਹੈ।'

ਘਰ ਪਰਵਾਰ ਨੇ ਸਭ ਆਪਣੀ ਸੰਗਤ ਨੂੰ ਸੇਵਾ ਸਤਿਕਾਰ ਨਾਲ ਸੰਤੁਸ਼ਟ ਕੀਤਾ। ਮੇਰੇ ਨਾਲ ਖ਼ਾਸ ਸਨੇਹ ਪਰਗਟ ਕੀਤਾ ਗਿਆ ਅਤੇ ਹੋਰ 10 ਮਿੰਟ ਤਕ ਅਸੀਂ ਕਾਰਾਂ ਵਿਚ ਬੈਠੇ ਹੋਏ ਬਨਾਰਸੋਂ 40 ਕਿਲੋਮੀਟਰ ਦੂਰ ਹਵਾਈ ਅੱਡੇ ਤੇ ਪਹੁੰਚ ਗਏ। ਇੰਡੀਅਨ ਏਅਰ ਲਾਈਨ ਦੇ ਜਹਾਜ਼ ਬੋਇੰਗ 737, ਫਲਾਈਟ ਨੰ: 498 ਨਾਲ 13 ਸਰੀਰ 5.15 ਤੋਂ ਉਡ ਕੇ 6.30 ਸ਼ਾਮ ਤੱਕ ਦਿੱਲੀ ਆਣ ਉਤਰੇ।

## 9 ਅਪਰੈਲ 1985, ਮੰਗਲਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਸੇਵਾ ਸਿੰਘ ਹੁਰਾਂ ਦੇ 'ਪ੍ਰੀਤਮ ਨਿਵਾਸ' ਦੇ ਸਾਹਮਣੇ ਤੇ ਇਹਨਾਂ ਵਲੋਂ ਹੀ ਸੀ। ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਅੱਜ ਜਹਾਜ਼ੋਂ ਉਤਰ ਕੇ ਜਦੋਂ ਕੋਠੀ ਪੂਸਾ ਰੋਡ ਪਧਾਰੇ ਤਾਂ ਅਗੇ ਸੇਠ ਸੁਰਅੰਮ੍ਰਿਤ ਸਿੰਘ ਥਾਈਲੈਂਡ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਦੇ ਪਰਸਪਰ ਲੈਣ ਦੇਣ ਦਾ ਝਗੜਾ ਨਜਿਠਦੇ ਰਹੇ। ਕਾਫ਼ੀ ਸਮਾਂ ਇਹਨਾਂ ਨਾਲ ਬਤੀਤ ਕਰਕੇ ਬਾਕੀ ਸਮਾਂ ਸਿੰਘਾਂ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ। ਜਿਨ੍ਹਾਂ ਨੂੰ ਅੱਜ ਰਾਤੋ ਰਾਤ ਨਿਵਾਜਿਆ, ਉਹਨਾਂ ਬਾਰੇ ਮੈਨੂੰ ਪੂਰਾ ਪੂਰਾ ਪਤਾ ਤਾਂ ਨਹੀਂ ਲਗ ਸਕਿਆ ਪਰ ਜਥੇਦਾਰ ਸੇਵਾ ਸਿੰਘ, ਸ. ਗੁਰਨਾਮ ਸਿੰਘ, ਸੂਬਾ ਬਲਵੰਤ ਸਿੰਘ, ਬੀਬੀ ਸੁਰਜੀਤ ਕੌਰ-ਸੰਤ ਸੁਖਦਰਸ਼ਨ ਸਿੰਘ ਆਦਿ ਦੇ ਘਰੀਂ ਚਰਨ ਪਾਏ। ਸੰਤ



ਤਰਸੇਮ ਸਿੰਘ ਹਜ਼ੂਰ ਦੇ ਨਿਜੀ ਸਕੱਤਰ ਨੇ ਆਪਣੇ ਬੱਚਿਆਂ ਦੀ ਪੜ੍ਹਾਈ ਨੂੰ ਮੁਖ ਰੱਖ ਕੇ ਮਾਨਸਰੋਵਰ ਗਾਰਡਨ ਵਿਚ ਮਕਾਨ ਕਿਰਾਏ 'ਤੇ ਲਿਆ ਹੈ, ਉਸਨੇ ਵੀ ਚਰਨ ਪੁਆਏ।

ਮੈਨੂੰ ਦਸਿਆ ਗਿਆ ਕਿ ਚਰਨ ਪਾਉ ਪ੍ਰੋਗਰਾਮ ਰਾਤ 11.30 ਵਜੇ ਤੋਂ ਜਾਰੀ ਹੋ ਕੇ ਪ੍ਰਭਾਤ ਵੇਲੇ 3 ਵਜੇ ਤੱਕ ਚਲਿਆ। ਡੇਢ ਘੰਟਾ ਬਿਰਾਜ ਕੇ ਫਿਰ ਇਸ਼ਨਾਨ ਕਰਕੇ ਸਤਿਗੁਰੂ ਜੀ ਅੱਜ ਵਾਰ ਦੇ ਕੀਰਤਨ ਵਿਚ ਦਰਸ਼ਨ ਦਿਤੇ। ਮੈਂ ਅੱਜ ਦਰਸ਼ਨਾਂ ਤੋਂ ਮਹਿਰੂਮ ਹੀ ਰਿਹਾ।

ਸ੍ਰੀ ਸਤਿਗੁਰੂ ਜੀ ਅੱਜ ਹਵਾਈ ਜਹਾਜ਼ ਰਾਹੀਂ ਲੁਧਿਆਣੇ ਤੇ ਫਿਰ ਸ੍ਰੀ ਭੈਣੀ ਸਾਹਿਬ ਪਧਾਰੇ। ਏਥੇ ਅੱਜ ਅਤੇ ਕੱਲ੍ਹ ਦਾ ਦਿਨ ਦਰਸ਼ਨ ਦੇਣਗੇ।

'ਸਤਿਜੁਗ' ਦੇ ਐਲਾਨ ਅਨੁਸਾਰ ਇਸ ਵਾਰ ਵੈਸਾਖੀ ਜੀਵਨ ਨਗਰ ਮਨਾਈ ਜਾਵੇਗੀ। ਏਥੇ ਮੈਂ ਵੀ ਪਹੁੰਚਾਂਗਾ।

## 11 ਅਪਰੈਲ 1985, ਵੀਰਵਾਰ
## ਨਵੀਂ ਦਿੱਲੀ

ਮੈਂ ਸ਼ਹੀਦ ਬਿਸ਼ਨ ਸਿੰਘ ਸਕੂਲ ਗਿਆ। ਠਾਕਰ ਜੀ ਵੱਡੇ ਪ੍ਰਿੰਸੀਪਲ ਦੀ ਕੁਰਸੀ 'ਤੇ ਬੈਠੇ ਸਨ। ਨਾਲ ਦੀ ਕੁਰਸੀ 'ਤੇ ਬੇਅੰਤ ਕੌਰ...ਠਾਕਰ ਜੀ ਸਕੂਲ ਵਿਚ ਖੇਡਾਂ ਵੀ ਸ਼ਾਮਲ ਕਰਨ ਨੂੰ ਕਹਿ ਰਹੇ ਸਨ, ਖ਼ਾਸ ਕਰ ਤੈਰਾਕੀ।

ਠਾਕਰ ਜੀ ਦੀ ਰਾਇ ਸੀ ਕਿ ਸਮੂਹਕ ਖੇਡਾਂ ਨਾਲੋਂ ਵਿਅਕਤੀਗਤ ਖੇਡਾਂ ਵਧੇਰੇ ਉਪਜਾਊ ਤੇ ਸਫ਼ਲਤਾਯੋਗ ਹਨ।

ਜਦ ਮੈਂ ਸੰਤ ਸੁਖਦਰਸ਼ਨ ਸਿੰਘ-ਸੁਰਜੀਤ ਕੌਰ ਦੇ ਘਰ ਗਿਆ ਤਾਂ ਵੇਖਿਆ ਠਾਕਰ ਦਲੀਪ ਸਿੰਘ ਆਪਣੇ ਨੈਗਟਿਵਾਂ ਦੀ ਸਾਇੰਟਿਫਿਕ ਤਰੀਕੇ ਨਾਲ ਸੋਹਣ ਸਿੰਘ ਦੀ ਸਹਾਇਤਾ ਨਾਲ ਵਡੇ ਫਰੇਮਾਂ ਵਿਚ ਉਨ੍ਹਾਂ ਨੂੰ ਸੰਭਾਲ ਰਹੇ ਸਨ। ਜਾਪਦਾ ਹੈ ਉਹਨਾਂ ਪਾਸ ਬਹੁਤ ਵੱਡੀ ਸਮੱਗਰੀ ਹੈ।

ਠਾਕਰ ਜੀ ਦਸਿਆ ਬੀਤੀ ਪਰਸੋਂ ਰਾਤੀਂ ਡੇਢ ਵਜੇ ਸੱਚੇ ਪਾਤਸ਼ਾਹ ਜੀ, ਆ ਬੀਬੀ ਸੁਰਜੀਤ ਕੌਰ ਸੁਖਦਰਸ਼ਨ ਸਿੰਘ ਸੁਰਿੰਦਰ ਕੌਰ ਦੇ ਘਰ (ਮਾਨਸਰੋਵਰ) ਚਰਨ ਪਾਏ।

ਸਾਰਿਆਂ ਵਾਸਤੇ ਬੜੀ ਹੈਰਾਨੀ ਸੀ। ਸੁੱਤਿਆਂ ਨੂੰ ਜਗਾ ਕੇ ਦਰਸ਼ਨਾਂ ਦਾ ਲਾਭ ਦਿਤਾ। ਸਚਿੰਦਰ ਸਿੰਘ ਪੱਪੂ ਤੇ ਉਹਦੇ ਭਰਾਵਾਂ ਨੇ ਆਪਣੀ ਫੈਕਟਰੀ ਦੀ ਬਣੀ ਹੋਈ ਟੀ.ਵੀ. ਭੇਟਾ ਕੀਤੀ।

ਠਾਕਰ ਜੀ ਦੇ ਉੱਦਮ ਨਾਲ ਉਨ੍ਹਾਂ ਦਾ ਇਕ ਸਹਾਇਕ ਹਰਪਾਲ ਸਿੰਘ

(ਸੁਪੁੱਤ੍ਰ ਕਸ਼ਮੀਰਾ ਸਿੰਘ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ ਅਤੇ ਵਿਅਕਤੀਆਂ ਨਾਲ ਗੱਲਬਾਤ ਨੂੰ ਕੈਸਟ ਕਰਵਾ ਕੇ ਸੰਭਾਲ ਰਹੇ ਹਨ। ਮੇਰੇ ਪਾਸੋਂ ਅਜਿਹੀਆਂ 39 ਕੈਸਿਟਾਂ ਪਹਿਲਾਂ ਹਰਪਾਲ ਸਿੰਘ ਲੈ ਕੇ ਆਇਆ ਸੀ। ਦੂਜੀ ਵਾਰ 69 ਕੈਸੇਟਾਂ ਲੈ ਕੇ ਆਇਆ ਹੈ ਜਿਸਦੀਆਂ ਕਾਪੀਆਂ ਬਣਾ ਕੇ ਸੰਭਾਲੀਆਂ ਜਾ ਰਹੀਆਂ ਹਨ।

## 12 ਅਪਰੈਲ 1985, ਸ਼ੁੱਕਰਵਾਰ
## ਦਿੱਲੀਓਂ ਸਫ਼ਰ – ਰਾਣੀਆਂ, ਸੰਤ ਨਗਰ

ਮੈਂ 5.30 ਵਜੇ ਘਰੋਂ ਚੱਲ ਰਾਹ ਵਿਚ ਰੋਹਤਕ ਆਪਣੀ ਦੂਹਤੀ ਸਚਿੰਦਰ ਨੂੰ ਮੈਡੀਕਲ ਐਨਕਲੇਵ ਦੇ ਗਰਲਜ਼ ਹੋਸਟਲ ਵਿਚ ਮਿਲ ਕੇ, 1 ਵਜੇ ਸਰਸੇ ਪਹੁੰਚ ਗਿਆ। ਚੰਗਾ ਹੋਇਆ ਕਿ ਆਉਂਦਿਆਂ ਹੀ ਰਾਣੀਆ ਵਾਸਤੇ ਗੱਡੀ ਮਿਲ ਗਈ। ਦੋ ਘੰਟੇ ਰਾਣੀਆਂ ਠਹਿਰ, ਸੰਤ ਨਗਰ ਆ ਰੁਕਿਆ।

ਸੰਤ ਕੰਧਾਰਾ ਸਿੰਘ ਦੇ ਲੜਕੇ ਸ. ਗੁਰਮੁਖ ਸਿੰਘ (46) ਨੇ ਬੜਾ ਪ੍ਰੇਮ ਕੀਤਾ ਅਤੇ ਸਮਾਨ ਉਠਾ ਕੇ ਘਰ ਲੈ ਆਇਆ। ਸੇਵਾ ਸਤਿਕਾਰ ਕਰਨ ਉਪਰੰਤ ਛੁਟੀ ਮਿਲੀ ਤਾਂ ਰਾਤ ਸੰਤ ਰਣਜੀਤ ਸਿੰਘ ਬਾਜਵਾ ਦੇ ਘਰ ਆ ਟਿਕਿਆ।

ਗੁਰਮੁਖ ਸਿੰਘ ਤੋਂ ਪਤਾ ਲਗਾ ਕਿ ਸ. ਮਹਿੰਦਰ ਸਿੰਘ ਬੱਲ ਵਲੋਂ ਨਕੌੜੇ ਵਿਚ ਮੇਲਾ ਹੈ। ਸਵੇਰੇ 5 ਅਖੰਡ ਪਾਠਾਂ ਦੇ ਭਗ ਪੈਣੇ ਹਨ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਵੇਗਾ। ਨਕੌੜੇ ਵਿਚ ਸਤਿਗੁਰੂ ਜੀ ਦੇ ਹੋਰ ਵੀ ਪ੍ਰੋਗਰਾਮ ਹਨ।

## 13 ਅਪਰੈਲ 1985, ਸ਼ਨੀਵਾਰ
## ਸ੍ਰੀ ਜੀਵਨ ਨਗਰ

ਅੱਜ ਵੈਸਾਖੀ ਦਾ ਪਾਵਨ ਦਿਹਾੜਾ ਹੈ। ਸ੍ਰੀ ਸਤਿਗੁਰੂ ਜੀ ਨੇ ਇਸ ਦਿਨ ਆਪਣੇ ਸੇਵਕ ਸੰਤ ਮਹਿੰਦਰ ਸਿੰਘ ਬਲ ਪ੍ਰੈਜ਼ੀਡੈਂਟ ਕਾਲਿਜ ਕਮੇਟੀ ਨੂੰ ਨਿਵਾਜਿਆ ਹੈ। ਆਸਾ ਦੀ ਵਾਰ ਵਿਖੇ ਦਰਸ਼ਨ ਦਿਤੇ ਹਨ। ਸੰਤ ਬਲਵੀਰ ਸਿੰਘ ਸੰਤ ਨਗਰ ਨੇ ਦਸਿਆ ਕਿ 5 ਅਖੰਡ ਪਾਠਾਂ ਦੇ ਭੋਗ ਪਏ ਹਨ।

ਮੈਂ ਸੁਣਿਆ ਹੈ ਮੇਰੇ ਪਿਛਲੇ ਪਿੰਡ ਡਫਰਕਿਆਂ ਦੇ ਸੰਤ ਗੁਰਬਖ਼ਸ਼ ਸਿੰਘ ਦਾ ਕਰੀਵਾਲਾ ਵਿਖੇ ਵੱਡਾ ਲੜਕਾ ਠਾਕਰ ਸਿੰਘ ਪੂਰਾ ਹੋ ਗਿਆ ਹੈ, ਮਹੀਨੇ ਕੁ ਦਾ, ਮੈਂ ਕੁਆਣ ਦੀ ਰੀਤ ਨਾਲ ਕਰੀਵਾਲੇ ਗਿਆ ਹਾਂ, ਪਰ ਉਹ ਤਾਂ ਅੱਗੇ ਨਾਲੀ ਦੇ ਕੋਲ ਕਿਤੇ ਹਨ। ਸੋ ਪਿਛਲੇ ਨਾਮਧਾਰੀ ਘਰਾਣਿਆਂ ਦੇ ਮੁਖੀਆਂ ਸ. ਭੋਲਾ



ਸਿੰਘ ਸਹਾਰੀ ਅਤੇ ਸੰਤ ਤਾਰਾ ਸਿੰਘ ਸਪੁੱਤਰ ਸੰਤ ਸੁੰਦਰ ਸਿੰਘ ਜੀ ( ਮੇਰੇ ਧਰਮ ਨਾਨਾ) ਦੇ ਪਰਵਾਰਾਂ ਨੂੰ ਮਿਲ ਕੇ ਸ੍ਰੀ ਜੀਵਨ ਨਗਰ ਪਹੁੰਚ ਗਿਆ ਹਾਂ।

ਢਾਈ ਵਜੇ ਹਨ। ਚਾਨਣੀਆਂ ਨਾਲ ਢਕੇ ਅਸਮਾਨ ਹੇਠ ਸੰਤ ਛਿੰਦਾ ਜੀ ਦਾ ਹਲੇ ਦਾ ਦੀਵਾਨ ਸਜਿਆ ਹੋਇਆ ਹੈ। ਇਸਤਰੀ ਪੁਰਸ਼ਾਂ ਨਾਲ ਚਾਨਣੀਆਂ ਹੇਠ ਭਰਪੂਰ ਰੌਣਕ ਹੈ।

ਮੈਨੂੰ ਆਪਣੇ ਸਵਰਗਵਾਸੀ ਮਿੱਤਰ ਗੁਰਬਚਨ ਸਿੰਘ ਢੋਟੀਆਂ ਦੇ ਘਰ ਵਲ ਜਾਂਦਿਆਂ ਸ੍ਰੀ ਸਤਿਗੁਰੂ ਜੀ ਦੇ ਕਾਰ ਵਿਚ ਆਉਂਦਿਆਂ ਸੁਖ ਬਖ਼ਸ਼ਣੇ ਦਰਸ਼ਨ ਹੋਏ ਹਨ। ਰਾਹ ਛਿੜਕੇ ਗਏ ਸਨ ਤਾਂ ਕਿ ਸਤਿਗੁਰੂ ਜੀ ਦੀਆਂ ਕਾਰਾਂ ਦੁਆਰਾ ਘੱਟਾ ਨਾ ਉੱਡੇ। ਜਦੋਂ ਮੈਂ 3.30 ਵਜੇ ਦੀਵਾਨ ਸਥਾਨ ਵਿਚ ਪੁੱਜਾ, ਹਨੇਰੀ ਤੇਜ਼ ਹੋ ਗਈ। ਘੱਟਾ ਉੱਡ ਰਿਹਾ ਸੀ। ਚਾਨਣੀਆਂ ਹੇਠ ਕੱਜੇ ਤੇ ਅਣਢਕੇ ਮੰਚ ਉੱਤੇ ਸ੍ਰੀ ਸਤਿਗੁਰੂ ਜੀ ਸਿਮਰਨ ਮਗਨ ਸਨ। ਮਹਾਰਾਜ ਜੀ, ਠਾਕਰ ਜੀ ਛੋਟੇ ਅਤੇ ਹਜ਼ੂਰੀ ਸੇਵਕਾਂ ਤੋਂ ਇਲਾਵਾ ਮੁਖੀ ਵਿਅਕਤੀਆਂ ਪਾਸ ਬੈਠੀਆਂ ਨਾਮ ਜਪ ਰਹੀਆਂ ਸਨ।

4 ਵਜੇ ਨਾਮ ਸਿਮਰਨ ਸਮਾਪਤ ਹੋਇਆ ਤਾਂ ਮਹਾਰਾਜ ਜੀ ਨੇ ਦਿਲਰੁਬਾ ਫੜ ਲਿਆ ਤੇ ਸੰਤ ਨਗਰ ਜੀਵਨ ਨਗਰ ਦੇ ਜਥਿਆਂ ਨੇ ਢੋਲਕ ਛੈਣਿਆਂ ਨਾਲ ਕੀਰਤਨ ਆਰੰਭ ਕਰ ਦਿਤਾ *'ਮੇਰੇ ਰਾਜਨ ਮੈਂ ਬੈਰਾਗੀ ਜੋਗੀ।'*

ਸਤਿਗੁਰੂ ਜੀ ਦੇ ਹਫ਼ਤਾ ਭਰ ਇਸ ਇਲਾਕੇ ਵਿਚ ਰਹਿਣ ਦਾ ਨਿਵਾਸੀਆਂ ਨੂੰ ਬੜਾ ਚਾਉ ਹੈ।

ਸੰਤ ਗੁਰਬਖਸ਼ ਸਿੰਘ ਸੰਤ ਨਗਰ ਦੇ ਵਾਜੇ ਨੂੰ ਸੁਣਕੇ ਮੈਨੂੰ ਸਤਿਗੁਰੂ ਜੀ ਨੇ ਰੁੱਕੇ ਤੇ ਲਿਖ ਕੇ ਦਸਿਆ ਕਿ ਜਿਵੇਂ ਸਿੰਘਾਂ ਦੇ ਵਾਜੇ ਦੀਆਂ ਸੁਰਾਂ ਦਾ ਪ੍ਰਸਪਰ ਕੋਈ ਮੇਲ ਨਹੀਂ, ਤਿਵੇਂ ਵਿਚਾਰਾਂ ਦਾ ਵੀ ਅੰਤਰ ਹੈ।

ਦੂਜਾ ਸ਼ਬਦ ਮਹਾਰਾਜ ਜੀ ਨੇ ਸ਼ੁਰੂ ਕੀਤਾ : *'ਆਸ ਲਗ ਜੀਵਾਂ ਪਿਆਰਿਆ ਚਿਰ ਭਇਓ ਦਰਸਨੁ ਦੇਖੇ।'* ਇਸ ਸਮੇਂ ਤਕ ਸਤਿਗੁਰਾਂ ਨੇ ਨਿਜੀ ਨਿਤਨੇਮ ਕਰ ਲਿਆ ਤੇ ਉਹ ਆਪ ਵੀ ਪ੍ਰਮਾਣਕਾਰੀ ਵਿਚ ਸ਼ਾਮਲ ਹੋ ਗਏ।

ਅੱਜ ਸਵੇਰੇ ਮੁਖਤਿਆਰ ਸਿੰਘ ਪਟਵਾਰੀ ਨਾਲ ਮੈਂ ਸੰਤ ਨਗਰੋਂ ਗੁਰੂ ਹਰੀ ਸਿੰਘ ਕਾਲਿਜ ਦੇ ਪ੍ਰਿੰਸੀਪਲ ਸ. ਈਸ਼ਰ ਸਿੰਘ ਤਾਂਘ ਨੂੰ ਠਾਕਰ ਦਲੀਪ ਸਿੰਘ ਜੀ ਦਾ ਇਕ ਸੁਨੇਹਾ ਦੇਣ ਲਈ ਆ ਰਿਹਾ ਸਾਂ ਕਿ ਮੈਨੂੰ ਉਸ ਤੋਂ ਪਤਾ ਲੱਗਾ ਕਿ ਜੀਵਨ ਨਗਰ ਦੀ ਜ਼ਮੀਨ ਜਿਸਦੇ ਪ੍ਰਬੰਧਕ ਮਹਾਰਾਜ ਬੀਰ ਸਿੰਘ ਹਨ, 5 ਮੁਰੱਬੇ ਹੈ, ਠਾਕੁਰ ਦਲੀਪ ਸਿੰਘ ਮਸਤਾਨ ਗੜ੍ਹ ਦੇ 15 ਮੁਰੱਬਿਆਂ ਦੇ ਮਾਲਕ ਹਨ ਅਤੇ ਸਕੂਲ ਦੇ ਨਾਂ 'ਤੇ 22 ਮੁਰੱਬੇ ਜ਼ਮੀਨ ਹੈ।

ਸ਼ਾਮ ਦੇ ਦੀਵਾਨ ਜਿਸ ਦਾ ਭੋਗ 5 ਵਜੇ ਪਿਆ ਫੇਰ ਦੋਹਾਂ ਕਵੀਸ਼ਰਾਂ

ਪ੍ਰੀਤਮ ਸਿੰਘ ਕਰੀਵਾਲਾ, ਪ੍ਰੀਤਮ ਸਿੰਘ ਕਿੰਗਵਾਲਾ ਦੇ ਕਾਵਿ ਇਤਿਹਾਸ ਨੂੰ ਲੋਕਾਂ ਪ੍ਰੇਮ ਨਾਲ ਸੁਣਿਆਂ।

ਰਾਤ ਦੇ ਦੀਵਾਨਾਂ ਵਿਚ ਸੰਤ ਗੁਰਬਚਨ ਸਿੰਘ ਸੰਤ ਨਗਰ ਅਤੇ ਜਥੇਦਾਰ ਨਿਰੰਜਨ ਸਿੰਘ ਕੱਕੜ ਦੇ ਹੱਲੇ ਦੇ ਦੀਵਾਨਾਂ ਦਾ ਅਨੰਦ ਲਗਭਗ 1000 ਵਿਅਕਤੀਆਂ ਮਾਣਿਆਂ।

ਸਾਰਾ ਦਿਨ ਹੀ ਗੁਰੂ ਕਾ ਲੰਗਰ ਵਰਤਦਾ ਰਿਹਾ ਤੇ ਮਾਹੌਲ ਮੇਲੇ ਵਰਗਾ ਰਿਹਾ। ਕੋਈ ਆ ਰਿਹਾ ਕੋਈ ਜਾ ਰਿਹਾ ਹੈ।

## 14 ਅਪਰੈਲ 1985, ਐਤਵਾਰ
## ਸ੍ਰੀ ਜੀਵਨ ਨਗਰ

4 ਵਜੇ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਸੰਤ ਨਗਰ ਅਤੇ ਜੀਵਨ ਨਗਰ ਦੇ ਜੱਥਿਆਂ ਨੇ ਕੀਤਾ। 7 ਵਜੇ ਭੋਗ ਪਿਆ ਤਾਂ ਮਹਾਰਾਜ ਜੀ ਦੀ ਅਨਾਊਂਸਮੈਂਟ ਸੀ:

"ਗੁਰਬਖਸ਼ ਸਿੰਘ ਰਾਮਪੁਰੀ, ਕਵੀ ਜੇ ਏਥੇ ਹੋਣ ਤਾਂ ਉਹ ਰਾਤੀਂ ਕਵਿਤਾ ਚੁਕੀ ਫਿਰਦੇ ਸਨ, ਪਤਾ ਨਹੀਂ ਕਿੰਨੀ ਕੁ ਭਾਰੀ ਹੈ, ਮੁੰਡੇ ਕੁੜੀਆਂ ਨੂੰ ਅਜੇ ਬੈਠਣ ਵਿਚ ਕੁਝ ਦੇਰ ਜਾਪਦੀ ਹੈ, ਜੇ ਸੁਣਦੇ ਹਨ ਤਾਂ ਆ ਕੇ ਕਵਿਤਾ ਸੁਣਾ ਜਾਣ।"

"ਸਾਧ ਸੰਗਤ ਨੇ ਭੋਗ ਪੈਣ ਤੋਂ ਬਾਅਦ ਕੜਾਹ ਪ੍ਰਸ਼ਾਦ ਛਕਣਾ ਹੈ, ਦੱਖਣੀ ਦਰਵਾਜਿਓਂ ਬੀਬੀਆਂ ਤੇ ਉਤਰੀ ਦਰਵਾਜਿਓਂ ਆਦਮੀ ਲੰਘਣ'।

7.15 ਵਜੇ ਪਹਿਲੇ ਬੈਚ ਦਾ ਅਨੰਦ ਕਾਰਜ ਹੋ ਗਿਆ।

7.20 ਵਜੇ ਦੂਜੇ ਬੈਚ ਦਾ ਅਨੰਦ ਕਾਰਜ ਸੰਪੰਨ ਹੋਇਆ।

**ਖਾਸ** : ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦਾ ਦੁਹਤਰਾ ਜਤਿੰਦਰ ਸਿੰਘ ਸਪੁੱਤਰ ਪ੍ਰਤਾਪ ਸਿੰਘ, ਪੰਥ ਰਤਨ ਸੰਤ ਅਨੰਤਾ ਸਿੰਘ ਜੀ ਦੀ ਪੋਤਰੀ, ਅਮਰਜੀਤ ਕੌਰ ਸੁਪੱਤਰੀ ਜਸਵੰਤ ਸਿੰਘ ਦਿੱਲੀ

ਸੂਬਾ ਕਰਤਾਰ ਸਿੰਘ ਢੈਂਠਲ ਦਾ ਲੜਕਾ ਜਤਿੰਦਰ ਸਿੰਘ, ਸੰਤ ਪੂਰਨ ਸਿੰਘ ਅੰਮ੍ਰਿਤਸਰ ਕਲਾਂ ਦੀ ਪੁਤਰੀ ਬਲਵੀਰ ਕੌਰ

ਸ. ਰਛਪਾਲ ਸਿੰਘ ਅੰਮ੍ਰਿਤਸਰ ਦਾ ਲੜਕਾ ਗੁਰਮੰਗਲ ਸਿੰਘ

ਸੰਤ ਗੁਰਤੇਜ ਸਿੰਘ ਦੀ ਭੈਣ ਸਿੰਦਰ ਕੌਰ ਸਪੁੱਤਰੀ ਸੰਤ ਗੁਰਦੇਵ ਸਿੰਘ ਜੌੜਕੀਆਂ

7.30 ਵਜੇ ਭੋਗ ਪੈਣੇ ਸ਼ੁਰੂ ਹੋਏ



7.45 ਵਜੇ 36 ਪਾਠਾਂ ਦੇ ਭੋਗ ਪਾਏ ਗਏ।

ਹਾਜ਼ਰੀ 2500

**ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ** :

***ਪਹਿਰੈ ਕੁਚੈਲ॥ ਧ੍ਰਿਤ ਦੰਤ ਮੈਲ॥ ਤਪਤਾਨ ਪ੍ਰੀਤਿ॥ ਮਧੁਰੋ ਨ ਗੀਤ॥***
***ਰਵਿ ਅੰਤ ਭੋਰ॥ ਜਿਹ ਨੀਂਦ ਘੋਰ॥ ਹੋਇ ਲੱਛ ਕੰਤ॥ ਤਿਹ ਸ੍ਰੀ ਤਜੰਤ॥***

ਤੁਹਾਡੇ ਵਿਚੋਂ ਕਿੰਨੇ ਹਨ ਜੋ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਏ ਹਨ।

ਸਾਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਦਸਿਆ ਅੰਮ੍ਰਿਤ ਵੇਲੇ ਉਠਣਾ, ਜੰਗਲ ਜਾਣਾ, ਹੱਥ 7 ਵਾਰ ਰੇਤ ਨਾਲ ਮਾਂਜਣੇ, ਇਸ਼ਨਾਨ ਕਰਨਾ - ਕੌਣ ਦੱਸਦਾ ਹੈ ਅੱਜ ਆਪਣੇ ਬੱਚਿਆਂ ਨੂੰ

***ਕਹਹੁ ਗੁਸਾਈ ਮਿਲੀਐ ਕੇਹ॥***
***ਜੋ ਬਿਬਰਜਤ ਤਿਸ ਸਿਉ ਨੇਹ॥ (ਪੰਨਾ 185)***

ਤੁਸੀਂ ਵਸਾਖੀ ਤੇ ਆਏ ਹੋ। ਤੁਹਾਨੂੰ ਪਤਾ ਹੈ ਗੁਰੂ ਗੋਬਿੰਦ ਸਿੰਘ ਜੀ ਨੇ ਕਿਹੋ ਜਿਹੀ ਵਸਾਖੀ ਮਨਾਈ ਸੀ। ਤੇ ਫਿਰ ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਕਿਵੇਂ ਮਨਾਇਆ। ਸਾਡੀ ਲੋੜ ਅੱਜ ਮੋਟਰ, ਕਾਰ, ਕੋਠੀ, ਅੰਗੂਰਾਂ ਦੇ ਬਾਗ ਤੇ ਅਜਿਹਾ ਹੀ ਸੋਚਦੇ ਹਾਂ, ਪਰ ਸਤਿਗੁਰੂ ਕਹਿੰਦੇ ਹਨ :

***"ਸੁਖੁ ਨਾਹੀ ਬਹੁਤੈ ਧਨਿ ਖਾਟੈ॥***
***ਸੁਖ ਨਾਹੀ ਪੇਖੇ ਨਿਰਤਿ ਨਾਟੇ॥" (ਪੰਨਾ 1147)***

ਅਸੀਂ ਚਾਹੁੰਦੇ ਹਾਂ ਕਿ ਅਨੰਦ ਕਾਰਜ ਤੋਂ ਪਹਿਲੋਂ ਮਾਪੇ ਬੱਚਿਆਂ ਨੂੰ ਢਾਈ ਮਾਲਾਂ ਪੱਕੀਆਂ ਫੇਰਨ ਦੀ ਜਾਚ ਦੱਸਣ। ਬੱਚੇ ਮਾਲਾ ਫੇਰਦੇ ਸੁਹਣੇ ਲਗਦੇ ਹਨ।

ਮੇਲੇ ਸਾਡੇ ਵਿਗੜਦੇ ਜਾ ਰਹੇ ਹਨ। ਕੋਸ਼ਿਸ਼ ਕਰੋ ਇਹ ਠੀਕ ਹੋਣ।

ਡਾ. ਗੋਪਾਲ ਨੇ ਆਖਿਆ ਕਿ ਇਥੇ ਅੰਗੂਰਾਂ ਦੀਆਂ ਵੇਲਾਂ ਨੂੰ ਮਨਮਰਜ਼ੀ ਨਾਲ ਵਧਣ ਦਿੱਤਾ ਜਾਂਦਾ ਹੈ, ਪਰ ਠੀਕ ਟ੍ਰੇਨਿੰਗ ਨਹੀਂ ਦਿਤੀ ਜਾਂਦੀ।

ਠੀਕ ਟ੍ਰੇਨਿੰਗ:

ਸੇਠ ਤ੍ਰਿਲੋਕ ਸਿੰਘ ਨੇ ਬੱਚਿਆਂ ਨੂੰ ਠੀਕ ਟ੍ਰੇਨਿੰਗ ਦਿਤੀ ਹੈ। ਬਲਦੇਵ ਸਿੰਘ ਉਹਨਾਂ ਦਾ ਲੜਕਾ ਵਲੈਤ ਪੜ੍ਹਿਆ। ਅਮਰੀਕਾ ਵਿਚ ਰਹਿੰਦਾ ਹੈ ਪਰ ਮੈਂ ਉਸਨੂੰ ਇਕ ਗ਼ਰੀਬ ਸੁਨਿਆਰੇ ਦੀ ਲੜਕੀ ਨਾਲ ਵਿਆਹ ਦਿਤਾ ਤਾਂ ਪਿਤਾ ਪੁੱਤਰ ਦੋਵੇਂ ਹੀ ਪ੍ਰਸੰਨ ਹੋਏ। ਲੋਕ ਸਿਧੀ ਮਤ ਦੇਣ ਵਾਲੇ ਤੇ ਪੁਠੀਆਂ ਗੱਲਾਂ ਕਰਨ ਵਾਲੇ ਵੀ ਹੁੰਦੇ ਹਨ।

ਏਥੇ ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲੇ ਕੀਰਤਨ ਕਰਦੇ ਸਨ, ਉਹਨਾਂ ਦਾ ਇਕ ਜੱਟਾਂ ਦੀ ਲੜਕੀ ਵਲ ਰਿਸ਼ਤਾ ਬਣ ਰਿਹਾ ਸੀ, ਪਰ ਜੱਟ ਸੰਕੋਚ ਕਰ ਗਿਆ ਕਿ ਕਿਤੇ ਲੋਕ ਮੈਨੂੰ ਪ੍ਰੇਸ਼ਾਨ ਨਾ ਕਰਨ।

ਤੁਸੀਂ ਏਥੋਂ ਜਾ ਕੇ ਮਿਲਣੀਆਂ ਮੁਕਲਾਵੇ ਆਦਿ ਦੀਆਂ ਰਸਮਾਂ ਨਾ ਕਰਨੀਆਂ।

ਸਾਰੇ ਹੀ ਇਕ ਘੰਟਾ ਨਾਮ ਸਿਮਰਨ ਤੇ ਘਰ ਪ੍ਰਤੀ ਮਹੀਨੇ ਵਾਰ ਇਕ ਪਾਠ ਜ਼ਰੂਰ ਕਰਿਆ ਕਰੋ।

*ਉਦਮੁ ਕਰਿ ਹਰਿ ਜਾਪਣਾ.....*

ਏਨੇ ਚਿਰ ਵਿਚ ਵਿਆਹ ਵਾਲੇ ਲੜਕੇ-ਲੜਕੀਆਂ ਨੇ ਗੁਰੂ-ਚਰਨਾਂ 'ਚ ਮੱਥਾ ਟੇਕਿਆ। ਪੰਛੀ ਪ੍ਰੀਤਮ ਸਿੰਘ ਨੇ ਮੰਚ ਸੰਭਾਲ ਲਿਆ ਹੈ। ਇਸ ਵੈਸਾਖੀ ਤੇ ਸਨਖ਼ਤਰਾ ਜੀ ਨਹੀਂ ਆਏ।

ਲੰਗਰ ਵਿਚ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ। ਪਹਿਲੀਆਂ ਪੰਗਤਾਂ ਨੂੰ ਆਪ ਸ੍ਰੀ ਸਤਿਗੁਰੂ ਜੀ ਨੇ ਕੜਾਹ ਪ੍ਰਸ਼ਾਦ ਵਰਤਾਇਆ। ਮਹਾਰਾਜ ਜੀ ਨੇ ਵੀ ਦਾਲਾ ਪ੍ਰਸ਼ਾਦਾ ਸੰਗਤਾਂ ਨੂੰ ਦਿਤਾ।

ਸਕੱਤਰ ਤਰਸੇਮ ਸਿੰਘ ਤੋਂ ਮਿਲਿਆ ਵੇਰਵਾ:

11.4.1985

ਸ੍ਰੀ ਸਤਿਗੁਰੂ ਜੀ ਜੀਵਨ ਨਗਰ ਇਲਾਕੇ ਵਿਚ ਸਵੇਰੇ 7.30 ਵਜੇ ਪਧਾਰੇ

– ਪਾਠ ਸਤਨਾਮ ਸਿੰਘ ਫਕੀਰਾਂ ਵਾਲੀ ਥੇੜ੍ਹੀ (ਨਕੌੜਾ)

– ਪਾਠ ਸੰਤ ਬਰਮਾ ਸਿੰਘ ਕੇ ਘਰ ਡੇਰਾ ਛੋਟਾ ਅੰਮ੍ਰਿਤਸਰ

ਸ਼ਾਮ ਨੂੰ ਨਿਤਨੇਮ 4 ਤੋਂ 5, ਅਤੇ 5 ਪਾਠਾਂ ਦੇ ਭੋਗ

ਸੰਤ ਅਮਰ ਸਿੰਘ ਰੰਗੀਲਪੁਰ ਕਰੀਵਾਲਾ, ਥੇੜ੍ਹ ਵਡਾਣੀਆਂ

12.4.85

– ਵਾਰ ਅਤੇ ਅਖੰਡ ਪਾਠ ਦਾ ਭੋਗ

ਸੰਤ ਵਿਰਸਾ ਸਿੰਘ ਨੁਸ਼ਹਿਰੀਆ ਸੰਤ ਨਗਰ

– ਅਖੰਡ ਪਾਠ ਦਾ ਭੋਗ, ਥੇੜ੍ਹ ਮਿਰਜ਼ਾਪੁਰ

ਸੰਤ ਜਰਨੈਲ ਸਿੰਘ ਬੂਰਮਾਜਰੀਆ

– 3 ਤੋਂ 4 ਮਸਤਾਨਗੜ੍ਹ ਨਿਤਨੇਮ, ਵਾਲੀਵਾਲ ਰੋਜ਼ਾਨਾ- ਮਸਤਾਨਗੜ੍ਹ

– ਰਾਤ ਨੂੰ ਸੁਰਜੀਤ ਸਾਰੰਗੀ ਨੂੰ ਕੋਠੀ ਮਸਤਾਨਗੜ੍ਹ ਸੁਣਿਆ

13.4.85

– ਵਾਰ ਤੇ ਅਖੰਡ ਪਾਠ ਨਕੌੜਾ, ਮਹਿੰਦਰ ਸਿੰਘ ਬੱਲ

– ਸੰਤ ਹਰਬੰਸ ਸਿੰਘ ਕੱਕੜ ਵਲ ਅਖੰਡ ਪਾਠ ਦਾ ਭੋਗ

– ਸੇਠ ਸੱਜਣ ਸਿੰਘ ਜੀਵਨ ਨਗਰ, ਅਖੰਡ ਪਾਠ ਦਾ ਭੋਗ



– ਫੇਰ ਬਾਲਾਸਰ ਬਾਊ ਸਿੰਘ ਦੇ ਲੜਕਿਆਂ

ਗੁਰਚਰਨ ਸਿੰਘ ਅਤੇ ਛੋਟੇ ਅਤੇ ਹੋਰ ਪਿੰਡਾਂ ਵਾਲਿਆਂ ਦੇ ਚਰਨ ਪਾਏ

– ਗੁਰਦਿਆਲ ਸਿੰਘ ਦੇ ਮੁੰਡੇ ਮੇਜਰ ਸਿੰਘ ਵੱਲ ਭੜੋਲਿਆਂ ਵਾਲੀ ਚਰਨ ਪਾਏ

3 ਤੋਂ 4 ਨਿਤਨੇਮ, ਸ੍ਰੀ ਜੀਵਨ ਨਗਰ

14.4.85 – ਸ਼ਾਮ ਨੂੰ ਹਰਦੇਵ ਸਿੰਘ ਚੀਮਾ ਵਲ ਜੀਵਨ ਨਗਰ ਨਿਤਨੇਮ

– ਜਲਪਾਣੀ ਸੰਤ ਨਗਰ ਗੁਰਦੇਵ ਸਿੰਘ ਨੰਬਰਦਾਰ ਵਲ

15.4.85 – ਵਾਰ ਸੰਤ ਹਰਦਿਆਲ ਸਿੰਘ ਐਲਨਾਬਾਦ ਦੇ ਘਰ ਕੁਝ ਸਾਧਾਰਨ ਪਾਠਾਂ ਦੇ ਭੋਗ

– ਥੇੜ੍ਹੀ ਨਕੌੜੇ ਦੀ ਗੁਰਬਚਨ ਸਿੰਘ ਟੋਲੇਵਾਲੀ ਦੇ ਘਰ ਭੋਗ

– 3 ਤੋਂ 4 ਮਹੰਤ ਚੇਤ ਸਿੰਘ ਕਰੀਵਾਲੇ ਦੇ ਘਰ ਸਵਰਗਵਾਸ ਦਾ ਭੋਗ ਚੇਤ ਸਿੰਘ ਨਮਿਤ

– ਪੂਰਨ ਸਿੰਘ ਦੇ ਪਿਤਾ ਗਿਆਨ ਸਿੰਘ ਘੁਨੇਵਾਲੀ ਨਮਿਤ ਵਰ੍ਹੀਣੇ ਦਾ ਭੋਗ

16.4.85 – ਵਾਰ ਤੇ ਅਖੰਡ ਪਾਠ ਦਾ ਭੋਗ ਰਾਣੀਆਂ ਕਪੂਰ ਸਿੰਘ ਦੇ ਘਰ

– ਅਖੰਡ ਪਾਠ ਦਾ ਭੋਗ ਰਾਣੀਆਂ ਜਸਵੰਤ ਸਿੰਘ ਡਰਾਈਵਰ ਦੇ ਘਰ

– ਅਖੰਡ ਪਾਠ ਦਾ ਭੋਗ ਦਮਦਮੇ ਸਾਧ ਸੰਗਤ ਵਲੋਂ

17.4.85 – ਹਾਰਨੀਆਂ ਸੰਤ ਜੈਮਲ ਸਿੰਘ ਘਰ ਵਾਰ ਅਤੇ ਅਖੰਡ ਪਾਠ

– ਮਸਤਾਨਗੜ੍ਹ ਲੰਗਰ ਛਕ ਕੇ ਨਿਤਨੇਮ ਭੰਗੂਰ, ਰਾਤ ਪਨਿਹਾਰੀ...

18.4.85 – ਵਾਰ ਸਰਸੇ ਸਾਧ ਸੰਗਤ

– ਅਖੰਡ ਪਾਠ ਭੋਗ ਪਨਿਹਾਰੀ ਸੰਤ ਜਗਤਾਰ ਸਿੰਘ ਵਲ

– ਨਾਮ ਸਿਮਰਨ ਕੰਗਣਪੁਰ, ਰਾਤ ਮਸਤਾਨਗੜ੍ਹ

19.4.85 ਵਾਰ ਤੇ ਅਖੰਡ ਪਾਠ ਭੋਗ ਕੂਕਾ ਰਾਈਸ ਮਿੱਲ, ਸੰਤ ਨਗਰ ਨਿਤਨੇਮ ਤੇ ਵਰ੍ਹੀਣੇ ਦਾ ਭੋਗ ਸੂਬਾ ਧਰਮ ਸਿੰਘ, ਭੋਗ ਮਿ: ਗੁਰਦਿਆਲ ਸਿੰਘ ਵੱਲ

20.4.85 ਸੰਤ ਹਰਨਾਮ ਸਿੰਘ ਮਾਂਗੇ ਵਲ ਵਾਰ ਤੇ ਭੋਗ ਅਖੰਡ ਪਾਠ।

ਅਸੀਂ (ਮੈਂ ਤੇ ਪੰਛੀ) ਜੀਵਨ ਨਗਰ ਤੋਂ ਪੈਦਲ ਚੱਲ ਕੇ 10.20 ਵਜੇ ਤੱਕ ਕੋਠੀ ਮਸਤਾਨ ਗੜ੍ਹ ਪਹੁੰਚੇ, ਬੋਗੈਨਵਿਲੀਆ ਦੇ ਬੂਟੇ ਖੂਬ ਰੰਗ ਚਟਕ ਰਹੇ ਸਨ। ਲਾਲ ਚਿੱਟੀ ਕਨੇਰ ਤੇ ਸਦਾ ਬਹਾਰ ਚੌਪੱਤੀਆਂ ਹੱਸ ਹੱਸ ਦੂਹਰੀਆਂ ਹੋ ਰਹੀਆਂ ਸਨ। ਕਾਸ਼, ਕਿਤੇ ਝੀਲ ਵਿਚ ਪਾਣੀ ਵੀ ਹੁੰਦਾ!

ਸ੍ਰੀ ਸਤਿਗੁਰੂ ਜੀ 10.30 ਵਜੇ ਤਕ ਕੋਈ ਦੋ-ਤਿੰਨ ਪਾਸਿਆਂ ਦੇ ਜੁਆਨ ਹੋਏ ਯੂਕਲਿਪਟਸ ਦੇ ਬੂਟਿਆਂ ਨੂੰ ਜੀਪ ਦੁਆਰਾ ਵੇਖ ਵੇਖ ਕੇ ਆਏ।

ਜਿਨ੍ਹਾਂ ਗੋਂਦਿਆਂ ਨੂੰ ਅੱਗੇ ਸਫ਼ੇਦਿਆਂ ਵਿਚ ਟਿਕਣ ਨਹੀਂ ਸੀ ਦਿਤਾ ਜਾਂਦਾ ਉਹ ਹੁਣ ਪੂਰਾ ਵਿਸ਼ਰਾਮ, ਤਕੜੇ ਸਮੂਹ ਦੇ ਰੂਪ ਵਿਚ, ਕਰ ਰਹੇ ਸਨ।

ਥੋੜ੍ਹੇ ਮਿੰਟਾਂ ਤਕ ਮੈਨੂੰ ਆਵਾਜ਼ ਪਈ ਕਿ ਸਤਿਗੁਰੂ ਜੀ ਨਾਲ ਨਕੌੜੇ ਜਾਵਾਂ। ਸੱਚੇ ਪਾਤਸ਼ਾਹ ਜੀਪ ਦੀ ਮੂਹਰਲੀ ਸੀਟ ਤੇ, ਡਰਾਈਵਿੰਗ ਠਾਕੁਰ ਉਦੈ ਸਿੰਘ ਜੀ, ਪਿੱਛੇ ਡਾ. ਗੋਪਾਲ (ਕਰਨਾਟਕ), ਵੈਦ ਗੁਰਦੇਵ ਸਿੰਘ ਅਤੇ ਸੁਖਦੇਵ ਸਿੰਘ ਦਮਦਮਾ ਬੈਠੇ ਸਨ, ਪਿੱਛੇ ਅੰਗ ਰਖਿਅਕਾਂ ਦੀ ਜੀਪ...।

ਅਤੇ ਕੁਝ ਚਿਰ ਪਿਛੋਂ ਅਸੀਂ ਸ. ਮਹਿੰਦਰ ਸਿੰਘ ਬੱਲ ਦੇ ਨਿੰਬੂਆਂ ਦੇ ਬਾਗ਼ ਵਿਚ ਸਾਂ। ਧੁੱਪੇ ਸ੍ਰੀ ਸਤਿਗੁਰੂ ਜੀ, ਠਾਕੁਰ ਜੀ ਅਤੇ ਡਾ. ਗੋਪਾਲ ਬੂਟਿਆਂ ਦੀ ਸਿਹਤ ਦੀ ਜਾਣਕਾਰੀ ਲੈ ਰਹੇ ਸਨ। ਸ. ਮਹਿੰਦਰ ਸਿੰਘ, ਸ. ਇਕਬਾਲ ਸਿੰਘ ਅਤੇ ਸ. ਦਲਜੀਤ ਸਿੰਘ ਦਸ ਰਹੇ ਸਨ: ਕਿ ਦੇਸੀ ਰੂੜੀ ਹੀ ਪਾਈ ਹੈ, ਵਲਾਇਤੀ ਖਾਦ ਨਹੀਂ ਪਾਈ। ਸਤਿਗੁਰੂ ਜੀ ਕਈਆਂ ਬੂਟਿਆਂ ਦੇ ਨਾਲ ਜਾਂ ਪੱਤੇ ਫੜ ਫੜ ਵੇਖਦੇ ਰਹੇ ਅਤੇ ਸੰਤੁਸ਼ਟਤਾ ਪਰਗਟ ਕਰਦੇ ਰਹੇ।

ਫਿਰ ਅੰਗੂਰਾਂ ਦੇ ਖੇਤ ਵਿਚ ਪਧਾਰੇ। ਅੰਗੂਰ ਵੇਲਾਂ ਦੀ ਸ਼ਕਲ ਤਾਂ ਅਣਛਬ ਤੇ ਤਾਰ ਉਪਰ ਉਨ੍ਹਾਂ ਦਾ ਫੈਲਣਾ ਵੀ ਟੇਢਾ ਸੀ ਪਰ ਭਰਪੂਰ ਰਹੇ ਫਲ ਨੇ ਵੇਲਾਂ ਨੂੰ ਅਖ਼ੀਰ ਬਣਾ ਧਰਿਆ ਸੀ। ਡਾ. ਗੋਪਾਲ ਬੜਾ ਸੰਤੁਸ਼ਟ ਸੀ ਕਿ ਕਿਸਾਨ ਨੇ ਅੰਗੂਰਾਂ ਦੀ ਸੇਵਾ-ਸੰਭਾਲ ਖ਼ੂਬ ਕੀਤੀ ਸੀ।

ਬੱਲ-ਪੁੱਤਰਾਂ ਦਾ ਵਿਚਾਰ ਸੀ ਕਿ ਥੰਮਲੇ ਸੀਮਿੰਟ ਤਾਰਾਂ ਦੇ ਓਨੇ ਮਜ਼ਬੂਤ ਨਹੀਂ ਰਹਿੰਦੇ ਜਿੰਨੇ ਪੱਥਰ ਦੇ ਅਤੇ ਸਤਿਗੁਰੂ ਜੀ ਨੇ ਠਾਕਰ ਜੀ ਛੋਟਿਆਂ ਨੂੰ ਆਦੇਸ਼ ਕੀਤਾ ਕਿ ਉਹ ਕੋਟੇ ਦੇ ਪੱਥਰਾਂ ਦਾ ਰੇਟ ਦਾ ਪਤਾ ਕਰਨ। ਜਹਾਜ਼ 'ਤੇ ਚਲੇ ਜਾਣ। ਫਿਰ ਨਾਲ ਡਾ. ਗੋਪਾਲ ਨੂੰ ਵੀ ਲੈ ਜਾਣ ਦਾ ਫਰਮਾਨ ਹੋ ਗਿਆ।

ਸਤਿਗੁਰੂ ਜੀ ਨੇ ਠਾਕੁਰ ਜੀ ਨੂੰ ਕਹਿ ਕੇ ਡਾ. ਗੋਪਾਲ ਨੂੰ ਮੇਰੇ ਬਾਰੇ ਵੀ ਅੰਗਰੇਜ਼ੀ ਵਿਚ ਜਾਣਕਾਰੀ ਕਰਵਾਈ।

12.30 ਵਜੇ ਤਕ ਵਾਪਸੀ ਲਈ ਤਿਆਰ ਹੋ ਗਏ। ਰਾਹ ਵਿਚ ਸਭ ਥਾਂ ਹੱਥ ਜੋੜ ਕੇ ਸੁਆਗਤ ਸਤਿਕਾਰ ਕਰਨ ਵਾਲਿਆਂ ਦੇ ਦੀਦਾਰੇ ਹੁੰਦੇ। ਫਿਰ ਕੋਠੀ ਮਸਤਾਨਗੜ੍ਹ ਆ ਕੇ ਪ੍ਰਸ਼ਾਦ ਛਕਿਆ।

3 ਵੱਜਣ ਵਿਚ 20 ਮਿੰਟ ਰਹਿੰਦੇ ਸਨ ਕਿ ਆਦੇਸ਼ ਹੋਇਆ ਸ. ਵੀਰਿੰਦਰ ਸਿੰਘ ਸਪੁਤ੍ਰ ਸ. ਇੰਦਰ ਸਿੰਘ ਚੀਫ਼ ਦੇ ਘਰ, ਸ੍ਰੀ ਜੀਵਨ ਨਗਰ ਸੁਨੇਹਾ ਘੱਲ ਦਿਓ 3 ਵਜੇ ਨਾਮ ਸਿਮਰਨ ਦੀ ਅਰਦਾਸ ਹੋ ਜਾਏ ਅਤੇ ਸੰਤ ਤਰਸੇਮ ਸਿੰਘ ਸਕੱਤਰ ਨਾਲ ਗੱਲ ਕਰ ਕੇ ਮੈਂ ਅਤੇ ਪੰਛੀ ਸੁਖਦੇਵ ਸਿੰਘ ਦਮਦਮਾ ਦੀ ਜੀਪ ਤੇ ਜੀਵਨ ਨਗਰ ਪਹੁੰਚੇ। ਟੈਲੀਫ਼ੋਨ ਖ਼ਰਾਬ ਹੋਣ ਕਰਕੇ ਸੂਚਨਾ ਜਾ ਕੇ ਦੇਣੀ ਪੈਣੀ ਸੀ।



ਪਤਾ ਲਗਾ ਹੈ ਕਿ ਮਹਾਰਾਜ ਜੀ ਨੇ ਸਤਿਗੁਰੂ ਜੀ ਦੀ ਆਮਦ ਤੋਂ ਇਕ ਦਿਨ ਪਹਿਲਾਂ, ਇਲਾਕੇ ਦੇ ਜੀਪਾਂ ਵਾਲੇ ਸਿੱਖਾਂ ਨੂੰ ਮਨਾਇਆ ਕਿ ਉਹ ਵਾਰੋ ਵਾਰੀ ਆਪਣੀਆਂ ਜੀਪਾਂ ਦੀ ਸੇਵਾ ਸਤਿਗੁਰੂ ਜੀ ਵਾਸਤੇ ਦੇਣ। ਸੋ ਦੋ ਦਿਨ ਤੋਂ ਦਮਦਮਾ ਦੇ ਸੰਤ ਨਿਧਾਨ ਸਿੰਘ ਦਾ ਸਪੁੱਤ੍ਰ ਸੁਖਦੇਵ ਸਿੰਘ ਅੱਜ ਕਲ੍ਹ ਇਸੇ ਸੇਵਾ ਵਿਚ ਹੈ।

ਜਦੋਂ ਮੈਂ ਫੇਰ ਵੀਰਿੰਦਰ ਸਿੰਘ ਦੇ ਘਰ ਪੁੱਜਾ ਤਾਂ ਸ੍ਰੀ ਸਤਿਗੁਰੂ ਜੀ ਸੰਗਤਾਂ ਦੇ ਦਰਮਿਆਨ ਵਿਰਾਜਮਾਨ ਸਨ। ਥਰਾਜੀਏ ਸਰਦਾਰ ਨਕੌੜੇ ਦੇ ਨੰਬਰਦਾਰ ਤੇ ਸਿੱਖ, ਭੜੋਲਿਆਂ ਵਾਲੀ ਦਾ ਜਥਾ, ਜੀਵਨ ਨਗਰ ਦੀ ਕਾਫ਼ੀ ਸੰਗਤ ਹਾਜ਼ਰ ਸੀ। ਅੰਦਰਲਾ ਵਿਹੜਾ ਸੰਗਤ ਭਰਪੂਰ ਸੀ।

ਕੱਲ੍ਹ ਦੇ ਅਖ਼ਬਾਰ ਜੱਗਬਾਣੀ ਵਿਚ ਮਹਾਰਾਜ ਬੀਰ ਸਿੰਘ ਜੀ ਦੇ ਨਾਂ ਨਾਲ ਕਾਂਗ੍ਰਸ ਸਰਕਾਰ ਦੇ ਅਕਾਲੀਆਂ ਹਿਤ ਕੀਤੇ ਐਲਾਨ ਦਾ ਸੁਆਗਤ ਕੀਤਾ ਹੈ, ਪ੍ਰਸੰਸਾ ਕੀਤੀ ਸਤਿਗੁਰੂ ਜੀ ਨੇ। ਰਾਮ ਸਿੰਘ ਕਮਾਲ ਨੇ ਵੀ ਨਾਮਧਾਰੀਆਂ ਵਾਸਤੇ ਇਕ ਦੋ ਸੜੇ ਜਿਹੇ ਫਿਕਰੇ ਲਿਖੇ ਸਨ, 'ਲੋਕ ਰੰਗ' ਵਿਚ, ਪੰਛੀ ਨੇ ਉਹ ਪਰਚਾ ਵਿਖਾਇਆ।

ਸੰਤ ਅਮਰ ਸਿੰਘ ਐਲਨਾਬਾਦ ਨੇ ਨਾਮ ਸਿਮਰਨ ਦੀ ਅਰਦਾਸ ਉਪਰੰਤ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਜਦੋਂ ਉਹ ਪਿੰਡਾਂ ਵਿਚ ਜਾਂਦਾ ਹੈ ਤਾਂ ਲੋਕ ਭਜਨ ਮੰਗਦੇ ਹਨ, ਪਰ ਮੈਨੂੰ ਆਗਿਆ ਨਹੀਂ। ਆਪ ਕਿਰਪਾ ਕਰੋ ਕਿਵੇਂ ਹੁਕਮ ਹੈ। ਸਤਿਗੁਰੂ ਜੀ ਨੇ ਆਗਿਆ ਕਰ ਦਿਤੀ। ਉਹ ਹੁਣ ਭਜਨ ਦੇ ਸਕਦਾ ਹੈ।

ਅੱਜ ਵਾਜਾ ਫੜ ਕੇ ਸੰਤ ਮੇਵਾ ਸਿੰਘ ਬੈਠ ਗਿਆ, 55 ਸਾਲ ਦੀ ਉਮਰ ਤੇ ਉਹ ਆਪਣੇ ਸੁਪਨੇ ਤੇ ਮਨ ਦੀਆਂ ਇਛਾਵਾਂ ਸੁਣਾਣ ਲਗ ਪਿਆ। ਮੈਂ ਉਸ ਦੀ ਗੱਲ ਦਾ ਤੱਤ ਨਹੀਂ ਸਮਝਿਆ। ਛੋਟੇ ਸਰੂਪ ਵਿਚ ਦਰਸ਼ਨਾਂ ਦੀ ਗੱਲ ਸੁਣਾਈ। ਹਾਰਟ ਅਟੈਕ ਹੋਇਆ ਸੀ। ਮਹਾਰਾਜ ਜੀ ਨੇ ਢੋਲਕੀ ਫੜ ਲਈ ਤੇ ਸਿੰਘ ਨੇ ਗਾਉਣਾ ਸ਼ੁਰੂ ਕੀਤਾ: *'ਗੁਰੂ ਗੁਰੂ ਗੁਰੁ ਕਰੁ ਮਨ ਮੇਰੇ*....ਭਰਵਾਂ ਤੇ ਲੋਚਦਾਰ ਸੁਰ, ਲੈਅ ਤਾਰ ਪੂਰੀ। ਦੋ ਸੌ ਸਰੋਤਿਆਂ ਨੇ ਬੜੀ ਰੁਚੀ ਨਾਲ ਸ਼ਬਦ ਸੁਣਿਆ। ਉਪਰੰਤ ਜੀਵਨ ਨਗਰ - ਸੰਤ ਨਗਰ ਜਥੇ ਵਾਲਿਆਂ ਕੀਰਤਨ ਕੀਤਾ ਹੱਲੇ ਦਾ।

ਪੰਜ ਵਜੇ ਦੀਵਾਨ ਦੀ ਪੂਰਬੇ ਦੁਆਰਾ ਅਰਦਾਸ ਉਪਰੰਤ ਸਤਿਗੁਰੂ ਜੀ ਆਪਣੀ ਕਾਰ ਰਾਹੀਂ ਸੇਵਕ ਅਤੇ ਅੰਗ ਰਖਿਅਕ ਜੀਪਾਂ ਦੁਆਰਾ ਅਤੇ ਮਹਾਰਾਜ ਜੀ ਆਪਣੀ ਕਾਰ ਤੇ ਸੰਤ ਨਗਰ ਦੇ ਸ. ਗੁਰਦੇਵ ਸਿੰਘ ਨੰਬਰਦਾਰ ਦੀ ਕੋਠੀ ਪਹੁੰਚੇ। ਉਸਨੇ ਸ੍ਰੀ ਸਤਿਗੁਰੂ ਜੀ ਨਾਲ ਪ੍ਰੇਮ ਰਖਦਿਆਂ ਲਉਢੇ ਵੇਲੇ ਦੇ ਜਲ ਪਾਣੀ ਦੀ ਅਰਦਾਸ ਕੀਤੀ ਹੋਈ ਸੀ। ਗੁਰਦੇਵ ਸਿੰਘ ਸੁਖਦੇਵ ਸਿੰਘ ਭਰਾਵਾਂ ਨੇ

ਵੀ ਪਿੰਡ ਦੇ ਹੋਰ ਵੀ ਬਹੁਤ ਸਾਰੇ ਸਿੰਘਾਂ ਅਤੇ ਬੀਬੀਆਂ ਨੂੰ ਨਿਮੰਤ੍ਰਤ ਕੀਤਾ ਹੋਇਆ ਸੀ। ਸਭ ਨੂੰ ਮੇਸੂ, ਬਰਫ਼ੀ, ਪਕੌੜਿਆਂ ਅਤੇ ਦੁੱਧ ਨਾਲ ਰਜਾਇਆ।

ਸਤਿਗੁਰੂ ਜੀ ਨੇ ਸਿਖ ਦੀ ਸੇਵਾ ਸਤਿਕਾਰ ਵੇਖ ਕੇ ਬਹੁਤ ਖ਼ੁਸ਼ੀਆਂ ਬਖ਼ਸ਼ੀਆਂ। ਲਗਭਗ ਇਕ ਘੰਟਾ ਦੀਨ ਦਿਆਲ ਜੀ ਨੇ ਆਪਣੇ ਸਕੱਤਰ ਅਤੇ ਸੇਵਕਾਂ ਨਾਲ ਏਥੇ ਹੀ ਬਤੀਤ ਕੀਤਾ।

ਪਤਾ ਨਹੀਂ ਕੀ ਸੋਚ ਕੇ, ਮੇਰੇ ਪਿਛੇ ਖਲੋਤੇ ਸੰਤ ਚਤਰ ਸਿੰਘ ਚੁੱਪ ਨੇ ਪੈਰੀਂ ਹੱਥ ਲਾ ਦਿਤਾ। ਪਿਛੇ ਵੇਖਿਆ ਸੰਤ ਚਤਰ ਸਿੰਘ ਚੁੱਪ ਅੰਮ੍ਰਿਤਸਰੀਏ ਅਤੇ ਸੰਤ ਨਗਰ ਦੇ ਮਹਾਂਪੁਰਖ ਸੰਤ ਹਰਬੰਸ ਸਿੰਘ ਖਲੋਤੇ ਸਨ। ਸੰਤਾਂ ਨੇ ਵੀ ਮੈਨੂੰ ਨਿਵਾਜਿਆ। ਪਰ ਮੇਰੇ ਲਈ ਅਸਹਿ ਸੀ ਕਿ ਇਲਾਕੇ ਦੇ ਮੰਨੇ ਪ੍ਰਮੰਨੇ ਸੰਤ ਮੇਰੇ ਪੈਰੀਂ ਹੱਥ ਲਾਣ। ਮੈਂ ਨਮਸਕਾਰ ਕਰਕੇ ਦੋਹਾਂ ਸੰਤਾਂ ਦੀ ਇਕ ਫੋਟੋ ਲੈ ਲਈ। ਸੰਤ ਨਗਰ ਵਿਚ, ਰਾਤੀਂ ਸੰਤ ਹਜ਼ੂਰ ਸਿੰਘ ਵਾਲੀ ਧਰਮਸਾਲਾ ਵਿਚ ਵੈਸਾਖੀ ਪੁਰਬ ਮਨਾਇਆ ਗਿਆ। ਮੈਂ ਸਪੀਕਰ ਦੀ ਆਵਾਜ਼ ਤੋਂ ਸੁਣਿਆ ਕਿ ਸੰਤ ਬਾਜ ਸਿੰਘ ਹਾਰਨੀਆਂ, ਸੰਤ ਪ੍ਰੀਤਮ ਸਿੰਘ ਕਰੀਵਾਲਾ ਅਤੇ ਸੰਤ ਪ੍ਰੀਤਮ ਸਿੰਘ ਕਿੰਗਵਾਲਾ ਨੇ ਕਵੀਸ਼ਰੀ ਢੰਗ ਨਾਲ ਅੱਧੀ ਰਾਤ ਤਕ ਦੀਵਾਨ ਸਜਾਇਆ। ਸੰਤ ਬਾਜ ਸਿੰਘ ਦੀ ਵਿਆਖਿਆ ਭਾਵ ਪੂਰਤ ਅਤੇ ਨਿਸ਼ਠਾ ਭਰੀ ਸੀ।

## 15 ਅਪਰੈਲ 1985, ਸੋਮਵਾਰ
## ਕਰੀਵਾਲਾ (ਸਰਸਾ)

ਸੱਚੇ ਪਾਤਸ਼ਾਹ ਤਾਂ ਆਪਣੇ ਸਿਖਾਂ ਸੇਵਕਾਂ ਅਤੇ ਅੰਗ ਰਖਿਅਕਾਂ ਨਾਲ ਸਵੇਰੇ ਐਲਨਾਬਾਦ ਸੰਤ ਹਰਦਿਆਲ ਸਿੰਘ ਸਪੁੱਤਰ ਸੰਤ ਤ੍ਰਿਲੋਚਨ ਸਿੰਘ ਦੇ ਘਰ ਆਸਾ ਦੀ ਵਾਰ ਦੇ ਕੀਰਤਨ ਸਮੇਂ ਦਰਸ਼ਨ ਦੇਣ ਪਧਾਰੇ। ਇਕ ਦੋ ਘਰੀਂ ਅਖੰਡਪਾਠਾਂ ਦੇ ਭੋਗ ਵੀ ਪੈਣੇ ਸਨ ਆਪ ਜੀ ਦੀ ਹਜ਼ੂਰੀ ਵਿਚ।

ਮੈਂ ਸੰਤ ਨਗਰੋਂ ਬਸ ਲੈ ਕੇ ਕਰੀਵਾਲੇ ਪਹੁੰਚ ਗਿਆ। ਏਥੇ ਆਪਣੇ ਪਿਛਲੇ ਪਿੰਡ ਡਫਰਕਿਆਂ ਦੇ ਕੁਝ ਸਜਣਾਂ ਨੂੰ ਮਿਲ ਕੇ ਸੰਤ ਤਾਰਾ ਸਿੰਘ ਪਾਲੀ ਦੇ ਟ੍ਰੈਕਟਰ ਤੇ ਉਸਦੇ ਲੜਕੇ ਸ੍ਰੀ ਬਲਵੰਤ ਸਿੰਘ ਦੀ ਮਦਦ ਨਾਲ ਕਰੀਵਾਲਾ ਪੱਛਮੀ ਤੋਂ 3 ਕਿਲੋਮੀਟਰ ਹੋਰ ਪੱਛਮ ਵਿਚ ਮਹੰਤ ਚੇਤ ਸਿੰਘ ਜੀ ਦੇ ਡੇਰੇ 'ਤੇ ਪਹੁੰਚ ਗਿਆ। ਮੇਰੇ ਨਾਲ ਸ. ਨਰਿੰਦਰ ਸਿੰਘ ਬਾਜਵਾ ਸੀ। 3 ਵਜੇ ਤੋਂ ਏਥੇ ਨਾਮ ਸਿਮਰਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਮਹਾਰਾਜ ਜੀ, ਤੇ ਹੋਰ ਸੇਵਕਾਂ ਨਾਲ ਏਥੇ ਪਹੁੰਚੇ ਹੋਏ ਸਨ। ਭੋਗ ਦੇ ਸਲੋਕ ਪੰਦਰਾਂ ਮਿੰਟ ਰਹਿੰਦਿਆਂ ਪੜ੍ਹੇ ਗਏ। ਸਤਿਗੁਰੂ ਜੀ ਨੇ ਜਲਪਾਨ ਵੀ ਏਸੇ ਡੇਰੇ 'ਤੇ ਕੀਤਾ।



300 ਇਸਤਰੀ-ਪੁਰਸ਼ ਮੌਕੇ ਤੇ ਬਜ਼ੁਰਗ ਮਹੰਤ (85) ਚੇਤ ਸਿੰਘ ਜੀ ਨਮਿੱਤ ਇਕੱਤਰ ਹੋਏ ਸਨ। ਮੈਨੂੰ ਦੱਸਿਆ ਗਿਆ ਕਿ ਮਹੰਤ ਚੇਤ ਸਿੰਘ ਨੇ ਘਰਦਿਆਂ ਨੂੰ ਦਸਿਆ: ਮੇਰੇ ਦਿਨ ਪੁੱਗ ਗਏ ਹਨ। ਦੋ ਦਿਨ ਮੈਂ ਮੰਗ ਕੇ ਲਏ ਹਨ। ਮੇਰੀ ਪੋਤਰੀ ਨੂੰ ਮੇਰੇ ਹੁੰਦਿਆਂ ਸਹੁਰੇ ਘਰ ਭੇਜ ਦਿਉ। ਮੈਂ 16-17 ਚੇਤ੍ਰ ਨੂੰ ਪ੍ਰਾਣ ਤਿਆਗ ਦਿਆਂਗਾ। ਪੰਦਰਾਂ ਨੂੰ ਪ੍ਰਾਹੁਣੇ ਬੁਲਾ ਲਏ ਗਏ। ਲੜਕੀ ਆਪਣੇ ਘਰ ਚਲੀ ਗਈ ਤੇ 16 ਦਾ ਦਿਨ ਬੀਤ ਗਿਆ ਤਾਂ ਪੁੱਤਰਾਂ ਸੰਤ ਗੁਰਬਚਨ ਸਿੰਘ ਅਤੇ ਵਰਿਆਮ ਸਿੰਘ ਨੇ ਬੇਨਤੀ ਕੀਤੀ ਕਿ ਹੁਣ ਸਵਰਗਵਾਸ ਦਾ ਸਮਾਂ ਤਾਂ ਲੰਘ ਗਿਆ ਹੈ। ਤੁਸੀਂ ਸਾਥੋਂ ਜੁਦਾ ਨਾ ਹੋਵੋ। ਮਹੰਤ ਚੇਤ ਸਿੰਘ ਬੋਲੇ: ਮੇਰਾ ਵਕਤ ਤਾਂ 4 ਵਜੇ ਸਵੇਰ ਤਕ ਸੀ ਪਰ ਧਰਮਰਾਜ ਦੇ ਬੰਦੇ ਕਾਹਲੇ ਪਏ ਹੋਏ ਨੇ ਮੈਂ ਪਹਿਲਾਂ ਹੀ ਚਲਾ ਜਾਵਾਂਗਾ।

ਪੌਣਾ ਇਕ ਵਜਿਆ ਤਾਂ ਮਹੰਤ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਚਲਾਣੇ ਦੀ ਅਰਦਾਸ ਕੀਤੀ। ਅਰਦਾਸ ਕਰਕੇ ਅੰਤਮ ਵਾਕ ਗੁਰਬਾਣੀ 'ਚੋਂ ਲਿਆ। ਕੇਵਲ ਏਨਾ ਹੀ ਆਖਿਆ: ਬਾਜ਼ੀਗਰ ਸਵਾਂਗ ਸਕੇਲਾ...

ਸਤਿਗੁਰੂ ਜੀ ਨੇ, ਨਾਮ ਸਿਮਰਨ ਉਪਰੰਤ, ਭੋਗ ਪੈਣ ਤੋਂ ਪਿੱਛੋਂ ਮਹੰਤ ਚੇਤ ਸਿੰਘ ਜੀ ਦੇ ਵੱਡੇ ਲੜਕੇ ਸੰਤ ਗੁਰਬਚਨ ਸਿੰਘ ਦੇ ਸਿਰ ਤੋਂ ਆਪ ਦਸਤਾਰ, ਪੇਚ ਪੇਚ ਲਾਹ ਕੇ, ਨਵੀਂ ਦਸਤਾਰ ਸਜਾਈ।

ਏਥੋਂ ਆਪ ਜੀ ਛੋਟੇ ਭਾਈ ਵਰਿਆਮ ਸਿੰਘ ਦੇ ਘਰ ਵੀ ਚਰਨ ਪਾਉਣ ਦੀ ਕ੍ਰਿਪਾ ਕੀਤੀ। ਅਤੇ ਫਿਰ ਤਿਆਰ ਖਲੋਤੀਆਂ ਗੱਡੀਆਂ ਤੇ ਸਵਾਰ ਹੋ ਆਪ ਜੀ ਅਤੇ ਆਪ ਜੀ ਦਾ ਜਥਾ ਸੰਤ ਗਿਆਨ ਸਿੰਘ ਤੇਜਾ ਸਿੰਘ ਦੇ ਵਗ੍ਹੀਣੇ ਦੇ ਦੋਵੇਂ ਪਾਠਾਂ ਦੇ ਭੋਗ ਸਮੇਂ ਸੰਤ ਪੂਰਨ ਸਿੰਘ ਦੇ ਘਰ ਪੂਰਬੀ ਕਰੀਵਾਲੇ ਪਧਾਰੇ ਜਿਥੇ ਸੰਤ ਬਾਜ ਸਿੰਘ ਹਾਰਨੀਆਂ ਇਕ ਹੋਰ ਸਾਥੀ ਨਾਲ ਮਿਲ ਕੇ ਭੋਗ ਪਾ ਰਿਹਾ ਸੀ। ਸੰਤ ਦਾ ਪ੍ਰਭਾਵਸ਼ਾਲੀ ਬੋਲ ਸੀ, ਜਦੋਂ ਕਿ ਦੂਜਾ ਕਿਸੇ ਵੱਖਰੀ ਸੁਰ ਵਿਚ ਪਾਠ ਕਰ ਰਿਹਾ ਸੀ।

ਏਥੋਂ ਉਠ ਕੇ ਸੰਤ ਅਮਰ ਸਿੰਘ ਦੇ ਘਰ ਚਰਨ ਪਾਏ। ਇਹਦੇ ਦੋਹਾਂ ਬੱਚਿਆਂ ਦੀਆਂ ਹੀ ਦਾੜ੍ਹੀਆਂ ਕਤਰੀਆਂ ਵੇਖ ਸਤਿਗੁਰੂ ਜੀ ਨੇ ਅਮਰ ਸਿੰਘ ਨੂੰ ਤਾਂ ਕਿਹਾ ਕਿ ਉਸ ਨੇ ਦੱਸਿਆ ਕਿਉਂ ਨਹੀਂ ਅਤੇ ਦੋਹਾਂ ਬੱਚਿਆਂ ਨੂੰ ਪ੍ਰੇਰਣਾ ਦਿਤੀ ਕਿ ਉਹ ਦਾੜ੍ਹੀਆਂ ਨੂੰ ਕੱਟਣ ਵੱਢਣ ਨਾ। ਨੌਜਵਾਨਾਂ ਨੇ 'ਸਤਿਬਚਨ ਜੀ' ਆਖਿਆ।

ਵਾਪਸੀ ਹੋਈ ਤਾਂ ਕਰੀਵਾਲਾ ਪੂਰਬੀ ਲੰਘ, ਖੇਤਾਂ ਵਿਚਲੇ ਡੇਰੇ ਤੇ ਸੰਤ ਕਰਮ ਸਿੰਘ ਅਤੇ ਸੰਤ ਦੀਦਾਰ ਸਿੰਘ ਦੇ ਘਰੀਂ ਚਰਨ ਪਾਏ। ਏਥੇ ਇਹਨਾਂ ਦੇ

ਅੰਗੂਰਾਂ ਦਾ ਪਤਾ ਕਰਨ ਡਾ. ਗੋਪਾਲ ਅੰਗੂਰ ਮਾਹਿਰ ਨੂੰ ਨਾਲ ਲੈ ਕੇ ਠਾਕਰ ਜੀ ਛੋਟੇ ਆਏ ਹੋਏ ਸਨ।

ਠਾਕਰ ਉਦੈ ਸਿੰਘ ਜੀ ਨੇ ਮੈਨੂੰ ਪਰਸੋਂ ਦੱਸਿਆ ਸੀ ਕਿ 6-7 ਅਪਰੈਲ ਤੋਂ ਡਾ. ਗੋਪਾਲ ਨੂੰ ਕਰਨਾਟਕਾ 'ਚੋਂ ਲਿਆ ਇਸ ਇਲਾਕੇ ਦੇ ਕਿਸਾਨਾਂ ਦੇ ਅੰਗੂਰ ਲਵਾ ਰਹੇ ਹਨ। ਮਹਾਰਾਜ ਜੀ ਦੇ ਖੇਤਾਂ ਵਿਚ ਵੀ ਕੁਝ ਅੰਗੂਰ ਲਗਾਏ ਗਏ ਹਨ। ਪਰ ਸਤਿਗੁਰੂ ਜੀ ਠਾਕਰ ਜੀ ਦੁਆਰਾ ਜੀਵਨ ਨਗਰ ਇਲਾਕੇ ਦੇ ਅਨੇਕਾਂ ਮੁਖੀ ਕਿਸਾਨਾਂ ਦੇ ਖੇਤਾਂ ਵਿਚ ਅੰਗੂਰ ਲਵਾ ਰਹੇ ਹਨ। ਇਸ ਮਕਸਦ ਲਈ ਅੰਮ੍ਰਿਤਸਰ ਕਲਾਂ ਵਿਚ 26000 ਵੇਲਾਂ ਦੀ ਪੌਂਦ ਲਗਾਈ ਗਈ ਹੈ।

ਸਤਿਗੁਰੂ ਜੀ ਨੇ ਡੇਰੇ ਦੇ ਸਾਹਵੇਂ ਲਗੇ 5 ਸਾਲ ਪੁਰਾਣੇ ਸਫੈਦਿਆਂ ਦਾ ਸਰਵੇਖਣ ਕੀਤਾ। ਇਹ ਕੋਈ ਮਸਤਾਨ ਗੜ੍ਹ ਦੇ ਸਫ਼ੈਦਿਆਂ ਤੋਂ ਪਿਛੋਂ ਲਾਏ ਗਏ ਸਨ।

ਏਥੋਂ ਪਰਤੇ ਤਾਂ ਮੈਂ ਅਤੇ ਸਕੱਤਰ ਸੰਤ ਹਰਦਿਆਲ ਸਿੰਘ ਦੀ ਜੀਪ ਤੇ ਸਵਾਰ ਹੋ ਸੰਤ ਨਗਰ ਵਲ ਹੋ ਗਏ, ਪਰ ਸੱਚੇ ਪਾਤਸ਼ਾਹ ਜੀ ਆਪਣੀ ਪੀ.ਜੇ.ਜੀ. 1 ਕਾਰ ਵਿਚ ਠਾਕੁਰ ਉਦੈ ਸਿੰਘ ਜੀ ਤੇ ਡਾ. ਗੋਪਾਲ ਨੂੰ ਬੈਠਾਲ ਦਮਦਮੇ ਵਿਖੇ ਸੰਤ ਮੱਘਰ ਸਿੰਘ ਦੇ ਭਤੀਜੇ ਦੇ ਅੰਗੂਰ ਬਾਗ ਵੇਖਣ ਨੂੰ ਚਲ ਪਏ।

ਤਰਸੇਮ ਸਿੰਘ ਹੁਰਾਂ ਦੱਸਿਆ ਕਿ ਸੰਤ ਸਾਧਾ ਸਿੰਘ ਮੁਹਾਰਾਂ ਦਿਲੀ ਵਾਲਿਆਂ ਦਾ ਲੜਕਾ 'ਕਾਲਾ' ਸਤਪਾਲ ਸਿੰਘ 9.4.85 ਤੋਂ ਕਿਸੇ ਦੀ ਜੀਪ ਮਾਂਗਵੀਂ ਲੈ ਕੇ ਸਤਿਗੁਰਾਂ ਦੀ ਸੇਵਾ ਵਿਚ ਹੈ। ਇਹ ਜੀਪ ਤਦ ਤੋਂ ਹੀ ਗੁਰੂ ਕੀ ਸੇਵਾ ਵਿਚ ਹੈ ਪਤਾ ਨਹੀਂ ਕਦੋਂ ਆਗਿਆ ਮਿਲੇ।

ਤਰਸੇਮ ਸਿੰਘ ਤੋਂ ਮੈਨੂੰ ਇਹ ਵੀ ਪਤਾ ਲਗਾ ਕਿ ਅਜ ਉਸਨੇ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਰੁੱਕਾ ਲਿਖਿਆ ਕਿ ਮੁੱਠਡਿਆਂ ਦੇ ਮਿਸਤ੍ਰੀ ਸੁਖਦੇਵ ਸਿੰਘ ਨੂੰ ਕੋਈ ਕੈਂਸਰ ਵਰਗੀ ਤਕਲੀਫ਼ ਹੈ। 1000 ਰੁਪਏ ਮਹੀਨੇ ਦੀ ਦਵਾਈ ਖ਼ਰਚ ਹੈ। ਪਰ ਉਸ ਦੇ ਘਰਦਿਆਂ ਲਈ ਆਪਣੇ ਜਵਾਨ ਪੁੱਤਰ ਦੀ ਬਿਮਾਰੀ ਤੇ ਏਨਾ ਖ਼ਰਚ ਦੇਣਾ ਮੁਸ਼ਕਲ ਹੈ। ਜਵਾਨ ਨੇ ਸਤਿਗੁਰੂ ਜੀ ਪਾਸ ਅਰਜ਼ ਕੀਤੀ: "ਮੈਂ ਜਿੰਨੇ ਲਵਾਂਗਾ, ਵਾਪਸ ਕਰਾਂਗਾ। ਤਿੰਨ ਮਹੀਨੇ ਦਵਾਈ ਖਾਣੀ ਹੈ। ਕੈਂਸਰ ਹੈ। ਡਾ. ਮੂਸਾ ਦਾ ਇਲਾਜ ਚਲਦਾ ਹੈ।

ਸਕੱਤਰ ਨੇ ਸਤਿਗੁਰੂ ਜੀ ਨੂੰ ਲਿਖਿਆ: ਤਰਲਾ ਲੈਂਦਾ ਸੀ। ਰਜ਼ਾ ਹੋਵੇ ਤਾਂ ਆਪਾਂ ਖ਼ਰਚ ਕਰ ਦੇਈਏ। ਸਤਿਗੁਰੂ ਜੀ ਨੇ ਆਪਣੀ ਕਲਮ ਨਾਲ ਇਸੇ ਰੁਕੇ ਤੇ ਲਿਖਿਆ: (ਵਾਪਸੀ) ਲੈਣ ਤੋਂ ਬਿਨਾਂ ਹੀ ਦਿਓ। ਮੈਂ ਤਾਂ ਸ਼ੁਕਰ ਕਰਦਾ ਹਾਂ, ਸਿਖ ਸੇਵਾ ਕਬੂਲ ਕਰਦੇ ਹਨ।



ਕੌਣ ਹੈ ਸਤਿਗੁਰੂ ਜੀ ਵਰਗਾ?
ਮੈਂ ਰਾਤ ਨੂੰ ਰਾਣੀਆਂ ਪਹੁੰਚ ਗਿਆ ਹਾਂ।

## 16 ਅਪਰੈਲ 1985, ਮੰਗਲਵਾਰ
## ਰਾਣੀਆਂ (ਸਰਸਾ)

ਆਪਣੇ ਦਾਮਾਦ ਸ. ਬਲਬੀਰ ਸਿੰਘ ਢਿਲੋਂ ਘਰ ਸਾਢੇ ਚਾਰ ਵਜੇ ਨੀਂਦ ਖੁਲ੍ਹਿਆਂ ਸਪੀਕਰ ਤੋਂ ਆਸਾ ਦੀ ਵਾਰ ਦੀਆਂ ਧੁਨੀਆਂ ਕੰਨੀਂ ਪਈਆਂ। ਇਸ਼ਨਾਨ ਕਰਕੇ ਸੰਤ ਕਪੂਰ ਸਿੰਘ ਕੇ ਘਰ ਵਲ ਸ. ਬਲਬੀਰ ਸਿੰਘ ਨਾਲ ਹੋ ਪਿਆ।

ਅੰਦਰ ਅਖੰਡ ਪਾਠ ਹੋ ਰਿਹਾ ਸੀ। ਵਰਾਂਡੇ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਬਲਵੰਤ ਸਿੰਘ ਸਾਹਿਬਾਬਾਦ ਵਾਲੇ ਰੰਗੇ ਹੋਏ, ਰਾਣੀਆਂ ਵਾਲੇ ਜਥੇ ਨਾਲ ਕੀਰਤਨ ਕਰ ਰਹੇ ਸਨ: *ਸੋ ਜਾਗੈ ਜਿਸੁ ਸਤਿਗੁਰ ਮਿਲੈ।* ਸੌ ਸਵਾ ਸੌ ਅੰਮ੍ਰਿਤ ਵੇਲੇ ਦੇ ਪ੍ਰੇਮੀ ਦਰਸ਼ਨ ਅਤੇ ਕੀਰਤਨ ਦਾ ਲਾਭ ਲੈ ਰਹੇ ਸਨ। ਮਹਾਰਾਜ ਜੀ ਤੇ ਠਾਕੁਰ ਉਦੈ ਸਿੰਘ ਜੀ ਵੀ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਸਨ। ਪਿੰਡ ਸ਼ਹਿਰ ਰਾਣੀਆਂ ਦੇ ਨਾਮਧਾਰੀ ਪੈਰੋਕਾਰ ਆ ਰਹੇ ਤੇ ਨਮਸਕਾਰ ਕਰਕੇ ਯਥਾ ਸਥਾਨ ਬੈਠੀ ਜਾ ਰਹੇ ਸਨ।

6 ਵਜੇ ਆਸਾ ਦੀ ਵਾਰ ਦੀ ਅਰਦਾਸ ਪੂਰਬਾ ਨੇ ਕਰ ਦਿਤੀ ਅਤੇ ਅੰਦਰੋਂ ਭੋਗ ਦੇ ਸਲੋਕਾਂ ਦੀ ਧੁਨ ਗੂੰਜ ਉਠੀ। ਸੰਤ ਕਪੂਰ ਸਿੰਘ ਦਾ ਰੁਖਾਂ ਦੀ ਛਾਂ ਨਾਲ ਸੁਸ਼ੋਭਿਤ ਵਿਹੜਾ ਤੇ ਇਹਦੀ ਸ਼ੋਭਾ ਸੁਹਣਾ ਪੱਕਾ ਘਰ ਸੀ।

ਸਤਿਗੁਰੂ ਜੀ ਨੇ ਕਪੂਰ ਸਿੰਘ ਦਾ ਬਚਪਨ ਦਾ ਨਾਂ ਲਿਖ ਕੇ, ਵਿਖਾ ਕੇ, ਇਸ਼ਾਰੇ ਨਾਲ ਉਸਨੂੰ ਬੁਲਾ ਕੇ ਮੈਨੂੰ ਮਿਲਾਇਆ। ਫਿਰ ਉਸ ਦੇ ਲੜਕੇ ਗੁਲਜ਼ਾਰ ਸਿੰਘ ਬਾਰੇ ਵੀ ਦਸਿਆ। ਗੁਲਜ਼ਾਰ ਦੇ ਹੋਣ ਨਮਿਤ ਅਰਦਾਸ ਸੀ।

6.40 ਤੇ ਸੰਤ ਜਸਵੰਤ ਸਿੰਘ ਡਰਾਈਵਰ ਰਾਣੀਆਂ ਦੇ ਘਰ ਅਖੰਡ ਪਾਠ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਇਸ ਘਰ ਭੀ ਸਵਾ ਕੁ ਸੌ ਸਰੀਰਾਂ ਦਾ ਇਕੱਠ ਸੀ। ਸਤਿਗੁਰੂ ਜੀ ਦੇ ਪੁਰਾਣੇ ਸੇਵਕ ਸੰਤ ਮਹਿੰਦਰ ਸਿੰਘ ਥੱਥਾ (ਡਰਾਈਵਰ) ਦਾ ਇਹ ਸਪੁਤ੍ਰ ਆਪਣੀ ਮਾਤਾ ਬੀਬੀ ਕਰਤਾਰ ਕੌਰ ਨਾਲ ਏਥੇ ਹੀ ਰਹਿੰਦਾ ਹੈ। ਇਸ ਨੇ ਟਰੱਕ ਬਣਾਇਆ ਹੋਇਆ ਹੈ ਅਤੇ ਜ਼ਰੂਰਤ ਮੁਤਾਬਕ ਸੇਵਾ ਵੀ ਕਰ ਆਉਂਦਾ ਹੈ। ਇਸ ਦੀ ਵੱਡੀ ਭੈਣ ਕੁਲਵੰਤ ਕੌਰ ਨਕੌੜੇ ਦੇ ਸ੍ਰੀ ਬਾਵਾ ਸਿੰਘ ਵਲ ਵਿਵਾਹਿਤ ਹੈ। ਏਥੇ ਮੈਂ ਇਸਦੇ ਵਡੇ ਭਰਾ ਕੁਲਵੰਤ ਸਿੰਘ ਨੂੰ ਵੇਖਿਆ, ਉਸਦਾ ਜੀ ਵੀ ਆਪਣੇ ਘਰ ਕੰਗਣਪੁਰ ਵਿਖੇ ਚਰਨ ਪੁਆਉਣਾ ਚਾਹੁੰਦਾ ਹੈ। ਜਸਵੰਤ ਸਿੰਘ ਦੇ ਘਰ ਲੜਕੀ ਸੰਤ ਗੁਰਦਿਆਲ ਸਿੰਘ ਮਿ: ਸੰਤ ਨਗਰ ਦੀ ਹੈ।

ਸ੍ਰੀ ਸਤਿਗੁਰੂ ਜੀ ਏਥੇ ਭੋਗ ਪੈਣ ਦਾ ਸਮਾਂ ਦਰਸ਼ਨ ਦੇ ਕੇ ਦਮਦਮੇ ਵਿਚ ਧਰਮਸਾਲਾ ਵਿਖੇ ਸਾਧ ਸੰਗਤ ਵਲੋਂ ਰਖੇ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ਦੇਣ ਲਈ ਕਾਰ ਅਤੇ ਸੇਵਾ ਵਿਚ ਉਪਸਥਿਤ ਸਿੰਘਾਂ ਨਾਲ ਪਧਾਰੇ। ਪਰ ਮੈਂ ਏਨਾ ਜਲਦੀ ਕਿਸ ਤਰ੍ਹਾਂ ਜਾ ਸਕਦਾ ਹਾਂ।

ਸੰਤ ਗੁਰਦਿਆਲ ਸਿੰਘ ਮੌਜੀ ਦੀ ਸਕੂਟਰੀ ਤੇ ਆਪਣੇ ਦਾਮਾਦ ਬਲਬੀਰ ਸਿੰਘ ਦੀ ਡਰਾਈਵਿੰਗ ਨਾਲ ਮੈਂ 10 ਵਜੇ ਦੇ ਕਰੀਬ ਕੋਠੀ ਮਸਤਾਨ ਗੜ੍ਹ ਪੁੱਜ ਗਿਆ। ਏਥੇ ਸ੍ਰੀ ਸਤਿਗੁਰੂ ਜੀ ਨੇ ਲੁਧਿਆਣੇ ਤੋਂ ਆਏ ਹੋਏ ਪਟਵਾਰੀ ਗੁਰਦੇਵ ਸਿੰਘ ਨੂੰ ਪੂਰਬਾ ਤੋਂ 5000/- ਦਿਵਾਇਆ। ਇਹ ਸੱਜਣ ਡੇਰੇ ਨਾਲ ਸਬੰਧਿਤ ਜ਼ਮੀਨ ਦੇ ਕੇਸਾਂ ਦੀ ਪੈਰਵੀ ਕਰਦਾ ਹੈ। ਹੈਬੋਵਾਲ, ਸ਼ੇਰਪੁਰ ਅਤੇ ਰਾਈਆਂ ਵਾਲਾ ਕੇਸ ਏਸੇ ਦੀ ਅਗਵਾਈ ਅਤੇ ਜਤਨਾਂ ਸਦਕਾ ਜਿਤਿਆ ਗਿਆ ਹੈ।

ਠਾਕੁਰ ਉਦੈ ਸਿੰਘ ਜੀ ਨੇ 6-7 ਦਿਨਾਂ ਤੋਂ ਆਏ ਹੋਏ ਡਾ. ਗੋਪਾਲ ਅੰਗੂਰ ਮਾਹਿਰ ਨੂੰ ਇਲਾਕੇ ਵਿਚ ਘੁਮਾ ਫਿਰਾ ਕੇ ਇਸਨੂੰ ਸਿੰਘਾਂ ਤੋਂ ਜਾਣੂੰ ਕਰਵਾਇਆ ਹੈ। ਉਹਨਾਂ ਦੇ ਅੰਗੂਰ-ਖੇਤ ਵਖਾਏ ਹਨ, ਸਲਾਹ ਲਈ ਦਿਤੀ ਅਤੇ ਨਵੇਂ ਖੇਤਾਂ ਵਿਚ ਕੰਮ ਕਰਨ ਲਈ ਲੁੜੀਂਦੀ ਅਗਵਾਈ ਕਿਸਾਨਾਂ ਨੂੰ ਦਿਵਾਈ ਹੈ।

ਸੰਤ ਤਰਸੇਮ ਸਿੰਘ ਨੂੰ ਅੱਜ ਕਲ੍ਹ ਨਾ ਸੌਣ ਦਾ ਮੌਕਾ ਮਿਲਦਾ ਹੈ ਨਾ ਖਾਣ ਦਾ ਵੇਲੇ ਸਿਰ, ਪ੍ਰੋਗਰਾਮ ਅਤੇ ਜ਼ਿੰਮੇਵਾਰੀਆਂ ਹੀ ਆਹਰੇ ਲਾਈ ਰਖਦੀਆਂ ਹਨ। ਦੁਪਹਿਰ ਦਾ ਇਕ ਵਜਿਆ ਹੈ। ਉਸਨੇ ਮੈਨੂੰ ਕਿਹਾ ਹੈ ਕਿ ਮੈਂ ਸ੍ਰੀ ਜੈਇੰਦਰ ਸਿੰਘ, ਸਪੁੱਤ੍ਰ ਸ. ਅੱਛਰ ਸਿੰਘ ਅਤੇ ਸੰਤ ਹਜ਼ਾਰਾ ਸਿੰਘ ਮੁਜੱਫਰ ਨਗਰ, (ਯੂ.ਪੀ.) ਨੂੰ ਮਿਲਾਂ ਤੇ ਉਹ ਕਾਰਨ ਜਾਣਾਂ ਜਿਨ੍ਹਾਂ ਤੋਂ ਸ. ਗੁਰਬਚਨ ਸਿੰਘ ਚੀਫ਼ ਇੰਜਨੀਅਰ ਬਟਾਲਾ ਅਤੇ ਬੀਬੀ ਜੀਤੋ ਦੀ ਪੁੱਤਰੀ ਨੂੰ ਜੈਇੰਦਰ ਲੈ ਜਾਣ ਤੋਂ ਇਨਕਾਰੀ ਹੈ। ਅਸੀਂ ਅੱਧਾ ਪੌਣਾ ਘੰਟਾ ਉਸ ਬੱਚੇ ਨਾਲ ਗੱਲਬਾਤ ਕਰਕੇ ਅਜੇ ਸ਼ਾਂਤ ਹੋਣ ਹੀ ਵਾਲੇ ਸਾਂ ਕਿ ਸੰਤ ਤਰਸੇਮ ਸਿੰਘ ਵੀ ਆ ਗਿਆ। ਉਸਨੂੰ ਵੱਖ ਲਿਜਾ ਕੇ ਜੈਇੰਦਰ ਸਿੰਘ ਨੇ ਕੁਝ ਗੱਲਾਂ ਦੱਸੀਆਂ। ਸਾਡਾ ਕਹਿਣਾ ਸੀ, ਸਤਿਗੁਰੂ ਜੀ ਜ਼ਿੰਮੇਂ ਸਭ ਪਰਕਾਰ ਦੀਆਂ ਗਲਤੀਆਂ ਲਾ ਕੇ ਉਹ ਇਕ ਵਾਰ ਬੀਬੀ ਨੂੰ ਜ਼ਰੂਰ ਨਾਲ ਲੈ ਜਾਵੇ।

ਸ੍ਰੀ ਸਤਿਗੁਰੂ ਜੀ ਨੇ ਡੇਢ ਵਜੇ ਇਸ਼ਨਾਨ ਕਰਕੇ 2.30 ਵਜੇ ਸੰਤ ਨਗਰ ਵਿਖੇ ਸੰਤ ਗੁਰਦਿਆਲ ਸਿੰਘ ਮਿਸਤਰੀ ਦੇ ਘਰ ਅਖੰਡ ਪਾਠਾਂ ਦੇ ਭੋਗ ਪੈਣ ਸਮੇਂ ਦਰਸ਼ਨ ਦਿਤੇ। ਮਿਸਤਰੀ ਜੀ ਦੇ ਘਰ ਇਕ ਘੰਟਾ ਪਹਿਲੋਂ ਤੋਂ ਹੱਲੇ ਦਾ ਦੀਵਾਨ ਲਗਾ ਹੋਇਆ ਸੀ। ਸਾਰੇ ਸੰਤ ਨਗਰ ਨੇ ਸਤਿਗੁਰ ਦਰਸ਼ਨਾਂ ਲਈ ਹੁੰਮ-ਹੁਮਾ ਕੇ ਪਹੁੰਚ ਕੀਤੀ।

ਨਿਤਨੇਮ 3 ਤੋਂ 4 ਤੱਕ ਟਿਬੇ ਵਾਲੇ ਖੂਹ ਦੇ ਨੇੜੇ ਸੁਖਦੇਵ ਸਵਾਮੀ ਜੀ ਦੇ ਰਿਸ਼ਤੇਦਾਰ ਘਰ ਜੁੜੀ ਸੰਗਤ ਵਿਚਕਾਰ ਕੀਤਾ।



ਕੱਲ੍ਹ ਸੰਤ ਤਰਸੇਮ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਮੈਨੂੰ ਦਸ ਰਹੇ ਸਨ ਕਿ ਸੱਚੇ ਪਾਤਸ਼ਾਹ ਆਰਾਮ ਬੜਾ ਘੱਟ ਕਰਦੇ ਹਨ ਤੇ ਫੇਰਾ ਤੋਰਾ ਜਾਂ ਖੇਚਲ ਜ਼ਿਆਦਾ ਕਰਦੇ ਹਨ। ਇਸ ਤਰ੍ਹਾਂ ਥੋੜ੍ਹੇ ਚਿਰ ਪਿੱਛੋਂ ਸਰੀਰ ਫਿਰ ਸਾਵਾਂ ਨਹੀਂ ਰਹਿੰਦਾ।

ਤਰਸੇਮ ਸਿੰਘ ਹੁਰਾਂ ਅੱਜ ਮੈਨੂੰ ਆਪਣੀ ਪਰਵਾਰਕ ਰਿਹਾਇਸ਼ ਮਾਨ ਸਰੋਵਰ ਗਾਰਡਨ ਲਿਆਉਣ ਤੇ ਪੈਦਾ ਹੋਈਆਂ ਪਰੇਸ਼ਾਨੀਆਂ ਮੇਰੇ ਪੁਛਣ ਤੇ ਦੱਸਿਆ: ਸਹੁਰੇ ਘਰੋਂ ਅਸਾਂ ਕੁਝ ਚੁਕ ਕੇ ਨਹੀਂ ਲਿਆਂਦਾ। ਮੇਰੀ ਪਤਨੀ ਸਫ਼ ਵਿਛਾ ਕੇ ਰਾਤੀਂ ਸੁੱਤੀ, ਇੰਜ ਹੀ ਬੱਚੇ। ਪਰ ਗੁਰੂ ਘਰੋਂ ਕੁਝ ਨਹੀਂ ਲੈਣਾ। ਮੇਰੀ ਕੋਸ਼ਿਸ਼ ਸੀ ਕਿ ਮੈਂ ਉਹਨੂੰ ਸਮਝਾਵਾਂ ਕਿ ਜੇ ਤੁਸਾਂ ਲੈਣਾ ਵੀ ਕੁਝ ਨਹੀਂ ਤੇ ਰਹਿਣਾ ਵੀ ਸਤਿਗੁਰੂ ਜੀ ਨਾਲ ਹੈ ਤਾਂ ਪਰਿਵਾਰ ਲਈ ਖ਼ਰਚ ਕਿਥੋਂ ਆਵੇਗਾ! ਸਕੱਤਰ ਨੇ ਦੱਸਿਆ ਕਿ ਮੇਰੇ ਭਰਾ ਮੇਰੀ ਮਦਦ ਕਰਦੇ ਹਨ, ਮੈਂ ਚਾਹੁੰਦਾ ਹਾਂ ਕਿ ਉਹ ਹੀ ਮੇਰੇ ਸਹਾਇਕ ਹੋਣ ਤੇ ਮੈਂ ਸਤਿਗੁਰੂ ਜੀ ਦੀ ਖੁਲ੍ਹੇ ਦਿਲ ਬੇ-ਮੁਆਵਜ਼ਾ ਸੇਵਾ ਕਰਾਂ!

ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸਮੇਤ ਰਾਤ ਪਨਿਹਾਰੀ ਬੀਬਾ ਜੀ ਦੇ ਘਰ ਜਾ ਕੱਟੀ।

## 17 ਅਪਰੈਲ 1985, ਬੁੱਧਵਾਰ
## ਮਸਤਾਨ ਗੜ੍ਹ

ਸ੍ਰੀ ਸਤਿਗੁਰੂ ਜੀ ਜਥੇ ਸਮੇਤ ਨਾਲੀ ਦੇ ਕੰਢੇ ਵਸਦੇ ਇਕ ਛੋਟੇ ਜਿਹੇ ਪਿੰਡ ਹਾਰਨੀਆਂ ਵਿਚ ਸੰਤ ਜੈਮਲ ਸਿੰਘ ਕੇ ਘਰ ਆਸਾ ਦੀ ਵਾਰ ਦੇ ਕੀਰਤਨ ਸਮੇਂ ਪਧਾਰੇ। ਏਥੋਂ ਵਿਹਲੇ ਹੋ ਕੇ ਆਪ ਜੀ ਨਕੌੜੇ ਸਰਦਾਰ ਅਮਰ ਸਿੰਘ ਘਣੀਏਕਿਆਂ ਦੇ ਲੜਕੇ ਸ. ਰਤਨ ਸਿੰਘ ਨੰਬਰਦਾਰ ਦੇ ਘਰ ਚਰਨ ਪਾਏ। ਏਥੇ 5 ਅਖੰਡ ਪਾਠਾਂ ਦੇ ਭੋਗ ਹਜ਼ੂਰੀ ਵਿਚ ਪਾਏ ਗਏ। ਸਾਰੇ ਪਿੰਡ ਦੀ ਸੰਗਤ ਨੇ ਦਰਸ਼ਨ ਕੀਤੇ।

ਮਸਤਾਨ ਗੜ੍ਹ ਨੂੰ ਆਉਂਦਿਆਂ ਰਾਹ ਵਿਚ ਸੰਤ ਸੁਦਾਗਰ ਸਿੰਘ ਕੱਕੜ (ਜ਼ਮੀਨ ਨਕੌੜੇ ਦੀ) ਦੇ ਖੇਤਾਂ ਵਿਚਲੇ ਡੇਰੇ ਨੂੰ ਨਿਵਾਜਿਆ। ਏਥੇ ਭੀ ਇਕ ਅਖੰਡ ਪਾਠ ਦਾ ਭੋਗ ਪੈਣਾ ਸੀ। ਅਰਦਾਸ ਉਪਰੰਤ ਸਤਿਗੁਰੂ ਜੀ ਗੁਰੂ ਹਰੀ ਸਿੰਘ ਕਾਲਿਜ ਪਧਾਰੇ।

ਮੈਂ ਸੰਤ ਨਗਰੋਂ ਮਸਤਾਨ ਗੜ੍ਹ ਨੂੰ ਚਲਿਆ ਸਾਂ ਕਿ ਸੰਤ ਨਗਰ ਦੀ ਮੇਨ ਸੜਕ ਤੇ ਮਾਸਟਰ ਅਮਰੀਕ ਸਿੰਘ ਹੁਰੀਂ ਮਿਲ ਗਏ। ਇਹ ਗੁਰੂ ਹਰੀ ਸਿੰਘ ਕਾਲਿਜ ਦੇ ਮੈਨੇਜਰ ਹਨ। ਇਹਨਾਂ ਦੱਸਿਆ ਕਿ ਸੱਚੇ ਪਾਤਸ਼ਾਹ ਕਾਲਿਜ ਨੂੰ ਆ ਰਹੇ ਹਨ ਮੈਂ ਉਹਨਾਂ ਦੇ ਨਾਲ ਹੀ ਸਾਈਕਲ ਦੇ ਪਿਛੇ ਬੈਠ ਗਿਆ।

ਕਾਲਿਜ ਗਿਆ। ਪ੍ਰਿੰਸੀਪਲ ਸ. ਈਸ਼ਰ ਸਿੰਘ ਤਾਂਘ, ਸ. ਜੋਧਾ ਸਿੰਘ ਡੀ.ਪੀ.ਈ., ਮਾ: ਅਮਰੀਕ ਸਿੰਘ ਮੈਨੇਜਰ, ਸੰਤ ਮੁਖਤਿਆਰ ਸਿੰਘ ਕਾਲਿਜ ਕੈਸ਼ੀਅਰ, ਪ੍ਰੋ. ਸੁਖਦੇਵ ਸਿੰਘ ਸੁਪਰਵਾਈਜ਼ਰ, ਹੈੱਡ ਕਲਰਕ ਕਾਲਰਾ ਸਾਹਿਬ ਮਾ: ਸ਼ੇਰ ਸਿੰਘ ਨੈਸ਼ਨਲ ਕਾਲਜ ਸਿਰਸਾ, ਚੇਅਰਮੈਨ ਸ. ਮਹਿੰਦਰ ਸਿੰਘ ਬੱਲ, ਸ. ਹਰਭਜਨ ਸਿੰਘ ਆਦਿ ਸਜਣਾਂ ਨੇ 8.30 ਵਜੇ ਸ੍ਰੀ ਸਤਿਗੁਰੂ ਜੀ ਦਾ ਕਾਲਿਜ ਦਾਖ਼ਲੇ ਸਮੇਂ ਸੁਆਗਤ ਕੀਤਾ। ਪ੍ਰਿੰਸੀਪਲ ਸਾਹਿਬ ਨੇ ਸੁੰਦਰ ਫੁਲਾਂ ਦਾ ਵੱਡਾ ਖੁਲ੍ਹਾ ਹਾਰ ਸਤਿਗੁਰੂ ਜੀ ਦੇ ਗਲੇ ਪਹਿਨਾ ਕੇ ਸੁਆਗਤ ਕੀਤਾ।

ਅੱਜ, ਕਾਲਜ ਬਿਲਡਿੰਗ ਦੇ ਦੂਜੇ ਵਿੰਗ ਦੀ ਉਪਰਲੀ ਛੱਤ ਤੇ ਸ੍ਰੀ ਸਤਿਗੁਰੂ ਜੀ ਦੁਆਰਾ ਪਹਿਲੀ ਇੱਟ ਰਖਵਾ ਕੇ ਉਸਾਰੀ ਦਾ ਆਰੰਭ ਕੀਤਾ ਗਿਆ। ਸੱਚੇ ਪਾਤਸ਼ਾਹ ਜੀ ਨੇ ਕੇਵਲ ਇਸੇ ਕਾਰਨ ਹੀ ਦਰਸ਼ਨ ਦਿਤੇ ਸਨ।

ਇਕ ਤਸਵੀਰ ਮੈਂ ਉਤਾਰੀ, ਇਕ ਸਤਿਗੁਰੂ ਜੀ ਦੇ ਸੇਵਕ ਬਲਦੇਵ ਸਿੰਘ ਨੇ ਲਈ ਤਾਂ ਮੈਂ ਆਖਿਆ: ਮੈਂ ਤਾਂ ਫੋਟੋਗ੍ਰਾਫ਼ੀ ਵਿਚ ਖਾਨਾਪੂਰੀ ਕਰਦਾ ਹਾਂ, ਸੁਹਣੀਆਂ ਫੋਟੋ ਤਾਂ ਸਤਿਗੁਰੂ ਜੀ ਦੇ ਫੋਟੋਗ੍ਰਾਫ਼ਰ ਦੀਆਂ ਹੁੰਦੀਆਂ ਹਨ, ਇਸ਼ਾਰਾ ਬਲਦੇਵ ਸਿੰਘ ਵੱਲ ਸੀ।

ਸਤਿਗੁਰੂ ਜੀ ਨੇ ਤੁਰਤ ਬਚਨ ਕੀਤਾ: ਮੇਰੇ ਫੋਟੋਗ੍ਰਾਫ਼ਰ ਤਾਂ ਕਵੀ ਜੀ ਹਨ। ਇਸ ਫਿਕਰੇ ਦਾ, ਇਸ ਸੁਖ ਦਾ ਕੀ ਮੁੱਲ ਹੋ ਸਕਦਾ ਹੈ! ਸਤਿਗੁਰੂ ਜੀ ਤਾਂ ਏਨੇ ਸ਼ਬਦ ਕਹਿ ਕੇ ਬਾਂਸ ਦੀ ਪੌੜੀ ਉਤਰ ਗਏ ਪਰ ਮੈਨੂੰ ਏਨਾ ਸੁਖ ਅਤੇ ਬਲ ਬਖ਼ਸ਼ ਗਏ ਕਿ ਭਾਵੇਂ ਸਿੱਧੀ ਛਾਲ ਫਰਸ਼ ਤੇ ਲਾ ਦਿੰਦਾ, ਪਰ ਸਤਿਗੁਰੂ ਦੀ ਬਖ਼ਸ਼ੀ ਸੂਝ ਨੇ ਅਥਾਹ ਬਲ ਨੂੰ ਲਗਾਮ ਦੇ ਲਈ।

ਪੰਜ ਕੁ ਮਿੰਟ ਸਤਿਗੁਰੂ ਜੀ ਨੇ ਪ੍ਰਿੰਸੀਪਲ ਦੇ ਕਮਰੇ ਵਿਚ ਬੈਠ ਕੇ ਕਾਲਜ ਕਮੇਟੀ ਅਤੇ ਕਾਲਜ ਸਟਾਫ਼ ਨਾਲ ਬਚਨ ਕੀਤੇ ਜਿਸ ਵਿਚ ਖਾਸ ਗੱਲ ਮਾ: ਅਮਰੀਕ ਸਿੰਘ ਵਲੋਂ ਇਹ ਪ੍ਰਾਰਥਨਾ ਸੀ ਕਿ ਕਾਲਿਜ ਦੇ ਮਾਸਟਰ ਸੰਤ ਨਗਰ ਜਾ ਕੇ ਹੀ ਬਚੇ ਪੜਾਣ, ਜੇ ਜਗਹ ਉਥੇ ਮਿਲ ਜਾਏ ਅਤੇ ਜਗਹ ਵੈਦ ਗੁਰਦੇਵ ਸਿੰਘ ਦੇ ਘਰ ਵਿਚ ਚੱਕੀ ਵਾਲਾ ਵੱਡਾ ਕਮਰਾ ਵਿਹਲਾ ਹੈ, ਜੇ ਉਹ ਦੇ ਦੇਵੇ ਤਾਂ ਬਹੁਤ ਠੀਕ ਰਹੇ। ਸਤਿਗੁਰੂ ਜੀ ਨੇ ਪੁੱਛ ਕੇ ਦੱਸਣ ਦਾ ਬਚਨ ਕੀਤਾ।

ਵੈਸਾਖੀ ਦੇ ਮੇਲੇ 'ਤੇ ਸੰਤ ਸੇਵਾ ਸਿੰਘ ਨਾਮਧਾਰੀ ਏਜੈਂਸੀ ਪਰਵਾਰ ਅਤੇ ਬੀਬੀ ਸੁਰਜੀਤ ਕੌਰ ਪਰਵਾਰ ਦੇ ਵੀ ਕੁਝ ਮੈਂਬਰ ਦਿੱਲੀਓਂ ਜੀਵਨ ਨਗਰ ਪਹੁੰਚੇ ਹੋਏ ਸਨ। ਪਰ ਉਹ ਪਰਵਾਰ ਦਾ ਸਤਿਗੁਰੂ ਜੀ ਨਾਲ ਕੁਝ ਸੰਘਣਾਪਣ ਹੀ ਹੈ ਕਿ ਕੱਲ ਵੀ ਇਕ ਗੱਡੀ ਲੈ ਕੇ ਸ੍ਰੀ ਸਚਿੰਦਰ ਸਿੰਘ - ਰਵਿੰਦਰ ਸਿੰਘ ਬਚਿਆਂ



ਸਮੇਤ ਗੁਰੂ ਚਰਨਾਂ ਵਿਚ ਆਏ ਹੋਏ ਹਨ। ਅੱਜ ਵੀ ਉਹ ਸਾਰਾ ਸਮਾਂ ਨਾਲ ਰਹੇ ਹਨ ਤੇ ਰਹਿਣਗੇ।

ਕਾਲਜ ਵਲੋਂ ਹੋ ਕੇ ਸਤਿਗੁਰਾਂ ਸੰਤ ਨਗਰ ਵਿਚ ਸੰਤ ਵਰਿਆਮ ਸਿੰਘ ਦਾੜ੍ਹੀ (80 ਤੋਂ ਉਪਰ) ਨੂੰ ਉਸਦੇ ਘਰ ਜਾ, ਦਰਸ਼ਨ ਕ੍ਰਿਪਾ ਨਾਲ ਨਿਵਾਜਿਆ। ਫਿਰ ਆਪ ਜੀ ਨੇ ਮਿਸਤਰੀ ਗੁਰਦੇਵ ਸਿੰਘ ਦੇ ਘਰ ਚਰਨ ਪਾਏ। ਡਾ. ਇਕਬਾਲ ਸਿੰਘ ਦੇ ਘਰ ਦਰਸ਼ਨ ਦੇਣ ਦੀ ਵੀ ਕ੍ਰਿਪਾ ਕੀਤੀ। ਏਥੇ ਹੀ ਤਾਜੇ ਵਾਲੇ ਧਰਮ ਸਿੰਘ ਦੇ ਘਰ ਵੀ ਚਰਨ ਪਾਏ।

ਏਥੇ ਸਤਿਗੁਰੂ ਜੀ ਦਾ ਇਕ ਪ੍ਰੇਮੀ ਵੈਦ ਗੁਰਦੇਵ ਸਿੰਘ ਵੀ ਹੈ ਜੋ ਭੈਣੀ ਸਾਹਿਬ ਤੋਂ ਸਕੂਟਰ ਤੇ ਏਥੇ ਆਇਆ ਹੈ ਤੇ ਜਿਥੇ ਵੀ ਸਚੇ ਪਾਤਸ਼ਾਹ ਆਸਾ ਦੀ ਵਾਰ ਸਮੇਂ ਜਾਂ ਨਿਤਨੇਮ ਤੇ ਦਰਸ਼ਨ ਦਿੰਦੇ ਹਨ, ਉਥੇ ਹੀ ਪਹੁੰਚਦਾ ਹੈ। ਘਰ ਵਾਲੀ ਨਾਲ ਅਣਬਣ ਹੋਣ ਕਰਕੇ ਉਹ ਪਿਛਲੇ ਕਈ ਸਾਲਾਂ ਤੋਂ ਇਕਹਿਰਾ ਹੀ ਜਿਉਂ ਰਿਹਾ ਹੈ।

ਠਾਕੁਰ ਦਲੀਪ ਸਿੰਘ ਜੀ ਵੀ ਅੱਜ 11-12 ਵਜੇ ਦੇ ਦਰਮਿਆਨ ਮਸਤਾਨ ਗੜ੍ਹ ਪਹੁੰਚ ਗਏ। ਉਹ ਆਪਣੇ ਨਾਲ ਪੰ: ਗੋਪਾਲ ਸਿੰਘ ਨੂੰ ਵੀ ਲੈ ਕੇ ਆਏ ਕਿਉਂਕਿ ਪੰਡਤ ਜੀ ਦੇ ਇਕ ਪ੍ਰੇਮੀ ਸੂਬਾ ਸਿੰਘ ਦਾ ਕਲ ਵਰ੍ਹੀਣੇ ਦਾ ਭੋਗ ਪੈਣਾ ਹੈ। ਪੰਡਤ ਜੀ ਅਜੇ ਵੀ ਹਿੱਕ ਮੋਢੇ ਦੀਆਂ ਦਰਦਾਂ ਤੋਂ ਪੀੜਤ ਹਨ। ਇਸ ਨੇ ਚਿਹਰੇ ਅਤੇ ਸਰੀਰ ਨੂੰ ਕਮਜ਼ੋਰ ਦਰਸਾਣਾ ਸ਼ੁਰੂ ਕੀਤਾ ਹੈ।

ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ ਨੂੰ ਆਪਣੇ ਕਮਰੇ ਵਿਚ ਆਇਆਂ ਵੇਖ ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਦੱਸਿਆ: ਇਹਨਾਂ ਇਕ ਗਊ 5 ਕਿਲੋ ਦੁਧ ਦੇਣ ਵਾਲੀ ਸ੍ਰੀ ਸਤਿਗੁਰੂ ਜੀ ਨੂੰ ਭੇਟਾ ਕੀਤੀ ਏ। ਸੰਤ ਮਲੂਕ ਸਿੰਘ 'ਰੱਬ ਦੀ' ਨੂੰਹ ਨੇ ਸੱਚੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਸੀ ਕਿ ਜੇ ਕ੍ਰਿਪਾ ਕਰਨ ਤਾਂ 3-4 ਕਿਲੋ ਦੁੱਧ ਦੇਣ ਵਾਲੀ ਗਊ ਦੇਣ, ਉਹ ਸੇਵਾ ਕਰਨਗੇ ਤੇ ਪਰਵਾਰ ਦੇ ਬੱਚਿਆਂ ਨੂੰ ਦੁੱਧ ਮਿਲਣ ਲਗ ਪਏਗਾ। ਸਤਿਗੁਰੂ ਜੀ ਨੇ ਕ੍ਰਿਪਾ ਕੀਤੀ। ਇਹ ਗਊ ਇਸ ਬੀਬੀ ਨੂੰ ਬਖ਼ਸ਼ ਦਿਤੀ।

ਸੱਚੇ ਪਾਤਸ਼ਾਹ ਜੀ ਨੇ ਪ੍ਰਸ਼ਾਦ ਛਕ ਕੇ ਥੋੜ੍ਹਾ ਸਮਾਂ ਆਰਾਮ ਕੀਤਾ ਅਤੇ ਫਿਰ 5 ਕਾਰਾਂ ਤੇ ਜੀਪਾਂ ਪੌਣੇ ਦੋ ਵਜੇ ਭੰਗੂਰ ਨੂੰ ਚਲੀਆਂ। ਸਤਿਗੁਰੂ ਜੀ ਦੀ ਗੱਡੀ, ਠਾਕਰ ਜੀ ਵਡਿਆਂ ਦੀ ਗੱਡੀ, ਸ. ਸਚਿੰਦਰ ਸਿੰਘ ਦਿੱਲੀ ਦੀ ਗੱਡੀ, ਸਤਿਗੁਰੂ ਜੀ ਦੇ ਸਾਂਢੂ ਦੀ ਗੱਡੀ ਅਤੇ ਇਕ ਸ. ਪਾਲਾ ਸਿੰਘ ਐਲਨਾਬਾਦ ਦੀ ਜੀਪ। 2.15 ਵਜੇ ਭੰਗੂਰ ਪਹੁੰਚੇ। ਸਭ ਨੇ ਸ਼ਰਧਾ ਸਤਿਕਾਰ ਸਹਿਤ ਨਮਸਕਾਰ ਕੀਤੀ। ਇਕ ਘੰਟਾ ਸਮੂਹਕ ਨਾਮ ਸਿਮਰਨ ਏਥੇ ਹੀ ਹੋਇਆ। ਅਟੱਲ ਪ੍ਰਤਾਪੀ ਪ੍ਰਵਚਨਾਂ 'ਚੋਂ ਕੁਝ ਕਾਵਿਕ ਪੰਕਤੀਆਂ :

ਨੈਨਨ ਕਾ ਸੁਆਦ ਜੋ ਨੈਨਨ ਮੇਂ ਲਾਜ ਹੋਵੇ,
ਬੈਨਨ ਕਾ ਸੁਆਦ ਬੈਨ ਮੀਠਾ ਕਹੀ ਅਲਾਈਏ।
ਰਾਜ ਕਾ ਸੁਆਦ ਜੇ ਦੂਸਰਾ ਨਾ ਹੋਇ ਕੋਈ,
ਹੁਕਮ ਕਾ ਸੁਆਦ ਜੇ ਗਰੀਬ ਨ ਦੁਖਾਈਏ।
ਗ੍ਰਸਤ ਦਾ ਸੁਆਦ ਜਿ ਮਾਇਆ ਭਰਪੂਰ ਹੋਵੇ,
ਮਾਇਆ ਕਾ ਸੁਆਦ ਜਿ ਉਦਾਰ ਚਿਤ ਲਾਈਏ।

ਨਾਮ ਸਿਮਰਨ ਤੋਂ ਪਹਿਲਾਂ ਏਥੇ ਸੰਤ ਨਿਰੰਜਣ ਸਿੰਘ ਕੱਕੜ ਜਥੇਦਾਰ ਨੇ ਪਹਿਲਾਂ ਡੇਢ ਦੋ ਘੰਟੇ ਕੀਰਤਨ ਕਰਕੇ ਸਾਧ ਸੰਗਤ ਨੂੰ ਨਿਹਾਲ ਕੀਤਾ।

ਏਸ ਪਿੰਡ ਵਿਚ ਸੰਤ ਬਲਕਾਰ ਸਿੰਘ ਅਨੁਸਾਰ 50 ਘਰ ਨਾਮਧਾਰੀਆਂ ਦੇ ਹਨ। ਅੱਜ ਜਿਥੇ ਨਾਮ ਸਿਮਰਨ ਹੋਇਆ, ਇਹ ਧਰਮਸ਼ਾਲਾ ਵੀ ਨਾਮਧਾਰੀ ਸੰਗਤ ਦੇ ਉੱਦਮ ਨਾਲ ਉਸਾਰੀ ਹੋਈ ਹੈ।

ਸਤਿਗੁਰੂ ਜੀ ਨੇ ਧਰਮਸ਼ਾਲਾ ਵਿਚੋਂ ਬਾਹਰ ਆ ਕੇ ਲਗਭਗ 40 ਘਰਾਂ ਵਿਚ ਚਰਨ ਪਾਏ। ਸਤਿਗੁਰੂ ਜੀ ਦਾ ਸਕੱਤਰ, ਖ਼ਜ਼ਾਨਚੀ ਅਤੇ ਸੇਵਕ ਤਾਂ ਤਾਬਿਆ ਵਿਚ ਸਨ ਹੀ, ਠਾਕੁਰ ਦਲੀਪ ਸਿੰਘ ਜੀ, ਠਾਕਰ ਉਦੈ ਸਿੰਘ ਜੀ, ਸੰਤ ਅਵਤਾਰ ਸਿੰਘ ਘੁੰਮਣ ਤੋਂ ਇਲਾਵਾ ਨਗਰ ਨਿਵਾਸੀਆਂ ਦਾ ਇਕ ਤਕੜਾ ਸਮੂਹ ਸ੍ਰੀ ਸਤਿਗੁਰੂ ਜੀ ਦੇ ਪਿਛੇ ਪਿਛੇ ਜਾਂਦੇ। ਹਰ ਘਰ ਵਿਚ ਸੱਚੇ ਪਾਤਸ਼ਾਹ ਜੀ ਦੇ ਬੈਠਣ ਲਈ ਪਲੰਘ ਵਿਛਿਆ ਹੁੰਦਾ ਸੀ। ਸਤਿਗੁਰੂ ਜੀ ਜਾ ਕੇ ਕੁਛ ਸਮਾਂ ਬੈਠ ਕੇ ਦਰਸ਼ਨ ਦਿੰਦੇ। ਘਰ ਵਾਲੇ ਨਕਦ ਭੇਟਾ, ਖੇਸ ਜਾਂ ਚੱਦਰ ਅਤੇ ਥਾਲ ਭਰ ਪਤਾਸਿਆਂ ਦਾ ਮੱਥਾ ਟੇਕਦੇ। ਏਥੇ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਸਾਡੇ ਸਹਿਪਾਠੀਆਂ ਇੰਦਰ ਸਿੰਘ ਉਬੋਕੇ ਦੀ ਭੈਣ, ਆਤਮਾ ਸਿੰਘ ਜੱਟ ਦੀ ਪਤਨੀ ਸਰਿੰਦਰ ਕੌਰ, ਦਲੀਪ ਸਿੰਘ ਝੀਤਾ ਅਤੇ ਹੋਰ ਅਨੇਕਾਂ ਜੀਆਂ ਤੋਂ ਜਾਣੂੰ ਕਰਵਾਇਆ।

ਇਕ ਵਾਰ ਬੰਦੂਕਾਂ ਵਾਲੇ ਅੰਗ ਰਖਿਅਕਾਂ ਨੇ ਇਕ ਘਰ ਜਾਣੋਂ ਮੈਨੂੰ ਰੋਕ ਦਿਤਾ ਤਾਂ ਸੱਚੇ ਪਾਤਸ਼ਾਹ ਜੀ ਨੇ ਆਵਾਜ਼ ਮਾਰ ਕੇ ਮੈਨੂੰ ਬੁਲਵਾ ਲਿਆ ਤੇ ਕੁਝ ਲੋਕਾਂ ਦੀ ਜਾਣਕਾਰੀ ਦਿਤੀ।

ਏਥੇ ਮੈਨੂੰ ਮੇਰੀ ਮਾਤਾ ਦੀ ਇਕ ਸਹੇਲੀ ਬੀਬੀ ਸੁਰਜੀਤ ਕੌਰ ਤੇ ਉਹਦੀ ਮਾਂ ਬੀਬੀ ਈਸ਼ਰ ਕੌਰ ਵੀ ਮਿਲੀਆਂ। ਕਿਸੇ ਤਰ੍ਹਾਂ ਬੀਬੀ ਸੁਰਜੀਤ ਕੌਰ ਨੇ ਹੀ ਬੇਬੇ ਦਿਆਲ ਕੌਰ ਦੇ ਪੁੱਤਰ ਨੂੰ ਪਛਾਣ ਲਿਆ।

ਸੱਚੇ ਪਾਤਸ਼ਾਹ ਸ. ਉਮਰਾਉ ਸਿੰਘ ਦੇ ਘਰ ਗਏ ਤਾਂ ਏਥੇ ਸਭਨਾਂ ਲਈ ਜਲਪਾਣੀ ਦਾ ਪ੍ਰਬੰਧ ਸੀ। ਸ. ਉਮਰਾਉ ਸਿੰਘ ਦੇ ਲੜਕੇ ਸੁਖਦੇਵ ਸਿੰਘ, ਸੁਖਚੈਨ ਸਿੰਘ ਆਦਿ ਜਿਨ੍ਹਾਂ ਨੇ ਪਹਿਲਾਂ ਵੀ ਗੁਰੂ ਘਰ ਦੀ ਲੰਮਾ ਸਮਾਂ ਸੇਵਾ



ਕੀਤੀ ਹੈ, ਨੂੰ ਨਿਵਾਜਣ ਲਈ ਅੱਧਾ ਘੰਟਾ ਸਮਾਂ ਏਥੇ ਬਤੀਤ ਕੀਤਾ। ਸਤਿਗੁਰੂ ਜੀ ਦੇ ਨਾਲ ਆਏ ਸਮੂਹ ਜਥੇ ਨੂੰ ਫਲਾਂ ਅਤੇ ਦੁੱਧ ਨਾਲ ਰਜਾਇਆ। ਸ. ਉਮਰਾਉ ਸਿੰਘ ਤਕੜੇ ਪਰਵਾਰ ਵਾਲਾ ਜੱਟ ਹੈ ਅਤੇ ਪਿੰਡ ਦਾ ਉਤਰ-ਪੂਰਬੀ ਪਾਸਾ ਉਹਦੇ ਸੰਬੰਧੀਆਂ ਦਾ ਹੀ ਹੈ।

ਅੱਜ ਸੁਖਦੇਵ ਸਿੰਘ ਦੇ ਲੜਕੇ ਨੂੰ ਦਸਤਾਰ ਵੀ ਸਤਿਗੁਰੂ ਜੀ ਨੇ ਆਪ ਬੰਨ੍ਹਣ ਦੀ ਕਿਰਪਾ ਕੀਤੀ।

ਭਾਵੇਂ ਸੱਚੇ ਪਾਤਸ਼ਾਹ ਜੀ ਨੇ ਐਲਾਨ ਕਰਵਾਇਆ ਸੀ ਕਿ ਖੇਤਾਂ ਵਿਚਲੇ ਡੇਰੇ ਵਾਲਿਆਂ ਪਾਸ ਨਹੀਂ ਜਾ ਸਕਣਗੇ ਤਾਂ ਵੀ 4.45 ਵਜੇ ਹੀ ਪਿੰਡੋਂ ਨਿਕਲਣ ਹੋ ਸਕਿਆ। ਸ੍ਰੀ ਭੈਣੀ ਸਾਹਿਬ ਵਿਖੇ ਪਉਇਆਂ ਖੜਾਵਾਂ ਦੀਆਂ ਜੋੜੀਆਂ ਬਣਾਣ ਵਾਲੇ ਮਜ਼ਹਬੀ ਸਿੰਘਾਂ ਦੇ ਏਥੇ ਵੀ ਘਰ ਹਨ। ਸੰਤ ਜੋਗਾ ਸਿੰਘ ਨੇ ਤਿੰਨ ਚਾਰ ਘਰੀਂ ਵਿਸ਼ੇਸ਼ ਕਰ ਚਰਨ ਪੁਆਏ।

ਨਗਰ ਭੰਗੂਰ ਵਿਖੇ ਹੇਠ ਲਿਖੇ ਘਰੀਂ ਸਤਿਗੁਰੂ ਜੀ ਨੇ ਦਰਸ਼ਨ ਦਿਤੇ:

1. ਸੰਤ ਗੁਰਬਚਨ ਸਿੰਘ
2. ਸੰਤ ਉਜਾਗਰ ਸਿੰਘ
3. ਸੰਤ ਬੂਟਾ ਸਿੰਘ
4. ਸੰਤ ਉਮਰਾਉ ਸਿੰਘ
5. ਸੰਤ ਜੀਤ ਸਿੰਘ
6. ਸੰਤ ਲੱਖਾ ਸਿੰਘ
7. ਸੰਤ ਬਾਜ ਸਿੰਘ
8. ਸੰਤ ਕਿਰਪਾਲ ਸਿੰਘ
9. ਸੰਤ ਸਵਿੰਦਰ ਸਿੰਘ
10. ਸੰਤ ਬਲਦੇਵ ਸਿੰਘ
11. ਸੰਤ ਕਰਨੈਲ ਸਿੰਘ
12. ਮਾਤਾ ਸੁਰਜੀਤ ਕੌਰ
13. ਸੰਤ ਗੁਰਦਿਆਲ ਸਿੰਘ
14. ਸੰਤ ਮਾਨ ਸਿੰਘ
15. ਸੰਤ ਉਜਾਗਰ ਸਿੰਘ
16. ਸੰਤ ਹਜ਼ਾਰਾ ਸਿੰਘ
17. ਸੰਤ ਬੰਤਾ ਸਿੰਘ
18. ਸੰਤ ਰਘੁਬੀਰ ਸਿੰਘ

19. ਸੰਤ ਬਲਕਾਰ ਸਿੰਘ
20. ਸੰਤ ਗੁਰਚਰਨ ਸਿੰਘ
21. ਸੰਤ ਬਿਅੰਤ ਸਿੰਘ
22. ਸੰਤ ਹਰਨਾਮ ਸਿੰਘ
23. ਸੰਤ ਹਰਦਾਸ ਸਿੰਘ
24. ਸੰਤ ਰਛਪਾਲ ਸਿੰਘ
25. ਸੰਤ ਜਸਵੰਤ ਸਿੰਘ
26. ਸੰਤ ਸਾਧਾ ਸਿੰਘ
27. ਸੰਤ ਅਮਰ ਸਿੰਘ
28. ਸੰਤ ਧਰਮ ਸਿੰਘ
29. ਸੰਤ ਗੁਰਦੇਵ ਸਿੰਘ
30. ਸੰਤ ਹਰਭਜਨ ਸਿੰਘ
31. ਸੰਤ ਦਲੀਪ ਸਿੰਘ
32. ਸੰਤ ਵੱਸਣ ਸਿੰਘ
33. ਸੰਤ ਕਰਤਾਰ ਸਿੰਘ
34. ਸੰਤ ਹਰਭਜਨ ਸਿੰਘ
35. ਸੰਤ ਕ੍ਰਿਪਾਲ ਸਿੰਘ
36. ਸੰਤ ਸਾਧਾ ਸਿੰਘ
37. ਸੰਤ ਮੱਖਣ ਸਿੰਘ
38. ਸੰਤ ਮੇਹਰ ਸਿੰਘ
39. ਸੰਤ ਕਸ਼ਮੀਰ ਸਿੰਘ
40. ਸੰਤ ਸ਼ਿੰਗਾਰਾ ਸਿੰਘ
41. ਸੰਤ ਬਲਵਿੰਦਰ ਸਿੰਘ
42. ਸੰਤ ਧਿਆਨ ਸਿੰਘ
43. ਸੰਤ ਗੁਰਦੇਵ ਸਿੰਘ

5.00 ਵਜੇ ਤਕ ਸਰਸੇ। ਰਸਤੇ ਵਿਚ ਪੈਂਦੇ ਸ. ਸੇਵਾ ਸਿੰਘ ਦੀ ਦੁਕਾਨ ਵਿਚੋਂ ਲੰਘਦਿਆਂ ਸਤਿਗੁਰੂ ਜੀ ਘਰ ਚਰਨ ਪਾਏ। ਸਿਖ ਪਹਿਲਾਂ ਹੀ ਸੁਆਗਤ ਲਈ ਖਲੋਤੇ ਸਨ। ਘਰ ਗਿਆਂ, ਪਰਵਾਰ ਨੇ ਚਰਨ ਪੁਆਈ ਨਮਸਕਾਰ ਕੀਤੀ। ਪਰ ਸਤਿਗੁਰੂ ਜੀ ਨੇ ਏਥੇ ਦੋਹਾਂ ਠਾਕਰੂ ਜੀ, ਅਵਤਾਰ ਸਿੰਘ ਘੁੰਮਣ ਅਤੇ ਸੰਤ ਹਰਦਿਆਲ ਸਿੰਘ ਐਲਨਾਬਾਦ ਨਾਲ ਸਭ ਤਰਾਂ ਦੀ ਤਜਵੀਜ਼ ਕਰਕੇ, ਸ. ਸੇਵਾ ਸਿੰਘ ਅਤੇ ਉਹਦੇ ਛੋਟੇ ਭਾਈ ਤੋਂ ਪੁੱਛ ਪੁਛਾ ਕੇ ਅਪਣੇ ਖਜ਼ਾਨਚੀ ਨੂੰ ਬੁਲਾ ਕੇ



25000 ਹਰਦਿਆਲ ਸਿੰਘ ਅਤੇ ਸੇਵਾ ਸਿੰਘ ਹੁਰਾਂ ਨੂੰ ਦਿਵਾਏ। ਮਨੋਰਥ ਹੈ ਅੰਮ੍ਰਿਤਸਰ ਕਲਾਂ ਵਿਚ ਲੱਗੀਆਂ ਅੰਗੂਰ ਕਲਮਾਂ ਨੂੰ ਦੋ ਵੇਲੇ ਪਾਣੀ ਦਾ ਇੰਤਜ਼ਾਮ ਕਰਨਾ। ਮੋਨੋ ਬਲਾਕ ਇੰਜਣ ਇਕ ਇੰਚ ਪਾਣੀ ਚੁਕਦਾ ਅਤੇ ਸਾਰੀਆਂ ਕਲਮਾਂ ਤੇ ਛਿੜਕਾਉ ਕਰਨ ਵਾਲਾ ਦਰਕਾਰ ਹੈ। ਉਥੋਂ ਤਕ ਬਿਜਲੀ ਦਾ ਕੁਨੈਕਸ਼ਨ ਵੀ ਦੇਣਾ ਹੈ। ਇਹ ਸਾਰਾ ਕੁਝ ਸੰਤ ਅਵਤਾਰ ਸਿੰਘ ਘੁੰਮਣ ਦੇ ਖੇਤਾਂ ਵਿਚ ਅਤੇ ਨਿਗਰਾਨੀ ਵਿਚ ਹੋਣਾ ਹੈ।

5.40 ਵਜੇ ਸਾਡੀਆਂ ਗੱਡੀਆਂ ਗੁਰੂ ਸਪੁੱਤ੍ਰੀ ਬੀਬਾ ਜੀ ਦੇ ਘਰ ਪਨਿਹਾਰੀ ਜਾ ਪੁੱਜੀਆਂ। ਸੰਤ ਮਹਿੰਦਰ ਸਿੰਘ, ਸੰਤ ਮੂਰਤਾ ਸਿੰਘ, ਸ. ਸਤਨਾਮ ਸਿੰਘ, ਸ. ਕੁਲਵੰਤ ਸਿੰਘ, ਸ. ਜਗਤਾਰ ਸਿੰਘ, ਬੀਬਾ ਜੀ ਤੇ ਉਨ੍ਹਾਂ ਦੀਆਂ ਜਿਠਾਣੀਆਂ ਸਾਰਾ ਪਰਿਵਾਰ ਸਤਿਗੁਰੂ ਜੀ ਦੇ ਸੁਆਗਤ ਲਈ ਅਗੇ ਵਧਿਆ, ਇਸੇ ਘਰ ਅਖੰਡ ਪਾਠ ਜਾਰੀ ਹੈ। ਹੋਰ ਸਬੰਧੀ ਵੀ ਏਥੇ ਇਕਤਰ ਹੋਏ ਹੋਏ ਹਨ। ਸੱਚੇ ਪਾਤਸ਼ਾਹ ਜੀ ਸਭ ਨੂੰ ਯਥਾ-ਯੋਗ ਦਰਸ਼ਨ ਦੇ, ਬਚਨ ਕਰ ਆਪਣੇ ਆਰਾਮ ਲਈ ਨਿਸਚਿਤ ਸਥਾਨ ਤੇ ਪਹੁੰਚ ਗਏ।

ਰਾਤੀਂ ਸਾਢੇ ਛੇ ਵਜੇ ਪਨਿਹਾਰੀ ਪਿੰਡ ਨਾਲ ਸੰਬੰਧਤ ਖੇਤਾਂ ਵਿਚ ਲਗੇ ਡੇਰੇ ਦੇ ਦੋ ਫਰਲਾਂਗ ਪਰ੍ਹਾਂ, ਨੈੱਟ ਲੱਗਾ ਹੋਇਆ ਸੀ ਅਤੇ ਸਤਿਗੁਰੂ ਜੀ ਦੇ ਪਿਆਰੇ ਅਤੇ ਪਨਿਹਾਰੀ ਪਰਵਾਰ ਦੇ ਜਵਾਨ ਸਿੰਘ ਵਾਲੀਬਾਲ ਖੇਡ ਰਹੇ ਸਨ। ਸ੍ਰੀ ਸਤਿਗੁਰੂ ਜੀ ਵੀ ਅੱਧਾ ਪੌਣਾ ਘੰਟਾ ਓਥੇ ਦਰਸ਼ਨ ਦੇ ਕੇ, ਦੋ ਚਾਰ ਕਿੱਕਾਂ ਲਗਾ ਕੇ, ਡੇਰੇ ਆ ਗਏ।

## 18 ਅਪਰੈਲ 1985, ਵੀਰਵਾਰ
## ਪਨਿਹਾਰੀ (ਸਰਸਾ)

ਸਰਸਾ ਅੱਡਾ ਤੋਂ ਮਾਨਸਾ-ਬਰਨਾਲਾ ਰੋਡ ’ਤੇ 16 ਕਿਲੋਮੀਟਰ ਉਤੇ ਦੱਖਣ ਦੇ ਪਾਸੇ ਸਨਿਮਰ ਤੇ ਵਿਦਵਾਨ ਵਿਦਾਂਤੀ ਸਰਦਾਰ ਦੇ ਤਿੰਨ ਪੁੱਤਰ ਏਥੇ ਰਹਿੰਦੇ ਹਨ, 150 ਏਕੜ ਜ਼ਮੀਨ। ਛੋਟੇ ਸ. ਜਗਤਾਰ ਸਿੰਘ ਜੀ ਵੱਲ ਸਤਿਗੁਰੂ ਜੀ ਦੀ ਪੁੱਤਰੀ। ਦੂਜੇ ਦੋ ਪੁੱਤਰ ਤੇ ਪਿਤਾ 17-ਓ, ਰਾਜਸਥਾਨ ਵਿਚ ਵਾਹੀ ਜੋਤੀ ਕਰਦੇ ਹਨ। ਏਨੀ ਕੁ ਜ਼ਮੀਨ ਉਥੇ ਵੀ ਹੈ।

ਇਸ ਡੇਰੇ ਵਿਚ ਸੁਹਣੇ ਪੱਕੇ ਮਕਾਨ ਅਤੇ ਤਮਾਮ ਅਜੋਕੀਆਂ ਸਹੂਲਤਾਂ ਵਾਲੇ ਹਨ। ਲਗਭਗ 60 ਵਿਅਕਤੀਆਂ ਦਾ ਘਰੋਂ ਹੀ ਮੰਜੇ ਬਿਸਤਰੇ ਦਾ ਪ੍ਰਬੰਧ ਹੋ ਗਿਆ ਸੀ।

ਅੱਜ ਸਵੇਰੇ ਟਿਊਬਵੈੱਲ, ਗੁਸਲਖ਼ਾਨੇ, ਡਿੱਘੀ ਅਤੇ ਖੂਹੀ ਦੀ ਵਰਤੋਂ

ਕਰਕੇ ਇਸ਼ਨਾਨ ਕਰਦੇ ਸਿੰਘ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ, ਕਾਰਾਂ, ਜੀਪਾਂ ਆਦਿ ਤੇ ਸਰਸੇ ਪਹੁੰਚੇ। ਆਸਾ ਦੀ ਵਾਰ ਦਾ ਕੀਰਤਨ ਨਾਮ ਬਾਣੀ ਧਰਮਸਾਲਾ ਵਿਖੇ ਹੈ। ਸ਼ਹਿਰ ਦੇ ਤਮਾਮ ਨਾਮਧਾਰੀ ਧਰਮਸ਼ਾਲਾ ਪਹੁੰਚ ਕੇ ਗੁਰੂ ਕੇ ਦਰਸ਼ਨਾਂ ਅਤੇ ਕੀਰਤਨ ਦਾ ਲਾਭ ਉਠਾਉਣਗੇ।

ਡੇਰੇ ਵਿਚ ਹਰ ਤਰ੍ਹਾਂ ਪ੍ਰਬੰਧ ਹੋ ਰਿਹਾ ਹੈ ਤਾਂਕਿ ਸੱਚੇ ਪਾਤਸ਼ਾਹ ਜੀ ਅਤੇ ਸੰਗਤ ਅਖੰਡ ਪਾਠ ਤੇ ਸਧਾਰਨ ਪਾਠਾਂ ਦੇ ਭੋਗ ਸਮੇਂ ਸੁਖ ਪੂਰਵਕ ਬੈਠ ਸਕਣ।

ਸ੍ਰੀ ਸਤਿਗੁਰੂ ਜੀ 7 ਵਜੇ ਫਿਰ ਪਨਿਹਾਰੀ ਡੇਰੇ ਪਹੁੰਚ ਗਏ ਹਨ। ਅੱਜ ਨਾਲ ਸ. ਹੰਸਪਾਲ ਅਤੇ ਉਹਦਾ ਪਿਤਾ ਸ. ਗਿਆਨ ਸਿੰਘ ਵੀ ਹੈ। ਸੰਤ ਤਰਸੇਮ ਸਿੰਘ ਦੇ ਦੱਸੇ ਅਨੁਸਾਰ ਸਤਿਗੁਰੂ ਜੀ ਨੇ ਆਸਾ ਦੀ ਵਾਰ ਉਪਰੰਤ ਸਰਸਿਉਂ ਆਪਦੇ ਇਕ ਰੰਘੜੀ ਸ਼ਹੀਦਾਂ ਵਾਲੀ ਦੇ ਸ. ਦਿਲਾਵਰ ਸਿੰਘ ਦੇ ਘਰ ਜਾ ਦਰਸ਼ਨ ਦਿਤੇ। ਉਸਨੇ ਦੋ ਦਿਨ ਪਹਿਲਾਂ ਦੀ ਅਰਜ਼ ਕੀਤੀ ਹੋਈ ਸੀ। ਆਉਂਦੇ ਹੋਇਆਂ ਮਾਲਵੇ ਦੇ ਸੂਬੇ ਸੰਤ ਬਹਾਲ ਸਿੰਘ (75) ਅਤੇ ਸੰਤ ਹਰਜਿੰਦਰ ਸਿੰਘ (77) ਦੇ ਡੇਰੇ ਫਰਵਾਹੀ ਵਿਖੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਬਾਬਾ ਗਹਿਲਾਂ ਵਾਲੇ ਦੇ ਡੇਰੇ ਵੀ ਪਧਾਰੇ ਤਦ ਉਪਰੰਤ ਸ. ਜਗਤਾਰ ਸਿੰਘ ਆਪਣੇ ਦਾਮਾਦ ਨੂੰ ਆ ਨਿਵਾਜਿਆ।

ਸਾਰਾ ਸੰਧੂ ਪਰਿਵਾਰ ਸਾਧ ਸੰਗਤ ਦੀ ਤਨ ਮਨ ਧਨ ਨਾਲ ਸੇਵਾ ਵਿਚ ਰਤ ਹੈ।

7.25 ਵਜੇ ਭੋਗ ਪੈਣਾ ਸ਼ੁਰੂ ਹੋਇਆ। ਸੁਹਣੇ ਸ਼ਬਦਾਂ ਸੁਰਾਂ ਦਾ ਮੇਲ ਪਾਠੀ ਸਿੰਘਾਂ ਨੇ ਵਖਾਇਆ। ਡੇਢ ਕੁ ਸੌ ਦੇ ਕਰੀਬ ਇਸਤਰੀ ਪੁਰਸ਼ ਇਕਤਰ ਹੋ ਗਏ। ਇਕ ਅਖੰਡ ਪਾਠ ਦੋ ਸਾਧਾਰਨ ਪਾਠ ਸਤਿਗੁਰੂ ਜੀ ਦੇ ਘਰ-ਦਰਸ਼ਨ ਦੇਣ ਦੀ ਖ਼ੁਸ਼ੀ ਵਿਚ, ਇਕ ਪਾਠ ਇਕ ਬੱਚੇ ਦੀ ਸਿਹਤ ਦੀ ਤੰਦਰੁਸਤੀ ਵਾਸਤੇ। ਪੂਰਬਾ ਨੇ ਅਰਦਾਸ ਕੀਤੀ।

ਸੱਚੇ ਪਾਤਸ਼ਾਹ ਜੀ ਨੇ 7.50 'ਤੇ ਉਪਦੇਸ਼ ਕੀਤਾ:

**ਜੋ ਅਸੀਂ ਸਾਰੇ ਬੋਲਦੇ ਹਾਂ, ਮੈਂ ਜਾਂ ਤੁਸੀਂ, ਇਹ ਸਾਰੀ ਬਾਣੀ ਹੀ ਹੈ, ਪਰ ਸਤਿਗੁਰਾਂ ਨੇ ਜਿਸ ਬਾਣੀ ਦੀ ਉਤਮਤਾ ਦਾ ਬਖਾਨ ਕੀਤਾ ਹੈ 'ਬਾਣੀਆ ਸਿਰਿ ਬਾਣੀ' ਉਹ ਸਤਿਗੁਰੂਆਂ ਨੇ ਜੀਆਂ ਦੇ ਕਲਿਆਨ ਹਿਤ ਸਿਰਜੀ ਹੈ।**

**ਪਰ ਬਾਣੀ ਦੀ ਸਮਝ ਤਾਂ ਹੀ ਆ ਸਕਦੀ ਹੈ ਜੇ ਧਿਆਨ ਪੂਰਵਕ ਸਰਵਣ ਕੀਤੀ ਜਾਵੇ। ਜੇ ਮੈਂ ਦੋ ਬੰਦਿਆਂ ਨਾਲ ਬੈਠਾ ਗੱਲਾਂ ਕਰੀ ਜਾਂਦਾ ਪਰ ਪਰਾਂ ਦੋ ਚਾਰ** ਹੋਰਾਂ ਦੀਆਂ ਗੱਲਾਂ ਧਿਆਨ ਨਾਲ ਸੁਣਨ ਲਗ ਪਵਾਂ ਤਾਂ ਏਥੇ ਬੈਠਿਆਂ ਵੀ ਉਹਨਾਂ ਦੂਰਦਿਆਂ ਦੇ ਕੋਲ ਹਾਂ।

**ਸਿਖਾਂ ਦੇ, ਅਕਾਲੀ ਸਿਖਾਂ ਦੇ ਹੀ ਦੋ ਧੜਿਆਂ ਨੇ ਗੁਰਬਾਣੀ ਦੇ ਮੰਗਲਾ**



**ਚਰਣ ਵਾਸਤੇ ਸੋਚਣਾ ਸ਼ੁਰੂ ਕਰ ਦਿਤਾ। ਮੰਗਲਾਚਰਣ ਦੀ ਇਕਸਾਰਤਾ ਕਰਨ ਲਈ ਬੀੜਾਂ ਵੀ ਛਪਵਾ ਦਿਤੀਆਂ, ਇਹ ਸ਼ਰਧਾ ਦੇ ਅੱਗੇ 'ਐੜਾ' ਲਾ ਦੇਣ ਵਾਲੀ ਗੱਲ ਹੈ।**

**ਅਜ ਪਰਚਾਰ ਬੜਾ ਹੋ ਰਿਹਾ ਹੈ, ਸਪੀਕਰ ਗੁਰਦੁਆਰਿਆਂ ਵਿਚ ਉਚੇ ਉਚੇ ਕਰ ਕੇ ਟੰਗੇ ਹੋਏ ਹਨ, ਝੰਡੇ ਗੱਡ ਕੇ ਉਨ੍ਹਾਂ ਤੇ ਸਪੀਕਰ ਅਤੇ ਹੋਰ ਉਚੇ ਥੰਮ ਲਾ ਕੇ ਬਲਬ ਲਗਾ ਰਖੇ ਨੇ। ਰੀਕਾਰਡ ਲਾ ਕੇ ਕੀਰਤਨ ਹੁੰਦਾ ਹੈ, ਅੰਦਰ ਭਾਵੇਂ ਕੋਈ ਹੋਵੇ ਜਾਂ ਨਾ।**

**ਸਤਿਗੁਰਾਂ ਨੇ ਆਪਣੀ ਬਿਰਤੀ ਨੂੰ ਏਨਾ ਉਚਾ ਕੀਤਾ ਕਿ ਉਹਨਾਂ ਨੇ 'ਕਹੁ ਨਾਨਕ ਹਮ ਨੀਚ ਕਰੰਮਾ' ਪਰ ਅੱਜ ਸਾਰੇ ਰੌਲੇ ਆਪਣੇ ਆਪ ਨੂੰ ਠੀਕ ਤੇ ਦੂਜਿਆਂ ਨੂੰ ਗ਼ਲਤ ਕਰਨ ਲਈ ਪਾਏ ਜਾਂਦੇ ਹਨ।**

**ਅਸੀਂ ਝੂਠ ਬੋਲਣਾ ਸਾਧਾਰਨ ਸਮਝਦੇ ਹਾਂ ਪਰ ਸਾਧੂ ਜਨ ਝੂਠ ਤੋਂ ਏਨਾ ਪਰਹੇਜ਼ ਕਰਦਾ ਹੈ ਕਿ ਉਹ, ਮੈਂ ਤੈਨੂੰ 20 ਵਾਜਾਂ ਮਾਰੀਆਂ ਹਨ, ਇਸ ਨੂੰ ਵੀ ਗਲਤ ਸਮਝਦਾ ਹੈ, ਬਿਰਤੀ ਏਨੀ ਸ਼ੁਧ ਹੋ ਜਾਂਦੀ ਹੈ ਕਿ ਮਾੜਾ ਜਿਹਾ ਝੂਠ ਵੀ ਰੜਕਦਾ ਹੈ ਜਿਵੇਂ ਨਾ ਨਮਕ ਖਾਣ ਵਾਲੇ ਨੂੰ ਥੋੜਾ ਜਿਹਾ ਨਮਕ ਵੀ ਖਾਣੇ ਵਿਚ ਮਿਲੇ ਤਾਂ ਬਹੁਤ ਜਾਪਦਾ ਹੈ।**

**ਇਸ ਘਰ ਨੂੰ ਖ਼ਾਸ ਕਰ ਧਿਆਨ ਦੇਣ ਦੀ ਲੋੜ ਹੈ ਕਿ ਕਿਵੇਂ ਸੰਤ ਜੀਉਣ ਸਿੰਘ ਜੀ ਨੇ ਇਕ ਹਉਕਾ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕੀਤਾ ਤੇ ਸਾਹਮਣੇ ਦੀਦਾਰ ਕਰ ਲਏ। ਅਜਿਹੀ ਅਵਸਥਾ ਬਣਾਈ ਰਖਣੀ ਚਾਹੀਦੀ ਹੈ।**

**ਹਰ ਕੋਈ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਸਾਰਾ ਪਰਵਾਰ ਮਿਲਕੇ ਇਕ ਪਾਠ ਮਹੀਨੇ ਦਾ ਜ਼ਰੂਰ ਕਰੋ।**

**ਸੰਤ ਕਿਸ਼ਨ ਸਿੰਘ ਛੂਤੀਏ ਜਿਸ ਘਰ ਪਾਠ ਕਰਨ ਜਾਂਦੇ ਸਨ, ਪਰਵਾਰ ਨੂੰ ਇਸ਼ਨਾਨ ਕਰਵਾਕੇ ਕੋਲ ਬੈਠਾਲ ਕੇ ਪਾਠ ਕਰਦੇ ਸਨ। ਪੈਸੇ ਵੀ ਵੱਧ ਲੈਂਦੇ ਸਨ। ਇਹ ਪੈਸੇ ਦੇਂਦੇ ਕਿਥੇ ਸਨ? ਅੱਜ ਕਲ੍ਹ ਦੇ ਪਾਠੀਆਂ ਦਾ ਪਤਾ ਨਹੀਂ, ਪਰ ਉਹਨਾਂ ਇਕ ਵਾਰ 20 ਹਜ਼ਾਰ ਰੁਪਏ ਲਿਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ।**

**ਨਾਮ ਭਜਨ ਬਾਣੀ ਤਾਂ ਹੀ ਸਫਲ ਹੈ, ਜੇ ਸਤਿਗੁਰੂ ਵਲ ਸਨਮੁਖ ਹੋ ਕੇ ਕਰੀਏ।**

8 ਵਜੇ ਸਮਾਪਤੀ ਹੋ ਗਈ।

ਉਚੇ ਲੰਮੇ ਜੁਆਨ ਰੱਜੇ-ਪੁਜੇ ਜੱਟ ਅਤੇ ਉਹਨਾਂ ਦੇ ਪਰਵਾਰ ਇਸ ਮੌਕੇ ਇਕੱਤਰ ਹੋਏ ਹੋਏ ਸਨ।

ਜਲੇਬੀਆਂ ਦਾ ਲੰਗਰ ਖੁਲ੍ਹੇ ਤੌਰ ਤੇ ਵਰਤਿਆ। ਸੰਤ ਮਹਿੰਦਰ ਸਿੰਘ ਦਮਦਮਾ ਨੇ ਘਰ ਦੇ ਘਿਉ ਨਾਲ ਕੱਢੇ ਸੁਆਦੀ ਤੇ ਮੁਰਕਵੇਂ ਜਲੇਬ ਕਢ ਕੇ ਸੰਤ ਮਹਿੰਦਰ ਸਿੰਘ, ਸਤਨਾਮ ਸਿੰਘ, ਕੁਲਵੰਤ ਸਿੰਘ ਅਤੇ ਸੰਤ ਜਗਤਾਰ ਸਿੰਘ ਜੀ

ਦੇ ਅਖੰਡ ਪਾਠ ਦਾ ਭੋਗ ਸੁਣਨ ਆਈਆਂ ਕੁਲ ਸੰਗਤਾਂ ਨੂੰ ਨਿਹਾਲ ਕੀਤਾ।

8.30 ਵਜਦੇ ਨੂੰ 4 ਕਾਰਾਂ ਤਿਆਰ ਹੋਈਆਂ। ਸ੍ਰੀ ਸਤਿਗੁਰੂ ਜੀ ਦੀ ਕਾਰ ਨੇ ਅਗਵਾਈ ਕੀਤੀ, ਸੇਵਕਾਂ, ਅੰਗ ਰਖਿਅਕਾਂ ਅਤੇ ਦਿੱਲੀ ਤੋਂ ਆਏ ਸੰਤ ਸੁਖਦਰਸ਼ਨ ਸਿੰਘ ਪਰਵਾਰ ਦੀਆਂ ਕਾਰਾਂ ਪਿਛੇ ਹੋ ਪਈਆਂ ਅਤੇ ਕੱਚਾ ਰਾਹ ਤੈਅ ਕਰ ਸਰਦੂਲਗੜ੍ਹ ਵਾਲੀ ਸੜਕ ਤੇ ਜਾ ਕੇ ਲਗਭਗ ਇਕ ਡੇਢ ਕਿਲੋਮੀਟਰ ਤੇ ਸ. ਸੂਰਤਾ ਸਿੰਘ ਸੰਧੂ ਦੇ ਘਰ ਚਰਨ ਪਾਏ। ਇਹ ਉਹਨਾਂ ਭਰਾਵਾਂ ’ਚੋਂ ਹਨ, ਜਿਨ੍ਹਾਂ ਪਿਛਲੇ ਸਾਲ 17-ਓ ਵਿਚ ਅੱਸੂ ਦਾ ਮੇਲਾ ਕਰਵਾਇਆ ਸੀ।

ਚਰਨ ਪਾਉਣ ਦੀ ਦੂਜੀ ਬੇਨਤੀ ਸੀ ਸ. ਕਸ਼ਮੀਰ ਸਿੰਘ, ਸ. ਗੁਰਪਾਲ ਸਿੰਘ, ਸ. ਜੁਗਿੰਦਰ ਸਿੰਘ 17-ਓ ਦੇ ਪੁੱਤਰਾਂ ਦੇ ਏਥੇ 60 ਏਕੜ ਦੇ ਖੇਤਾਂ ਵਿਚ ਉਸਰੇ ਮਕਾਨ ਤੇ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਸਤਿਗੁਰੂ ਜੀ ਨੇ ਸ. ਗੁਰਪਾਲ ਸਿੰਘ ਦੇ ਪੈਂਟ ਕਮੀਜ਼ ਤੇ ਰੰਗਦਾਰ ਪਗੜੀ ਤੋਂ ਮੱਥਾ ਟਿਕਵਾ ਲਿਆ ਅਤੇ ਅਗੋਂ ਤੋਂ ਸਫੈਦ ਨਾਮਧਾਰੀ ਪਹਿਰਾਵਾ ਧਾਰਨ ਦੀ ਪੱਕੀ ਕੀਤੀ। ਜੋਗਿੰਦਰ ਸਿੰਘ ਨੇ ਪਹਿਲਾਂ ਹੀ ਸਫ਼ੈਦ ਪਹਿਰਾਵਾ ਧਾਰ ਰਖਿਆ ਸੀ। ਸ. ਕਸ਼ਮੀਰ ਸਿੰਘ ਨੇ ਵੀ ਨਾਮਧਾਰੀ ਪਹਿਰਾਵੇ ਦੀ ਆਗਿਆ ਸਵੀਕਾਰ ਲਈ। ਅਜਿਹੇ ਸਮੇਂ ਸਤਿਗੁਰੂ ਜੀ ਦਾ ਸਕੱਤਰ ਪ੍ਰੇਰਨਾ ਕਰਨ ਵਾਲਿਆਂ ’ਚੋਂ ਹੁੰਦਾ ਹੈ।

ਥੋੜਾ ਹੋਰ ਅੱਗੇ ਏਸੇ ਸੜਕ ਤੇ ਜਾ ਕੇ ਸ. ਸੂਰਤਾ ਸਿੰਘ 17-ਓ ਵਾਲਿਆਂ ਦੇ ਲੜਕੇ ਸ. ਲਖਮੀਰ ਸਿੰਘ ਦਾ ਡੇਰਾ ਸੀ। ਇਸ ਪਰਵਾਰ ਨੂੰ ਵੀ ਦੀਨ ਦਿਆਲ ਨੇ ਦਰਸ਼ਨ ਦੇ ਕੇ ਨਿਵਾਜਿਆ। ਇਸ ਘਰ ਸਤਿਗੁਰੂ ਜੀ ਦੀ ਮਾਸੀ ਦੀ ਪੁੱਤਰੀ ਹੈ।

ਵਾਪਸ ਪਰਤੇ ਤਾਂ ਪਨਿਹਾਰੀ ਨਗਰ ਦੇ ਸਕੂਲ ਵਿਚ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਪਿੰਡ ਦਾ ਸਰਪੰਚ ਸ੍ਰੀ ਸ਼ਮਸ਼ੇਰ ਕੁਮਾਰ ਵਿਸ਼ੇਸ਼ ਕਰ ਪ੍ਰੇਮ ਕਰਦਾ ਸੀ। ਉਹ ਸਤਿਗੁਰੂ ਜੀ ਦੀ ਅੱਡੇ ਵਿਚ ਬੈਠਾ ਉਡੀਕ ਕਰਦਾ ਰਿਹਾ। ਜਿਉਂ ਹੀ ਕਾਰਾਂ ਸ. ਲਖਮੀਰ ਸਿੰਘ ਵਲੋਂ ਅੱਡੇ ਪਾਸ ਆਈਆਂ ਸਕੂਟਰ ਲੈ ਕੇ ਅੱਗੇ ਹੋ ਪਿਆ।

ਸਕੂਲ ਦੇ ਹੈੱਡ ਮਾਸਟਰ ਨੇ ਬੱਚੇ ਲਾਈਨ ਵਿਚ ਬੈਠਾਏ ਹੋਏ ਸਨ ਅਤੇ ਹੋਰ ਵੀ ਪਤਵੰਤੇ ਮੌਕੇ ’ਤੇ ਹਾਜ਼ਰ ਸਨ। ਸਤਿਗੁਰੂ ਜੀ ਨੇ ਸ਼ਮਸ਼ੇਰ ਕੁਮਾਰ ਦੇ ਬੂਟੇ ਲਗਾਣ ਦੇ ਸ਼ੌਕ ਨੂੰ ਵਡਿਆਇਆ ਤੇ ਕਈਆਂ ਖਾਸਾਂ ਦੇ ਨਾਮ ਪੁੱਛੇ। ਥੋੜਾ ਸਮਾਂ ਬੈਠ ਕੇ ਸਿੰਘਾਂ ਨੂੰ ਅਤੇ ਬੱਚਿਆਂ ਨੂੰ ਦਰਸ਼ਨ ਦੇ ਕੇ ਆਪ ਜੀ ਤੇ ਹਜ਼ੂਰੀ ਜਥੇ ਨਾਲ ਵੱਖੀ ਪਾੜਵੀਂ ਸੜਕ ਤੇ ਪੈ ਗਏ। ਦੋ ਕਿਲੋਮੀਟਰ ਚਲ ਕੇ ਖੱਬੇ ਹੱਥ ਨੂੰ ਇਕ ਸੁਕੀ ਨਹਿਰ ਦੀ ਘੱਟਾ ਉਡਾਵੀਂ ਸੜਕ ਤੇ ਦੋ ਕਿਲੋਮੀਟਰ ਦਾ ਪੰਧ ਕਰਕੇ, ਫਿਰ ਕਾਰਾਂ ਛੱਡ ਜੀਪ ਲੈ ਕੇ ਸੰਤ ਕਪੂਰ ਸਿੰਘ ਪਾਠੀ ਦੇ ਸਾਂਢੂ ਸ. ਹਰਦੇਵ ਸਿੰਘ ਦੇ ਘਰ ਚਰਨ ਪਾਏ। ਇਸ ਘਰ ਦੀ ਮਲਕਾ ਨੇ ਅੱਜ ਸਵੇਰੇ ਤੋਂ ਹੀ ਸੰਤ ਤਰਸੇਮ ਸਿੰਘ



ਨੂੰ ਚਰਨ ਪੁਆਉਣ ਦੀ ਬੇਨਤੀ ਕੀਤੀ ਸੀ।

ਸਾਢੇ ਨੌਂ ਕੁ ਵਜੇ ਨੂੰ ਵਾਪਸ ਸੰਤ ਮਹਿੰਦਰ ਸਿੰਘ – ਜਗਤਾਰ ਸਿੰਘ ਦੇ ਡੇਰੇ ਪਧਾਰੇ। ਅਸੀਂ ਉਸ ਥਾਂ ਤੇ ਬੈਠ ਕੇ ਪ੍ਰਸ਼ਾਦਾ ਛਕਣ ਲਗੇ ਜਿਥੇ ਜਲੇਬੀਆਂ ਤਿਆਰ ਹੋ ਰਹੀਆਂ ਸਨ। ਸਭ ਨੂੰ ਰੱਜਵਾਂ ਛਾਂਦਾ ਮਿਲ ਰਿਹਾ ਸੀ ਕਿ ਅਚਾਨਕ ਬੀਬਾ ਜੀ ਓਧਰ ਆ ਨਿਕਲੇ। ਉਹਨਾਂ ਸੰਤ ਤਰਸੇਮ ਸਿੰਘ ਨੂੰ ਪੁੱਛਿਆ : ਨਵੀਂ ਖ਼ਬਰ ਸੁਣ ਲਈ ਊ ? ਅਸੀਂ ਤਾਂ ਕੁਝ ਹੋਰ ਦੀ ਆਸ ਰਖਦੇ ਸਾਂ, ਪਰ ਫੇਰ ਕੁੜੀ ਹੋ ਪਈ ਏ। ਮੈਂ ਚੁਕੰਨਾ ਹੋ ਗਿਆ। ਪੁੱਛਿਆ: ਬੀਬੀ ਜੀ ਕੀ ਗੱਲ ਕੀਤੀ ਜੇ ? ਜਵਾਬ ਮਿਲਿਆ: ਗੱਲ ਕੀ ਕਰਨੀ ਏਂ, ਅਸੀਂ ਤਾਂ ਜਲੇਬੀਆਂ ਅਤੇ ਕੜਾਹ ਪ੍ਰਸ਼ਾਦ ਕੀਤੀ ਬੈਠੇ ਸਾਂ, ਪਰ ਖ਼ਬਰ ਲੜਕੀ ਹੋਣ ਦੀ ਆਈ ਏ।

ਠਾਕੁਰ ਦਲੀਪ ਸਿੰਘ ਜੀ ਦੇ ਬੱਚੇ ਹੋਣ ਦੀ ਸੰਭਾਵਨਾ ਕਾਰਨ, ਮਾਤਾ ਜੀ, ਬੇਬੇ ਜੀ ਅਤੇ ਠਾਕੁਰ ਉਦੈ ਸਿੰਘ ਜੀ ਦੇ ਘਰੋਂ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹੇ, ਪਿਛਲੇ ਮਹੀਨੇ ਤੋਂ ਹੀ। ਬੇਬੇ ਜੀ ਜਾਂ ਮਾਤਾ ਜੀ ਜੀਵਨ ਨਗਰ ਮੇਲੇ ਵੈਸਾਖੀ ਉਤੇ ਵੀ ਨਹੀਂ ਆਏ ਅਤੇ ਕਲ੍ਹ ਰਾਤੀਂ 9 ਵਜੇ ਠਾਕੁਰ ਜੀ ਦੇ ਘਰ ਦੂਜੀ ਗੁੱਡੀ ਹੋਣ ਦੀ ਖ਼ਬਰ ਲੈ ਕੇ ਅੱਜ ਸੰਤ ਸੰਤਾ ਸਿੰਘ (ਸੇਵਾ ਸਿੰਘ ਦਾ ਛੋਟਾ ਭਾਈ) ਸਰਸੇ ਤੋਂ ਸਕੂਟਰ ਤੇ ਆਇਆ। ਸਰਸੇ ਸੇਵਾ ਸਿੰਘ ਘਰ ਅੱਜ ਟੈਲੀਫੋਨ ਕੀਤਾ ਗਿਆ ਸੀ।

10 ਵਜੇ ਤਕ ਮਹਾਰਾਜ ਬੀਰ ਸਿੰਘ ਜੀ ਵੀ ਆਪਣੇ ਸੇਵਕਾਂ ਰਣਧੀਰ ਅਤੇ ਲੈਫ਼ਟੀਨੈਂਟ ਬਲਵਿੰਦਰ ਸਿੰਘ ਬਾਜਵਾ ਨਾਲ ਪਨਿਹਾਰੀ ਪਹੁੰਚ ਗਏ। ਇਹਨਾਂ ਤੋਂ ਥੋੜਾ ਹੀ ਸਮਾਂ ਪਹਿਲਾਂ ਸੇਠ ਤ੍ਰਿਲੋਕ ਸਿੰਘ ਚਾਵਲਾ ਤੇ ਉਨ੍ਹਾਂ ਦਾ ਲੜਕਾ ਸੇਠ ਧਰਮ ਸਿੰਘ ਵੀ ਆਪਣੀ ਕਾਰ ਲੈ ਕੇ ਆ ਗਏ।

ਮੈਂ ਅਤੇ ਸੰਤ ਗੁਰਦਿਆਲ ਸਿੰਘ ਮਾਲਕ ਸੰਪਾਦਕ ‘ਸਤਿਜੁਗ’ ਸ੍ਰੀ ਜੀਵਨ ਨਗਰ ਸਰਸੇ, ਠਾਕੁਰ ਦਲੀਪ ਸਿੰਘ ਜੀ ਦੀ ਕਾਰ ਤੇ ਪਹੁੰਚੇ। ਇਹਨੂੰ ਗੁਰਮੁਖ ਸਿੰਘ ਚਲਾ ਰਿਹਾ ਸੀ। ਗਰਮੀ ਅੱਜ ਤੇਜ਼ ਸੀ। ਇਹਨਾਂ ਦੇ ਘਰ ਆਇਆਂ, 2 ਤੋਂ 3 ਤਕ ਕੰਗਣਪੁਰ ਨਾਮਧਾਰੀ ਧਰਮਸ਼ਾਲਾ ਵਿਚ ਹੋਏ ਸਮੂਹਕ ਸਿਮਰਨ ਵਿਚ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਸੀਂ ਨਹੀਂ ਜਾ ਸਕੇ।

4 ਤੋਂ 5 ਤਕ ਸਤਿਗੁਰੂ ਜੀ ਨੇ ਮਸਤਾਨ ਗੜ੍ਹ ਵਿਚ ਗ੍ਰੇਪ ਗ੍ਰੋਅਰਜ਼ ਦੀ ਮੀਟਿੰਗ ਬੁਲਾਈ ਹੋਈ ਸੀ। ਇਹ ਜਾਣ ਕੇ ਕਿ ਮੈਂ ਉਸ ਵਿਚ ਸ਼ਾਮਲ ਹੋ ਜਾਵਾਂਗਾ ਸਰਸਿਉਂ ਬਸ ਫੜੀ ਪਰ ਚੰਗੀ ਧੁਪ ਅਤੇ ਸੇਕ ਏਥੇ ਵੀ ਭੋਗਿਆ, 4 ਵਜੇ ਹੀ ਬੱਸ ਚਲੀ। ਬਾਅਦ ਵਿਚ ਸ. ਅਤਰ ਸਿੰਘ ਵਲੋਂ ਪਤਾ ਲਗਾ ਕਿ 25-26 ਅੰਗੂਰ ਉਤਪਾਦਕ ਕੋਠੀ ਮਸਤਾਨ ਗੜ੍ਹ ਪਹੁੰਚ ਗਏ। ਸ੍ਰੀ ਸਤਿਗੁਰੂ ਜੀ ਅਤੇ ਠਾਕੁਰ ਉਦੈ ਸਿੰਘ ਜੀ ਨੇ ਸੰਬੋਧਨ ਕੀਤਾ ਅਤੇ ਪ੍ਰੇਰਨਾ ਦੇ ਕੇ ਸੰਬੰਧਤ ਮਸਲਿਆਂ ਤੇ

ਰੌਸ਼ਨੀ ਪਾਈ।

ਮੈਨੂੰ ਸੰਤ ਨਗਰ 5.30 ਵਜੇ ਪਹੁੰਚਿਆਂ ਪਤਾ ਲਗਾ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ ਤੇ ਮੇਰੀ ਪੁਤਰੀ ਕੁਲਵੰਤ ਬੱਚਿਆਂ ਸਮੇਤ ਕੱਲ ਸਵੇਰ ਦੇ ਮੁਹਾਲੀ ਤੋਂ ਆਏ ਹੋਏ ਹਨ ਅਤੇ ਅੱਜ ਉਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਹਨ। ਮੈਂ ਸਨਖ਼ਤਰਾ ਜੀ ਦੇ ਜੀਵਨ ਨਗਰੋਂ ਆਉਂਦਿਆਂ ਸਾਈਕਲ ਲਿਆ ਅਤੇ ਮਸਤਾਨ ਗੜ੍ਹ ਪਹੁੰਚ ਗਿਆ। ਸੱਚੇ ਪਾਤਸ਼ਾਹ ਜੀ ਗ੍ਰੇਪ ਗ੍ਰੋਅਰਜ਼ ਮੀਟਿੰਗ 'ਚੋਂ ਵਿਹਲੇ ਹੋ ਕੇ ਮਸਤਾਨ ਗੜ੍ਹ ਦੇ ਖੇਤਾਂ ਨੂੰ ਵੇਖਣ ਵਾਸਤੇ ਜੀਪ ਉਤੇ ਗਏ।

## 19 ਅਪਰੈਲ 1985, ਸ਼ੁਕਰਵਾਰ
## ਸੰਤ ਨਗਰ

ਅੱਜ ਸਵੇਰੇ ਸੰਤ ਦਰਸ਼ਨ ਸਿੰਘ ਤੋਂ ਜਥੇ ਦੀ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਨੇ ਸੰਤ ਹਜ਼ਾਰਾ ਸਿੰਘ, ਸੰਤ ਇਕਬਾਲ ਸਿੰਘ ਅਤੇ ਸੰਤ ਸਤਨਾਮ ਸਿੰਘ ਦੇ ਸ਼ੈੱਲਰ ਵਿਖੇ ਸੁਣਿਆ। ਇਸ ਸਮੇਂ ਢਾਈ ਤਿੰਨ ਸੌ ਸਰੋਤੇ ਸਨ। ਸ਼ੈਲਰ ਵਿਚ ਸਫੈਦਿਆਂ ਦੀ ਕਤਾਰਾਂ ਨੇ ਚੰਗੀ ਰੌਣਕ ਲਾਈ ਹੋਈ ਸੀ। ਏਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦੀ ਖ਼ੁਸ਼ੀ ਵਿਚ ਸ਼ੈਲਰ ਮਾਲਿਕਾਂ ਨੇ ਅਖੰਡ ਪਾਠ ਦਾ ਭੋਗ ਪੁਆਇਆ।

6 ਵਜੇ ਵਾਰ ਦੀ ਸਮਾਪਤੀ ਦੀ ਅਰਦਾਸ ਪੂਰਬਾ ਨੇ ਕੀਤੀ ਤਾਂ ਕੜਾਹ ਪ੍ਰਸਾਦ ਦੇ ਗੱਫੇ ਸੰਗਤ ਨੂੰ ਮਿਲੇ।

ਸ੍ਰੀ ਸਤਿਗੁਰੂ ਜੀ ਨੇ ਪਿੰਡ ਸੰਤ ਨਗਰ ਵਿਚ ਅਨੇਕਾਂ ਘਰਾਂ ਵਿਚ ਚਰਨ ਪਾਏ।

ਅਸੀਂ ਮੈਂ ਅਤੇ ਕੇਹਰ ਸਿੰਘ 8 ਵਜੇ ਕੋਠੀ ਮਸਤਾਨ ਗੜ੍ਹ ਪੁੱਜੇ। ਅੱਗੇ ਸ੍ਰੀ ਸਤਿਗੁਰੂ ਜੀ ਕੋਠੀ ਦੇ ਲਾਨ ਵਿਚ ਨੰਗੇ ਘਾਹ ਤੇ ਬੈਠੇ ਹੋਏ ਸੰਤ ਗੁਰਦੇਵ ਸਿੰਘ ਨੰਬਰਦਾਰ ਨਾਲ ਗੱਲਬਾਤ ਕਰ ਰਹੇ ਸਨ। ਸਤਿਗੁਰੂ ਜੀ ਦਾ ਸਕੱਤਰ ਵੀ ਆਪ ਜੀ ਦੇ ਪਾਸ ਸੀ।

ਹੋਰ ਮਸਲਿਆਂ ਵਾਲੇ ਸਰੀਰ ਏਧਰ ਉਧਰ ਬੈਠੇ ਆਪਣੀ ਵਾਰੀ ਉਡੀਕ ਰਹੇ ਸਨ। ਥੋੜ੍ਹੇ ਚਿਰ ਬਾਅਦ ਚੇਅਰਮੈਨ ਸ. ਹਰਮੀਤ ਸਿੰਘ, ਸਰਪੰਚ ਸੰਤ ਨਗਰ, ਸ. ਜਗਤਾਰ ਸਿੰਘ ਅਤੇ ਸੰਤ ਬਲਵਿੰਦਰ ਸਿੰਘ ਬਾਜਵਾ ਸਤਿਗੁਰੂ ਜੀ ਪਾਸ ਬੁਲਾਏ ਗਏ। ਪਤਾ ਨਹੀਂ ਲਗਾ ਇਹਨਾਂ ਦਾ ਕੀ ਮਸਲਾ ਸੀ।

ਸ. ਕੇਹਰ ਸਿੰਘ ਹਮਰਾਹੀ ਨੂੰ ਬੁਲਾਇਆ ਗਿਆ ਸੀ। ਦਿੱਲੀ ਦੇ ਸ. ਸਚਿੰਦਰ ਸਿੰਘ ਅਤੇ ਹਮਰਾਹੀ ਨਾਲ 15-20 ਮਿੰਟ ਸਤਿਗੁਰੂ ਜੀ ਖਲੋ ਕੇ ਹੀ ਬਚਨ ਕਰਦੇ ਰਹੇ। ਮੇਰੇ ਨਜ਼ਦੀਕ ਹੋਇਆਂ ਸੱਚੇ ਪਾਤਸ਼ਾਹ ਬਚਨ ਕੀਤਾ: ਵੱਡਾ



ਕੰਮ ਕਰੋ। ਘਬਰਾਣਾ ਨਾ, ਜਦੋਂ ਗੱਲ ਸਿਰੋਂ ਲੰਘਵੀਂ ਆ ਬਣੇ, ਮੇਰੇ ਵਲ ਕਰ ਦੇਣੀ। ਮੈਂ ਹਰ ਤਰ੍ਹਾਂ ਨਾਲ ਹਾਂ। ਸ੍ਰੀ ਹਮਰਾਹੀ ਨੇ ਹੱਥ ਜੋੜ ਕੇ ਆਖਿਆ: ਆਪ ਜੀ ਦੀ ਸਦਾ ਕਿਰਪਾ ਰਹੀ ਹੈ, ਅਤੇ ਆਪ ਨੇ ਹੀ ਸਦਾ ਕਿਰਪਾ ਰਖਣੀ ਹੈ।

ਇਕ ਵਾਰ ਫੇਰ ਸਤਿਗੁਰੂ ਜੀ ਨੇ ਹਮਰਾਹੀ ਬਾਰੇ ਮੈਨੂੰ ਕਿਹਾ: ਮੈਨੂੰ ਕਹਿੰਦਾ ਸੀ, ਕੋਈ ਮੇਰੇ ਜਿਹਾ ਬੰਦਾ ਹੀ ਮੈਨੂੰ ਦਿਉ। ਮੈਂ ਆਖਿਆ, ਤੇਰੇ ਜਿਹਾ ਤੂੰ ਹੀ ਹੈਂ। ਵੱਡਾ ਕੰਮ ਕਰਨ ਦੀ ਸ਼ਕਤੀ ਬੰਦੇ ਵਿਚ ਹੋਵੇ ਤਾਂ ਕਿਉਂ ਨਾ ਕਰੇ!

ਫਿਰ ਕੋਠੀ ਇਹਾਤੇ ਤੋਂ ਬਾਹਰ ਜਾ ਕੇ ਨਿੰਮਾਂ ਧ੍ਰੇਕਾਂ ਹੇਠ ਡੱਠੇ ਮੰਜੇ ਤੋਂ ਬਿਨਾਂ ਤਿੰਨ ਜੱਟ ਦਿਸਦੇ ਬੰਦਿਆਂ ਨਾਲ ਬਚਨ ਕੀਤੇ: ਤੁਸੀਂ ਤਾਂ ਠੀਕ ਹੋ। ਆਪਣੇ ਪੁਤਰਾਂ ਨੂੰ ਵੀ ਮੇਰੇ ਪਾਸ ਭੇਜਿਆ ਕਰੋ। ਮੈਂ ਉਹਨਾਂ ਦੀ ਸ਼ਰਾਬ ਛੁਡਾ ਦਿਆਂਗਾ। ਹੋਰ ਵੀ ਕਈ ਝੂਠ ਬੋਲਦੇ ਹੋ, ਮੇਰੇ ਪਾਸ ਲਿਆਉਣ ਦਾ ਵੀ ਕੋਈ ਬਹਾਨਾ ਬਣਾ ਲਿਆ ਕਰੋ। ਭਲਾ ਜਿ ਬਚ ਰਹਿਣ। ਸਿਖਾਂ ਨੇ ਅਰਜ਼ ਕੀਤੀ ਸੀ ਕਿ ਬੱਚੇ ਤਾਂ ਤੁਹਾਡੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਭਾਵੇਂ ਬਚਣ ਸਾਥੋਂ ਤਾਂ ਲੰਘ ਗਏ ਹਨ।

ਮੁੜ ਕੋਠੀ ਆਏ ਤਾਂ ਕਾਰਾਂ ਜੀਪਾਂ ਤਿਆਰ ਸਨ। ਹੁਣ ਆਪ ਜੀ ਨੇ ਆਪਣੇ ਅਨਿੰਨ ਸੇਵਕ ਸੰਤ ਮਨੋਹਰ ਸਿੰਘ ਦੇ ਭੱਠੇ ਤੇ ਸ੍ਰੀ ਜੀਵਨ ਨਗਰ ਸੜਕ ਤੇ ਜਾਣਾ ਸੀ। ਮੈਂ ਅਤੇ ਹਮਰਾਹੀ ਵੀ ਇਕ ਜੀਪ ਵਿਚ ਅੜ ਗਏ। ਜ਼ਰਾ ਕੁ ਗੱਡੀਆਂ ਅੱਡੇ 'ਤੇ ਜਾ ਕੇ ਰੁਕੀਆਂ ਅਸੀਂ ਛਾਲਾਂ ਮਾਰ ਗਏ। ਸ੍ਰੀ ਸਤਿਗੁਰੂ ਜੀ ਤਾਂ ਭੱਠੇ ਤੇ ਜਾ ਕੇ ਕਦੋਂ ਆਏ ਸਾਨੂੰ ਪਤਾ ਨਹੀਂ, ਅਸੀਂ ਸ. ਹਰਭਜਨ ਸਿੰਘ ਚੰਡੀਗੜ੍ਹ, ਦੀ ਆੜ੍ਹਤ ਤੇ ਜਾ ਬੈਠੇ ਜਿਥੇ ਸਾਨੂੰ ਸ. ਅਜੀਤ ਸਿੰਘ ਹਰੀਪੁਰ ਸ. ਚਤਰ ਸਿੰਘ ਸੰਧੂ ਆਦਿ ਨਾਲ ਮਿਲਣ ਦਾ ਅਵਸਰ ਮਿਲਿਆ। ਪੰਜਾਬ ਦੀ ਵਰਤਮਾਨ ਅਵਸਥਾ ਉਤੇ ਧੂੰਏਂਧਾਰ ਵਿਚਾਰਾਂ ਹੋਈਆਂ।

ਮੈਂ ਜੀਵਨ ਨਗਰ ਮੰਡੀ ਵਿਚ ਪਹਿਲੀ ਵਾਰ ਰੌਣਕ ਵੇਖੀ ਹੈ। ਅਸਲ ਵਿਚ ਸੀਜ਼ਨ ਦੇ ਮੌਕੇ ਮੈਂ ਪਹਿਲੀ ਵਾਰ ਹੀ ਆਇਆ ਹਾਂ। ਮਾਰਕਿਟ ਦੀਆਂ ਸਾਰੀਆਂ ਆੜ੍ਹਤਾਂ ਰੁਝੀਆਂ ਹੋਈਆਂ ਸਨ, ਕਣਕ ਦੇ ਢੇਰ ਅਤੇ ਬੋਰੀਆਂ ਵਿਚ ਬੰਦ ਕਣਕ ਦੂਰ ਦੂਰ ਤਕ ਪਈ ਹੋਈ ਸੀ। ਸਵਾਰੀ ਗੱਡੀਆਂ ਦੇ ਲਾਂਘੇ ਲਈ ਸੜਕ ਤੇ ਤੰਗ ਜਿਹਾ ਰਸਤਾ ਹੀ ਹੈ।

ਨਾਲ ਲਗਦਿਆਂ ਸਾਰੇ ਦੇਸ਼ ਦੀ ਹਾੜ੍ਹੀ ਦੀ ਗੱਲ ਕਰ ਲਈਏ। ਪਿਛਲੇ ਦਿਨੀਂ ਰੇਲ ਦੁਆਰਾ ਮੈਂ ਯੂ.ਪੀ., ਬਿਹਾਰ, ਬੰਗਾਲ ਵਿਚ ਦੀ ਲੰਘਿਆ ਹਾਂ। ਫ਼ਸਲ ਇਨ੍ਹਾਂ ਪ੍ਰਾਂਤਾਂ ਵਿਚ ਪੰਜਾਬ ਅਤੇ ਹਰਿਆਣੇ ਵਰਗੀ ਨਹੀਂ। ਪਰ ਓਦੋਂ ਤੋਂ ਲੈ ਕੇ ਰਾਜਸਥਾਨ ਕੈਨਾਲ ਤਕ ਕਣਕ ਦੇ ਖੇਤ ਆਪਣੀ ਅਮੀਰੀ ਦਾ ਪ੍ਰਗਟਾਊ ਕਰਦੇ ਰਹੇ ਹਨ। ਅਜੇ ਵਾਢੀ ਜਾਰੀ ਹੈ। ਉਹ ਵਾਢੇ ਜਿਨ੍ਹਾਂ ਨੂੰ ਅਗਾਊਂ ਕਣਕ ਦਿਤੀ

ਗਈ ਸੀ ਉਹ ਮਣ ਸਵਾ ਮਣ ਤੋਂ ਏਕੜ ਕਣਕ ਦੀ ਕਟਾਈ ਕਰਦੇ ਹਨ, ਪਰ ਜਿਹੜੇ ਇਸ ਤਰ੍ਹਾਂ ਦੇ ਪਾਬੰਦ ਨਹੀਂ ਉਹ ਦੋ ਮਣ ਕਣਕ ਖੇਤ ਪ੍ਰਤੀ ਲੈ ਰਹੇ ਹਨ। ਕੰਬਾਈਨਾਂ, ਥ੍ਰੈਸ਼ਰ ਤੇ ਹੜੰਬਾ ਆਦਿ ਦਿਨ ਰਾਤ ਕੰਮ ਕਰ ਰਹੇ ਹਨ ਅਤੇ ਪ੍ਰਤੀਤ ਹੁੰਦਾ ਹੈ ਕਿ ਇਸ ਹਫ਼ਤੇ ਦੇ ਅੰਦਰ ਅੰਦਰ ਸਮੁਚੀ ਵਾਢੀ ਹੋ ਜਾਵੇਗੀ।

ਪੰਜਾਬ ਵਿਚ ਤਾਂ ਬੰਦੇ ਮਾਰਨ ਦੀ ਵਾਢੀ ਵੀ ਹਾੜ੍ਹੀ ਦੇ ਵਾਢੀ ਦੇ ਨਾਲ ਜਾਰੀ ਹੈ। ਮੇਰਾ ਖ਼ਿਆਲ ਸੀ ਮੈਂ ਛੇਤੀ ਹੀ ਪੰਜਾਬ ਜਾਂਦਾ ਪਰ ਖ਼ਬਰਾਂ ਬੜੀਆਂ ਗਰਮ ਹਨ। ਤਾਂ ਵੀ ਮਈ ਦੇ ਸ਼ੁਰੂ ਵਿਚ ਜਾਵਾਂਗਾ ਹੀ।

ਮੈਂ ਤੇ ਹਮਰਾਹੀ ਨੇ ਸ. ਮਹਿੰਦਰ ਸਿੰਘ ਬੱਲ-ਇਕਬਾਲ ਸਿੰਘ ਬੱਲ ਹੁਰਾਂ ਨੂੰ ਕਸ਼ਟ ਦੇ ਕੇ ਉਨ੍ਹਾਂ ਦੇ ਸਕੂਟਰ ਦੀ ਵਰਤੋਂ ਕਰਕੇ ਸ੍ਰੀ ਜੀਵਨ ਨਗਰ ਗਏ। ਬੀਬੀ ਅਮਰ ਕੌਰ ਢੋਟੀਆਂ ਸਵਰਗਵਾਸੀ ਗੁਰਬਚਨ ਸਿੰਘ ਦੀ ਪਤਨੀ ਨੇ ਸ਼ਹਿਰੀਆਂ ਦੀ ਸਹੂਲਤ ਨੂੰ ਮੁਖ ਰਖ ਕੇ 20 ਕਿਲੋ ਬਾਸਮਤੀ ਵੀ ਦਿਤੀ; ਉਹ ਲੈ ਕੇ ਅਸਾਂ ਅਜਮੇਰ ਸਿੰਘ ਘਰ ਆ ਰਖੀ।

ਸੰਤ ਮੇਵਾ ਸਿੰਘ ਜਥੇਦਾਰ ਅਤੇ ਪੰ: ਗੋਪਾਲ ਸਿੰਘ ਆਦਿ ਸਿਆਣਿਆਂ ਨੇ 12 ਵਜੇ ਤੋਂ ਸੂਬਾ ਧਰਮ ਸਿੰਘ ਮੁਕਤਾ ਦੀ ਯਾਦ ਵਿਚ ਹੱਲੇ ਦੇ ਦੀਵਾਨ ਲਾਏ। ਅੱਜ ਸੂਬਾ ਜੀ ਦੀ ਪਹਿਲੀ ਬਰਸੀ ਹੈ। ਸਤਿਗੁਰੂ ਜੀ ਦੇ ਪਿਆਰੇ ਸੇਵਕਾਂ ਸਤਨਾਮ ਸਿੰਘ ਹੁਰਾਂ ਨੇ ਆਪਣੇ ਪਿਤਾ ਦੀ ਯਾਦ ਵਿਚ ਗੁਰੂ ਕੀ ਹਜ਼ੂਰੀ ਵਿਚ ਭੋਗ ਪਾਉਣਾ ਯੋਗ ਸਮਝਿਆ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸਮੇਤ 3 ਵਜੇ ਦਰਸ਼ਨ ਦਿਤੇ। ਸੰਗਤ ਵੀ 400 ਦੇ ਲਗਭਗ ਵਿਅਕਤੀਆਂ ਦੀ ਬਣ ਗਈ। ਨਾਮ ਸਿਮਰਨ ਦੇ ਅੰਤ ਉਤੇ 3 ਪਾਠਾਂ ਦੇ ਭੋਗ ਪਾਏ ਗਏ। ਪੂਰਬੇ ਦੀ ਅਰਦਾਸ ਤੋਂ ਪਤਾ ਲਗਾ ਕਿ ਇਕ ਪਾਠ ਸੂਬਾ ਧਰਮ ਸਿੰਘ ਨਮਿਤ, ਦੂਜਾ ਸੰਤ ਅਮਰ ਸਿੰਘ ਨਮਿਤ ਅਤੇ ਇਕ ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਦੀ ਖ਼ੁਸ਼ੀ ਵਿਚ ਪਾਇਆ ਗਿਆ। ਸੰਤ ਹਰਬੰਸ ਸਿੰਘ ਫੌਜੀ, ਸੰਤ ਹਰਭਜਨ ਸਿੰਘ ਪਰਵਾਨਾ, ਅਤੇ ਸੰਤ ਪੂਰਨ ਸਿੰਘ ਨੇ ਬੜੇ ਸੁਰ ਵਿਚ ਪਾਠ ਦਾ ਭੋਗ ਪਾਇਆ। ਇਸ ਦੌਰਾਨ ਸੂਬਾ ਜੀ ਦੇ ਘਰੋਂ ਬੀਬੀ ਨੇ ਮਾਇਆ ਬਸਤਰ ਤੇ ਸੁਕੇ ਮੇਵੇ ਭੇਟ ਕੀਤੇ ਅਤੇ ਪਰਵਾਰ ਦੇ ਹੋਰ ਮੈਂਬਰਾਂ ਵੀ ਸਤਿਕਾਰ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਏਥੋਂ ਉਠ ਕੇ ਅਮ੍ਰਿਤਸਰ ਕਲਾਂ ਵਿਚ ਇਕ ਸਜਣ ਮਲੂਕ ਸਿੰਘ ਦੇ ਭੋਗ ਤੇ ਜਾਣਾ ਸੀ, ਸੂਬਾ ਜੀ ਦੇ ਸਾਰੇ ਪਰਵਾਰ ਨੇ ਗੁਰੂ ਕੇ ਚਰਨਾਂ ਵਿਚ ਸਿਖੀ ਸਿਦਕ ਦੀ ਬੇਨਤੀ ਕੀਤੀ। ਸੰਤ ਸਤਨਾਮ ਸਿੰਘ ਨੇ ਹੱਥ ਜੋੜ ਭਗਤੀ ਅਤੇ ਸ਼ਰਧਾ ਭਾਵਨਾ ਨਾਲ ਆਖਿਆ: ਦੀਨ ਦਿਆਲ, ਇਕੋ ਬੇਨਤੀ ਹੈ ਆਪ ਜੀ ਦੇ ਚਰਨਾਂ ਨਾਲ ਬਣ ਆਈ ਰਹੇ। ਦੂਜਾ ਭਾਵ ਕਦੇ ਮਨ ਵਿਚ ਨਾ



ਆਵੇ। ਗੁਰਸਿਖੀ ਸਾਡੇ ਹਿਰਦਿਆਂ ਵਿਚ ਵੱਸੇ। ਮਰ ਤਾਂ ਇਕ ਦਿਨ ਜਾਣਾ ਹੈ, ਇਹਦਾ ਕੋਈ ਡਰ ਨਹੀਂ। ਡਰ ਤਾਂ ਹੈ ਕੇਵਲ ਕਿਤੇ ਗੁਰਸਿਖੀ ਦੇ ਰਾਹੋਂ ਭਟਕ ਨਾ ਜਾਈਏ। ਆਪ ਜੀ ਸਾਡੇ ਸਿਰਾਂ ਤੇ ਮੇਹਰਾਂ ਭਰਿਆ ਹੱਥ ਰਖੋ।

ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਦ੍ਰਿਸ਼ਟਿ ਦੀ ਬਖ਼ਸ਼ਸ਼ ਕੀਤੀ, ਉਂਜ ਉਹ ਆਪਣਾ ਨਿਜੀ ਸਿਮਰਨ ਅਜੇ ਕਰ ਰਹੇ ਸਨ।

ਕੜਾਹ ਪ੍ਰਸ਼ਾਦ ਦੇ ਵਰਤਦੇ ਵਰਤਦੇ ਸਤਿਗੁਰੂ ਜੀ ਅੰਮ੍ਰਿਤਸਰ ਕਲਾਂ ਨੂੰ ਪਧਾਰ ਗਏ।

ਮਾ: ਅਮਰੀਕ ਸਿੰਘ ਜੀ ਨੇ ਸਾਨੂੰ ਮੇਰੇ ਆਪਣੀ ਪੁੱਤਰੀ ਕੁਲਵੰਤ ਦੇ ਦੋ ਬੱਚਿਆਂ ਨੂੰ ਦਿੱਲੀ ਜਾਣ ਲਈ ਰਾਤ ਰਾਣੀਆਂ ਰਹਿਣ ਲਈ ਵਿਦਾ ਕਰਨ ਲਈ, ਸਾਥ ਦਿਤਾ। ਅੱਜ ਸਵਾ ਘੰਟੇ ਦੀ ਉਡੀਕ ਕਰਨੀ ਪਈ। ਇਸ ਦੌਰਾਨ ਮਾਸਟਰ ਅਮਰੀਕ ਸਿੰਘ ਜੀ ਨੇ ਦਸਿਆ ਕਿ ਪਿਛਲੇ ਦਿਨੀਂ ਸਾਲਾਨਾ ਐਗਜ਼ਾਮਾਂ ਦੇ ਚਲਦਿਆਂ, ਜੀਵਨ ਨਗਰ, ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਵਿਚ ਸੈਂਟਰ ਸੁਪਰਡੰਟ ਸ੍ਰੀ ਉਦੈਬੀਰ ਸਿੰਘ ਟੋਹਾਣਾ ਕਾਲਿਜ ਆਏ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਤਿੰਨ ਨਾਮਧਾਰੀ ਪ੍ਰੋਫ਼ੈਸਰ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਵਲੋਂ ਜ਼ੋਰ ਦਿਤਾ ਜਾ ਰਿਹਾ ਹੈ ਕਿ ਉਹ ਨਾਮਧਾਰੀ ਲਿਬਾਸ ਨੂੰ ਕਾਲਿਜ ਵਿਚ ਤਰਜੀਹ ਦੇਣ, ਪਰ ਉਹ ਤ੍ਰੈਵੇਂ ਹੀ ਆਨਾਕਾਨੀ ਕਰ ਰਹੇ ਹਨ ਤਾਂ ਸ੍ਰੀ ਉਦੈਬੀਰ ਸਿੰਘ ਨੇ ਉਨ੍ਹਾਂ ਨੂੰ ਸਮਝਾਇਆ ਕਿ ਨਾਮਧਾਰੀ ਪਹਿਰਾਵਾ ਤਾਂ ਉਂਜ ਹੀ ਬੜਾ ਆਕਰਸ਼ਕ ਹੈ, ਇਸ ਪਹਿਰਾਵੇ ਵਾਲਿਆਂ ਦੇਸ਼ ਹਿਤ ਅਤੇ ਗਊ ਰਖਿਆ ਨਮਿਤ ਹੱਸ ਹੱਸ ਤੋਪਾਂ ਅਗੇ ਉਡਣਾ ਪ੍ਰਵਾਨ ਕੀਤਾ, ਖ਼ੁਸ਼ੀ ਖ਼ੁਸ਼ੀ ਫਾਂਸੀ ਦੇ ਰੱਸੇ ਚੁੰਮੇ, ਦੇਸ਼ ਵਿਚ ਸਦਾ ਉਸਾਰੀ ਵਿਚ ਸਹਿਯੋਗ ਦਿਤਾ, ਇਸ ਲਿਬਾਸ ਵਾਲਿਆਂ ਵਿਚ ਫ਼ਿਰਕਾਪ੍ਰਸਤੀ ਦੀ ਬੂ ਨਹੀਂ, ਉਤਮ ਕਿਸਾਨ ਹਨ, ਵਧੀਆ ਪਸ਼ੂ ਪਾਲ, ਇਹਨਾਂ ਵਿਚ ਸਾਰੀਆਂ ਸਿਫ਼ਤਾਂ ਮਾਣਯੋਗ ਹਨ, ਤੁਸੀਂ ਕਿਉਂ ਸੰਕੋਚ ਕਰੋ। ਹੁਣ ਪ੍ਰੋ. ਜੋਧਾ ਸਿੰਘ ਦਮਦਮਾ ਨੇ ਤਾਂ ਦਸਤਾਰ ਸਿੱਧੀ ਕੀਤੀ ਹੋਈ ਹੈ ਤੇ ਬਾਕੀ ਦੇ ਵੀ ਏਧਰ ਰੁਚਿਤ ਹੋ ਰਹੇ ਹਨ।

ਮੈਂ ਰਾਤ ਆਪਣੀ ਦੁਹਤੀਆਂ ਨਾਲ ਰਾਣੀਆਂ ਵਡੇ ਦਾਮਾਦ ਬਲਬੀਰ ਸਿੰਘ ਕੇ ਪਹੁੰਚ ਗਿਆ। ਸਵੇਰੇ ਪਹਿਲੀ ਬੱਸ ਤੇ ਦਿੱਲੀ ਨੂੰ ਚਾਲੇ ਪਾਵਾਂਗੇ।

## 21 ਅਪਰੈਲ 1985, ਐਤਵਾਰ
## ਨਵੀਂ ਦਿੱਲੀ

ਉਸਤਾਦ ਹਰਭਜਨ ਸਿੰਘ ਨੂੰ ਮਿਲਿਆ ਤਾਂ ਉਸ ਦਸਿਆ ਕਿ 19.4.85

ਨੂੰ ਕੇਂਦਰੀ ਖੇਤੀਬਾੜੀ ਮੰਤਰੀ ਸ. ਬੂਟਾ ਸਿੰਘ ਕੇ ਘਰ ਇਕ ਅਖੰਡ ਪਾਠ ਦਾ ਭੋਗ ਪੈਣਾ ਸੀ। ਇਹ ਪਾਠ ਸੰਤ ਮੀਹਾਂ ਸਿੰਘ ਸਿਆਹੜ ਵਾਲੇ ਕਰਵਾ ਰਹੇ ਸਨ। ਇਸ ਮੌਕੇ ਤੇ ਹੰਸਪਾਲ ਦੁਆਰਾ ਕੀਰਤਨ ਕਰਨ ਲਈ ਹਰਭਜਨ ਸਿੰਘ ਹੁਰਾਂ ਨੂੰ ਵੀ ਸੱਦਿਆ ਗਿਆ। 1500 ਰੁਪਏ ਕੀਰਤਨ ਦੀ ਭੇਟ ਰਖਿਆ ਗਿਆ ਤਾਂ ਇਸ ਅਵਸਰ ਤੇ ਪਹੁੰਚੇ ਮਹਾਰਾਜ ਬੀਰ ਸਿੰਘ ਜੀ ਨੇ ਇਹ ਰਕਮ ਵਾਪਸ ਕਰਵਾ ਦਿਤੀ।

ਮਹਾਰਾਜ ਬੀਰ ਸਿੰਘ ਜੀ ਦਾ ਜ਼ਿਕਰ ਪੰਜਾਬ ਕੇਸਰੀ 20.4.85 ਦੇ ਪ੍ਰਥਮ ਪੇਜ ਦੀਆਂ ਖ਼ਬਰਾਂ ਵਿਚ ਆਇਆ ਹੈ।

ਹਰਭਜਨ ਸਿੰਘ ਪਾਸੋਂ ਮੈਨੂੰ 14 ਅਪਰੈਲ 1985 ਦਾ 'ਧਰਮ ਯੁੱਗ (ਹਿੰਦੀ ਸਪਤਾਹਿਕ) ਵੇਖਣ ਨੂੰ ਮਿਲਿਆ। ਇਸਦੇ 13ਵੇਂ ਸਫ਼ੇ ਤੇ ਅਮ੍ਰਿਤਸਰ ਵਿਚ ਸ਼ਹੀਦ ਹੋ ਰਹੇ ਸਿੰਘਾਂ ਦੀ ਤਸਵੀਰ ਵਡੇ ਆਕਾਰ ਵਿਚ ਦਿਤੀ ਗਈ ਸੀ। ਇਸਦੇ ਨਾਲ ਇਕ ਪੁਸਤਕ 'ਤੂਫ਼ਾਨ ਕੇ ਦੌਰ ਸੇ ਪੰਜਾਬ' ਦਾ ਰਿਵੀਊ ਦਿਤਾ ਗਿਆ ਹੈ।

ਸ੍ਰੀ ਅਨੁਰਾਗ ਚਤੁਰਵੇਦੀ ਨੇ 'ਅਲਗਾਵਾਦ ਕਿਸ ਨੇ ਅਪਨਾਇਆ' ਦੇ ਸਿਰਲੇਖ ਹੇਠ ਉਪਰੋਕਤ ਪੁਸਤਕ ਦਾ ਰਿਵੀਊ ਕੀਤਾ ਹੈ। ਇਸ ਵਿਚ ਇਕ ਜਗਹ ਉਸਨੇ ਲਿਖਿਆ ਹੈ:

ਇਸੀ ਕ੍ਰਮ ਮੇਂ ਪੁਸਤਕ ਦਾ ਸਾਤਵਾਂ ਅਧਿਆਇ 'ਏਕ ਸੂਰਨਿਮਪ੍ਰਿਸ਼ਟ, ਰਾਸ਼ਟ੍ਰ ਭਕਤ ਕੂਕਾ' ਪਰਨੀਯ ਹੈ।

"ਰਾਸ਼ਟ੍ਰ ਭਕਤ ਸਿਖ ਜਿਨ੍ਹੇਂ 'ਕੂਕਾ' ਕਹਾ ਜਾਤਾ ਥਾ, ਅੰਗ੍ਰੇਜ਼ੋਂ ਕੇ ਘੋਰ ਵਿਰੋਧੀ ਥੇ। ਕੂਕਾਉਂ ਕਾ ਨੇਤ੍ਰਿਤਵ ਬਾਬਾ ਰਾਮ ਸਿੰਘ ਕਰ ਰਹੇ ਥੇ, ਜਿਨ੍ਹੋਂ ਨੇ ਮਹਾਰਾਜਾ ਰਣਜੀਤ ਸਿੰਘ ਕੀ ਸੇਨਾ ਮੇਂ ਰਹਿਤੇ ਅੰਗ੍ਰੇਜ਼ੋਂ ਦ੍ਵਾਰਾ ਸ੍ਵਤੰਤ੍ਰਤਾ ਕਾ ਅਪਹਰਣ ਹੋਤੇ ਹੁਏ ਦੇਖਾ ਥਾ। ਯਹ ਵਿਡੰਬਨਾ ਹੈ ਕਿ ਰਾਸ਼ਟ੍ਰ ਭਕਤ ਔਰ ਸਮਾਜ ਸੁਧਾਰਕ ਗ਼ੈਰ ਬ੍ਰਿਟਿਸ਼ ਸਿਖੋਂ ਕੀ ਬ੍ਰਿਟਿਸ਼ ਸਮਰਥਕ ਸਿਖ ਹੀ ਆਲੋਚਨਾ ਕਰ ਰਹੇ ਥੇ ਔਰ ਵਹਿ ਭੀ ਕਿਸ ਬਾਤ ਪਰ ? ਕੂਕਾ ਅਸਪਰਸ਼ਤਾ ਕੇ ਘੋਰ ਵਿਰੋਧੀ ਥੇ- ਉਨਹੋਨਿ ਜਹਾਂ ਮੂਰਤੀ-ਪੂਜਾ, ਕਬਰ-ਪ੍ਰਸਤੀ ਤਥਾ ਅੰਨਯ ਕਰਮਕਾਂਡੋ ਕਾ ਵਿਰੋਧ ਕੀਆ ਥਾ, ਵਹੀਂ ਗੋਬੱਧ ਵਿਰੋਧ ਔਰ ਹਵਨ ਕਾ ਉਨ੍ਹੋਂ ਨੇ ਸਮਰਥਨ ਕੀਆ ਥਾ। ਕੂਕਾਓਂ ਨੇ ਅਪਨੀ ਜਾਨ ਕੀ ਚਿੰਤਾ ਨ ਕਰ ਕੇ ਗੋ-ਰਕਸ਼ਾ ਕੇ ਲਿਏ ਅਪਨੀ ਜਾਨ ਦੇ ਦੀ।

"ਅੰਗ੍ਰੇਜ਼ੋਂ ਨੇ ਰਾਸ਼ਟ੍ਰਭਕਤ ਕੂਕਾਉਂ ਕੇ ਖਿਲਾਫ਼ ਸ਼ੜਯੰਤ੍ਰ ਰਚਾ ਔਰ ਉਨ ਕੇ ਆਂਦੋਲਨ ਕੀ ਕੁਛ ਬ੍ਰਿਟਿਸ਼ ਸਮਰਥਕ ਸਿਖ ਨੇਤਾਓਂ ਦ੍ਵਾਰਾ ਆਲੋਚਨਾ ਕਰਵਾਈ। ਮਾਰਚ 1872 ਕੋ ਅੰਮ੍ਰਿਤਸਰ ਮੇਂ ਲੈਫਟੀਨੈਂਟ ਗਵਰਨਰ ਕੇ ਦਰਬਾਰ ਮੇਂ 23 ਧਾਰਮਿਕ-ਰਾਜਨੀਤਕ ਸਿਖ ਨੇਤਾਓਂ ਨੇ ਉਪਸਥਿਤ ਹੋ ਕਰ ਹਸਤਾਖ਼ਸ਼ਰੋਂ ਯੁਕਤ ਏਕ ਪ੍ਰਤੀਵੇਦਨ ਦੀਆ ਜਿਸ ਮੇਂ ਕੂਕਾ ਅੰਦੋਲਨ ਕੋ ਦੁਸ਼ਟ, ਪਥ ਭ੍ਰਸ਼ਟ



ਏਵੰ ਪੰਥ ਦ੍ਰੋਹੀ ਘੋਸ਼ਿਤ ਕੀਆ ਔਰ ਦਮਨ ਕੇ ਲੀਏ ਉਠਾਏ ਗਏ ਸਰਕਾਰੀ ਕਦਮੋਂ ਕੀ ਸਰਾਹਨਾ ਕੀ ਗਈ। ਇਸ ਗਿਆਪਨ ਪਰ ਹਸਤਾਕਸ਼ਰ ਕਰਨੇ ਵਾਲੋਂ ਮੇ ਸਵਰਣ ਮੰਦਿਰ ਕੇ ਮਹਾਨ ਪ੍ਰਬੰਧਕ ਸ. ਮੰਗਲ ਸਿੰਘ ਰਾਮਗੜ੍ਹੀਆ, ਅਕਾਲ ਬੁੰਗਾ ਕੇ ਪੁਜਾਰੀ ਭਾਈ ਗੁਲਾਬ ਸਿੰਘ, ਸਵਰਣ ਮੰਦਿਰ ਕੇ ਗ੍ਰੰਥੀ ਭਾਈ ਜੱਸਾ ਸਿੰਘ ਭੀ ਸ਼ਾਮਿਲ ਥੇ।"

ਮੈਂ ਅਤੇ ਹਰਭਜਨ ਸਿੰਘ (ਕਿਉਂਕਿ ਉਸਨੂੰ ਅਜੇ ਤਕ ਉਹਨਾਂ ਦੀ ਤਨਖ਼ਾਹ ਨਹੀਂ ਮਿਲੀ ਸੀ) ਸ. ਹੰਸਪਾਲ ਨੂੰ ਮਿਲਣ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮਾਨ ਸਰੋਵਰ ਗਾਰਡਨ ਗਏ, ਜਿਥੇ ਮਾਪਿਆਂ ਦੀ ਮੀਟਿੰਗ ਬੁਲਾਈ ਗਈ ਸੀ। ਮੀਟਿੰਗ ਹਾਜ਼ਰੀ ਪਖੋਂ ਤਾਂ ਸਫਲ ਨਹੀਂ ਸੀ, ਪਰ ਇਸ ਨੇ ਸਕੂਲ ਦੀ ਦੂਜੀ ਛੱਤ ਦਾ ਆਰੰਭ ਕਰਨ ਦਾ ਫ਼ੈਸਲਾ ਲੈ ਲਿਆ। ਕੱਲ੍ਹ ਤੋਂ ਮਿਸਤਰੀ ਬੁਲਾਏ ਜਾਣਗੇ। ਹੰਸਪਾਲ ਨੇ ਦਸਿਆ ਕਿ ਹੋਲੇ ਵਾਸਤੇ ਮੰਗਵਾਈਆਂ ਇੱਟਾਂ ਸਕੂਲ ਨੂੰ ਦੇ ਦਿਤੀਆਂ ਗਈਆਂ ਹਨ। 10 ਬੋਰੀ ਸੀਮੈਂਟ ਦੇਣਾ ਸੰਤ ਬਲਵੰਤ ਸਿੰਘ ਬਾਲੀ ਨਗਰ ਨੇ ਮੰਨ ਲਿਆ। 5 ਬੋਰੀਆਂ ਸੀਮਿੰਟ ਸੰਤ ਧਿਆਨ ਸਿੰਘ ਡਾਕਟਰ ਦੇ ਲੜਕੇ ਸ. ਰਜਿੰਦਰ ਸਿੰਘ ਨੇ ਮੰਗਵਾ ਦੇਣ ਦਾ ਵਾਅਦਾ ਕੀਤਾ। ਇਸ ਵੇਲੇ ਸਕੂਲ ਵਿਚ 325 ਬੱਚੇ ਹਨ ਅਤੇ 7ਵੀਂ ਤੱਕ ਪਰਵਾਨਿਤ ਹੈ। ਬੀਬੀ ਬਿਅੰਤ ਕੌਰ ਪ੍ਰਿੰਸੀਪਲ ਤੇ ਉਹਦੇ ਪਤੀ ਜੀ ਵੀ ਮੀਟਿੰਗ ਵਿਚ ਹਾਜ਼ਰ ਸਨ।

## 22 ਅਪਰੈਲ 1985, ਸੋਮਵਾਰ
## ਨਵੀਂ ਦਿੱਲੀ

ਅੱਜ ਮੈਨੂੰ ਸੋਮ ਵਿਹਾਰ ਦੇ ਫਲੈਟ ਨੰ: ਡੀ 201 ਵਿਚ ਜਾਣਾ ਮਿਲ ਗਿਆ। ਏਥੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਦੋ ਛੋਟੇ ਪੁੱਤਰਾਂ ਦੀ ਰਿਹਾਇਸ਼ ਹੈ। 4000 ਰੁਪਏ ਮਹੀਨਾ ਵਿਚ 3 ਬੈੱਡ ਰੂਮ, ਕਿਚਨ ਅਤੇ ਡਾਈਨਿੰਗ ਸਿਟਿੰਗ ਹਾਲ। ਫੌਜੀ ਅਫ਼ਸਰਾਂ ਦੀ ਕਲੋਨੀ ਹੈ ਇਹ। ਵੀਣਾ ਸੁਪਤਨੀ ਸ. ਸੰਤੋਖ ਸਿੰਘ ਤਾਂ ਆਸਾਮ ਗਈ ਹੋਈ ਸੀ ਆਪਣੇ ਪਤੀ ਨਾਲ, ਪਰ ਭੁਪਿੰਦਰ ਪਤਨੀ ਜਸਪ੍ਰੀਤ ਏਥੇ ਮਿਲ ਪਈ। ਸੇਵਾ ਸਿੰਘ ਦੀ ਵਿਚਕਾਰਲੀ ਨੂੰਹ ਮਨਪ੍ਰੀਤ ਵੀ ਏਥੇ ਮੌਜੂਦ ਸੀ। ਉਸਦਾ ਪਿਤਾ ਸ. ਗੁਰਬਖ਼ਸ਼ ਸਿੰਘ (50) ਨਾਗਪੁਰ ਹਾਰਟ ਅਟੈਕ ਨਾਲ 25.3.85 ਨੂੰ ਪੂਰਾ ਹੋ ਗਿਆ। ਇਹ ਪਤਾ ਲੱਗਾ। ਸ. ਗੁਰਬਖਸ਼ ਸਿੰਘ ਵਲ ਸੰਤ ਹਜ਼ੂਰਾ ਸਿੰਘ ਗੁਲਾਟੀ ਬੰਬਈ ਵਾਲਿਆਂ ਦੀ ਪੁੱਤ੍ਰੀ ਹੈ ਤੇ ਇਹਦੀ ਪੁਤ੍ਰੀ ਸੇਵਾ ਸਿੰਘ ਜੀ ਦੇ ਵਿਚਕਾਰਲੇ ਸ. ਬਲਵੰਤ ਸਿੰਘ ਵਲ ਹੈ।

## 25 ਅਪਰੈਲ 1985, ਵੀਰਵਾਰ
## ਨਵੀਂ ਦਿੱਲੀ

ਵੈਦ ਗੁਰਦੇਵ ਸਿੰਘ ਦੀ ਚਿੱਠੀ ਭੈਣੀ ਸਾਹਿਬ ਤੋਂ ਆਈ

ਮੈਂ ਕਲ੍ਹ 22 ਅਪਰੈਲ ਸ਼ਾਮ 5 ਵਜੇ ਏਥੇ ਪਹੁੰਚ ਗਿਆ ਹਾਂ ਤੇ ਸ੍ਰੀ ਸਤਿਗੁਰੂ ਜੀ ਵੀ ਆਪਣੇ ਅਮਲੇ ਫੈਲੇ ਸਹਿਤ ਸੰਤ ਨਗਰੋਂ ਪੌਣੇ ਸੱਤ ਚਲਕੇ, ਪ੍ਰਸ਼ਾਦਾ ਤਪੇ ਪੰਡਿਤ ਜੀ ਦੇ ਘਰ ਛਕ ਕੇ ਬਾਰਾਂ ਵਜੇ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਪਹੁੰਚ ਗਏ ਸਨ। ਸੱਚੇ ਪਾਤਸ਼ਾਹ ਜੀ ਦਾ ਕੋਈ 6 ਕੁ ਦਿਨ ਦਾ ਪ੍ਰੋਗਰਾਮ ਇਥੇ ਹੈ।

22 ਅਪਰੈਲ ਸਵੇਰੇ ਵਾਰਾ ਸੰਤ ਨਗਰ ਵਿਚ ਸੰਤ ਪ੍ਰੀਤਮ ਸਿੰਘ ਕਿਲੇ ਵਾਲੇ ਦੇ ਘਰ ਸੀ।

## 26 ਅਪਰੈਲ 1985, ਸ਼ੁਕਰਵਾਰ
## ਨਵੀਂ ਦਿੱਲੀ

ਅੱਜ ਸ. ਕਿਰਪਾਲ ਸਿੰਘ ਹੀਰਾ ਨਾਲ ਸੇਠ ਤ੍ਰਿਲੋਕ ਸਿੰਘ ਚਾਵਲਾ ਨੂੰ ਮਿਲਣ ਦਾ ਅਵਸਰ ਮਿਲਿਆ।

ਸੇਠ ਜੀ ਦੇ ਏਥੇ ਮੌਜੂਦ ਤ੍ਰੈਵੇ ਲੜਕੇ ਹੁਣੇ ਹੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਸ੍ਰੀ ਭੈਣੀ ਸਾਹਿਬ ਕਰਕੇ ਜਹਾਜੋਂ ਉਤਰ ਕੇ ਆਏ ਹਨ। ਉਨ੍ਹਾਂ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ 1 ਮਈ ਤਕ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣਗੇ ਅਤੇ 2 ਮਈ ਨੂੰ ਜੀਵਨ ਨਗਰ ਪਧਾਰਨਗੇ। ਇਹ ਵੀ ਪਤਾ ਲਗਾ ਕਿ ਆਪਣੀ ਦੂਜੀ ਪੋਤਰੀ ਨੂੰ ਨਿਹਾਰਨ ਮਹਾਰਾਜ ਬੀਰ ਸਿੰਘ ਜੀ ਵੀ ਜੀਵਨ ਨਗਰੋਂ ਆਏ ਹੋਏ ਸਨ।

ਅਤੇ ਜਦੋਂ ਮੈਂ ਸੇਠ ਜੀ ਨੂੰ ਮਿਲ ਕੇ ਦੂਜੇ ਦਫ਼ਤਰ ਗਿਆ ਜਿਥੇ ਮੈਨੂੰ ਠਾਕੁਰ ਉਦੈ ਸਿੰਘ ਜੀ, ਲਾਂਗਰੀ ਹਰਭਜਨ ਸਿੰਘ ਅਤੇ ਸੰਤ ਜਸਵੰਤ ਸਿੰਘ ਕੱਲਾ ਨਜ਼ਰ ਪਏ। ਇਹ ਵੀ ਅੱਜ ਹੀ ਸ੍ਰੀ ਭੈਣੀ ਸਾਹਿਬ ਤੋਂ ਆਏ ਹਨ।

## 28 ਅਪਰੈਲ 1985, ਸ਼ਨੀਵਾਰ
## ਨਵੀਂ ਦਿੱਲੀ

ਇਕ ਭਿਆਨਕ ਖ਼ਬਰ ਗੁਰੂ ਕੇ ਅਤਿ ਨਿਕਟ ਵਰਤੀਆਂ, ਸੁਰਿੰਦਰ ਸਿੰਘ ਮਨਚੰਦਾ ਅਤੇ ਹੰਸਪਾਲ ਐਮ.ਪੀ. ਵਾਸਤੇ। ਅੱਜ ਦੀਆਂ ਅਖ਼ਬਾਰਾਂ ਨੇ ਖ਼ਬਰ ਦਿਤੀ ਹੈ ਕਿ ਬੀਤੇ ਕਲ ਕੇਂਦਰ ਸਰਕਾਰ ਨੇ ਤਿੰਨ ਪ੍ਰਾਈਵੇਟ ਬੈਂਕਾਂ, ਜਿਨ੍ਹਾਂ 'ਚੋਂ ਇਕ 'ਦੀ ਲਕਸ਼ਮੀ ਕਮਰਸ਼ਲ ਬੈਂਕ' ਲਿਮਟਿਡ ਵੀ ਹੈ, ਤਿੰਨ ਮਹੀਨਿਆਂ ਵਾਸਤੇ



ਇਹਨਾਂ ਦਾ ਲੈਣ ਦੇਣ ਬੰਦ ਕਰ ਦਿਤਾ ਹੈ ਅਤੇ ਬਾਕੀ ਬੈਂਕਾਂ ਵਾਂਗ 'ਲਕਸ਼ਮੀ ਕਮਰਸ਼ਲ ਬੈਂਕ' ਨੂੰ ਪੰਜਾਬ ਨੈਸ਼ਨਲ ਬੈਂਕ ਵਿਚ ਮਿਲਾਣ ਦਾ ਫ਼ੈਸਲਾ ਲਿਆ ਹੈ।

ਅੱਜ ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ ਨਿਜੀ ਸਕਤਰ ਦੀ ਇਕ ਚਿੱਠੀ ਦੇ ਆਧਾਰ ਤੇ ਦੋ ਛੋਟੀਆਂ ਕੈਸੇਟਾਂ ਲੈ ਗਿਆ। ਸੰਤ ਤਰਸੇਮ ਸਿੰਘ ਨੇ ਸਤਿਗੁਰਾਂ ਬਾਰੇ ਲਿਖਿਆ ਸੀ: 'ਸਤਿਗੁਰੂ ਜੀ 30.4.85 ਤੱਕ ਸ੍ਰੀ ਭੈਣੀ ਸਾਹਿਬ ਹਨ ਫਿਰ ਹਫ਼ਤਾ ਭਰ ਜੀਵਨ ਨਗਰ ਹਨ।'

ਕੱਲ੍ਹ ਦਾ ਮੇਰੇ ਪਾਸ, ਦਾਮਾਦ ਕੇਹਰ ਸਿੰਘ ਆਇਆ ਹੋਇਆ ਹੈ। ਉਸਨੇ ਵੱਡੇ ਸੁਪਨੇ ਸੰਜੋਏ ਹਨ। ਦੇਸ਼ ਵਿਚ ਸਿਖਾਂ ਦਾ ਉਜਾੜਾ ਉਸਨੇ ਗਿਆਨੀਆਂ ਵਾਂਗ ਸਹਿਆ ਹੈ। ਹੁਣ ਮੁਹਾਲੀ ਰਹਿੰਦਿਆਂ ਉਹ ਕਿਸੇ ਇੰਡਸਟਰੀ ਦੀ ਸ਼ੁਰੂਆਤ ਕਰਨੀ ਚਾਹੁੰਦਾ ਹੈ। ਸੋ ਬੈਂਕਿੰਗ ਫੈਸਿਲਿਟੀ ਉਜੜੇ ਹੋਏ ਲੋਕਾਂ ਨੂੰ ਮਿਲਣੀ ਹੈ, ਉਹਦਾ ਲਾਭ ਉਠਾ ਕੇ ਉਹ ਇਕ ਸਨਅਤਕਾਰ ਬਣਨਾ ਚਾਹੁੰਦਾ ਹੈ।

ਅਤੇ ਅੱਜ ਰਾਤੀਂ ਜਦੋਂ ਹਮਰਾਹੀ ਘਰ ਆਇਆ ਹੈ, ਉਸਨੇ ਲਕਸ਼ਮੀ ਕਮਰਸ਼ਲ ਬੈਂਕ ਦੀ ਦੁਰਗਤੀ ਤੋਂ ਚਿੰਤਾਤੁਰ ਮਨਚੰਦਾ ਤੇ ਹੰਸਪਾਲ ਦੇ ਚਿਹਰਿਆਂ ਤੋਂ ਕਿਸੇ ਭਿਆਨਕਤਾ ਦਾ ਅਨੁਮਾਨ ਲਗਾਇਆ ਹੈ।

## 2 ਮਈ 1985, ਵੀਰਵਾਰ
## ਨਵੀਂ ਦਿੱਲੀ

ਸੁਖਬੀਰ ਸਿੰਘ ਸਵੇਰੇ ਠਾਕੁਰ ਦਲੀਪ ਸਿੰਘ ਜੀ ਨੂੰ ਮਿਲਣ ਗਿਆ ਛੇਤੀ ਹੀ ਪਰਤ ਆਇਆ ਹੈ। ਉਸ ਦਸਿਆ ਹੈ ਕਿ ਸੱਚੇ ਪਾਤਸ਼ਾਹ ਸਵੇਰ ਦੀ ਫਲਾਈਟ ਤੇ ਦਿੱਲੀ ਆ ਰਹੇ ਹਨ। ਕੋਠੀ ਪੂਸਾ ਰੋਡ ਵਾਲੇ ਹਜ਼ੂਰ ਦੇ ਸੁਆਗਤ ਲਈ ਗਏ ਹਨ। ਸੁਖਬੀਰ ਕੈਮਰਾ ਆਦਿ ਲੈ ਕੇ ਫਿਰ ਪੂਸਾ ਰੋਡ ਨੂੰ ਜਾ ਰਿਹਾ ਹੈ, ਵਕਤ ਵਲੋਂ ਅਜੇ ਸਵੇਰ ਦੇ 8 ਹੀ ਵਜੇ ਹਨ।

ਨਿੱਜੀ ਸਕੱਤਰ ਦੇ ਦੱਸਣ ਮੁਤਾਬਕ ਤਾਂ ਸਤਿਗੁਰੂ ਜੀ ਜੀਵਨ ਨਗਰ ਚਾਹੀਦੇ ਸਨ, ਪਰ ਆਪ ਤਾਂ ਭੈਣੀ ਸਾਹਿਬ ਤੋਂ ਪਧਾਰ ਰਹੇ ਹਨ। ਜਾਪਦਾ ਹੈ ਹੰਸਪਾਲ-ਮਨਚੰਦਾ ਦੀ ਬੈਂਕ ਸਮੱਸਿਆ ਵਿਚ ਸਹਾਇਕ ਹੋਣ ਲਈ ਅਚਾਨਕ ਪਧਾਰੇ ਹਨ, ਜ਼ਰੂਰ ਜ਼ੋਰਦਾਰ ਅਰਜ਼ ਕੀਤੀ ਗਈ ਹੋਵੇਗੀ।

ਸੁਖਬੀਰ ਸਿੰਘ ਨੇ ਵਾਪਸ ਆ ਕੇ ਦਸਿਆ ਹੈ ਕਿ ਅੱਜ ਪੰਜ ਤੋਂ ਸਾਢੇ ਛੇ ਵਜੇ ਤੱਕ ਨਾਮ ਸਿਮਰਨ-ਕੀਰਤਨ ਦਾ ਪ੍ਰੋਗਰਾਮ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਚ ਹੋਇਆ ਹੈ ਅਤੇ ਕੱਲ੍ਹ ਵੀ ਦੀਨ ਦਿਆਲ ਦਿੱਲੀ ਹੀ ਦਰਸ਼ਨ ਦੇਣਗੇ। ਆਸਾ ਕੀ ਵਾਰ ਵੀ ਰਮੇਸ਼ ਨਗਰ ਲਗੇਗੀ।

ਮੈਨੂੰ ਵਿਗੋਚਾ ਹੈ ਕਿ ਮੈਂ ਅੱਜ ਆਪਣੇ ਪਿਆਰੇ ਸਤਿਕਾਰੇ ਸਤਿਗੁਰੂ ਜੀ ਦੇ ਚਰਨ ਨਹੀਂ ਪਰਸ ਸਕਾਂਗਾ। 28.4.85 ਨੂੰ ਰਾਜੌਰੀ ਗਾਰਡਨ ਪਾਰਕ ਦਾ ਦੌੜ ਕੇ ਚੱਕਰ ਲਗਾਂਦਿਆਂ, ਅੱਜ ਠੇਡਾ ਲਗ ਗਿਆ ਤਾਂ ਮੈਂ ਬੁਰੀ ਤਰ੍ਹਾਂ ਡਿੱਗਾ। ਸੱਜੇ ਗੋਡੇ ਦੀ ਏਨੀ ਪੱਚਰ ਲਥ ਗਈ ਕਿ ਪਜਾਮਾ ਫਟ ਗਿਆ ਤੇ ਏਸੇ ਪਾਸੇ ਦੇ ਮੋਢੇ ਤੇ ਵੀ ਕਾਰੀ ਸੱਟ ਲੱਗੀ। ਪਰ ਕੰਮ 12-12 ਘੰਟੇ ਲਗਾਤਾਰ ਕੀਤਾ। ਲਗਭਗ 5000 ਫੋਟੋਗ੍ਰਾਫ਼ ਨੂੰ ਐਲਬਮਾਂ 'ਚੋਂ ਕੱਢ ਕੇ ਤਾਰੀਖ ਤੇ ਸਾਲ-ਵਾਰ ਲਾਉਣ ਵਿਚ ਸਮਾਂ ਬਤੀਤ ਕੀਤਾ ਹੈ। ਪਰ ਕਿਤੇ ਜਾਣ ਜੋਗੀ ਹਾਲਤ ਅਜੇ ਨਹੀਂ। ਮੇਰੀ ਪਤਨੀ ਨੂੰ ਬੜੀ ਉਮੀਦ ਸੀ ਕਿ ਸਤਿਗੁਰੂ ਜੀ ਘਰ ਆ ਕੇ ਖ਼ਬਰ ਲੈਣ ਦੀ ਕਿਰਪਾ ਕਰਨਗੇ। ਮੇਰਾ ਜੀ ਇਹੋ ਕਰਦਾ ਹੈ ਕਿ ਉਹ ਆਸਾਨੀ ਨਾਲ ਆ ਸਕਣ ਤਾਂ ਭਾਵੇਂ ਦਰਸ਼ਨ ਦੇਣ ਨਹੀਂ ਤਾਂ ਮੇਰੇ ਅੰਦਰ ਬਾਹਰ ਉਹੋ ਹੀ ਹਨ।

## 3 ਮਈ 1985, ਸ਼ੁਕਰਵਾਰ
## ਨਵੀਂ ਦਿੱਲੀ

10 ਵਜੇ ਸੁਖਬੀਰ ਨੇ ਕੋਠੀਓਂ ਫੋਨ ਕੀਤਾ ਹੈ ਕਿ ਸਤਿਗੁਰੂ ਜੀ ਸ਼ਾਮ ਦੇ ਦੀਵਾਨ ਤੋਂ ਉਪਰੰਤ ਘਰ ਦਰਸ਼ਨ ਦੇਣ ਆਉਣਗੇ। ਮੇਰੀ ਪਤਨੀ ਚਾਉ ਮੱਤੀ ਹੈ: ਆਖਿਆ ਸੀ ਨਾ, ਜਦੋਂ ਉਹਨਾਂ ਨੂੰ ਪਤਾ ਲਗੇ ਜ਼ਰੂਰ ਤੁਹਾਡੀ ਖ਼ਬਰ ਸਾਰ ਆ ਕੇ ਪੁੱਛਣਗੇ। ਮੈਂ ਸਤਿਗੁਰੂ ਜੀ ਦੀ ਪਹਿਲਾਂ ਹੀ ਗੰਭੀਰ ਮਸਰੂਫ਼ੀਅਤ ਵਿਚ ਹੋਰ ਵਿਘਨ ਨਹੀਂ ਪਾਉਣਾ ਚਾਹੁੰਦਾ।

ਸ਼ਾਮ ਦਾ ਦੀਵਾਨ ਅੱਜ ਫਿਰ ਰਮੇਸ਼ ਨਗਰ ਹੈ। ਸਾਡੇ ਘਰ ਸਤਿਗੁਰੂ ਜੀ ਦੀ ਆਮਦ ਲਈ ਸਾਰਾ ਆਲਾ ਦੁਆਲਾ ਸੈੱਟ ਕੀਤਾ ਗਿਆ ਹੈ। ਮੇਰਾ ਜੀ ਅਜੇ ਵੀ ਹਜ਼ੂਰ ਨੂੰ ਘਰ ਆਉਣ ਦਾ ਕਸ਼ਟ ਦੇਣ ਤੇ ਨਹੀਂ ਕਰਦਾ। ਉਹਨਾਂ ਦੇ ਬਹੁਤ ਰੁਝੇਵੇਂ, ਬਹੁਤ ਮੁਹੱਬਤੀਏ ਅਤੇ ਬੜੇ ਪ੍ਰੇਮੀ ਸ਼ਰਧਾਵਾਨ ਸਿੱਖ। ਤਾਂ ਵੀ ਮਨਧੀਰ ਸਿੰਘ ਕੁਛ ਅੰਬ ਲੈ ਆਇਆ ਹੈ, ਗੁਰਬਚਨ ਕੌਰ ਪਤਾਸੇ। ਨਵੀਆਂ ਚੱਦਰਾਂ ਵਿਛ ਗਈਆਂ। ਮੈਥੋਂ ਬਿਨਾਂ ਘਰ ਬਾਰ ਦੇ ਸਾਰੇ ਮੈਂਬਰ ਉਤਕੰਠਾ ਨਾਲ ਉਡੀਕ ਕਰ ਰਹੇ ਹਨ।

6 ਵੱਜਣ ਤੋਂ ਕੁਝ ਮਿੰਟ ਪਹਿਲਾਂ ਘੰਟੀ ਖੜਕੀ ਹੈ। ਕਿਵਾੜ ਖੁਲ੍ਹੇ। ਠਾਕੁਰ ਦਲੀਪ ਸਿੰਘ ਜੀ ਸੁਰਿੰਦਰ ਸਿੰਘ ਰਮੇਸ਼ ਨਗਰ ਚੌਕ ਵਾਲੇ ਨਾਲ ਅੰਦਰ ਆ ਗਏ! ਆਪ ਨੇ ਮੇਰਾ ਹਾਲ ਚਾਲ ਪੁਛਿਆ। ਮੈਨੂੰ ਤਸੱਲੀ ਸੀ ਕਿ ਸਤਿਗੁਰਾਂ ਮੇਰੇ ਅੰਦਰਲੀ ਇੱਛਾ ਨੂੰ ਫਲੀਭੂਤ ਕੀਤਾ ਹੈ। ਮੈਂ ਠਾਕੁਰ ਜੀ ਨੂੰ ਆਖਿਆ ਵੀ ਇੰਜ ਹੀ: ਬੜਾ ਅੱਛਾ ਕੀਤਾ, ਸਤਿਗੁਰਾਂ ਤੁਹਾਨੂੰ ਭੇਜਿਆ, ਮੈਂ ਉਹਨਾਂ ਨੂੰ ਕਸ਼ਟ ਨਹੀਂ ਸਾਂ ਦੇਣਾ ਚਾਹੁੰਦਾ। ਠਾਕਰ ਜੀ ਕਹਿੰਦੇ ਹਨ: ਸੱਚੇ ਪਾਤਸ਼ਾਹ ਜੀ ਨੇ



ਭੇਜਿਆ ਹੈ ਕਿ ਜੇ ਤਕਲੀਫ ਅਨੁਭਵ ਨਾ ਕਰੋ ਤਾਂ ਗੱਡੀ ਵਿਚ ਬੈਠ ਕੇ ਦਰਸ਼ਨ ਕਰ ਆਓ ਦੀਵਾਨ ਵਿਚ। ਮੈਂ ਸਨਿਮਰ ਇਨਕਾਰ ਕਰ ਦਿਤਾ ਹੈ। ਕੁਝ ਬੰਦਿਆਂ ਦੀ ਸਹਾਇਤਾ ਨਾਲ ਕਾਰ ਵਿਚ ਚੜ੍ਹਾਂਗਾ, ਕੁਝ ਮੈਨੂੰ ਉਤਾਰਨਗੇ, ਫਿਰ ਮੈਂ ਪਾਸੇ ਮਾਰਦਿਆਂ ਬੜੀ ਮੁਸ਼ਕਿਲ ਨਾਲ ਹਿਰਦੇ ਸਮਰਾਟ ਦੇ ਦਰਸ਼ਨ ਕਰਾਂਗਾ। ਨਹੀਂ, ਇਸ ਵਾਰ ਨਹੀਂ।

ਮੈਨੂੰ ਬਹੁਤ ਸੁਖ ਹੋਇਆ!

## 4 ਮਈ 1985, ਸ਼ਨੀਵਾਰ
## ਨਵੀਂ ਦਿੱਲੀ

ਰਾਤੀਂ ਹਰਭਜਨ ਸਿੰਘ ਸਿਤਾਰ ਅਤੇ ਲਕਸ਼ਮਣ ਬੰਬਈ ਵਾਲਾ ਆ ਗਏ। ਇਹਨਾਂ ਨੇ ਵੀ ਸਤਿਗੁਰਾਂ ਦੇ ਦਰਸ਼ਨ ਕੀਤੇ ਸਨ ਅਤੇ ਅੱਜ ਪੰ: ਦਲੀਪ ਚੰਦਰ ਬੇਦੀ (84) ਨੂੰ ਮਿਲ ਕੇ ਤੇ ਲਗਭਗ 3 ਘੰਟੇ ਸੰਗੀਤ ਮਹਾਂ ਪੰਡਤ ਦੀ ਸੰਗਤ ਦਾ ਲਾਭ ਉਠਾ ਕੇ ਆਏ ਸਨ। ਇਹਨਾਂ ਨੂੰ ਅਫਸੋਸ ਸੀ ਕਿ ਬੇਦੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਾਸ਼ਤਰੀ ਸੰਗੀਤ ਵਲ ਪਹੁੰਚ ਦੀ ਖੁਲ੍ਹ ਕੇ ਪ੍ਰਸੰਸਾ ਕੀਤੀ ਸੀ ਪਰ ਏਹ ਕੈਸੇਟ ਰੀਕਾਰਡ ਨਹੀਂ ਕਰ ਸਕੇ। ਪੰਡਤ ਜੀ ਨੇ ਖ਼ਾਸ ਤੌਰ 'ਤੇ ਸ਼ਾਸਤਰੀ ਸੰਗੀਤ ਦੇ ਸੰ-ਰਖਿਅਕ ਦੀ ਸ਼ਲਾਘਾ ਕੀਤੀ।

ਇਹਨਾਂ ਗਿਆਂ ਨੂੰ 10 ਮਿੰਟ ਹੋਏ ਸਨ ਕਿ ਸ੍ਰੀ ਸਤਿਗੁਰੂ ਜੀ ਦੇ ਲਾਡਲੇ ਕਲਾਕਾਰ (ਉਸਤਾਦ ਸ਼ਾਗਿਰਦ) ਬਲਜੀਤ ਸਿੰਘ ਅਤੇ ਮਹਿਲ ਸਿੰਘ ਆ ਗਏ ਸਨ। ਬਲਜੀਤ ਸਿੰਘ ਡਾਲਟਨ ਗੰਜ ਸੰਗੀਤ ਸਭਾ ਵਿਚ ਆਪਣੀ ਤਾਰ ਸ਼ਹਿਨਾਈ ਦੀ ਰੀਕਾਰਡਿੰਗ ਸੁਣਨਾ ਤੇ ਫਿਰ ਕੈਸੇਟ ਕਰਨਾ ਚਾਹੁੰਦਾ ਸੀ।

ਬਲਜੀਤ ਸਿੰਘ ਨੇ ਦੱਸਿਆ ਕਿ ਉਸਦੇ ਉਸਤਾਦ ਪਿਆਰਾ ਸਿੰਘ ਜੀ ਇਕ ਵਾਰ ਫੇਰ ਸਖ਼ਤ ਬਿਮਾਰ ਪੈ ਗਏ ਹਨ। 5 ਦਿਨ ਪਹਿਲਾਂ ਇਹ ਹਵਾਈ ਜਹਾਜ਼ ਰਾਹੀਂ ਸਫ਼ਰ ਕਰਕੇ ਗੁਰੂ ਦੇ ਦਰਸ਼ਨਾਂ ਨੂੰ ਗਏ ਸਨ (ਤਿੰਨ ਟਿਕਟਾਂ, ਉਸਤਾਦ ਜੀ, ਉਹਨਾ ਦੀ ਪਤਨੀ ਜੀਤ ਕੌਰ ਤੇ ਬਲਜੀਤ ਸਿੰਘ -ਸਤਿਗੁਰੂ ਜੀ ਵਲੋਂ ਹੀ ਸਨ) ਸੱਚੇ ਪਾਤਸ਼ਾਹ ਬਿਮਾਰ ਉਸਤਾਦ ਦੀ ਕਦਰ ਕਰਦਿਆਂ ਹਵਾਈ ਅੱਡੇ ਤੇ ਹੀ ਜਾ ਦਰਸ਼ਨ ਦਿਤੇ, ਫਿਰ ਏਥੋਂ ਹੀ ਇਹ ਤ੍ਰੈਵੇ ਦਿੱਲੀ ਆ ਗਏ। ਬਲਜੀਤ ਸਿੰਘ ਨੇ ਦੱਸਿਆ ਕਿ ਇਸ ਵਾਰ (2.5.85) ਜਦੋਂ ਸੱਚੇ ਪਾਤਸ਼ਾਹ ਦਿੱਲੀ ਆਏ ਤਾਂ ਬਿਮਾਰ ਉਸਤਾਦ ਨੂੰ ਘਰ ਜਾ ਦਰਸ਼ਨ ਦਿਤੇ। ਉਸਤਾਦ ਪਿਆਰਾ ਸਿੰਘ ਜੀ ਦੀ ਉਤਸਕ ਇੱਛਾ ਸੀ ਕਿ ਉਹ ਇੰਗਲੈਂਡ ਜਾ ਕੇ ਆਪਣਾ ਇਲਾਜ ਕਰਵਾਣ। ਉਥੇ ਇਨ੍ਹਾਂ ਦੇ ਬੱਚੇ ਨੌਕਰੀਆਂ ਕਰਦੇ ਹਨ। ਸਤਿਗੁਰੂ ਜੀ ਨੇ ਜੋੜੇ ਨੂੰ ਆਉਣ ਜਾਣ ਦੀ

ਟਿਕਟ ਲੈ ਕੇ ਦੇਣ ਦਾ ਪ੍ਰਬੰਧ ਕੀਤਾ ਹੈ। ਪਰ ਇਸ ਜੋੜੀ ਦਾ ਜੀ ਕਰਦਾ ਹੈ ਕਿ ਬਲਜੀਤ ਸਿੰਘ ਵੀ ਨਾਲ ਜਾਵੇ।

ਸ. ਪਿਆਰਾ ਸਿੰਘ – ਬੀਬੀ ਜੀਤ ਕੌਰ ਦੋ ਚਾਰ ਦਿਨਾਂ ਤਕ ਇੰਗਲੈਂਡ ਹੋਣਗੇ।

ਬਲਜੀਤ – ਮਹਿਲ ਤੋਂ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ 7 ਮਈ ਨੂੰ ਫਿਰ ਦਿੱਲੀ ਦਰਸ਼ਨ ਦੇ ਰਹੇ ਹਨ।

## 7 ਮਈ 1985, ਮੰਗਲਵਾਰ
## ਨਵੀਂ ਦਿੱਲੀ

ਸੁਖਬੀਰ ਸਿੰਘ ਨੇ ਹੰਸਪਾਲ ਘਰੋਂ ਪਤਾ ਕਰ ਲਿਆਂਦਾ ਕਿ ਸਤਿਗੁਰੂ ਜੀ ਅੱਜ 12 ਵਜੇ ਤਕ ਦਿੱਲੀ ਪਹੁੰਚ ਰਹੇ ਹਨ। ਮੈਂ ਵੀ 10 ਦਿਨ ਤੋਂ ਮੱਲਿਆ ਬਿਸਤਰ ਤਿਆਗ ਕੇ ਗੁਰੂ ਕੇ ਦਰਸ਼ਨਾਂ ਲਈ ਲਲਾਇਤ 12 ਵਜੇ ਤਕ ਕੋਠੀ ਪੂਸਾ ਰੋਡ ਪਹੁੰਚ ਗਿਆ। ਅਗੇ ਪਤਾ ਲੱਗਾ ਸਤਿਗੁਰੂ ਜੀ ਪ੍ਰਸਾਦ ਛਕ ਰਹੇ ਹਨ। ਇਸ ਦਾ ਮਤਲਬ ਹੈ ਘਟੋ ਘੱਟ ਪੌਣਾ ਘੰਟਾ ਪਹਿਲਾਂ ਸੱਚੇ ਪਾਤਸ਼ਾਹ ਪਧਾਰੇ ਹਨ।

12.30 ਤਕ ਮੈਂ ਹਜ਼ੂਰ ਦੇ ਕਮਰੇ ਵਿਚ ਦਰਸ਼ਨ ਕਰਨ ਗਿਆ। ਸੇਠ ਤ੍ਰਲੋਕ ਸਿੰਘ ਆਪਣੇ ਵੱਡੇ ਪੋਤਰੇ ਨਾਲ ਹੱਥ ਜੋੜੀ ਕੋਲ ਖਲੋਤੇ ਸਨ, ਤਾਬਿਆ ਵਿਚ ਸੇਵਕ ਗੁਰਤੇਜ ਸਿੰਘ ਵੀ ਸੀ। ਮੇਰੀ ਨਮਸਕਾਰ ਦੇ ਜਵਾਬ ਵਿਚ ਸ੍ਰੀ ਜੀ ਨੇ ਫੁਰਮਾਇਆ: ਮੈਂ ਮੁਬਾਰਕ ਆਪਣੇ ਆਪ ਨੂੰ ਹੀ ਦਿੰਦਾ ਹਾਂ, ਕਵੀ ਜੀ ਆ ਗਏ ਹਨ। 'ਕਿਉਂ ਨਹੀਂ ਮੁਬਾਰਕਾਂ ਤਾਂ ਸਾਰੀਆਂ ਹੈਨ ਹੀ ਆਪ ਦੀਆਂ। ਇਸ ਤੋਂ ਅਗੇ ਕਿ ਮੈਂ ਡੀਟੇਲ ਦਸਦਾ ਆਪਣੇ ਠੇਡੇ ਲੱਗਣ ਦੀ ਕਿ ਹਜ਼ੂਰ ਦੇ ਕਮਰੇ ਦਾ ਦੁਆਰ ਖੁਲਿਆ ਅਤੇ ਹੈਦਰਾਬਾਦ ਤੋਂ ਸ. ਕਰਤਾਰ ਸਿੰਘ, ਸ. ਰਜਿੰਦਰ ਸਿੰਘ, ਇਕ ਹੋਰ ਨੌਜਵਾਨ ਮਨਚੰਦਾ ਨਾਲ ਅੰਦਰ ਆ ਗਏ। ਸਤਿਗੁਰੂ ਜੀ ਦਾ ਸਾਰਾ ਧਿਆਨ ਉਨ੍ਹਾਂ ਵਲ ਹੋ ਗਿਆ। ਸੇਠ ਜੀ ਨਮਸਕਾਰ ਕਰ ਕੇ ਆ ਗਏ, ਮੈਂ ਵੀ ਉਨ੍ਹਾਂ ਦਾ ਭਾਵ ਤਾੜ ਕੇ ਸਿਰ ਝੁਕਾਇਆ ਅਤੇ ਬਾਹਰ ਆ ਗਿਆ। ਹਵਾਈ ਸਫ਼ਰ ਝਾਗ ਕੇ ਆਏ ਵਿਅਕਤੀਆਂ ਨੂੰ ਪਹਿਲ ਦੇਣੀ ਜ਼ਰੂਰੀ ਸੀ।

ਫੇਰ ਜਦੋਂ ਮੈਂ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਪੁੱਜਾ ਤਾਂ ਪਤਾ ਲਗਾ ਕਿ ਕਰਤਾਰ ਸਿੰਘ ਹੀ ਹੁਣੇ ਹੈਦਰਾਬਾਦੋਂ ਆਏ ਹਨ, ਰਜਿੰਦਰ ਸਿੰਘ ਤਦ ਤੋਂ ਏਥੇ ਹਨ ਜਦ ਤੋਂ (27.4.85) ਲਕਸ਼ਮੀ ਕਮਰਸ਼ਲ ਬੈਂਕ ਤੇ ਸਰਕਾਰ ਵਲੋਂ ਛਾਪਾ ਪਿਆ ਹੈ। ਅੱਜ ਬੰਬਈ ਵਿਚ ਸਾਰੇ ਬੈਂਕਾਂ ਦੇ ਗਵਰਨਰਾਂ ਦੀ ਮੀਟਿੰਗ ਹੈ ਉਸ ਵਿਚ ਸ਼ਾਮਲ ਹੋਣ ਜਾਂ ਹਾਲਾਤ ਦਾ ਪਤਾ ਕਰਨ ਸ. ਹੰਸਪਾਲ ਵੀ ਬੰਬਈ ਗਿਆ ਹੈ।



ਸ. ਰਜਿੰਦਰ ਸਿੰਘ ਦੀ ਗੱਲਬਾਤ ਤੋਂ ਪਤਾ ਲਗਾ ਕਿ ਇਸ ਤੋਂ ਪਹਿਲੀ ਵਜ਼ਾਰਤ ਦੇ ਕੇਂਦਰੀ ਮੰਤਰੀ ਸ੍ਰੀ ਪ੍ਰਣਾਬ ਮੁਕਰਜੀ ਨਾਲ ਗੱਲਬਾਤ ਕਰਕੇ ਇਹ ਬੈਂਕ ਖਰੀਦਿਆ ਗਿਆ ਸੀ। ਬੈਂਕ ਦੀ ਪ੍ਰਬੰਧਕੀ ਮਸ਼ੀਨਰੀ ਨੂੰ ਠੀਕ ਕਰਨ ਵਾਸਤੇ ਪ੍ਰਣਾਬ ਮੁਕਰਜੀ ਨੇ ਹੀ ਸ. ਪਰਮਜੀਤ ਸਿੰਘ ਨੂੰ ਬਤੌਰ ਚੇਅਰਮੈਨ ਨਾਮਜ਼ਦ ਕਰਵਾਇਆ ਸੀ। ਬੈਂਕ ਤੇ ਛਾਪਾ 1983 ਦੇ ਬੈਲੈਂਸ ਸ਼ੀਟ ਦੇ ਆਧਾਰ ਤੇ ਪਿਆ ਹੈ, ਨਾਮਧਾਰੀਆਂ ਤਾਂ ਅਜੇ ਸਾਲ ਹੀ ਹੋਇਆ ਹੈ ਬੈਂਕ ਨੂੰ ਹੱਥ ਪਾਇਆ ਸੀ।

ਸ. ਰਾਜਿੰਦਰ ਸਿੰਘ ਲਕਸ਼ਮੀ ਕਮਰਸ਼ਲ ਬੈਂਕ ਦੇ ਇਕ ਡਾਇਰੈਕਟਰ ਹਨ।

ਬਲਜੀਤ ਸਿੰਘ ਦੇ ਕਮਰੇ ਵਿਚ ਸ. ਜਸਬੀਰ ਸਿੰਘ ਚੇਲੇਕਾ ਮਿਲਿਆ। ਉਸ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਦੇ ਦਖ਼ਲ ਨੇ ਸਰਕਾਰ ਨੂੰ ਲਕਸ਼ਮੀ ਕਮਰਸ਼ਲ ਬੈਂਕ ਤੇ ਕੀਤੀ ਗਈ ਕਾਰਵਾਈ ਲਈ ਮੁੜ ਸੋਚਣ ਤੇ ਮਜਬੂਰ ਕੀਤਾ ਹੈ। ਕੱਲ ਬੈਂਕ ਡਾਇਰੈਕਟਰਾਂ ਦੀ ਮੀਟਿੰਗ ਸੀ, ਅੱਜ ਹੰਸਪਾਲ ਬੰਬਈ ਗਵਰਨਰਾਂ ਦੀ ਮੀਟਿੰਗ ਤੇ ਗਿਆ ਹੋਇਆ ਹੈ।

ਸਤਿਗੁਰੂ ਜੀ ਜਿਸ ਮੁਹਿੰਮ ਨੂੰ ਸ਼ੁਰੂ ਕਰਨ ਉਸ ਦੇ ਚੌਹਾਂ ਪਾਸਿਆਂ ਨੂੰ ਹੀ ਵਲ ਕੇ ਰੱਖਦੇ ਹਨ ਅਤੇ ਵਕਤ ਦਾ ਥੋੜੇ ਤੋਂ ਥੋੜਾ ਲਾਭ ਵੀ ਪ੍ਰਾਪਤ ਕਰਨ ਲਈ ਸਚੇਤ ਹੁੰਦੇ ਹਨ।

ਸਤਿਗੁਰੂ ਜੀ 3 ਵਜੇ ਜਾਗੇ ਹਨ ਅਤੇ ਮੈਂ ਉਨ੍ਹਾਂ ਦੀ ਮਸਰੂਫੀਅਤ ਦਾ ਅੰਦਾਜ਼ ਕਰ ਘਰ ਆ ਗਿਆ ਹਾਂ।

ਸ਼ਾਮ ਨੂੰ 6 ਵਜੇ ਰਮੇਸ਼ ਨਗਰ ਧਰਮਸ਼ਾਲਾ ਵਿਚ ਨਾਮ ਸਿਮਰਨ, ਕੀਰਤਨ ਅਤੇ ਸ. ਰਮਣੀਕ ਸਿੰਘ ਟੀ.ਵੀ. ਸੈਂਟਰ ਵਾਲਿਆਂ ਦੀ ਮਾਤਾ ਅਤੇ ਬੀਬੀ ਹਰਮੀਤ ਕੌਰ ਸੁਪਤਨੀ ਮਨਚੰਦਾ ਦੇ ਵਰ੍ਹੀਣੇ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਿਆ।

ਰਾਤ 9 ਵਜੇ ਤਾਂ ਸ. ਕੇਹਰ ਸਿੰਘ ਹਮਰਾਹੀ ਆ ਗਿਆ। ਉਹ ਜੀਵਨ ਨਗਰੋਂ ਦਿੱਲੀ ਪਹੁੰਚਾ ਸੀ। ਕੱਲ ਮੁਹਾਲੀਓਂ ਜੀਵਨ ਨਗਰ ਦਰਸ਼ਨਾਂ ਨੂੰ ਗਿਆ ਸੀ। ਪਰ ਸਤਿਗੁਰਾਂ ਦਾ ਦਿੱਲੀ ਜਾਣਾ ਸੁਣ ਕੇ ਏਧਰ ਨੂੰ ਚਲਾ ਆਇਆ।

ਹਮਰਾਹੀ ਤੋਂ ਇਹ ਵੀ ਜਾਣਕਾਰੀ ਮਿਲੀ ਕਿ 2.5.85 ਨੂੰ ਸਵੇਰੇ 5 ਵਜੇ ਚੰਡੀਗੜ੍ਹੋਂ ਅਮ੍ਰਿਸਤਰ ਜਾਂਦਿਆਂ ਸ. ਪ੍ਰਕਾਸ਼ ਸਿੰਘ ਬਾਦਲ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਵੀ ਗਿਆ। ਪੰਜਾਬ ਦੇ ਸਾਬਕਾ ਮੁਖ ਮੰਤਰੀ ਨੇ ਸਤਿਗੁਰੂ ਜੀ ਨਾਲ ਪੋਸ਼ੀਦਗੀ ਵਿਚ 45 ਮਿੰਟ ਬਤੀਤ ਕੀਤੇ। ਵਾਪਸੀ ਲਈ ਜਦੋਂ ਸਤਿਗੁਰੂ ਜੀ ਸ. ਬਾਦਲ ਦੇ ਪਿਆਰ ਨੂੰ ਮੁਖ ਰੱਖ ਵਿਦਾ ਕਰਨ ਆਏ ਤਾਂ ਸ. ਬਾਦਲ ਨੇ ਆਪਣੇ ਦੋ ਅੰਗ ਰਖਿਅਕਾਂ ਵਲ ਧਿਆਨ ਪੁਆਂਦਿਆਂ ਕਿਹਾ: ਮਹਾਰਾਜ, ਏਹ ਵੀ ਦਿਨ ਆਉਣੇ ਸਨ ਅੰਮ੍ਰਿਤਸਰ ਹਰਿਮੰਦਰ ਵਿਚ ਜਾਣ ਵਾਸਤੇ ਵੀ ਮੈਨੂੰ ਬਾਡੀ ਗਾਰਡਾਂ ਦੀ ਲੋੜ ਪੈਣੀ ਸੀ।

ਅਸਾਡੇ ਖ਼ਿਆਲ ਵਿਚ ਅਕਾਲੀ ਸਿਆਸਤ ਵਿਚ ਸੰਤ ਜੁਗਿੰਦਰ ਸਿੰਘ ਰੋਡਿਆਂ ਵਲੋਂ ਦੋਹਾਂ ਅਕਾਲੀ ਦਲਾਂ ਨੂੰ ਤੋੜ, ਨਵਾਂ ਦਲ ਬਣਾਣ ਦੇ ਧਮਾਕੇ ਤੇ ਵੀ ਵਿਚਾਰਾਂ ਹੋਈਆਂ ਹੋਣਗੀਆਂ।

## 8 ਮਈ 1985, ਬੁਧਵਾਰ
## ਨਵੀਂ ਦਿੱਲੀ

ਅੱਜ ਮਥਰਾ ਰੋਡ ਤੇ ਸੰਤ ਪ੍ਰੀਤਮ ਸਿੰਘ ਕੇ ਘਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਸੀ। ਸਾਧ ਸੰਗਤ ਵਾਸਤੇ ਰਮੇਸ਼ ਨਗਰ ਤੋਂ ਸਪੈਸ਼ਲ ਬੱਸ ਵੀ ਮਥਰਾ ਰੋਡ 'ਤੇ ਗਈ।

ਮੈਂ ਤੇ ਹਮਰਾਹੀ 10.30 ਦੇ ਕਰੀਬ ਕੋਠੀ ਪੂਸਾ ਰੋਡ ਪੁੱਜੇ। ਸ੍ਰੀ ਸਤਿਗੁਰੂ ਜੀ ਆਪਣੇ ਆਰਾਮ ਕਰਮੇ ਵਿਚ ਹੰਸਪਾਲ ਅਤੇ ਮਨਚੰਦਾ ਨਾਲ ਮੀਟਿੰਗ ਵਿਚ ਰੁਝੇ ਹੋਏ ਸਨ। ਜਾਪਦਾ ਹੈ ਹੰਸਪਾਲ ਬੰਬਈ ਵਿਚ ਬੈਂਕ ਗਵਰਨਰਾਂ ਦੀ ਮੀਟਿੰਗ ਦੀ ਰਿਪੋਰਟ ਦੇ ਰਿਹਾ ਹੋਵੇ।

11.00 ਵਜੇ ਦਰਸ਼ਨ ਹੋਏ ਤਾਂ ਸਤਿਗੁਰੂ ਜੀ ਦੀ ਪ੍ਰਸੰਨਤਾ ਵਿਚ ਕਿਸੇ ਚਿੰਤਾ ਦੇ ਚਿੰਨ੍ਹ ਨਹੀਂ ਸਨ। ਇਹ ਤਾਂ ਕਲ੍ਹ ਵੀ ਵੇਖਿਆ। ਉਹ ਬੇਫ਼ਿਕਰ, ਕਾਰਜ ਕਰ ਰਹੇ ਸਨ। ਲੱਖਾਂ ਰੁਪਇਆਂ ਦਾ ਨੁਕਸਾਨ ਸਾਹਵੇਂ ਹੈ, ਜ਼ਰੂਰ ਉਸ ਵਿਚ ਗੁਰੂ ਘਰ ਵੀ ਹੋਵੇਗਾ, ਪਰ ਸੱਚੇ ਪਾਤਸ਼ਾਹ ਲਉਬਾਲੀ ਤਬ੍ਹਾ ਵਿਚ ਹੀ ਵਿਚਰ ਰਹੇ ਹਨ। ਆਪ ਜੀ ਇਸ਼ਨਾਨ ਕਰਕੇ ਪ੍ਰਸ਼ਾਦ ਛਕਣ ਚਲੇ ਸਨ, ਸੋ ਮੈਂ ਸਕੱਤਰ ਪਾਸ ਜਾ ਪਹੁੰਚਾ। ਹਮਰਾਹੀ ਨੂੰ ਸਤਿਗੁਰਾਂ ਹੰਸਪਾਲ ਨੂੰ ਮਿਲਣ ਵਾਸਤੇ ਬਚਨ ਕੀਤਾ। ਹੰਸਪਾਲ ਨਾਲ ਮੈਂ ਲਕਸ਼ਮੀ ਕਮਰਸ਼ਲ ਬੈਂਕ ਦੇ ਛਾਪੇ ਬਾਰੇ ਗੱਲ ਕੀਤੀ ਤਾਂ ਉਹ ਹੱਸ ਪਿਆ: ਘਰੋਂ ਘਰ ਗਵਾ ਲਿਆ ਹੈ, ਬਾਹਰੋਂ ਭੜੂਆ ਅਖਵਾ ਰਹੇ ਹਾਂ। ਬਚਾਉ ਲਈ ਹਥ ਪੈਰ ਤਾਂ ਮਾਰ ਰਹੇ ਹਾਂ, ਅੱਗੇ ਵੇਖੋ।

ਡਾ. ਮੂਸਾ ਵੀ ਅੱਜ ਕਾਫ਼ੀ ਸਾਰੇ ਮਰੀਜ਼ ਏਥੇ ਵੇਖ ਕੇ ਹੇਠਾਂ ਉਤਰਿਆ ਹੈ, ਅਜੇ ਸਕੱਤਰ ਸਾਹਿਬ ਦੋ-ਤਿੰਨ ਮਰੀਜ਼ ਹੋਰ ਦਿਖਾਣਾ ਚਾਹੁੰਦੇ ਸਨ। ਲੰਗਰ ਜਾਰੀ ਹੈ। ਸਾਧ ਸੰਗਤ ਲੋੜ ਮੁਤਾਬਕ ਭੋਜਨ ਲੈ ਰਹੀ ਹੈ।

ਸ਼ਾਮ ਦਾ ਨਾਮ ਸਿਮਰਨ ਤੇ ਕੀਰਤਨ ਸੰਤ ਕਰਨੈਲ ਸਿੰਘ ਰਮੇਸ਼ ਨਗਰ ਵਾਲਿਆਂ ਦੇ ਘਰ ਸੀ। ਅੱਜ ਕਲ੍ਹ 5 ਤੋਂ 7 ਤਕ ਦਾ ਇਹ ਪ੍ਰੋਗਰਾਮ ਜਗਹ ਬਦਲ ਕੇ ਹੋ ਰਿਹਾ ਹੈ।

ਰਾਤੀਂ ਕਾਫ਼ੀ ਕੁਵੇਲੇ ਅਰਥਾਤ 10 ਵਜੇ, ਸਾਡਾ ਹਮਰਾਹੀ ਘਰ ਪੁੱਜਾ। ਪੁਛਣ ਤੇ ਪਤਾ ਲਗਾ ਕਿ ਸਤਿਗੁਰੂ ਜੀ ਦਾ ਅੱਜ ਦਾ ਦਿਨ ਵੀ ਗੰਭੀਰ ਬੈਠਕਾਂ ਵਿਚ



ਨਿਕਲਿਆ। ਲਕਸ਼ਮੀ ਕਮਰਸ਼ਲ ਬੈਂਕ ਬਾਰੇ ਤਾਂ ਏਨੀ ਹੀ ਆਸ ਦੀ ਖ਼ਬਰ ਸੀ ਕਿ ਜੇ 27.4.85 ਵਾਲਾ ਛਾਪਾ 1983 ਦੀ ਬੈਲੈਂਸਸ਼ੀਟ ਦੇ ਆਧਾਰ 'ਤੇ ਸੀ ਤਾਂ ਬੈਂਕ ਇਹਨਾਂ ਨੂੰ ਵਾਪਸ ਹੋ ਸਕਦਾ ਹੈ। ਇਨਕੁਆਰੀ ਤੋਂ ਬਾਅਦ, ਨਹੀਂ ਤਾਂ ਇਹਨਾਂ ਦੀ ਸ਼ੇਅਰ ਵਾਪਸੀ 6 ਮਹੀਨੇ ਦੇ ਵਕਫ਼ੇ ਬਾਅਦ ਹੋ ਸਕਦੀ ਹੈ। ਰਕਮ ਖੁਰਦੀ ਨਹੀਂ।

ਸਤਿਗੁਰੂ ਜੀ ਸਾਡੇ ਹਮਰਾਹੀ ਤੇ ਸੰਤ ਸੁਖਦਰਸ਼ਨ ਸਿੰਘ ਦੇ ਸਚਿੰਦਰ ਸਿੰਘ ਪੱਪੂ ਨੂੰ ਸਟੈਂਡਰਡ ਟੀ.ਵੀ. ਮੋਹਾਲੀ ਦੀ ਫੈਕਟਰੀ ਲੈਣ ਦੇ ਮੂਡ ਵਿਚ ਹਨ। ਆਪ ਨੇ ਪਹਿਲਕਦਮੀ ਲੈ ਕੇ ਬੱਚਿਆਂ ਨੂੰ ਫੈਕਟਰੀ ਲੀਜ਼ ਤੇ ਲੈਣ ਲਈ ਉਤਸਾਹਤ ਕੀਤਾ ਹੈ। ਹੁਣ ਹੋਰ ਫ਼ੈਸਲੇ ਹੋ ਚੁਕੇ ਹਨ, ਛੇਤੀ ਤੋਂ ਛੇਤੀ ਰਕਮ ਪ੍ਰਾਪਤ ਕਰਕੇ ਕੰਮ ਜਾਰੀ ਕਰਨ ਦੀ ਲੋੜ ਹੈ। ਸੋ ਅੱਜ ਸਤਿਗੁਰੂ ਜੀ ਨੇ ਹਮਰਾਹੀ-ਸਚਿੰਦਰ, ਮਨਚੰਦਾ-ਹੰਸਪਾਲ ਹੁਰਾਂ ਨੂੰ ਕਈ ਉਤੋੜਿਤੀ ਬੈਠਕਾਂ ਕਰਕੇ ਫੈਕਟਰੀ ਚਾਲੂ ਕਰਨ ਨੂੰ ਪ੍ਰਮੁਖਤਾ ਦਿਤੀ ਹੈ। ਹਮਰਾਹੀ ਨੇ 10,00,000 ਰੁਪਏ ਦੀ ਡੀਮਾਂਡ ਰਖੀ ਹੈ। ਸਤਿਗੁਰੂ ਜੀ ਨੇ ਮਨਚੰਦਾ ਨੂੰ ਜ਼ੋਰ ਦਿਤਾ ਹੈ ਕਿ ਉਹ ਜਿਵੇਂ ਕਿਵੇਂ ਕੱਲ ਤਕ 10 ਲੱਖ ਰੁਪਏ ਦਾ ਪ੍ਰਬੰਧ ਕਰੇ।

## 9 ਮਈ 1985, ਵੀਰਵਾਰ
## ਨਵੀਂ ਦਿੱਲੀ

ਅੱਜ ਦੀ ਆਸਾ ਦੀ ਵਾਰ ਸੰਤ ਪ੍ਰੀਤਮ ਸਿੰਘ-ਸਤਨਾਮ ਸਿੰਘ ਸਪੁੱਤ੍ਰ ਮਾ: ਦਲੀਪ ਸਿੰਘ ਸੰਤ ਨਗਰ ਦੇ ਘਰ, ਇਹਨਾਂ ਦੇ ਪਾਸ ਵਾਲੇ ਪਾਰਕ ਵਿਚ ਸ਼ਾਨਦਾਰ ਸਜੇ ਪੰਡਾਲ ਵਿਚ ਲੱਗੀ। ਏਥੇ ਇਕ ਜੋੜੇ ਦਾ ਅਨੰਦ ਕਾਰਜ ਵੀ ਹੋਇਆ। ਮੈਂ ਤੇ ਮੇਰੀ ਪਤਨੀ ਏਥੇ ਹੀ ਦਰਸ਼ਨ ਕਰਨ ਗਏ।

ਸਤਿਗੁਰੂ ਜੀ ਦਾ ਜਲਪਾਨ ਭੀ ਇਨ੍ਹਾਂ ਦੇ ਹੀ ਘਰ ਸੀ।

ਦੀਵਾਨ ਵਿਚ ਸ. ਹਰਨਾਮ ਸਿੰਘ ਪੰਜਾਬੀ ਬਾਗ਼ ਦੇ ਲੜਕੇ ਸ. ਓਅੰਕਾਰ ਸਿੰਘ ਨੂੰ ਸਤਿਗੁਰੂ ਜੀ ਨੇ ਕੋਲ ਬੁਲਾਇਆ। ਦੂਹਰੇ ਪਿੰਡੇ ਦੇ ਜੁਆਨ ਨੇ ਨਾਮਧਾਰੀ ਵਸਤਰ ਪਹਿਨੇ ਹੋਏ ਸਨ, ਪਰ ਉਸ ਦੀ ਦਾੜ੍ਹੀ ਹੇਠੋਂ ਵੇਤਰੀ ਹੋਈ ਸੀ। ਸਤਿਗੁਰੂ ਜੀ ਨੇ ਪਿਆਰ ਝਿੜਕੀ ਦਿਤੀ ਕਿ ਐਸ ਵੇਲੇ ਘਰ ਵਿਚ ਉਹ ਇਕਲੋਤਾ ਹੈ, ਸਾਧ ਸੰਗਤ ਵਾਲਾ ਪਾਸਾ ਫੜੇ। ਦਾੜ੍ਹੀ ਕਤਰਨੀ ਸਕੇਸ਼ ਇਸ਼ਨਾਨ ਨਾ ਕਰਨਾ ਉਸਨੂੰ ਸ਼ੋਭਾ ਨਹੀਂ ਦਿੰਦਾ।

ਸ਼ਾਮ ਦਾ ਦੀਵਾਨ ਰਮੇਸ਼ ਨਗਰ ਵਿਚ ਲਗਾ।

ਮੈਂ ਅੱਜ ਭੀ ਆਸਾ ਦੀ ਵਾਰ ਉਪਰੰਤ ਫੇਰ ਦਰਸ਼ਨ ਲਾਭ ਨਹੀਂ ਲੈ ਸਕਿਆ।

# 10 ਮਈ 1985, ਸ਼ੁਕਰਵਾਰ
# ਨਵੀਂ ਦਿੱਲੀ

ਅੱਜ ਸਤਿਗੁਰੂ ਜੀ ਸਵੇਰੇ ਸਵੇਰੇ ਹੀ ਆਪਣੇ ਜਥੇ ਤੇ ਅੰਗ ਰਖਿਅਕਾਂ ਨਾਲ ਜੀਵਨ ਨਗਰ ਨੂੰ ਚਲੇ ਗਏ। ਅੱਜ ਕਲ੍ਹ ਸਤਿਗੁਰੂ ਜੀ ਜਥੇ ਪਾਸ ਇਕ ਸਫ਼ੈਦ ਮਾਰੂਤੀ ਮਾਟਾਡੋਰ ਵੀ ਹੈ, ਸ਼ਾਇਦ ਇਹ ਗੱਡੀ ਨਾਮਧਾਰੀ ਸੰਗਤ ਦਿੱਲੀ ਵਲੋਂ ਭੇਟਾ ਹੋਈ ਹੋਈ ਹੈ।

ਹਰਭਜਨ ਸਿੰਘ ਸਿਤਾਰ ਨਾਲ ਕੋਈ 12 ਕੁ ਵਜੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਗਿਆ।

ਬਿਅੰਤ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਣਥਕਤਾ ਤੋਂ ਸਦਕੇ ਜਾ ਰਹੀ ਸੀ। ਉਸਨੇ ਦੱਸਿਆ ਕਿ ਕੱਲ ਭੀ ਅਨੇਕ ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ ਹਨ। ਜਿੱਥੇ ਵੀ ਸੱਚੇ ਪਾਤਸ਼ਾਹ ਜਾਂਦੇ ਹਨ, ਬਹਾਰਾਂ ਅੱਗੇ ਅੱਗੇ ਹਾਜ਼ਰ ਰਹਿੰਦੀਆਂ ਹਨ। ਇਸ ਨੇ ਦੱਸਿਆ ਕਿ ਸਤਿਗੁਰੂ ਜੀ ਹੁਕਮ ਦੇ ਗਏ ਹਨ, ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚਿਆਂ ਦਾ ਉਹ ਸਾਰਾ ਗਰੁਪ ਜੀਵਨ ਨਗਰ ਆਵੇ ਜਿਸ ਨੇ ਹੋਲੇ ਵਿਚ ਪ੍ਰੋਗਰਾਮ ਦਿਤਾ ਸੀ ਅਤੇ ਨਾਲ ਹੀ ਮੈਨੂੰ ਵੀ ਪੱਕੀ ਕੀਤੀ ਕਿ ਮੈਂ ਤਦ ਤਕ ਦਿੱਲੀਓਂ ਬਾਹਰ ਨਾ ਜਾਵਾਂ ਜਦ ਤਕ ਜੀਵਨ ਨਗਰ ਤੋਂ ਪ੍ਰੋਗਰਾਮ ਭੁਗਤ ਨਾ ਲਵੇ। ਸਚੇ ਪਾਤਸ਼ਾਹ ਮਹਾਰਾਜ ਜੀ ਨਾਲ ਤਾਰੀਖ਼ ਤੈ ਕਰਕੇ ਦੱਸਣਗੇ।

ਉਸਤਾਦ ਹਰਭਜਨ ਸਿੰਘ ਨੇ ਮੈਨੂੰ ਇਹ ਵੀ ਦੱਸਿਆ ਕਿ ਦੀਨ ਦਿਆਲ ਨੇ 21 ਮਈ ਨੂੰ ਤਿੰਨ-ਚਾਰ ਦਿਨਾਂ ਲਈ ਮਿਸਰਾ ਬੰਧੂਆਂ ਨੂੰ ਵੀ ਜੀਵਨ ਨਗਰ ਬੁਲਾਇਆ ਹੈ। ਉਹਨਾਂ ਦਾ ਸੁਰ-ਅੰਮ੍ਰਿਤ ਗਾਇਨ ਦਾ ਕੁਝ ਦਿਨ ਜੀਵਨ ਨਗਰ ਲਾਭ ਲੈਣਾ ਚਾਹੁੰਦੇ ਹਨ। ਨਾਲ ਹੀ ਦੱਸਿਆ ਕਿ ਨ੍ਰਿਤਕਾਰ ਪੰ: ਦੁਰਗਾ ਲਾਲ ਨੂੰ ਵੀ ਏਨੇ ਕੁ ਦਿਨਾਂ ਲਈ ਜੀਵਨ ਨਗਰ ਰੱਖਣਾ ਹੈ। ਉਸ ਤੋਂ ਮ੍ਰਿਦੰਗ ਵਾਦਨ ਦਾ ਲਾਭ ਲੈਣਾ ਹੈ, ਉਸ ਨੇ ਮ੍ਰਿਦੰਗ ਵਲਾਇਤ ਰਹਿ ਗਿਆ ਦੱਸਿਆ ਸੀ ਤਾਂ ਕਰਕੇ 1000 ਰੁਪਏ ਮੈਨੂੰ ਉਸਨੂੰ ਦੇਣ ਲਈ ਦਿਤਾ ਗਿਆ ਹੈ ਕਿ ਨਵਾਂ ਮ੍ਰਿਦੰਗ ਲੈ ਕੇ ਆਉਣਾ ਹਰਭਜਨ ਸਿੰਘ ਦਾ ਮਤ ਵੀ ਸੀ ਕਿ ਸਤਿਗੁਰੂ ਜੀ ਨੂੰ 65 ਸਾਲਾਂ ਦੀ ਆਯੂ ਵਿਚ ਵੀ ਅਕਣ ਥਕਣ ਦਾ ਨਾਂ ਨਹੀਂ। ਬੀਤੀ ਰਾਤ, ਸਵੇਰ ਦੀਆਂ ਮੀਟਿੰਗਾਂ ਦੀ ਗਰਦ ਗੁਬਾਰ ਲਾਹੁਣ ਲਈ, 11.30 ਤੱਕ ਗੀਤ ਸੰਗੀਤ ਚਲਿਆ, ਜਿਸ ਵਿਚ ਸਾਜਨ ਮਿਸਰਾ ਦਾ ਗਾਇਨ ਅਤੇ ਸਤਿਗੁਰੂ ਜੀ ਦਾ ਤਰਬਵਾਦਨ ਹੋਇਆ।

ਇਹਨਾਂ ਦੋ ਦਿਨਾਂ ਵਿਚ ਸ਼ਾਮ ਦੇ ਦੀਵਾਨਾਂ ਵਿਚ ਸ਼ਹੀਦ ਬਿਸ਼ਨ ਸਿੰਘ ਸਕੂਲ ਵਾਸਤੇ ਉਗ੍ਰਾਹੀ ਵੀ ਹੋਈ।

ਜਸਵੰਤ ਸਿੰਘ ਦਰਜ਼ੀ ਦੀ ਕਰੋਲ ਬਾਗ਼ ਚੁਬਾਰੀ ਵਿਚੋਂ ਹੋ ਕੇ ਮੈਂ ਅਤੇ



ਹਰਭਜਨ ਸਿੰਘ ਮਿਸਰਾ ਬੰਧੂਆਂ ਦੇ ਘਰ ਗਏ। ਕੇਵਲ ਸਾਜਨ ਹੀ ਸਾਨੂੰ ਮਿਲੇ। ਉਹਨਾਂ ਦਾ ਸ਼ਾਗਿਰਦ ਮੋਹਣ ਸਿੰਘ ਅੰਦਰ ਬੁਹਾਰੀ ਕਰ ਰਿਹਾ ਸੀ। ਰਾਜਨ-ਸਾਜਨ ਤਾਂ ਬਨਾਰਸ ਨੂੰ ਸ਼ਿਫਟ ਕਰ ਰਹੇ ਹਨ ਪਰ ਸਾਜਨ ਨੇ ਦੱਸਿਆ ਕਿ ਸਤਿਗੁਰੂ ਜੀ ਕਹਿੰਦੇ ਹਨ, ਬਨਾਰਸ ਨਾ ਜਾਓ। ਏਥੇ ਹੀ ਹੋਰ ਚੰਗੀ ਜਗਹ ਲੈ ਦਿੰਦੇ ਹਾਂ। ਸਤਿਗੁਰੂ ਜੀ ਦੇ ਪ੍ਰੇਮ ਪੂਰਵਕ ਆਗ੍ਰਹਿ ਪ੍ਰਤੀ ਆਭਾਰ ਪਰਗਟ ਕਰਦਿਆਂ ਸ੍ਰੀ ਸਾਜਨ ਨੇ ਮੈਨੂੰ ਦੱਸਿਆ: ਅਸੀਂ 7 ਪੁਸ਼ਤਾਂ ਤੋਂ ਸਾਡੇ ਘਰ ਵਿਚ ਰਹੀ ਸੰਗੀਤ ਦੀ ਦਾਤ ਤੋਂ, ਦੋਵੇਂ ਭਰਾ, ਭੱਜ ਚਲੇ ਸਾਂ। ਜਦੋਂ ਵਡ ਪੁਰਖਾਂ ਦਾ ਘਰ ਵਿਚ ਗੁਜ਼ਾਰਾ-ਕਰੂ ਚਲਣ ਵੇਖੀਦਾ ਸੀ ਤਾਂ ਮਨ ਜਿਵੇਂ ਬਗ਼ਾਵਤ ਕਰਦਾ ਸੀ। ਰਾਜਨ ਜੀ ਨੇ ਐਮ.ਏ. ਕਰ ਲਈ ਤਾਂ ਉਹ ਕਿਤੇ ਅੱਛੀ ਨੌਕਰੀ ਦੀ ਇੱਛਾ ਵਿਚ ਸਨ। ਡੀ.ਸੀ. ਐਮ. ਵਿਚ ਉਨ੍ਹਾਂ ਨੂੰ 550 ਰੁਪਏ ਦੀ ਨੌਕਰੀ ਮਿਲ ਗਈ ਅਤੇ ਮੈਂ ਖੇਡਾਂ ਵਿਚ ਕਾਫ਼ੀ ਦਿਲਚਸਪੀ ਲੈਂਦਾ ਸਾਂ, ਮੈਂ ਨੇਵੀ ਵਿਚ ਭਰਤੀ ਹੋਣਾ ਚਾਹੁੰਦਾ ਸਾਂ। ਪਿਤਾ ਜੀ ਸਾਡੇ ਸਾਨੂੰ ਘਰੋਗੀ ਗੱਲਾਂ ਤੋਂ ਬੇਮੁਖ ਹੋਇਆ ਵੇਖ ਪਰੇਸ਼ਾਨ ਤਾਂ ਬੜੇ ਸਨ, ਪਰ ਪਦਾਰਥ ਦੀ ਤੰਗੀ ਸਾਡੇ ਰਾਹਾਂ ਨੂੰ ਬੰਦ ਵੀ ਨਹੀਂ ਸੀ ਕਰ ਸਕਦੀ। ਏਧਰ ਸਤਿਗੁਰੂ ਜੀ ਨੇ ਸਾਨੂੰ ਪਹਿਲੀ ਵਾਰ ਹੀ ਸੁਣਿਆ ਤਾਂ ਪੁਛਿਆ ਕੀ ਕਰਦੇ ਹੁੰਦੇ ਹੋ ? ਕਿੰਨੇ ਪੈਸੇ ਮਿਲਦੇ ਹਨ। 550 ਰੁਪਏ ਦੀ ਗੱਲ ਸੁਣੀ ਤਾਂ ਪਿਆਰ ਪੂਰਵਕ ਪੇਸ਼ਕਸ਼ ਕੀਤੀ: ਇਹ ਰਕਮ ਤੁਹਾਨੂੰ ਮੈਂ ਦਿਆਂਗਾ। ਤੁਸੀਂ ਰਿਆਜ਼ ਕਰੋ ਤੇ ਗਾਇਨ ਵਲ ਹੀ ਪਓ। ਅੱਜ ਲਗਭਗ 9 ਸਾਲ ਹੋ ਗਏ ਹਨ, ਸਾਡੇ ਮਕਾਨ ਦਾ ਕਰਾਇਆ ਤੇ ਉਹ ਰਕਮ ਜਿਉਂ ਦੀ ਤਿਉਂ ਮਿਲਦੀ ਰਹੀ ਅਤੇ ਅਸੀਂ ਅੱਜ ਦੋਵੇਂ ਭਰਾ ਹੀ ਸੰਗੀਤਕਾਰਾਂ ਵਿਚ ਵਿਸ਼ੇਸ਼ ਨਾਂ ਰਖਦੇ ਹਾਂ। ਸਾਡੇ ਪਿਤਾ ਜੀ ਨੂੰ ਵੀ ਸੰਤੋਖ ਹੋ ਗਿਆ ਹੈ। ਸਤਿਗੁਰੂ ਜੀ ਦੇ ਕਾਰਨ ਹੀ ਅਸੀਂ ਪੁਸ਼ਤੈਨੀ ਪੇਸ਼ੇ ਨਾਲ ਜੁੜ ਸਕੇ ਹਾਂ। ਅੱਜ ਸਾਨੂੰ ਕਮਾਈ ਵੀ ਲੋੜ ਜੋਗੀ ਹੋ ਜਾਂਦੀ ਹੈ, ਸ਼ੁਹਰਤ ਵੀ ਹੈ ਤੇ ਪੁਸ਼ਤੈਨੀ ਪੇਸ਼ਾ ਵੀ।

ਅੱਜ ਹਰਭਜਨ ਸਿੰਘ ਨਾਲ ਰਾਜਿੰਦਰ ਨਗਰ ਵਿਚ ਸ. ਮਨਚੰਦਾ ਦੇ ਘਰ ਵੀ ਗਿਆ। ਸਤਿਗੁਰੂ ਜੀ ਦਾ ਲਾਂਗਰੀ ਸੰਤ ਸਤਨਾਮ ਸਿੰਘ ਅਖ਼ਬਾਰ ਪੜ੍ਹ ਰਿਹਾ ਸੀ ਅਤੇ ਮਨਚੰਦਾ ਡਰਾਇੰਗ ਰੂਮ ਵਿਚ ਬੈਠਾ ਸੀ। ਅਸੀਂ ਹਰਭਜਨ ਸਿੰਘ ਦੇ ਕੂਲਰ ਵਾਸਤੇ ਗਏ ਸਾਂ। ਉਸਤਾਦ ਹਰਭਜਨ ਸਿੰਘ ਨੇ ਸਤਿਗੁਰਾਂ ਨੂੰ ਕੱਲ ਗਰਮੀਓਂ ਬਚਾ ਲਈ ਅਰਜ਼ ਕੀਤੀ ਸੀ। ਸਤਿਗੁਰੂ ਜੀ ਨੇ ਆਪਣੇ ਫਾਰਿਨ ਐਕਸਚੇਂਜਰ ਮਨਚੰਦਾ ਨੂੰ ਹੁਕਮ ਕੀਤਾ ਸੀ ਕਿ ਉਹ ਅੱਜ ਹੀ ਹਰਭਜਨ ਸਿੰਘ ਕੇ ਘਰ ਕੂਲਰ ਲੁਆ ਕੇ ਦੇਵੇ। ਸੋ ਮਨਚੰਦਾ ਨੇ ਸਾਨੂੰ ਵੇਖਦਿਆਂ ਹੀ ਸਤਿ ਸ੍ਰੀ ਅਕਾਲ ਬੁਲਾ ਕੇ ਹਰਭਜਨ ਸਿੰਘ ਨੂੰ ਆਖਿਆ: ਤੁਹਾਡੇ ਛੋਟੇ ਭਰਾ ਨੂੰ ਕਹੋ ਅੱਜ ਕੂਲਰ ਖ਼ਰੀਦ ਕੇ ਤੁਹਾਡੇ ਘਰ ਫਿਟ ਕਰਵਾ ਦੇਵੇ ਜਿੰਨੇ ਪੈਸੇ ਲਗਣ ਮੇਰੇ ਪਾਸੋਂ

7.30 ਤੱਕ ਆਣ ਕੇ ਲੈ ਜਾਵੇ। ਕੂਲਰ ਨੂੰ ਕੱਲ੍ਹ ਨਾ ਪਵੇ ਅੱਜ ਹੀ ਲੱਗੇ। ਉਹਦੇ ਇਸ ਹੁਕਮ ਮਨੌਤ ਵਲ ਵੇਖ ਮੈਨੂੰ ਹੰਸਪਾਲ ਯਾਦ ਆਇਆ ਜਿਸਨੂੰ ਮੇਰੇ ਨੌਗੇ ਦੇ 30,000 ਦਿਤੇ ਗਏ, ਪਰ ਉਨ੍ਹਾਂ ਮੇਰੇ ਮਕਾਨ ਲਈ ਕਿਸੇ ਪਰਕਾਰ ਦਾ ਕੋਈ ਤਰੱਦਦ ਨਹੀਂ ਕੀਤਾ।

ਮੈਂ ਸ. ਮਨਚੰਦਾ ਨਾਲ ਉਹਦੇ ਲਕਸ਼ਮੀ ਕਮਰਸ਼ਲ ਬੈਂਕ ਦੀ ਸਟੋਰੀ ਛੂਹ ਕੇ ਹਕੀਕਤ ਪੁਛੀ। ਉਸਨੇ ਦੱਸਿਆ: ਕੋਈ ਵੀ ਬੈਂਕ ਤਾਂ ਹੀ ਵਿਕਰੀ ਦੀ ਹਾਲਤ ਵਿਚ ਆਉਂਦਾ ਹੈ ਜੇ ਉਸ ਵਿਚ ਕੁਝ ਨਾ ਕੁਝ ਗੰਭੀਰ ਨੁਕਸ ਪੈ ਜਾਵੇ। ਨਹੀਂ ਤਾਂ, ਇਹ ਚੀਜ਼ਾਂ ਐਂਟੀਕ (ਨਾਯਾਬ) ਹੁੰਦੀਆਂ ਹਨ, ਵਿੱਕਰੀ ਅਤੇ ਮੰਡੀ ਦਾ ਮਾਲ ਨਹੀਂ। ਸਾਨੂੰ ਪਤਾ ਲਗਾ ਕਿ ਇਸਦੇ ਹਿੱਸੇ ਵਿਕਾਊ ਹਨ। ਬੈਂਕ ਨੂੰ 32 ਕਰੋੜ ਰੁਪਏ ਦਾ ਨੁਕਸਾਨ ਸੀ। ਅਸਾਂ ਸੋਚਿਆ ਮਿਹਨਤ ਕਰ ਡੁਬੀਆਂ ਸਾਮੀਆਂ ਤੋਂ ਰਕਮਾਂ ਕਢਾਵਾਂਗੇ, ਕੁਝ ਨਾ ਕੁਝ ਛਡ ਛਡਾ ਕੇ ਅਧਿਕਾਰੀ ਵਰਗ ਤੋਂ ਇਹ ਜਾਣਕੇ ਕਿ ਬੈਂਕ ਮਿਹਨਤ ਤੇ ਤਰੱਦਦ ਨਾਲ ਬਚਾਇਆ ਜਾ ਸਕਦਾ ਹੈ, ਅਸਾਂ 50 ਲੱਖ ਰੁਪਏ ਤੋਂ ਖ਼ਰੀਦ ਲਿਆ। 224 ਕਰੋੜ ਰੁਪਇਆ ਬੈਂਕ ਵਿਚ ਡਿਪਾਜ਼ਟ ਸੀ। 8 ਬ੍ਰਾਂਚਾਂ ਸਾਨੂੰ ਨਵੀਆਂ ਮਿਲੀਆਂ, ਅਸੀਂ ਉਹਨਾਂ ਨੂੰ ਬੜੀ ਸਫਲਤਾ ਨਾਲ ਆਰੰਭ ਕੀਤਾ ਤੇ ਤੋਰਿਆ ਅਤੇ ਚੰਗੇ ਨਤੀਜੇ ਕੱਢੇ। ਜਿਸ ਚੇਅਰਮੈਨ ਪ੍ਰੇਮਜੀਤ ਸਿੰਘ ਨੂੰ ਅਸਾਂ ਆਪ ਬੈਂਕ ਵਿਚ ਲਆਇਆ, ਉਸਨੇ ਪਹਲੇ ਦੋ ਤਿੰਨ ਮਹੀਨੇ ਤਾਂ ਬੜੀ ਦਿਲਚਸਪੀ ਨਾਲ ਕੰਮ ਕੀਤਾ ਪਰ ਫੇਰ ਉਹ ਸਟੇਟ ਬੈਂਕ ਜਾਂ ਰੀਜ਼ਰਵ ਬੈਂਕ ਵਿਚ ਆਪਣੇ ਲਈ ਉਚੀ ਪਦਵੀ ਦੀ ਭਾਲ ਵਿਚ ਪੈ ਗਿਆ ਅਤੇ ਲਕਸ਼ਮੀ ਕਮਰਸ਼ਲ ਵਲੋਂ ਬੇਪਰਵਾਹ ਹੋ ਗਿਆ। ਅਸਾਂ ਉਸਨੂੰ ਕਿਹਾ ਕਿ ਜੇ ਤੂੰ ਇਹ ਪਦਵੀ ਛਡਣੀ ਹੀ ਹੈ ਤਾਂ ਛੁਟੀ ਲੈ ਲਉ ਤੇ ਚਲੇ ਜਾਓ। ਅਸੀਂ ਕੰਮ ਵਿਚ ਨੁਕਸਾਨ ਨਹੀਂ ਵੇਖਣਾ ਚਾਹੁੰਦੇ। ਉਹ ਆਪ ਹੀ ਕਹਿਣ ਲੱਗਾ, ਤੁਸੀਂ ਨਵਾਂ ਚੇਅਰਮੈਨ ਬਣਾ ਲਓ। ਜੇ ਅਸਾਂ ਚੇਅਰਮੈਨ ਟਿੱਕਿਆ ਤਾਂ ਪ੍ਰੇਮਜੀਤ ਸਿੰਘ ਛੁਟੀ ਨਾ ਲੈਣ ਵਿਚ ਆਏ, ਇਸੇ ਦੌਰਾਨ ਉਸਨੇ ਰੀਜ਼ਰਵ ਬੈਂਕ ਨੂੰ ਗਲ਼ਤ ਰਿਪੋਰਟਾਂ ਦੇਣੀਆਂ ਸ਼ੁਰੂ ਕਰ ਦਿਤੀਆਂ, ਸਾਨੂੰ ਇਸ ਬਾਰੇ ਕੁਝ ਨਾ ਦੱਸਿਆ। ਅਸਾਂ ਉਸ ਤੇ ਖੁਲ੍ਹ ਕੇ ਵਿਸ਼ਵਾਸ ਕੀਤਾ, ਪ੍ਰੇਮਜੀਤ ਸਿੰਘ ਸਾਡੇ ਨਾਲ ਵਿਸ਼ਵਾਸ਼ਘਾਤ ਕਰ ਗਿਆ।

ਮੈਂ ਪੁਛਿਆ ਹੁਣ ਸਥਿਤੀ ਤੋਂ ਕੈਸੀ ਆਸ ਹੈ। ਮਨਚੰਦਾ ਦਾ ਜਵਾਬ ਸਿਆਣੇ ਕਾਰੋਬਾਰੀ ਵਰਗਾ ਹਕੀਕਤ ਪਸੰਦਾਨਾ ਸੀ। ਉਸਨੇ ਕਿਹਾ: ਮਰੀਜ਼ ਕਰੀਬੁਲ ਮਰਗ ਹੈ। ਅਸੀਂ ਟੀਕੇ ਦਵਾਈਆਂ ਤਾਂ ਇਹੋ ਸੋਚ ਕੇ ਦੇ ਰਹੇ ਹਾਂ ਕਿ ਸ਼ਾਇਦ ਮਰੀਜ਼ ਬਚ ਰਹੇ। ਇਹ ਬਚ ਵੀ ਸਕਦਾ ਹੈ, ਮਰ ਵੀ ਸਕਦਾ ਹੈ।



## 11 ਮਈ 1985, ਸ਼ਨੀਵਾਰ
## ਨਵੀਂ ਦਿੱਲੀ

ਦੇਸ਼ ਅਤੇ ਪੰਜਾਬ ਵਿਚ ਸ਼ੁਰੂ ਹੋਈ ਹੋਈ ਬਿਪਤਾ ਦਾ ਅੱਜ ਸਭ ਤੋਂ ਭਿਆਨਕ ਦਿਨ ਹੈ। ਅਖ਼ਬਾਰਾਂ ਨੇ ਖ਼ਬਰ ਦਿਤੀ ਹੈ ਕਿ ਕਲ ਸ਼ਾਮੀਂ, ਪੰਜਾਬ, ਹਰਿਆਣਾ, ਯੂ.ਪੀ. ਅਤੇ ਦਿੱਲੀ ਵਿਚ ਅਤਿਵਾਦੀਆਂ ਨੇ 45 ਨਿਰਦੋਸ਼ ਵਿਅਕਤੀਆਂ ਸਮੇਤ ਇਸਤਰੀਆਂ ਅਤੇ ਬੱਚਿਆਂ ਨੂੰ ਮਾਰ ਦਿਤਾ ਹੈ। ਅੱਜ ਦੇ ਇਸ ਤਾਂਡਵ ਵਿਚ ਟ੍ਰਾਂਜ਼ਿਸਟਰ ਬੰਬ ਵਰਤੋਂ ਵਿਚ ਲਿਆਂਦੇ ਗਏ ਹਨ। ਇਹੋ ਜਿਹੀਆਂ ਰੋਜ਼ ਹੀ ਭਿਆਨਕ ਖ਼ਬਰਾਂ ਆਉਂਦੀਆਂ ਰਹੀਆਂ ਹਨ, ਪਰ ਉਹ ਮੇਰਾ ਵਿਸ਼ਾ ਨਹੀਂ ਸਨ। ਸੋ ਨੋਟ ਨਹੀਂ ਕਰਦਾ ਸਾਂ। ਪਰ ਇਸ ਭਿਆਨਕ ਦੁਖਾਂਤ ਨੂੰ ਅਣਗੌਲਿਆ ਨਹੀਂ ਸਾਂ ਰਹਿ ਸਕਦਾ।

ਇਕ ਦੁਖਦਾਈ ਖ਼ਬਰ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੇ ਇਕ ਵਜੇ ਦੁਪਹਿਰੇ ਆ ਸੁਣਾਈ। ਠੇਕੇਦਾਰ ਗੁਰਬਚਨ ਸਿੰਘ ਛਾਦਰੀ ਸੁਭਾਸ਼ ਨਗਰ ਵਾਲੇ ਕਲ ਰਾਤੀਂ 12.30 ਤਕ ਹਾਰਟ ਅਟੈਕ ਦੀ ਸ਼ਿਦਤ ਨਾਲ ਸਵਰਗਵਾਸ ਕਰ ਗਏ। ਅਜੇ ਉਹਨਾਂ 12.5.85 ਅਰਥਾਤ ਕਲ੍ਹ ਸਵੇਰੇ ਪ੍ਰੀਤਮ ਸਿੰਘ ਹੁਰਾਂ ਨਾਲ ਭੈਣੀ ਸਾਹਿਬ ਜਾਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ। ਕਲ੍ਹ ਰਾਤੀਂ 8.30 ਤਕ ਤਾਂ ਉਹ ਪ੍ਰੀਤਮ ਸਿੰਘ ਨਾਲ ਫੋਨ ਤੇ ਹਾਸੇ ਠੱਠੇ ਕਰਦੇ ਰਹੇ। ਰਾਤੀਂ ਭਣਵਈਏ ਨੂੰ ਮਿਲ ਕੇ ਖ਼ਰਬੂਜ਼ੇ ਖਾ ਖੁਆ ਕੇ ਆਏ, ਪਰ 9 ਵਜੇ ਤੋਂ ਪਿਛੋਂ ਦਰਦਾਂ ਦੀ ਐਸੀ ਕੜਕੁਟ ਚੜੀ ਕਿ ਵਿਚਾਰੇ 12.15 ਵਜੇ ਤਕ ਬੇਧੜਕਣ ਹੋ ਗਏ!

ਪ੍ਰੀਤਮ ਸਿੰਘ ਹੁਰਾਂ ਕਿਹਾ: ਹੁਣੇ ਇਕ ਵਜੇ ਉਨ੍ਹਾਂ ਦਾ ਸਸਕਾਰ ਕਰਨਾ ਹੈ। ਉਹਨਾਂ ਦੇ ਸਭ ਦਿੱਲੀਉਂ ਦੂਰ ਦੇ ਰਿਸ਼ਤੇਦਾਰਾਂ ਨੂੰ ਕਹਿ ਦਿਤਾ ਹੈ ਕਿ ਉਹ ਵਰਤਮਾਨ ਖਿਚਾਉ ਦੇ ਰੂਬਰੂ ਨੜੋਏ ਵਿਚ ਸ਼ਾਮਲ ਨਾ ਹੋਣ। । ਅੱਜ ਦਿੱਲੀ ਦੀਆਂ ਸੀਮਾਵਾਂ ਸੀਲ ਕੀਤੀਆਂ ਗਈਆਂ ਹਨ। ਦਫ਼ਾ ਚੁਤਾਲੀ ਲਗੀ ਹੋਈ ਹੈ।

ਭੈਣੀ ਸਾਹਿਬ ਵਿਚ ਪਰਸੋਂ ਚੋਖਾ ਚੰਗਾ ਮੀਂਹ ਪੈ ਹਟਿਆ ਹੈ। ਟੈਲੀਫ਼ੋਨ ਤੋਂ ਪ੍ਰੀਤਮ ਸਿੰਘ ਹੁਰਾਂ ਇਹ ਵੀ ਸੁਣਿਆ।

ਪ੍ਰੀਤਮ ਸਿੰਘ ਬਾਲੀ ਨਗਰ ਦੱਸਿਆ ਹੈ ਕਿ ਸਿਮ੍ਰਤੀ ਮੰਦਰ ਦੀ ਛੱਤ ਫਟ ਗਈ ਹੈ, ਉਹਦੇ ਵਾਸਤੇ 4 ਡਰੰਮ ਲੁਕ ਅਤੇ ਲੁਕ ਲਿਬੜੇ ਕਾਰਪੈਟ ਵੀ ਅਸੀਂ ਕਲ੍ਹ ਭੈਣੀ ਸਾਹਿਬ ਲੈ ਜਾਣੇ ਸਨ।

## 14 ਮਈ 1985, ਮੰਗਲਵਾਰ
## ਨਵੀਂ ਦਿੱਲੀ

ਸੁਖਬੀਰ ਚਾਹੁੰਦਾ ਸੀ ਕਿ ਮੈਂ ਉਸ ਨਾਲ ਡਾ. ਮੂਸਾ ਦੇ ਜਾਵਾਂ। ਗਰਮੀ

ਦੀ ਪਰਵਾਹ ਨਾ ਕਰਦਿਆਂ ਅਸੀਂ 9.30 ਵਜੇ ਚਲ ਪਏ ਤੇ ਬੱਸ ਦੁਆਰਾ ਅਤੇ ਪੈਦਲ ਸਫ਼ਰ ਕਰਕੇ ਡਾ: ਮੂਸਾ ਦੇ ਫਲੈਟ ਨੰ: 404, ਐਫ ਬਲਾਕ, ਸੋਮ ਵਿਹਾਰ ਵਿਚ ਜਾ ਪਹੁੰਚੇ।

ਜਵਾਨ ਡਾਕਟਰ ਦੇ ਵੇਟਿੰਗ ਰੂਮ ਵਿਚ ਕਈ ਨਾਮਧਾਰੀ ਬੈਠੇ ਨਜ਼ਰ ਪੈ ਗਏ। ਇਹ ਰੋਜ਼ ਏਨੀ ਗਿਣਤੀ ਵਿਚ ਆਉਂਦੇ ਹਨ ਕਿ ਅੱਜ ਹੀ ਅਜਿਹਾ ਮੌਕਾ ਮੇਲ ਬਣਿਆ, ਇਹ ਤਾਂ ਪਤਾ ਨਹੀਂ, ਪਰ ਅੱਜ ਸਨ:

ਸੰਤ ਗਿਆਨ ਸਿੰਘ ਖਾਰਾ ਰਮੇਸ਼ ਨਗਰ ਤੋਂ (ਗੋਡੇ ਦਰਦ ਕਰਦੇ ਸਨ)
ਸੰਤ ਸਤਨਾਮ ਸਿੰਘ ਗੁਰੂ ਕਾ ਲਾਂਗਰੀ
ਸੰਤ ਅਜਮੇਰ ਸਿੰਘ ਭੈਣੀ ਸਾਹਿਬ
ਸੰਤ ਗੁਰਮੁਖ ਸਿੰਘ ਅੰਮ੍ਰਿਤਸਰ ਕਲਾਂ, ਅੰਗ ਰਖਿਅਕ, ਭੈਣੀ ਸਾਹਿਬ
ਇਸਦੀ ਪੁਤਰੀ ਭੈਣੀ ਸਾਹਿਬ ਤੋਂ
ਸੰਤ ਅਮਰੀਕ ਸਿੰਘ ਅੱਟਾ (ਇਸ ਦੀ ਸੱਸ ਦਾ ਦਿਮਾਗ ਖ਼ਰਾਬ ਹੋ ਗਿਐ)

ਇਹ ਸਾਰੇ ਸਤਿਗੁਰਾਂ ਦੇ ਭੇਜੇ ਆਏ ਸਨ। ਡਾਕਟਰ ਨਿੰਮਾਂ ਨਿੰਮਾਂ ਮੁਸਕਾਂਦਾ, ਮੁਸ਼ਕਲ ਸਮਝਦਾ, ਹੱਲ ਸਮਝਾਂਦਾ ਦਵਾਈਆਂ ਲਿਖ ਲਿਖ ਤੋਰ ਰਿਹਾ ਸੀ।

ਜਦੋਂ ਮੈਂ ਮਿਲਣ ਗਿਆ, ਇਕ ਮਰੀਜ਼ ਦੀ ਨਾਲ ਪਏ ਬੈਂਚ ਤੇ ਮਾਲਿਸ਼ ਹੋ ਰਹੀ ਸੀ। ਪੈਂਟ ਦੂਰ ਤਕ ਢਿੱਲੀ ਪਈ ਸੀ। ਡਾਕਟਰ ਦਾ ਇਕ ਆਦਮੀ ਬੜੇ ਪ੍ਰੇਮ ਅਤੇ ਸਮਝਦਾਰੀ ਨਾਲ ਉਸਦੀ ਮਾਲਿਸ਼ ਵਾਸਤੇ ਉਂਗਲਾਂ ਤੇ ਤਲੀਆਂ ਚਲਾ ਰਿਹਾ ਸੀ।

ਡਾ: ਮੂਸਾ ਨੇ ਦੱਸਿਆ ਕਿ ਸਤਿਗੁਰਾਂ ਦੀ ਉਸ ਤੇ ਬਹੁਤ ਕ੍ਰਿਪਾ ਹੈ। ਉਹ ਸੱਦਦੇ ਬੁਲਾਂਦੇ ਤੇ ਮਾਣ ਬਖ਼ਸ਼ਦੇ ਹਨ। ਉਨ੍ਹਾਂ ਮਰੀਜ਼ਾਂ ਤੋਂ ਮੈਂ ਕੁਝ ਲੈਂਦਾ ਨਹੀਂ, ਅੱਛੀ ਤਰ੍ਹਾਂ ਵੇਖ ਸਮਝ ਕੇ ਦਵਾਈਆਂ ਤਜਵੀਜ਼ ਕਰ ਦਿੰਦਾ ਹਾਂ। ਫੈਜ਼ ਤਾਂ ਸਤਿਗੁਰਾਂ ਆਪ ਬਖਸ਼ਣਾ ਹੁੰਦਾ ਹੈ।

ਮੈਨੂੰ ਅਮਰੀਕ ਸਿੰਘ ਨੇ ਦੱਸਿਆ ਕਿ ਉਸਦੀ ਮਾਤਾ ਨੂੰ ਡਾ. ਸਾਹਿਬ ਕੱਲ ਨਾਮਧਾਰੀ ਧਰਮਸਾਲਾ ਵੇਖਣ ਗਏ ਸਨ। ਉਸਨੂੰ ਦਮਾਗੀ ਖ਼ਰਾਬੀ ਹੈ, ਰੁਪਏ 'ਚੋਂ ਚੁਆਨੀ ਠੀਕ ਹੋ ਗਈ ਹੈ। ਗੁਰਮੁਖ ਸਿੰਘ ਦੀ ਪੁਤਰੀ ਨੂੰ ਵੀ ਪਹਿਲਾਂ ਨਾਲੋਂ ਆਰਾਮ ਹੈ।

ਮੈਂ ਸੁਖਬੀਰ ਸਿੰਘ ਦੀ ਮਾਨਸਿਕ ਅਵਸਥਾ ਬਾਰੇ ਡਾ. ਮੂਸਾ ਨੂੰ ਦੱਸ ਕੇ ਘਰ ਆ ਗਿਆ। ਦੁਪਹਿਰੇ 11.30 ਵਜੇ।

## 16 ਮਈ 1985, ਵੀਰਵਾਰ
## ਨਵੀਂ ਦਿੱਲੀ

ਕਲ੍ਹ ਸੰਤ ਜਸਵੰਤ ਸਿੰਘ ਦਰਜ਼ੀ ਦੇ ਗਿਆਂ ਮੈਨੂੰ ਸੇਠ ਨਰੈਣ ਸਿੰਘ



ਨਰੂਲਾ ਬੈਂਕੋਕ ਵਾਸੀ ਦਾ ਸੁਨੇਹਾ ਮਿਲਿਆ ਸੀ ਕਿ ਮੈਂ ਉਸਨੂੰ ਉਹਦੇ ਕਰੋਲ ਬਾਗ਼ ਵਾਲੇ ਘਰ ਮਿਲਾਂ। ਸਵੇਰੇ 9 ਵਜੇ ਰਡੀਓ 'ਤੋਂ ਕਿਸੇ ਦੁਆਰਾ ਸੁਣੀ ਇਕ ਭਿਆਨਕ ਖ਼ਬਰ ਕਿ ਅੱਜ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਤੇ ਕਾਤਲਾਨਾ ਹਮਲਾ ਹੋਇਆ ਹੈ, ਕੰਬ ਉਠਿਆ ਕਿ ਦੇਸ਼ ਵਿਚ ਇਹ ਕੀ ਹੋ ਰਿਹਾ ਹੈ, ਜਾਪਦਾ ਹੈ ਸਾਰੀ ਵਿਉਂਤ ਪ੍ਰਾਂਤਾਂ ਵਿਚ ਦੇਸ਼ ਟੁਕੜੇ ਕਰਨ ਦੀ ਹੈ।

ਮੈਂ ਸੇਠ ਨਰੈਣ ਸਿੰਘ ਕੇ ਘਰ.... ਬੀਡਨਪੁਰੇ ਕ੍ਰਿਸ਼ਚੀਅਨ ਕਲੋਨੀ, ਕਰੋਲ ਬਾਗ਼ ਪਹੁੰਚਾ ਤਾਂ ਉਨ੍ਹਾਂ ਦੇ ਘਰੋਂ ਬੀਬੀ ਗਲੇ ਵਿਚ ਪਈ ਇਕ ਪੱਟੀ ਦੇ ਆਸਰੇ ਬੱਝੀ ਹੋਈ ਖੱਬੀ ਬਾਂਹ ਨਾਲ ਨਜ਼ਰ ਪਏ। ਪਰਸੋਂ ਰਿਕਸ਼ੇ ਤੇ ਆਉਂਦਿਆਂ, ਅਚਾਨਕ ਕਿਸੇ ਦੀ ਕਾਰ ਦੀ ਬਾਰੀ ਖੁਲ੍ਹ ਜਾਣ ਕਾਰਨ ਰਿਕਸ਼ਿਉਂ ਡਿਗ ਪਏ ਦੋ ਉਂਗਲਾਂ ਟੁਟ ਗਈਆਂ, ਲੱਤਾਂ ਬਾਹਾਂ ਤੇ ਸੱਟਾਂ ਵੱਜੀਆਂ, ਪਰ ਹੋਰ ਤਾਂ ਖ਼ੈਰ ਸੁਖ ਰਹੀ।

ਨਰੂਲਾ ਜੀ ਨੇ ਦੱਸਿਆ ਕਿ ਇਸ ਸਾਲ ਥਾਈਲੈਂਡ ਵਿਚ ਸਾਲਾਨਾ ਜਪ ਪ੍ਰਯੋਗ ਸਮੇਂ ਸਤਿਗੁਰੂ ਜੀ ਦਰਸ਼ਨ ਦੇਣ ਦੀ ਕ੍ਰਿਪਾ ਕਰਨਗੇ ਤੇ ਮੈਨੂੰ ਉਨ੍ਹਾਂ ਅਗਾਊਂ ਨਿਮੰਤ੍ਰਿਤ ਕੀਤਾ। ਇਹ ਵੀ ਦੱਸਿਆ ਕਿ ਸੰਤ ਜਸਵੰਤ ਸਿੰਘ ਦਰਜ਼ੀ ਵਾਸਤੇ ਵੀ ਆਗਿਆ ਪ੍ਰਾਪਤ ਕਰ ਲਈ ਹੈ ਕਿ ਉਹ ਮਹੀਨਾ ਭਰ ਪਹਿਲਾਂ ਜਾਏ ਅਤੇ ਨਾਮਧਾਰੀ ਸੰਗਤ ਦੇ ਯੋਗ ਬਸਤਰ ਸੀਵੇ।

ਸੇਠ ਨਰੈਣ ਸਿੰਘ ਨਰੂਲਾ ਨੇ ਲਗਭਗ 1000 ਰੰਗੀਨ ਫੋਟੋ (ਜੇਬੀ ਸਾਈਜ਼) ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਣਵਾ ਕੇ ਵਾਕਫ਼ਾਂ, ਜਾਣਕਾਰਾਂ ਵਿਚ ਵੰਡੀਆਂ। ਅੱਜ ਇਕ ਸੈੱਟ ਮੈਨੂੰ ਵੀ ਬਖਸ਼ਿਆ ਗਿਆ। ਮੇਰੇ ਆਦਰ ਵਿਚ ਪਰਵਾਰ ਵਲੋਂ ਇਕ ਮਾਲਾ, ਰੇਸ਼ਮੀ ਦਸਤਾਰ ਅਤੇ 125 ਰਪੁਏ ਭੇਟਾ ਕੀਤੇ ਗਏ।

## 17 ਮਈ 1985, ਸ਼ੁਕਰਵਾਰ
## ਨਵੀਂ ਦਿੱਲੀ

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਬੀਬੀ ਬਿਅੰਤ ਕੌਰ ਵਲੋਂ ਅੱਜ ਦੇ ਫੰਕਸ਼ਨ ਲਈ ਸੱਦਾ ਪੱਤਰ ਉਸਤਾਦ ਹਰਭਜਨ ਸਿੰਘ-ਸੁਰਜੀਤ ਸਿੰਘ ਦੁਆਰਾ ਕੱਲ ਹੀ ਮਿਲ ਗਿਆ ਸੀ। ਅੱਜ 10 ਵਜੇ ਸਕੂਲ ਵਿਚ ਪੁੱਜਾ ਤਾਂ 4000 ਦੀ ਹਾਜ਼ਰੀ ਵਿਚ ਸਕੂਲ ਦੇ ਖ਼ਾਸ ਫੰਕਸ਼ਨ ਦੇ ਕਾਰਜ ਹੋਏ।

ਅੱਜ ਚੌਥਾ ਇਨਾਮ ਵੰਡ ਫੰਕਸ਼ਨ ਸੀ। ਅੱਜ ਦੇ ਇਨਾਮ ਸੇਠ ਤ੍ਰਿਲੋਕ ਸਿੰਘ ਜੀ ਦੁਆਰਾ ਤਕਸੀਮ ਕੀਤੇ ਗਏ। ਚੇਅਰਮੈਨ ਸ. ਹੰਸਪਾਲ ਅਤੇ ਕਮੇਟੀ ਮੈਂਬਰ ਸਾਰੇ ਹਾਜ਼ਰ ਸਨ। ਬੀਬੀ ਬਿਅੰਤ ਕੌਰ ਸਾਰੇ ਫੰਕਸ਼ਨ ਨੂੰ ਧਿਆਨ ਪੂਰਵਕ

ਗਾਈਡ ਕਰ ਰਹੇ ਸਨ। ਲਗਭਗ 2500 ਰੁਪਏ ਦੇ ਇਨਾਮ ਤਕਸੀਮ ਕੀਤੇ ਗਏ।

ਹੰਸਪਾਲ ਜੀ ਨੇ ਨਵੀਆਂ ਆਸ਼ਾਵਾਂ, ਸੇਠ ਤ੍ਰਲੋਕ ਸਿੰਘ ਨੇ ਪੁਰਾਣੀਆਂ ਯਾਦਾਂ 'ਚ ਮਿਲੇ ਮਾਣ ਦਾ ਧੰਨਵਾਦ, ਸ. ਸੁਲੱਖਣ ਸਿੰਘ ਸੂਰ ਨੇ ਆਯੋਜਨ-ਕਾਰੀਆਂ ਵਲੋਂ ਸਭਨਾਂ ਪ੍ਰਤੀ ਕ੍ਰਿਤਗਤਾ ਪਰਗਟ ਕੀਤੀ।

ਫੰਕਸ਼ਨ 10. ਤੋਂ ਜਾਰੀ ਹੋਇਆ 11.30 ਤਕ ਰਿਹਾ।

ਮੇਰੀ ਪੋਤਰੀ ਪ੍ਰਤਿਭਾ ਸੰਧੂ ਨੇ 4 ਵੱਖ ਵੱਖ ਖੇਤਰਾਂ ਵਿਚ ਇਨਾਮ ਹਾਸਲ ਕੀਤੇ। ਪੋਤਰੇ ਅਮਰਜੀਤ ਦੇ ਹਿਸੇ ਵੀ ਇਕ ਇਨਾਮ ਆ ਗਿਆ।

## 20 ਮਈ 1985, ਸੋਮਵਾਰ
## ਪ੍ਰਸਥਾਨ ਸ੍ਰੀ ਜੀਵਨ ਨਗਰ

3 ਵਜੇ ਉਠ ਇਸ਼ਨਾਨ ਪਾਣੀ ਕਰ ਅਸੀਂ ਸਾਰੇ ਤਿਆਰ ਹੋ ਗਏ। ਦੱਸਿਆ ਗਿਆ ਸੀ ਕਿ ਸਵੇਰੇ ਗੱਡੀ ਆਵੇਗੀ ਤੇ ਸ਼ਹੀਦ ਬਿਸ਼ਨ ਸਿੰਘ ਸਕੂਲ ਨੂੰ ਸਾਨੂੰ ਚੁੱਕ ਲੈ ਜਾਵੇਗੀ। ਮੇਰਾ ਪੋਤ੍ਰਾ ਅਮਰਜੀਤ ਤੇ ਪੋਤਰੀ ਪ੍ਰਤਿਭਾ ਉਹਨਾਂ ਦਾ ਪਿਤਾ ਮਨਧੀਰ ਸਿੰਘ ਰਾਤੀਂ 10 ਵਜੇ ਸਾਡੇ ਪਾਸ ਛੱਡ ਗਿਆ ਸੀ।

ਪਰ ਜਦੋਂ 4.30 ਤਕ ਕੋਈ ਨਾ ਆਇਆ ਤਾਂ ਅਸੀਂ ਵਿਦ ਬੈਂਗ ਐਂਡ ਬੈਗੇਜ਼ ਅੰਮ੍ਰਿਤ ਵੇਲੇ ਦੀ ਠੰਢੀ ਰੁਮਕਦੀ ਪੌਣ, ਦਿੱਲੀ ਦੀਆਂ ਖ਼ਾਮੋਸ਼ ਗਲੀਆਂ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ ਤੁਰ ਪਏ।

ਸਕੂਲ ਵਿਚ ਮੇਲੇ ਵਾਲਾ ਮਾਹੌਲ ਸੀ। ਦੋ ਸੈਂਕੜੇ ਤੋਂ ਵਧ ਇਸਤ੍ਰੀ ਪੁਰਸ਼ ਅਤੇ ਬੱਚੇ ਸਕੂਲ ਦੇ ਅੰਦਰ ਬਾਹਰ ਕਾਹਲੇ ਕਾਹਲੇ ਕਦਮ ਪੁੱਟਦੇ ਚਲ ਫਿਰ ਰਹੇ ਸਨ। ਅੱਧੀ ਦਰਜਨ ਤੋਂ ਵੱਧ ਗੱਡੀਆਂ-ਕਾਰਾਂ ਅਤੇ ਦੋ ਬੱਸਾਂ ਉੱਤੇ ਉਤਰਨ ਚੜ੍ਹਨ ਵਾਲੇ ਵੀ ਬਹੁਤ ਸਨ।

ਅੰਤ ਸਕੂਲ ਕਮੇਟੀ ਅਤੇ ਪ੍ਰਿੰਸੀਪਲ ਦੇ ਜਤਨਾਂ ਨਾਲ ਅਸੀਂ ਬੱਸਾਂ ਵਿਚ ਬੈਠ ਗਏ ਅਤੇ 6 ਵਜੇ ਚਲਣ ਦੀ ਅਰਦਾਸ ਹੋ ਗਈ। ਜਾਣਾ ਸੀ ਸ੍ਰੀ ਜੀਵਨ ਨਗਰ ਜਿਥੇ ਸ੍ਰੀ ਸਤਿਗੁਰੂ ਜੀ ਆਪਣੇ ਬੱਚਿਆਂ ਦੀ ਉਡੀਕ ਕਰ ਰਹੇ ਸਨ।

ਸਤਿਗੁਰੂ ਜੀ ਦਿੱਲੀ ਹੋਲੇ ਵਿਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚਿਆਂ ਦਾ ਕਾਮਯਾਬ ਪ੍ਰੋਗਰਾਮ ਦੇਖ ਕੇ ਹੁਕਮ ਕੀਤਾ: ਸ੍ਰੀ ਜੀਵਨ ਨਗਰ ਸਕੂਲ ਨੂੰ ਵੀ ਇਹ ਕੁਝ ਵਿਖਾਵੋ ਤਾਂ ਭਲਾ ਉਨ੍ਹਾਂ ਨੂੰ ਵੀ ਪ੍ਰੇਰਨਾ ਮਿਲੇ।

ਅਤੇ ਅੱਜਕਲ੍ਹ ਸ੍ਰੀ ਹਜ਼ੂਰ ਜੀਵਨ ਨਗਰ ਇਲਾਕੇ ਵਿਚ ਕਈ ਦਿਨਾਂ ਦੇ ਸਨ ਤੇ ਉਹਨਾਂ ਬੰਬ ਧਮਾਕਿਆਂ ਦਾ ਧੂੰਆਂ ਮਧਮ ਪੈਂਦੇ ਹੀ 20 ਮਈ ਜੀਵਨ ਨਗਰ ਆਉਣ ਲਈ ਮਿਥ ਦਿਤੀ।



ਦੋ ਸੌ ਬੱਚੇ ਤੇ ਉਨ੍ਹਾਂ ਦੀਆਂ ਮਾਵਾਂ ਅਤੇ ਅਧਿਆਪਕਾਵਾਂ ਅੱਜ ਦੀ ਗਰਮੀ ਵਿਚ ਚਲ ਪਏ ਅਤੇ ਰਾਹ ਵਿਚ 7 ਥਾਈਂ ਜ਼ਬਰਦਸਤ ਚੈਕਿੰਗ ਜਿਥੋਂ ਸਾਨੂੰ ਛੇਤੀ ਹੀ ਛੋਟ ਮਿਲ ਜਾਂਦੀ ਰਹੀ, ਹਿਸਾਰ ਵਿਚ ਦੋ ਘੰਟੇ ਵਿਸ਼ਰਾਮ ਕਰਕੇ ਸੰਤ ਸੇਵਾ ਸਿੰਘ ਘਰ ਸਰਸੇ ਵਿਚ 2.30 ਤੋਂ 5 ਵਜੇ ਤਕ ਸੁਖ ਸੇਵਾ ਲੈ 6 ਵਜੇ ਸ੍ਰੀ ਜੀਵਨ ਨਗਰ ਪਹੁੰਚ ਗਏ।

ਜੀਵਨ ਨਗਰ ਜਿਨਿੰਗ ਮਿਲ ਵਿਚ ਸਾਡੇ ਲਈ ਇੰਤਜ਼ਾਮ ਸੀ। ਸ੍ਰੀ ਸਤਿਗੁਰੂ ਜੀ 12-1 ਵਜੇ ਤੋਂ ਹੀ ਸਕੂਲ ਵਿਚ ਬੱਚਿਆਂ ਦੀ ਇੰਤਜ਼ਾਰ ਕਰ ਰਹੇ ਸਨ। ਮੰਜੀਆਂ ਬਿਸਤਰੇ ਲੰਗਰ ਪਾਣੀ, ਹਰ ਤਰ੍ਹਾਂ ਦੀ ਤਿਆਰੀ। ਮਿਲ ਮਾਲਕ ਤੇ ਪ੍ਰਬੰਧਕ ਬੱਚਿਆਂ ਦੀ ਸੇਵਾ ਲਈ ਉਤਸੁਕ।

ਸ੍ਰੀ ਸਤਿਗੁਰੂ ਜੀ ਕੁਰਸੀ ਤੇ ਸੁਸ਼ੋਭਿਤ ਨਾਮ ਸਿਮਰਨ ਕਰ ਰਹੇ ਸਨ ਅਤੇ ਹੁਣ ਆਪ ਨੇ ਕਿਸੇ ਨਾਲ ਵੀ ਬੋਲਣਾ ਨਹੀਂ ਸੀ। ਸਾਡਾ ਸਾਰਾ ਗਰੁੱਪ ਇਕ ਲਾਈਨ ਵਿਚ ਲਗ ਕੇ ਨਮਸਕਾਰ ਕਰਨ ਲਗੇ। ਪ੍ਰਿੰਸੀਪਲ ਬੀਬੀ ਬਿਅੰਤ ਕੌਰ, ਬੀਬੀ ਦਰਸ਼ਨ ਕਾਲੜਾ ਤੇ ਹੋਰ ਬੱਚਿਆਂ ਨੂੰ ਤਰਤੀਬ ਵਿਚ ਕਰ ਮਥਾ ਟਿਕਾਣ ਲੱਗੀਆਂ।

ਸੱਚੇ ਪਾਤਸ਼ਾਹ ਦੋ ਤਿੰਨ ਘੰਟੇ ਤੋਂ ਬੈਠ ਬੱਚਿਆਂ ਦੀ ਇੰਤਜ਼ਾਰ ਕਰ ਰਹੇ ਸਨ। ਉਹਨਾਂ ਦਾ ਸਕੱਤਰ ਸੰਤ ਤਰਸੇਮ ਸਿੰਘ ਹੁਕਮ ਮੁਤਾਬਕ ਇੰਤਜ਼ਾਮ ਕਰ ਕਰਵਾ ਰਿਹਾ ਸੀ। ਸ. ਗਿਆਨ ਸਿੰਘ ਹੰਸਪਾਲ, ਸੁਰਅੰਮ੍ਰਤ ਸਿੰਘ ਹੰਸਪਾਲ (ਦਾਦਾ ਪੋਤਾ) ਹਰ ਤਰ੍ਹਾਂ ਤਿਆਰੀ ਕਰਵਾ ਰਹੇ ਸਨ। ਮਾ. ਅਮਰੀਕ ਸਿੰਘ ਕਾਲਜ ਮੈਨੇਜਰ, ਮਾ: ਸ਼ੇਰ ਸਿੰਘ ਹੈਡ ਮਾਸਟਰ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਆਦਿ ਜ਼ਿਮੇਵਾਰ, ਸ. ਮਹਿੰਦਰਸਿੰਘ ਬੱਲ, ਸ. ਹਰਬੰਸ ਸਿੰਘ ਚੇਅਰਮੈਨ ਐਲਨਾਬਾਦ ਕੋ-ਆਪਰੇਟਿਵ ਸੁਸਾਇਟੀ, ਸੰਤ ਅਵਤਾਰ ਸਿੰਘ ਘੁੰਮਣ ਆਦਿ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਸਨ। ਪੂਰਬਾ ਖ਼ਜ਼ਾਨਚੀ ਵੀ ਮੌਜੂਦ ਸਨ।

ਬੱਚਿਆਂ ਉਨ੍ਹਾਂ ਦੀਆਂ ਮਾਵਾਂ, ਨਾਲ ਆਏ ਮਾਪਿਆਂ ਅਤੇ ਹੋਰ ਕਮੇਟੀ ਸੱਜਣਾਂ ਸ. ਸੁਲੱਖਣ ਸਿੰਘ ਸੂਰ, ਸ. ਸੁਰਿੰਦਰ ਸਿੰਘ, ਉਸਤਾਦ ਹਰਭਜਨ ਸਿੰਘ, ਸ. ਗੁਰਮੁਖ ਸਿੰਘ ਆਦਿ ਸੱਜਣ ਵੱਖਰੀ ਜੀਪ ਤੇ ਆਏ ਸੰਤ ਬਲਵੰਤ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ ਆਦਿ ਸਭ ਸਜਣਾਂ ਤੇ ਬੱਚਿਆਂ ਵਾਸਤੇ ਨਾਮਧਾਰੀ ਜਿਨਿੰਗ ਮਿਲ ਵਿਚ ਜਲਪਾਣੀ ਕੜਾਹ ਪ੍ਰਸ਼ਾਦ ਲੰਗਰ ਆਦਿ ਤਿਆਰ ਸੀ ਸੋ ਸਭਨਾਂ ਨੇ ਭਰਪੇਟ ਛਕਿਆ।

ਸਤਿਗੁਰੂ ਜੀ ਸੰਪੂਰਨ ਤਿਆਰੀ ਵਲ ਧਿਆਨ ਦੇ ਨਾਮ ਸਿਮਰਨ ਕਰਦੇ ਹੀ ਮਸਤਾਨ ਗੜ੍ਹ ਪਧਾਰ ਗਏ।

ਮਿੱਲ ਵਿਚ ਹਰ ਤਰ੍ਹਾਂ ਬੱਚਿਆਂ ਦੀ ਸਹੂਲਤ ਦਾ ਪ੍ਰਬੰਧ ਸੀ।

## 21 ਮਈ 1985, ਮੰਗਲਵਾਰ
## ਸ੍ਰੀ ਜੀਵਨ ਨਗਰ ਮਹਾਵਿਦਿਆਲਾ
## ਸਭਿਆਚਾਰਕ ਮੇਲਾ

ਸ੍ਰੀ ਸਤਿਗੁਰੂ ਜੀ ਸਵੇਰੇ ਸ੍ਰੀ ਜੀਵਨ ਨਗਰ ਵਿਚ ਆਸਾ ਦੀ ਵਾਰ ਕੀਰਤਨ ਸਰਵਨ ਕਰਨ ਲਗੇ। ਪ੍ਰੋਗਰਾਮ ਸੰਤ ਭਾਗ ਸਿੰਘ ਘਰ ਸੀ।

ਮੈਂ 7 ਵਜੇ ਸਵੇਰੇ ਸ੍ਰੀ ਜੀਵਨ ਨਗਰ ਮਹਾ ਵਿਦਿਆਲਾ ਵਿਚ ਪਹੁੰਚਾ। ਜਾਂਦਿਆਂ ਨੂੰ ਚਿੱਟੇ ਕੱਪੜਿਆਂ ਵਿਚ ਬੱਚੀਆਂ ਤਾਂ ਇਕ ਪਾਸੇ ਆ ਕੇ ਇਕੱਤਰ ਹੋ ਰਹੀਆਂ ਸਨ। ਪਰ ਨਾਲ ਹੀ ਮਾ: ਅਮਰੀਕ ਸਿੰਘ ਮੈਨੇਜਰ ਅਤੇ ਹੈਡ ਮਾਸਟਰ ਸ਼ੇਰ ਸਿੰਘ ਨੇ ਸ. ਮਹਿੰਦਰ ਸਿੰਘ ਅਤੇ ਠਾਕੁਰ ਦਲੀਪ ਸਿੰਘ ਜੀ ਨਾਲ ਮਸ਼ਵਰੇ ਕਰਕੇ ਵਿਸ਼ਾਲ ਪਿੰਡਾਲ ਤਿਆਰ ਕਰ ਰਖਿਆ ਹੈ। 7.15 ਵਜੇ ਤਕ ਪੰਡਾਲ ਵਿਚ ਬੱਚਿਆਂ, ਬੁੱਢਿਆਂ ਦੇ ਸਮੂਹ ਆਣ ਬੈਠੇ। ਸਾਰੀ ਜਗਹ ਰਮਣੀਕ ਹੋ ਗਈ। ਖੁੱਲ੍ਹੇ ਮੰਚ ਉਤੇ ਕਵੀਸ਼ਰੀ ਜਥਾ ਸੰਤੋਖ ਸਿੰਘ ਸਪੁੱਤਰ ਸੰਤ ਹਰਬੰਸ ਸਿੰਘ ਝੰਡੇਰਾਂ, ਜਸਬੀਰ ਸਿੰਘ ਸਪੁਤ੍ਰ ਸੰਤ ਸੁਵਿੰਦਰ ਸਿੰਘ ਰਾਣੀਆਂ ਅਤੇ ਸਾਥੀ ਨਾਲ ਗਾਉਣ ਲਗੇ। 9.45 ਤਕ ਪੰਡਾਲ ਵਿਚ ਜਗਹ ਨਹੀਂ ਸੀ। ਦਿੱਲੀ ਦੇ ਬੱਚਿਆਂ ਲਈ ਵਿਸ਼ੇਸ਼ ਵਿਛਾਈ ਕੀਤੀ ਗਈ ਸੀ। ਸੋ ਬੱਚੇ ਆਪਣੇ ਪ੍ਰਿੰਸੀਪਲ ਅਤੇ ਅਧਿਆਪਕਾਵਾਂ ਦੀ ਜ਼ਿਆਰਤ ਵਿਚ ਚੁਪ ਕੀਤੇ, ਸਫੈਦ ਬਸਤਰ, ਗਲੇ ਮਾਲਾ ਪਹਿਨੀਂ ਆ ਬੈਠੇ।

ਸ੍ਰੀ ਜਗਦੀਸ਼ ਚੰਦ੍ਰ ਮਹਿਰਾ ਐਜੂਕੇਸ਼ਨ ਮਨਿਸਟਰ ਹਰਿਆਣਾ ਵੀ ਆਪਣੇ ਸਾਥੀਆਂ, ਸਹਾਇਕਾਂ ਸਮੇਤ ਆ ਗਏ। ਮਹਿਕਮਾ ਨਹਿਰ ਦੇ ਐਸ.ਈ. ਸ੍ਰੀ ਸ਼ਰਮਾ ਅਤੇ ਐਕਸੀਅਨ ਸ੍ਰੀ ਪੂਨੀਆ ਸਾਹਿਬ ਇਹ ਦੱਸਦੇ ਹਨ ਕਿ ਇਹ ਪ੍ਰੋਗਰਾਮ ਦੇਖਣ ਲਈ ਨਹਿਰ ਮਹਿਕਮੇ ਦੇ ਉੱਚ ਅਫ਼ਸਰ ਐਸ.ਈ. ਸਮੇਤ ਐਕਸੀਅਨ ਸਾਹਿਬ ਵੀ ਆਏ ਹਨ। ਹੋਰ ਭੀ ਅਫ਼ਸਰਾਂ ਦੇ ਆਉਣ ਦੀ ਸੰਭਾਵਨਾ ਹੈ।

ਪ੍ਰੋਗਰਾਮ ਦੀ ਤਰਤੀਬ

ਸਕੂਲ ਦਾ ਆਰੰਭ 5 ਨਵੰਬਰ 1981

ਕਮੇਟੀ: ਸੰਤ ਤ੍ਰਲੋਕ ਸਿੰਘ ਚਾਵਲਾ ਪੈਟਰਨ

ਹੰਸਪਾਲ ਐਮ.ਪੀ. ਚੇਅਰਮੈਨ

ਸ. ਸੁਲੱਖਣ ਸਿੰਘ ਵਾਈਸ ਚੇਅਰਮੈਨ

ਸ. ਸੁਖਦੇਵ ਸਿੰਘ ਬਾਲੀ ਨਗਰ, ਸੈਕਟਰੀ

ਸ. ਜੋਗਾ ਸਿੰਘ ਜਾਇੰਟ ਸੈਕਟਰੀ



ਸ. ਜੁਗਿੰਦਰ ਸਿੰਘ ਹਰੀ ਨਗਰ ਖਜ਼ਾਨਚੀ

ਮੈਂਬਰ: ਸ. ਸੰਤ ਸਿੰਘ ਡਿਪਟੀ ਜਨਰਲ ਮੈਨੇਜਰ

ਸ. ਜਗਮੋਹਨ ਸਿੰਘ ਹੰਸਪਾਲ

ਸ. ਸੁਖਦਰਸ਼ਨ ਸਿੰਘ ਮਾਨਸਰੋਵਰ ਗਾਰਡਨ

ਸੰਤ ਬਲਵੰਤ ਸਿੰਘ ਬਾਲੀ ਨਗਰ

ਸੰਤ ਮਹਿੰਦਰ ਸਿੰਘ ਬਾਲੀ ਨਗਰ

ਪ੍ਰਿੰਸੀਪਲ ਬੀਬੀ ਬਿਅੰਤ ਕੌਰ

ਅਧਿਆਪਕਾਵਾਂ: ਸਤਵੰਤ ਕੌਰ ਸੁਪਤਨੀ ਸ. ਅਵਤਾਰ ਸਿੰਘ

ਦਰਸਨ ਕਾਲੜਾ

ਸਨੇਹ ਲਤਾ

ਅਮਰਪ੍ਰੀਤ ਕੌਰ

ਕੁਲਦੀਪ ਕੌਰ

ਬਲਦੇਵ ਸਿੰਘ ਅਕਾਊਂਟੈਂਟ

ਉਸਤਾਦ ਹਰਭਜਨ ਸਿੰਘ

ਸ. ਸਰਮੁਖ ਸਿੰਘ ਸਪੁੱਤ੍ਰ ਸੰਤ ਗੁਰਮੁਖ ਸਿੰਘ, ਰਾਜੌਰੀ ਗਾਰਡਨ ਪੋਤਰਾ ਸੂਬਾ ਗੰਡਾ ਸਿੰਘ

ਪ੍ਰੋਗਰਾਮ:

1. ਪ੍ਰਾਰਥਨਾਵਾਂ

— ਸਕੂਲ ਪ੍ਰੇਅਰ : ਸੰਸਕ੍ਰਿਤ
  ਅਸਤੋ ਮਾ ਸਦਗਮਯ

— ਹਿੰਦੀ ਪ੍ਰੇਅਰ : ਦਇਆ ਕਰ ਦਾਨ ਵਿਦਿਆ ਕਾ

— ਅੰਗਰੇਜ਼ੀ ਪ੍ਰੇਅਰ: ਫਾਦਰ ਲੀਡ ਮੀ ਡੇ ਬਾਈ ਡੇ

— ਪੰਜਾਬੀ ਪ੍ਰੇਅਰ– ਤਾਤੀ ਵਾਓ ਨ ਲਗਈ

2. ਮਾਤਾ ਜੀਵਨ ਕੌਰ ਜੀ ਬਾਰੇ (ਦੋ ਕੁੜੀਆਂ)

3. ਵੁਈ ਸ਼ੈਲ ਓਵਰ ਕਮ –ਇੰਗਲਿਸ਼–ਹਿੰਦੀ (ਲੜਕੇ ਲੜਕੀਆਂ)

4. ਟਵਿੰਕਲ ਟਵਿੰਕਲ ਲਿਟਲ ਸਟਾਰਜ਼

5. ਸਿਖੀ ਨਾਲ ਪਿਆਰ

6. ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ

7. ਸਤਿਗੁਰੂ ਜੀਵਨ ਤੇ ਕਵਿਤਾਵਾਂ (ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ)

8. ਹੱਲੇ ਦਾ ਦੀਵਾਨ : ਜਥੇਦਾਰ ਤੇਜਾ ਸਿੰਘ

9. ਕੱਥਕ ਡਾਂਸ

10. ਹੋਲੇ ਦੀ ਹਿਸਟਰੀ : ਹੋਲੀ ਕੀਨੀ ਸੰਤ ਸੇਵ: ਬੀਬੀ ਕੰਵਲ (ਸਪੁੱਤਰੀ ਸੂਬਾ ਸਿੰਘ ਦਿੱਲੀ) ਤੇ ਸਾਥਣਾਂ

11. ਬਲਵੰਤ ਸਿੰਘ ਬਾਲੀ ਨਗਰ ਸਪੁੱਤ੍ਰ ਸ. ਮਹਿੰਦਰ ਸਿੰਘ।

ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਸਿਖਿਆ ਮੰਤਰੀ ਜਗਦੀਸ਼ ਚੰਦ੍ਰ ਨੈਹਿਰਾ ਅਤੇ ਨਹਿਰ ਮਹਿਕਮੇ ਦੇ ਅਫ਼ਸਰਾਂ ਨੇ ਧੀਰਜ ਪੂਰਵਕ ਬੱਚਿਆਂ ਦਾ ਪ੍ਰੋਗਰਾਮ ਸੁਣਿਆ। ਪ੍ਰਿੰਸੀਪਲ ਬੇਅੰਤ ਕੌਰ, ਸ. ਸੰਤ ਸਿੰਘ ਤੇ ਦਿੱਲੀ ਸਕੂਲ ਨਾਲ ਸਬੰਧਿਤ ਸਭ ਲੋਕ ਬੱਚਿਆਂ ਅਤੇ ਸਰੋਤਿਆਂ ਦੀ ਹਾਜ਼ਰੀ ਵਲੋਂ ਸੰਤੁਸ਼ਟ ਸਨ। ਸ੍ਰੀ ਸਤਿਗੁਰੂ ਜੀ ਨੂੰ ਬਹੁਤ ਹੀ ਖ਼ੁਸ਼ੀ ਹੋਈ ਕਿਉਂਕਿ ਆਪ ਜੀ ਨੇ ਨਿਜੀ ਦਿਲਚਸਪੀ ਲੈ ਕੇ ਸਾਰਾ ਪ੍ਰੋਗਰਾਮ ਕਰਵਾਇਆ ਸੀ। ਸ. ਮਹਿੰਦਰ ਸਿੰਘ ਬੱਲ ਅਤੇ ਮਾ. ਅਮਰੀਕ ਸਿੰਘ ਹੁਰਾਂ ਵਿਸ਼ੇਸ਼ ਰੁਚੀ ਲੈ ਕੇ ਹਰ ਪਰਕਾਰ ਦਾ ਪ੍ਰਬੰਧ ਰਖਿਆ ਸੀ ਪਰ ਸੱਚੇ ਪਾਤਸ਼ਾਹ ਜੀ ਨੂੰ ਇਕ ਕਮੀ ਰੜਕ ਰਹੀ ਸੀ ਕਿ ਦੂਰ ਨੇੜੇ ਸਕੂਲਾਂ ਦੇ ਬੱਚੇ ਤਾਂ ਮੌਜੂਦ ਸਨ ਪਰੰਤੂ ਵੱਡੇ ਮਨੁੱਖ ਮੌਕੇ 'ਤੇ ਬਹੁਗਿਣਤੀ ਵਿਚ ਨਹੀਂ ਸਨ ਆਏ।

ਸਟੇਜ ਸਕੱਤਰੀ ਦੀ ਜ਼ਿੰਮੇਵਾਰੀ ਮੇਰੀ ਸੀ। ਬੱਚਿਆਂ ਦਾ ਪ੍ਰੋਗਰਾਮ ਦੋ ਘੰਟਿਆਂ ਵਿਚ ਭੁਗਤ ਗਿਆ। 10 ਵੱਜ ਚੁਕੇ ਸਨ। ਸਤਿਗੁਰੂ ਜੀ ਕੋਲੋਂ ਕੱਲ ਉਡੀਕ ਕਰਵਾਣ ਦੀ ਖਿਮਾ ਮੰਗੀ, ਅੱਜ ਦੀਆਂ ਨਾਕਾਮੀਆਂ ਦੀ ਮੁਆਫ਼ੀ ਮੰਗਣ ਨਾਲ ਪ੍ਰੋਗਰਾਮ ਅੰਤ ਕੀਤਾ। ਮਾ: ਅਮਰੀਕ ਸਿੰਘ ਹੁਰਾਂ ਸਾਡਾ ਸ਼ੁਕਰੀਆ ਅਦਾ ਕੀਤਾ ਤੇ ਪ੍ਰਬੰਧ ਵਿਚ ਰਹੀਆਂ ਤਰੁੱਟੀਆਂ ਲਈ ਖਿਮਾ ਯਾਚਨਾ ਕੀਤੀ।

ਮੇਲਾ ਵਿਛੜਿਆ ਤਾਂ ਸਾਧ ਸੰਗਤ ਦਾ ਜਿਵੇਂ ਜਾਣ 'ਤੇ ਜੀਅ ਨਾ ਕਰੇ। ਗਰਮੀ ਦਾ ਜ਼ੋਰ ਵੀ ਵਧ ਰਿਹਾ ਸੀ। ਸਾਰੀਆਂ ਬੱਸਾਂ ਮਿੱਲ ਏਰੀਏ ਵਿਚ ਗਈਆਂ। ਅੱਗੇ ਲੰਗਰ ਤਿਆਰ ਸੀ, ਪਲਾਉ, ਦਹੀਂ ਭੱਲੇ, ਸਬਜ਼ੀਆਂ, ਦਾਲਾਂ, ਪ੍ਰਸਾਦੇ ਸਲਾਦ। ਰਜ ਰਜ ਭੋਜਨ ਖਾ ਕੇ ਵਿਹਲੇ ਹੋਏ ਸਨ ਕਿ 12 ਵਜੇ ਬੱਚਿਆਂ ਦੀਆਂ ਗੱਡੀਆਂ ਜੀਵਨ ਨਗਰ ਯਾਤਰਾ ਲਈ ਚੜ੍ਹੀਆਂ। ਘੋੜਸ਼ਾਲਾ, ਗਊ ਸ਼ਾਲਾ, ਜੀਵਨ ਨਗਰ ਲੰਗਰ ਵੇਖ ਕੇ ਸਿਮਰਨ ਮੰਦਰ ਵਿਚ ਵਿਸ਼ਰਾਮ ਕੀਤਾ ਗਿਆ।

ਏਨੇ ਚਿਰ ਨੂੰ ਮੈਂ ਵੀ ਰਾਣੀਆ ਵਿਚ ਆਪਣੀ ਵੱਡੀ ਲੜਕੀ ਨੂੰ ਮਿਲ ਅਤੇ ਦੋ ਪੋਤਾ-ਪੋਤੀ ਉਨ੍ਹਾਂ ਪਾਸ ਛੱਡ ਕੇ ਆ ਗਿਆ। 6 ਵੱਜ ਚੁਕੇ ਸਨ। ਜੀਵਨ ਨਗਰੋਂ ਮਸਤਾਨਗੜ੍ਹ ਕੋਠੀ ਵਲ ਬੱਸਾਂ ਚਲੀਆਂ ਤਾਂ ਮੈਂ ਵੀ ਸਵਾਰ ਸਾਂ।

ਯੁਕਲਿਪਟਸ ਦੇ ਦੋਤਰਫ਼ਾ ਸੰਗਮ ਵਿਚਾਲੇ ਸਤਿਗੁਰਾਂ ਦੀ ਕੋਠੀ ਮਸਤਾਨ



ਗੜ੍ਹ ਦੀ ਸ਼ੋਭਾ ਸੀ। ਸਤਿਗੁਰੂ ਜੀ ਆਏ। ਬੱਚਿਆਂ ਨੂੰ ਵੇਖ ਪਾਰਕ ਵਿਚ ਕੁਰਸੀ 'ਤੇ ਵਿਰਾਜਮਾਨ ਹੋ ਗਏ ਤੇ ਦਿਲੀ ਦੇ ਸ. ਸੰਤ ਸਿੰਘ, (ਜਨ. ਮੈਨੇ. ਬੀ.ਐਚ. ਈ.ਐਲ.), ਸੁਪਤਨੀ ਬਿਅੰਤ ਕੌਰ ਪ੍ਰਿੰਸੀਪਲ ਸ. ਸੂਰ, ਸੁਚਿੰਦਰ ਸਿੰਘ, ਪ੍ਰਧਾਨ ਸ੍ਰੀ ਹਾਸੀਜਾ, ਸ. ਗੁਰਭਜਨ ਸਿੰਘ, ਉਸਤਾਦ ਹਰਭਜਨ ਸਿੰਘ, ਸ. ਸਰਮੁਖ ਸਿੰਘ ਅਤੇ ਬੱਚੇ ਆਪਣੀਆਂ ਮਾਵਾਂ ਨਾਲ ਮੱਥਾ ਟੇਕ ਟੇਕ ਇਰਦ ਗਿਰਦ ਬੈਠਦੇ ਗਏ। ਸਕੱਤਰ, ਪੂਰਬਾ ਅਤੇ ਹੋਰ ਜ਼ਿੰਮੇਵਾਰ ਮੌਕੇ ਤੇ ਉਪਸਥਿਤ ਸਨ।

ਕੁਸ਼ਲ ਮੰਗਲ, ਸੁਖ ਸੇਵਾ ਤੇ ਬੱਚੇ ਜਾਂ ਅਧਿਆਪਕਾਵਾਂ ਬਾਰੇ ਲੋੜੀਂਦੀ ਜਾਣਕਾਰੀ ਲੈ ਕੇ ਬੱਚਿਆਂ ਨੂੰ ਵਖਾਣ ਲਈ ਕੋਠੀ ਦੀ ਧੁਰ ਉਪਰਲੀ ਛੱਤ ਤੇ ਲੈ ਗਏ ਅਤੇ ਬੱਚਿਆਂ ਨੂੰ ਮਸਤਾਨਗੜ੍ਹ ਬਾਰੇ, ਸਫ਼ੈਦਿਆਂ ਬਾਰੇ, ਲੋਹ ਲੰਗਰ ਅਤੇ ਵਰਨੀਆਂ ਬਾਰੇ, ਨੀਲ ਗਾਇ ਤੇ ਖੇਤ ਵਿਵਸਥਾ ਬਾਰੇ ਸਤਿਗੁਰਾਂ ਨੇ ਅੱਛੀ ਤਰ੍ਹਾਂ ਸਮਝਾਇਆ। ਸਭ ਦਾ ਜੀ ਕਰਦਾ ਸੀ ਇਸ ਸਮੇਂ ਕਵੀ ਜੀ ਫੋਟੋਗ੍ਰਾਫ਼ੀ ਕਰਨ ਪਰ ਕਵੀ ਜੀ ਤਾਂ ਖ਼ੁਦ ਪਲ ਪਲ ਮਰਦੇ ਤੇ ਘਾਇਲ ਹੋ ਹੋ ਜਾਂਦੇ ਸਨ ਪਰ ਉਨ੍ਹਾਂ ਦੇ ਕੈਮਰੇ ਵਿਚ ਨਾ ਬੈਟਰੀ ਸੀ ਨਾ ਫ਼ਿਲਮਾਂ! ਏਥੋਂ ਉਤਰ ਕੇ ਚਿੱਟੀਆਂ ਗਊਆਂ, ਅੰਗੂਰ ਵਾੜੀ ਆਦਿ ਦਿਖਾ ਕੇ ਬੱਚਿਆਂ ਨੂੰ ਵਿਦਾ ਕਰਨ ਸਮੇਂ ਖ਼ੁਦ ਨਾਲ ਹੋ ਕੇ ਰੋਝਾਂ ਗੋਂਦਿਆਂ ਦੀ ਹੋਣੀ ਵਖਾਈ।

ਅਤੇ ਸੂਰਜ ਡੁੱਬਿਆਂ ਗੱਡੀਆਂ ਮੁੜ ਜੀਵਨ ਨਗਰ ਵੱਲ ਹੋਈਆਂ। ਅਗੇ ਮਹਾਰਾਜ ਜੀ ਵਲੋਂ ਬੱਚਿਆਂ ਲਈ ਲੰਗਰ ਦਾ ਇੰਤਜ਼ਾਮ ਸੀ। ਖੀਰ, ਸਬਜ਼ੀਆਂ, ਦਾਲਾਂ, ਪ੍ਰਸ਼ਾਦੇ ਘਿਉ ਦੀਆਂ ਪਲੀਆਂ। ਮਹਾਰਾਜ ਜੀ ਦੇ ਸੇਵਕ ਤਾਂ ਸੇਵਾ ਕਰ ਰਹੇ ਸਨ। ਬੱਚਿਆਂ ਤੇ ਨਾਲ ਆਏ ਸਭ ਨੂੰ ਮਹਾਰਾਜ ਜੀ ਨੇ ਹਥੀਂ ਖੀਰ ਵਰਤਾਈ। ਗੁਰਮੁਖ ਸਿੰਘ ਪਤਨੀ ਦਰਸ਼ਨ ਕਾਲੜਾ ਆਦਿ ਸਾਰੇ ਨਾਲ ਆਈਆਂ ਕੁੜੀਆਂ ਨੇ ਵੀ ਸੇਵਾ ਵਿਚ ਹੱਥ ਵਟਾਇਆ।

ਰਾਤ ਮੈਂ ਅਤੇ ਪੰਛੀ ਨੇ ਸ. ਮਹਿੰਦਰ ਸਿੰਘ ਬਾਜਵੇ ਦੇ ਘਰ ਆ ਕੱਟੀ।

ਬੇਬੇ ਦਲੀਪ ਕੌਰ ਜੀ ਐਤਕੀਂ ਮਾੜੇ ਮਾੜੇ ਲਗੇ ਤਾਂ ਮੈਂ ਪੁਛਿਆ ਕਮਜ਼ੋਰੀ ਦਾ ਕਾਰਨ। ਉਨ੍ਹਾਂ ਹਸਦੇ ਹਸਦੇ ਕਿਹਾ ਤਿੰਨ ਸਾਲ ਤੋਂ ਪੇਟ ਖ਼ਰਾਬ ਹੈ, ਜੰਗਲ ਵਾਧੂ ਆ ਰਹੇ ਹਨ, ਉਨ੍ਹਾਂ ਸਰੀਰ ਵਿਚ ਸਤਿਆ ਨਹੀਂ ਰਹਿਣ ਦਿਤੀ।

ਮਹਾਰਾਜ ਦੀ ਕੋਠੀ ਅਜੇ ਅਧੂਰੀ ਦਸ਼ਾ ਵਿਚ ਖਲੋਤੀ ਹੈ। ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਪੂਰਾ ਮਈ ਮਹੀਨਾ ਜੀਵਨ ਨਗਰ ਇਲਾਕੇ ਵਿਚ ਹੀ ਦਰਸ਼ਨ ਦੇਣਗੇ। ਆਸਾ ਦੀ ਵਾਰ ਕਦੀ ਕਿਤੇ ਕਦੀ ਕਿਤੇ, ਇੰਜ ਹੀ ਨਾਮ ਸਿਮਰਨ ਤੇ ਸ਼ਾਮ ਦਾ ਦੀਵਾਨ।

ਮਸਤਾਨ ਗੜ੍ਹ ਗਿਆਂ ਪਤਾ ਲੱਗਾ ਕਿ ਸੰਤ ਮਹਿੰਦਰ ਸਿੰਘ ਪੂਰਬੇ ਦਾ

ਸਹੁਰਾ ਤੇ ਬੀਬੀ ਸੁਖਵਿੰਦਰ ਕੌਰ ਦਾ ਪਿਤਾ 95-96 ਸਾਲ ਦੀ ਆਯੂ ਵਿਚ ਸੰਤ ਲਾਲ ਸਿੰਘ ਅਟੈਕ ਦੇ ਬਹਾਨੇ 13.5.85 ਨੂੰ ਕੰਗਣਪੁਰ (ਸਰਸਾ) ਆਪਣੇ ਘਰ ਸਰੀਰ ਤਿਆਗ ਗਏ ਹਨ। ਵਡ ਪਰਵਾਰੇ ਦੋ ਵਿਆਹਾਂ ਵਾਲੇ ਸੰਤ ਜੀ ਹਸਦੇ ਖੇਡਦੇ ਨੌਂ-ਬਰ-ਨੌਂ ਪ੍ਰਭੂ ਚਰਨਾਂ ਵਿਚ ਜਾ ਬਿਰਾਜੇ। 25.5.85 ਨੂੰ ਉਨ੍ਹਾਂ ਨਮਿਤ ਭੋਗ ਪਵੇਗਾ।

ਅੱਜ ਸ. ਜੰਗ ਬਹਾਦਰ ਸਿੰਘ ਸਾਹਿਬ ਪੁਰ, ਜਿਸਦੀ ਪਤਨੀ ਅਤੇ ਬੱਚੇ ਪਹਿਲਾਂ ਹੀ ਸਾਡੇ ਨਾਲ ਬਸਾਂ 'ਤੇ ਜੀਵਨ ਨਗਰ ਆਏ ਸਨ, ਆਪਣੀ ਕਾਰ ਤੇ ਰਾਜਨ ਸਾਜਨ ਅਤੇ ਉਹਨਾਂ ਦੇ ਸ਼ਾਗਿਰਦ ਮੋਹਨ ਸਿੰਘ, ਸੁਖਦੇਵ ਸਿੰਘ ਲੈਕੇ ਮਸਤਾਨ ਗੜ੍ਹ ਪੁਜ ਗਿਆ। ਸਤਿਗੁਰੂ ਜੀ ਨੇ ਕਲਾਕਾਰਾਂ ਨੂੰ ਦੋ ਚਾਰ ਦਿਨਾਂ ਲਈ ਕੋਲ ਬੁਲਾਇਆ ਹੈ ਤਾਂ ਕਿ ਮਸਰੂਫ਼ੀਅਤ ਨੂੰ ਹੋਰ ਵੀ ਸੁਆਦਲਾ ਬਣਾਇਆ ਜਾ ਸਕੇ।

## 22 ਮਈ 1985, ਬੁਧਵਾਰ
## ਸੰਤ ਨਗਰ

ਮੈਨੂੰ ਸੰਤ ਨਗਰ ਹੀ ਬਾਜਵਾ ਪਰਵਾਰ ਕੇ ਘਰ ਬੈਠਿਆਂ, ਸੰਤ ਗੁਰਦੇਵ ਸਿੰਘ ਵੈਦ ਆ ਮਿਲਿਆ ਕਿ ਅੱਜ ਸ੍ਰੀ ਸਤਿਗੁਰੂ ਜੀ ਦਾ ਵਾਰ ਸੁਣਨ ਦਾ ਪ੍ਰੋਗਰਾਮ ਖੂਹ ਅੰਮ੍ਰਿਤਸਰੀਆਂ ਦੇ ਵਿਖੇ ਸੰਤ ਪਾਲ ਸਿੰਘ ਕੇ ਘਰ ਸੀ।

ਰਾਤ ਦੇ ਦਿੱਲੀ ਦੇ ਗਵੱਈਏ ਆਏ ਹੋਏ ਹਨ ਮਿਸਰਾ ਬੰਧੂ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਨਾਲ ਵੀ ਸਮਾਂ ਬਤੀਤ ਕੀਤਾ। ਮਹਿਲ ਸਿੰਘ ਤਾਰ ਸ਼ਹਿਨਾਈ, ਸੁਰਜੀਤ ਸਿੰਘ ਸਾਰੰਗੀ ਵਾਲੇ ਦਾ ਅਭਿਆਸ ਕਰਵਾਇਆ। ਉਸਤਾਦ ਹਰਭਜਨ ਸਿੰਘ ਤੋਂ ਵੀ ਇਕ ਬੰਦਿਸ਼ ਸੁਣੀ ਗਈ।

ਸਤਿਗੁਰੂ ਜੀ ਨੇ ਇਸ ਇਲਾਕੇ ਵਿਚ 40 ਏਕੜ ਕਿਸਾਨਾਂ ਤੋਂ ਅੰਗੂਰ ਲੁਆਉਣ ਦਾ ਮਨ ਬਣਾਇਆ ਹੋਇਆ ਹੈ। ਪਰ ਇਸ ਸਾਲ 15 ਏਕੜ ਨਿਸ਼ਾਨਾ ਹੈ। ਕੱਲ੍ਹ ਦਰਸ਼ਨ ਸਿੰਘ 17-Z ਰਾਜਸਥਾਨ 'ਚੋਂ ਮੇਰੇ ਨਾਲ ਰਾਣੀਆਂ ਤੋਂ ਆਇਆ ਸੀ। ਉਸ ਦਸਿਆ ਉਸਨੂੰ ਉਚੇਚਿਆਂ ਏਥੇ ਅੰਗੂਰਾਂ ਦੀ ਖੇਤੀ ਡਿਵੈਲਪ ਕਰਨ ਲਈ ਬੁਲਾਇਆ ਗਿਆ ਹੈ। ਸ੍ਰੀ ਸਤਿਗੁਰੂ ਜੀ ਜੀਵਨ ਨਗਰ ਲੰਗਰ ਦੀ 6 ਏਕੜ ਜ਼ਮੀਨ ਵਿਚ ਅੰਗੂਰਾਂ ਦੀ ਖੇਤੀ ਸ਼ੁਰੂ ਕਰਵਾ ਰਹੇ ਹਨ। ਮੈਨੂੰ ਉਸਨੇ ਉਹਨਾਂ ਖੇਤਾਂ ਤੇ ਬੱਸ ਵਿਚੋਂ ਹੀ ਝਾਤ ਪੁਆਈ ਜਿਹੜੇ ਅੰਗੂਰਾਂ ਦੀ ਖੇਤੀ ਲਈ ਤਿਆਰ ਕਰਵਾਏ ਜਾ ਰਹੇ ਸਨ। ਖੰਭਿਆਂ ਵਾਸਤੇ ਟੋਏ ਪੁੱਟੇ ਜਾ ਰਹੇ ਅਤੇ ਅੰਗੂਰਾਂ ਦੀਆਂ ਵੇਲਾਂ ਵਾਸਤੇ ਨਿਸ਼ਾਨਦੇਹੀ ਵਾਸਤੇ ਵੀ ਕੰਮ ਜਾਰੀ ਸੀ।

ਇਕ ਇਸੇ ਇਲਾਕੇ ਦਾ ਨੌਜਵਾਨ ਸੀ ਅਤਰ ਸਿੰਘ ਸਪੁੱਤਰ ਸੰਤ



ਬਘੇਲ ਸਿੰਘ ਹਕੀਮ ਪਹਿਲਾਂ ਤੋਂ ਹੀ ਇਸ ਇਲਾਕੇ ਵਿਚ ਸਤਿਗੁਰਾਂ ਦੀ ਦੇਖ ਰੇਖ ਵਿਚ ਕੰਮ ਕਰ ਰਿਹਾ ਸੀ। ਉਸਨੂੰ ਅੱਜ ਕੱਲ੍ਹ ਵਿਚ ਬੰਗਲੌਰ ਵਿਚ ਨਾਮਧਾਰੀ ਫਾਰਮ ਦੇ ਅੰਗੂਰਾਂ ਦੇ ਧਿਆਨ ਲਈ ਭੇਜਿਆ ਜਾ ਰਿਹਾ ਹੈ।

ਬਾਦ ਦੁਪਹਿਰ 3 ਵਜੇ, ਸੰਤ ਆਤਮਾ ਸਿੰਘ ਸਨਖਤਰਾ ਸੰਪਾਦਕ 'ਸਤਿਜੁਗ' ਦੇ ਜੁਆਤਰੇ ਸੰਤ ਨਰਾਇਣ ਸਿੰਘ ਸਪੀਕਰਾਂ ਵਾਲੇ ਦੇ ਘਰ ਨਾਮ ਸਿਮਰਨ ਦਾ ਆਯੋਜਨ ਸੀ। ਬੀਬੀ ਮਹਿੰਦਰ ਕੌਰ ਸਪੁੱਤਰੀ ਸੰਤ ਸਨਖਤਰਾ ਤੇ ਇਸਦੇ ਬੱਚੇ ਸੇਵਾ ਵਿਚ ਡਟੇ ਹੋਏ ਸਨ। ਪਹਿਲਾਂ ਡੇਢ ਘੰਟਾ ਹੱਲੇ ਦਾ ਦੀਵਾਨ ਸੰਤ ਗੁਰਬਚਨ ਸਿੰਘ ਜਥੇਦਾਰ ਨੇ ਲਾਇਆ। ਫਿਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 300 ਵਿਅਕਤੀਆਂ ਨਾਲ ਨਾਮ ਸਿਮਰਨ ਹੋਇਆ। 4 ਵੱਜਣ ਤੋਂ 15 ਮਿੰਟ ਪਹਿਲਾਂ ਚਹੁੰ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ। ਸੰਤ ਨਰਾਇਣ ਸਿੰਘ-ਮਹਿੰਦਰ ਕੌਰ ਨੇ ਇਹਨਾ ਪਾਠਾਂ 'ਚੋਂ ਇਕ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਘਰ ਚਰਨ ਪਾਉਣ ਦੀ ਖ਼ੁਸ਼ੀ ਵਿਚ ਸੀ, ਦੂਜਾ ਪਿਤਾ ਸੰਤ ਸ਼ਿੰਗਾਰਾ ਸਿੰਘ ਨਮਿਤ, ਤੀਜਾ ਦਾਦਾ ਸੰਤ ਨਿਹਾਲ ਸਿੰਘ ਜੀ ਨਮਿਤ ਅਤੇ ਚੌਥਾ ਮਾਤਾ ਮਾਨ ਕੌਰ ਨਮਿਤ। ਸੰਤ ਮਹਿੰਦਰ ਸਿੰਘ ਪੂਰਬਾ ਦੀ ਅਰਦਾਸ ਨਾਲ ਸਮਾਪਤੀ ਹੋ ਗਈ। ਕੜਾਹ ਪ੍ਰਸ਼ਾਦ ਅਤੇ ਜਲ ਪਾਣੀ ਨਾਲ ਸਾਧ ਸੰਗਤ ਦੀ ਸੇਵਾ ਕੀਤੀ ਗਈ।

ਸੰਤ ਤਰਸੇਮ ਸਿੰਘ ਹਜ਼ੂਰ ਦੇ ਸਕੱਤਰ ਨੇ ਦੱਸਿਆ ਕਿ ਦੀਨ ਦਿਆਲ ਸਵੇਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਵੱਖ ਵੱਖ ਪਿੰਡਾਂ ਵਿਚ ਪ੍ਰੇਮੀ ਜਨਾਂ ਦੇ ਘਰਾਂ ਵਿਚ ਸੁਣਦੇ ਹਨ। ਉਪਰੰਤ ਅੰਗੂਰਾਂ, ਨਿੰਬੂਆਂ ਅਤੇ ਦੂਜੇ ਬਾਗਾਂ ਆਦਿ ਦਾ ਨਿਰੀਖਣ ਕਰਦੇ ਹਨ। ਫਿਰ ਕੁਝ ਚਿਰ ਮਸਤਾਨ ਗੜ੍ਹ ਜਾ ਆਰਾਮ ਕਰਦੇ ਹਨ। ਉਪਰੰਤ ਮੇਲ ਮੁਲਾਕਾਤਾਂ, ਸੰਗਤ ਨੂੰ ਦਰਸ਼ਨ, ਫੇਰ 11 ਵਜੇ ਪ੍ਰਸ਼ਾਦ ਪਾਣੀ ਛਕ 12 ਤੋਂ 1.30 ਤਕ ਵਿਰਾਜਦੇ ਹਨ। 3 ਤੋਂ 4 ਤਕ ਵੱਖ ਵੱਖ ਪਿੰਡਾਂ ਦੇ ਪ੍ਰਾਰਥੀ ਘਰਾਂ ਵਿਚ ਚਰਨ ਪਾਏ ਜਾਂਦੇ ਹਨ ਅਰਥਾਤ ਨਾਮ ਸਿਮਰਨ ਹੁੰਦਾ ਹੈ। ਕਈ ਥਾਈਂ ਭੋਗ ਪੈਂਦੇ ਹਨ। 6.30 ਤੋਂ 7.30 ਵਾਲੀਬਾਲ ਦੀ ਖੇਡ ਸਮੇਂ ਦਰਸ਼ਨ ਦੇਂਦੇ ਜਾਂ ਖੇਡਦੇ ਹਨ ਅਤੇ ਸਕੱਤਰ ਨੇ ਇਹ ਵੀ ਦੱਸਿਆ ਕਿ 30-31 ਮਈ ਤਕ ਅਜੇ ਜੀਵਨ ਨਗਰ ਇਲਾਕੇ ਵਿਚ ਹੀ ਨਿਵਾਸ ਹੈ।

## 23 ਮਈ 1985, ਵੀਰਵਾਰ
## ਦਮਦਮਾ

ਅੱਜ ਆਸਾ ਦੀ ਵਾਰ ਸਵਰਗਵਾਸੀ ਸੂਬਾ ਸੰਤ ਰਤਨ ਸਿੰਘ ਕੂਕਾ ਦੇ ਪੋਤਰੇ ਸ. ਅਜੀਤ ਸਿੰਘ ਵਲ ਸੀ। ਸਾਰੇ ਪਿੰਡ ਦੀ ਸੰਗਤ ਸ੍ਰੀ ਸਤਿਗੁਰੂ ਜੀ ਦੇ

ਦਰਸ਼ਨ ਕਰਨ ਆਈ। ਸ. ਅਜੀਤ ਸਿੰਘ ਵੱਲ ਸ੍ਰੀ ਸਤਿਗੁਰੂ ਜੀ ਦੀ ਸਾਲੀ ਵਿਵਾਹਿਤ ਹੈ। ਅਜੀਤ ਸਿੰਘ ਦੀ ਸਤਿਗੁਰੂ ਜੀ ਵਲ ਪਹੁੰਚ ਵੀ ਪਿਆਰ ਸਤਿਕਾਰ ਭਰੀ ਹੈ। ਇਸ ਲਈ ਅੱਜ ਸਾਰੇ ਦਿਨ ਦਾ ਮੇਲਾ ਦਮਦਮੇ ਵਿਖੇ ਹੈ। ਸੂਰਜ ਉਦੈ ਨਾਲ ਆਸਾ ਦੀ ਵਾਰ ਦੇ ਭੋਗ ਦੀ ਅਰਦਾਸ ਹੋਈ ਤਾਂ ਸਤਿਗੁਰੂ ਜੀ ਦੇ ਸਨਮੁਖ ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ ਦੀ ਬੇਨਤੀ ਸੀ ਕਿ ਉਸਦੇ ਖ਼ਰਬੂਜ਼ਿਆਂ ਦੇ ਵਾੜੇ ਨੂੰ ਭਾਗ ਲਾਏ ਜਾਣ।

ਮੈਂ ਵੀ ਵੈਦ ਗੁਰਦੇਵ ਸਿੰਘ ਦੀ ਆਪਣੇ ਪ੍ਰਤੀ ਪਹੁੰਚ ਕਾਰਨ ਸਤਿਗੁਰੂ ਜੀ ਦੇ ਦਰਸ਼ਨ ਵਾੜੇ ਵਿਚ ਜਾ ਕੀਤੇ। ਪੰਦਰਾਂ ਕੁ ਸਿੰਘ ਆਪ ਜੀ ਦੀ ਸੇਵਾ ਵਿਚ ਸਨ। ਖਰਬੂਜ਼ੇ ਕਈ ਕਿਸਮਾਂ ਦੇ ਹਾਜ਼ਰ ਸਨ। ਸੰਤ ਹਰਬੰਸ ਸਿੰਘ ਪਰਵਾਰ ਠੰਢਾ ਦੁੱਧ ਲੈ ਕੇ ਵੀ ਹਾਜ਼ਰ ਸੀ। ਮਹਾਰਾਜ ਜੀ ਅਤੇ ਬੇਬੇ ਜੀ ਵੀ ਏਥੇ ਆਏ। ਸ੍ਰੀ ਰਾਜਨ ਮਿਸ਼ਰਾ ਅਤੇ ਉਨ੍ਹਾਂ ਦਾ ਸਾਲਾ ਭੀ ਜੰਗ ਬਹਾਦਰ ਸਿੰਘ ਦਿੱਲੀ ਨਾਲ ਏਥੇ ਪਹੁੰਚੇ। ਸੰਗੀਤ ਕਲਾਕਾਰ ਵੀ ਖੇਤਾਂ ਵਿਚ ਪੁੱਜੇ ਹੋਏ ਸਨ। ਏਥੇ ਹੀ ਮੈਨੂੰ ਸੰਤ ਮਨੋਹਰ ਸਿੰਘ ਮਿਲਿਆ ਜਿਸਨੇ 'ਬੀਤੇ ਦੀਆਂ ਪੈੜਾਂ' ਦੀ ਪਹਿਲੀ ਪੋਥੀ ਛਾਪਣ ਲਈ ਮੈਨੂੰ ਛਪਾਈ ਲਈ 5-5 ਹਜ਼ਾਰ ਕਰਕੇ ਤਿੰਨ ਕਿਸ਼ਤਾਂ ਵਿਚ ਪੈਸੇ ਦੇਣ ਲਈ ਆਖਿਆ।

7 ਵਜਦੇ ਨੂੰ ਅਸੀਂ ਸਾਰੇ ਹੀ ਮਸਤਾਨਗੜ੍ਹ ਪਹੁੰਚ ਗਏ। ਏਥੇ ਸੰਗੀਤ ਸਭਾ ਦਾ ਆਯੋਜਨ ਹੈ। ਸਤਿਗੁਰੂ ਜੀ ਸਾਡੇ ਆਉਂਦਿਆਂ ਨੂੰ ਥੋੜ੍ਹਾ ਆਰਾਮ ਕਰ ਰਹੇ ਸਨ। ਕੋਠੀ ਦੇ ਹੇਠਲੇ ਹਾਲ ਵਿਚ 8.22 ਤੇ ਸੰਗੀਤ ਸਭਾ ਜਾਰੀ ਹੋਈ। ਸ੍ਰੀ ਰਾਜਨ ਮਿਸ਼ਰਾ ਤੇ ਉਨ੍ਹਾਂ ਦਾ ਸਾਲਾ ਸ੍ਰੀ ਰਵੀਕਾਂਤ, ਜੰਗ ਬਹਾਦਰ ਸਿੰਘ ਨਾਲ ਮਿੱਲ ਵਿਚੋਂ ਆ ਗਏ। ਸ੍ਰੀ ਸਤਿਗੁਰੂ ਜੀ ਨੂੰ ਬੜੀ ਸੰਤੁਸ਼ਟਤਾ ਸੀ ਕਿ ਆਪ ਜੀ ਦੀ ਆਗਿਆ ਅਧੀਨ ਸ੍ਰੀ ਰਾਜਨ ਨੇ 24.5.85 ਨੂੰ ਆਲ ਇੰਡੀਆ ਰੇਡੀਓ ਦੇ ਮਿਊਜ਼ਿਕ ਕੰਟੈਸਟ ਵਿਚ ਆਪਣੀ ਜੱਜੀ ਵੀ ਤਿਆਗ ਦਿਤੀ ਸੀ। ਬਹੁਤ ਪੁਰਾਣਾ ਤੇ ਬਹੁਤ ਵੱਡਾ ਤਾਨਪੁਰਾ ਸੁਰ ਹੋਇਆ ਤੇ ਪ੍ਰਸੰਨ ਚਿਤ ਕਲਾਕਾਰ ਰਾਜਨ ਨੇ ਮੀਣੇਂ ਦੀ ਟੋਡੀ ਵਿਚ ਖ਼ਿਆਲ *'ਪ੍ਰਭੂ ਗੁਨ ਗਾਉ'* ਸ਼ੁਰੂ ਕੀਤਾ।

ਸੰਗੀਤ ਸ਼੍ਰੋਤਿਆਂ ਵਿਚ ਸਤਿਗੁਰੂ ਜੀ ਤੋਂ ਉਤਰ ਕੇ ਮਹਾਰਾਜ ਬੀਰ ਸਿੰਘ, ਸੰਤ ਪੂਰਬਾ ਜੀ, ਸੂਬੇਦਾਰ ਮੇਜਰ ਪਰਮਜੀਤ ਸਿੰਘ ਦਾ ਲੜਕਾ ਅਰਮਿੰਦਰ ਸਿੰਘ, ਮੁਕਤਾ ਜੁਗਿੰਦਰ ਸਿੰਘ ਸੰਤ ਨਗਰ, ਸੰਤ ਅਰਜਨ ਸਿੰਘ, ਜੰਗ ਬਹਾਦਰ ਸਿੰਘ ਤੋਂ ਇਲਾਵਾ ਕਲਾਕਾਰ ਜਥਾ ਮੌਜੂਦ ਸੀ। ਤਬਲਾ ਸੁਖਦੇਵ, ਤਾਨਪੁਰਾ ਮੋਹਣ, ਵਾਜਾ ਰਵੀ ਕਾਂਤ, ਦਿਲਰੁਬਾ ਤੇ ਸੰਗੀਤ ਬਲਜੀਤ ਦੇ ਰਿਹਾ ਸੀ। ਉਸਤਾਦ ਹਰਭਜਨ ਸਿੰਘ ਤੇ ਹੋਰ ਸੰਗੀਤ ਆਨੰਦ ਮਾਣਨ ਵਾਲੇ ਸਨ।

ਕਲਾਕਾਰ ਸ੍ਰੀ ਰਾਜਨ ਮਿਸ਼ਰਾ ਅਨੰਦ ਵਿਭੋਰ ਅਜਿਹੀਆਂ ਸੁਰਾਂ ਸਿਰਜ



ਰਿਹਾ ਸੀ ਕਿ ਸਤਿਗੁਰੂ ਜੀ ਅਤੇ ਸਾਡੇ ਵਰਗੇ ਸਰੋਤੇ ਜਿਵੇਂ ਦੁਨੀਆਂ ਲੁਟੀ ਜਾਂਦੇ ਹੋਵੀਏ।

ਸ੍ਰੀ ਮਿਸ਼ਰਾ ਨੇ ਦੂਜੀ ਬੰਦਸ਼ ਟੋਡੀ ਰਾਗ ਵਿਚ ਹੀ ਸੁਣਾਈ। *'ਲੰਗਰਵਾ ਕੰਕਰੀਆ ਜਿ ਨ ਮਾਰੋ ਮੋਰੇ ਅੰਗਵਾ ਲਗ ਜਾਇਗੀ'*। ਤਾਨਾਂ ਪਲਟੇ, ਸੁਰ ਵਿਨਿਆਸ, ਸੁਰ ਸੰਯੋਜਨ ਸਾਰਾ ਹੀ ਐਸਾ ਮੁਗਧਕਾਰੀ ਕਿ ਹਰ ਕੋਈ ਅਨੰਦ ਮਗਨ ਸੀ। ਉਪਰੰਤ ਇਕ ਦਰੁਤ ਲੈ ਤਾਲ ਵਿਚ ਤਰਾਨਾ ਸੁਣਾ ਕੇ ਟੋਡੀ ਦਾ ਭੋਗ ਪਾਇਆ ਗਿਆ।

ਪੂਰਬਾ ਨੇ ਸੰਗੀਤ ਸਭਾ ਸ਼ੁਰੂ ਕਰਨ ਤੋਂ ਪਹਿਲਾਂ ਹੀ ਫ਼ੁਰਮਾਇਸ਼ ਕੀਤੀ ਸੀ ਕਿ ਰਾਜਨ ਜੀ ਠੁਮਰੀ ਜ਼ਰੂਰ ਸੁਣਾਣ, ਅੱਗੇ ਇਕ ਵਾਰੀ ਠੁਮਰੀ ਸੁਣਾਈ ਸੀ ਇਹਨਾਂ ਕਿ ਅੱਜ ਤੱਕ ਉਸ ਦੀ ਗੂੰਜ ਮਸਤਕ ਵਿਚ ਕਾਇਮ ਹੈ, ਸੋ ਅੰਤ ਉਤੇ ਰਾਜਨ ਜੀ ਨੇ ਮਿਠੀਆਂ ਮੋਹਕ ਸੁਰਾਂ ਨਾਲ ਭੈਰਵੀ ਵਿਚ ਬਨਾਰਸੀ ਅੰਗ ਦੀ ਠੁਮਰੀ 'ਬਾਬਲ ਮੋਰਾ ਨਈਅਰ ਛੂਟਿਓ ਜਾਇ।' ਇਹ ਠੁਮਰੀ ਲਖਨਊ ਦੇ ਨਵਾਬ ਵਾਜਦ ਅਲੀ ਸ਼ਾਹ ਨੇ ਓਦੋਂ ਗੰਵੀਂ ਸੀ ਜਦੋਂ ਅੰਗਰੇਜ਼ ਉਨ੍ਹਾਂ ਨੂੰ ਫੜ ਕੇ ਲੈ ਗਏ ਸਨ...ਭੈਰਵੀ ਨਵੇਂ ਹੀ ਅੰਦਾਜ਼ ਨਾਲ ਪੇਸ਼ ਕੀਤੀ ਗਈ। ਸਰੋਤੇ ਪੁਰ ਪੁਰ ਸੰਤੁਸ਼ਟ ਸਨ।

ਸੁਰਾਂ ਦੀ ਗੂੰਜ ਖ਼ਤਮ ਹੋਈ ਤਾਂ ਸ੍ਰੀ ਰਾਜਨ ਨੇ ਅਰਜ਼ ਕੀਤੀ: ਸਤਿਗੁਰੂ ਜੀ, ਹਮਾਰੇ ਬਨਾਰਸ ਮੇਂ ਏਕ ਬਹੁਤ ਬੜੀਆ ਕਲਾਕਾਰ ਹੈ, ਜਿਸ ਜੈਸੀ ਤਬਲੇ ਦੀ ਮਿੱਠਤ ਤੇ ਬੋਲਾਂ ਦੀ ਸ਼ੁੱਧਤਾ ਹਿੰਦੁਸਤਾਨ ਵਿਚ ਕੋਈ ਨਹੀਂ ਰਖਦਾ। ਪਰ ਉਹ ਗਰੀਬ ਕਲਾਕਾਰ ਦਿਮਾਗ ਵਿਚ ਕੁਛ ਖਰਾਬੀ ਆ ਜਾਣ ਨਾਲ ਹੁਣ ਆਪਣੀ ਕਲਾ ਦਾ ਪ੍ਰਗਟਾਵਾ ਕਰਨੋਂ ਰਹਿ ਗਿਆ ਹੈ। ਆਪ ਹੀ ਕ੍ਰਿਪਾ ਕਰੋ, ਭਲਾ ਜਿ ਬਚ ਜਾਇ।

ਸਤਿਗੁਰੂ ਜੀ ਨੇ ਤੁਰਤ ਕਿਹਾ: ਦੱਸੋ ਕੀ ਨਾਂ ਹੈ ਉਸਦਾ, ਉਸਦਾ ਇਲਾਜ ਕਰਵਾ ਦਿੰਦੇ ਹਾਂ, ਠੀਕ ਹੋ ਜਾਇਗਾ।

ਕਲਾਕਾਰ ਬਨਾਰਸ ਯੂਨੀਵਰਸਿਟੀ ਵਿਚ 1300 ਰੁਪਏ ਮਹੀਨਾ ਲੈਂਦਾ ਹੈ। ਨਾਂ ਸੂ ਰਾਮ ਜੀ ਮਿਸ਼ਰਾ। ਸਤਿਗੁਰਾਂ ਨੇ ਜ਼ਿੰਮਾ ਲੈ ਲਿਆ ਜਦੋਂ ਬਨਾਰਸ ਜਾਣ ਉਸਨੂੰ ਮਿਲਾਣ ਤੇ ਇਲਾਜ ਦਾ ਪ੍ਰਬੰਧ ਹੋ ਜਾਇਗਾ। ਬਾਅਦ ਵਿਚ ਸਚੇ ਪਾਤਸ਼ਾਹ ਜੀ ਨੇ ਆਪਣਾ ਸਕੱਤਰ ਬੁਲਾ ਕੇ ਉਸਨੂੰ ਕਲਾਕਾਰ ਲਈ ਦਿੱਲੀ ਵਿਚ ਰਿਹਾਇਸ਼ ਦੇ ਪ੍ਰਬੰਧ ਲਈ ਆਗਿਆ ਕੀਤੀ। ਉਸ ਵੀ ਤੁਰਤ ਦੱਸਿਆ ਕਿ ਰਮੇਸ਼ ਨਗਰ ਦੇ ਦਿਆਲ ਸਿੰਘ ਆਹਲੂਵਾਲੀਆ ਦੋਵੇਂ ਜੀ ਸੇਵਾ ਵੀ ਕਰ ਸਕਣਗੇ ਤੇ ਰਿਹਾਇਸ਼ ਵੀ ਦੇ ਸਕਣਗੇ। ਮਿਸ਼ਰਾ ਜੀ ਨੂੰ ਜੋੜੇ ਨੂੰ ਹੀ ਦਿੱਲੀ ਬੁਲਾਉਣ ਦਾ ਆਦੇਸ਼ ਦੇ ਦਿਤਾ।

ਸੁਰਜੀਤ ਸਿੰਘ ਸਾਰੰਗੀ ਨੇ ਨਾਲ ਲਗਦਿਆਂ ਅਰਜ਼ ਕੀਤੀ ਕਿ ਹਰਜਿੰਦਰ ਸਿੰਘ ਜੱਬਲਪੁਰੀਆ ਅਜ ਕਲ੍ਹ ਪਰਾਂ ਪਰ੍ਹਾਂ ਰਹਿਣ ਲਗ ਪਿਆ ਹੈ। ਦਿੱਲੀ ਹੋਲੇ

ਵਿਚ ਵੀ ਨਹੀਂ ਆਇਆ, ਉਸ ਤੇ ਵੀ ਕ੍ਰਿਪਾ ਕੀਤੀ ਜਾਏ ਕਿਤੇ ਪਰ੍ਹਾਂ ਦਾ ਪਰ੍ਹਾਂ ਨਾ ਚਲਾ ਜਾਇ। ਝਟ ਹੁਕਮ ਹੋਇਆ। ਉਸਨੂੰ ਤਾਰ ਵੀ ਤੇ ਫੋਨ ਵੀ ਕੀਤਾ ਜਾਏ ਕਿ ਸਮੇਤ ਪਤਨੀ 15 ਦਿਨਾਂ ਲਈ ਜੀਵਨ ਨਗਰ ਆ ਜਾਇ ਅਤੇ ਸਾਨੂੰ ਪਤਾ ਹੈ ਕਿ ਉਹ ਆਗਿਆ ਪਾਲਨ ਕਰੇਗਾ।

ਉਸਤਾਦ ਹਰਭਜਨ ਸਿੰਘ ਨੂੰ ਆਗਿਆ ਹੋਈ: ਜੀਵਨ ਨਗਰ ਵਿਚ ਸੁਰ ਦਾ ਭੋਗ ਪੈ ਗਿਆ ਹੈ, ਫਿਰ ਆਪ ਹੀ ਸੰਬੋਧਨ ਕੀਤਾ, ਨਹੀਂ ਭੋਗ ਵੀ ਨਹੀਂ ਪੈ ਸਕਿਆ। ਸਭ ਬੇ-ਸੁਰਾ ਚਲ ਰਿਹਾ ਹੈ, ਕੋਈ ਸਰਦਾਰ ਮੁੰਡਾ ਲਭੋ ਜੋ ਜੀਵਨ ਨਗਰ ਸਕੂਲ ਵਿਚ ਬੱਚਿਆਂ ਨੂੰ ਸਹੀ ਸੁਰ-ਗਿਆਨ ਕਰਵਾਏ।

ਅਤੇ ਫੇਰ ਮਹਾਰਾਜ ਜੀ ਦੀ ਵਾਰੀ ਆ ਗਈ। ਸ੍ਰੀ ਸਤਿਗੁਰੂ ਜੀ ਨੇ ਆਪਣੀ ਸੰਗੀਤ ਕਾਪੀ ਮੰਗਵਾ ਕੇ ਉਸ ਵਿਚੋਂ ਗਾਉੜੀ ਚੇਤੀ ਦੀ ਚੀਜ਼ ਸੁਣਵਾਈ ਅਤੇ ਫੇਰ ਇਕ ਹੋਰ...ਕਦੇ ਕਦੇ ਆਪ ਵੀ ਸਾਥ ਦਿੰਦੇ ਰਹੇ। ਸ੍ਰੀ ਰਾਜਨ ਤੇ ਰਵੀ ਕਾਂਤ ਪੁਰਾਤਨ ਸਨਾਤਨ ਚੀਜ਼ਾਂ ਨੂੰ ਸੁਣ ਆਨੰਦਿਤ ਹੋਏ।

ਅੰਤ ਉਤੇ ਹਰਭਜਨ ਸਿੰਘ ਦੀ ਆਵਾਜ਼ ਦਾ ਸਾਥ ਲੈ ਸਤਿਗੁਰੂ ਜੀ ਨੇ ਦੋ ਅਨਮੋਲ ਬੰਦਸ਼ਾਂ ਸੁਣਾਈਆਂ। ਇਹ ਦੋਵੇਂ ਸੰਗੀਤ ਰਚਨਾਵਾਂ ਸਤਿਗੁਰੂ ਜੀ ਦੀਆਂ ਸ੍ਵੈ-ਸਿਰਜੀਆਂ ਸਨ। ਪਹਿਲੀ ਭੈਰਵੀ ਤੇ ਬਰਵੇ ਦਾ ਮੇਲ ਸੀ। ਸਤਿਗੁਰੂ ਜੀ ਸਾਨੂੰ ਦੱਸਿਆ ਕਿ ਇਹਨਾਂ ਦੁਹਾਂ ਰਾਗਾਂ ਦਾ ਗਾਉਣ ਸੁਰ, ਇਕ ਸੁਰ ਦੇ ਫ਼ਰਕ ਨਾਲ ਉਚਾ ਨੀਵਾਂ ਰਹਿੰਦਾ ਹੈ। ਸੰਯੋਜਨ ਠੀਕ ਨਹੀਂ ਬਣ ਸਕਦਾ ਪਰ ਏਥੇ ਵੇਖੋ ਦੋਵੇਂ ਰਾਗ ਇਕੋ ਸੁਰ ਤੇ ਕਿਵੇਂ ਮਿਲ ਕੇ ਚਲਦੇ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਕਬਿੱਤ ਪਹਿਲਾਂ ਬੋਲਾਂ ਦੁਆਰਾ ਸੁਣਾ ਕੇ ਫਿਰ ਸੰਗੀਤ ਦੁਆਰਾ ਸਾਕਾਰ ਕੀਤਾ:

***ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰ ਧਾਰੀ,***
***ਛਤ੍ਰ ਹੀ ਕੀ ਛਾਯਾ ਕਈ ਕੋਸ ਲੌ ਚਲਤ ਹੈ'***

ਦੂਜਾ ਸ਼ਬਦ ਕਲਿਆਣ ਸ੍ਰੀ ਵਿਚ:

***'ਆਦਿ ਗੁਰ ਏ ਨਮਹ'***

ਰਾਜਨ ਜੀ ਨੇ ਸੁਣ ਕੇ ਕਿਹਾ: ਏਨਾ ਵਧੀਆ ਸੰਯੋਜਨ ਹੈ ਕਿ ਬਿਲਕੁਲ ਇਸ ਵਿਚ ਓਪਰਾਪਨ ਪ੍ਰਤੀਤ ਨਹੀਂ ਹੁੰਦਾ।

8.22 ਤੋਂ ਚਲਿਆ 10.35 ਹੋ ਗਏ। ਸਭਾ ਸਮਾਪਤ ਹੋਈ ਤਾਂ ਸਚੇ ਪਾਤਸ਼ਾਹ ਜੀ ਨੇ ਪਹਿਲਾਂ ਤੋਂ ਕੋਲ ਮੰਗਵਾ ਰਖੇ ਇਕ ਪੀਪਾ ਦੇਸੀ ਘਿਉ, ਇਕ ਚਾਈਨੀਜ਼ ਕੰਬਲ, ਇਕ ਸੂਟ ਰੇਸ਼ਮੀ ਕਪੜਾ ਤੇ ਪਤਾਸਿਆਂ ਦੀ ਪਰਾਤ ਸੂਬੇਦਾਰ ਪਰਮਜੀਤ ਸਿੰਘ ਦੇ ਲੜਕੇ ਅਰਮਿੰਦਰ ਸਿੰਘ ਅਤੇ ਸੰਤ ਨਗਰ ਦੇ, ਜੀਵਨ ਨਗਰ ਸਾਹਿਤ ਸਭਾ ਦੇ ਕਵੀ ਤੇ ਗਾਇਕ ਜੁਗਿੰਦਰ ਸਿੰਘ ਮੁਕਤਾ ਦੁਆਰਾ ਸ੍ਰੀ ਰਾਜਨ



ਮਿਸ਼ਰਾ ਨੂੰ ਭੇਟਾ ਕਰਵਾ ਕੇ ਉਹਨਾਂ ਨੂੰ ਇਸ ਉਚ ਕਲਾਕਾਰ ਦੇ ਸ਼ਾਗਿਰਦ ਬੈਠਾਇਆ ਤੇ ਇਹਨਾਂ ਤੋਂ ਆਪਣੇ ਸਾਹਮਣੇ ਰਾਜਨ ਜੀ ਤੋਂ ਸਾ ਰੇ ਗਾ ਮਾ ਸੁਰਾਂ ਭਰਵਾਈਆਂ। ਫਿਰ ਕੱਲੇ ਕੱਲੇ ਤੋਂ ਸੁਰਾਂ ਲਵਾਈਆਂ।

ਸਤਿਗੁਰੂ ਜੀ ਨੇ ਦੱਸਿਆ ਕਿ ਮਹਾਰਾਜ ਜੀ ਇਹ ਗੱਲ ਨਹੀਂ ਮੰਨਦੇ ਕਿ ਕਵੀ 75 ਵਰ੍ਹਿਆਂ ਦਾ ਹੈ ਉਹ ਸਮਝਦੇ ਹਨ 60-65 ਦਾ ਹੋਵੇਗਾ, ਉਂਜ ਜਦੋਂ ਮੈਂ ਪਿਛਲੇ ਸਾਲਾਂ ਵਿਚ 250 ਡੰਡ ਬੈਠਕਾਂ ਮਾਰਿਆ ਕਰਦਾ ਸਾਂ, ਓਦੋਂ ਵੀ ਨਹੀਂ ਸੀ ਮੰਨਦੇ ਆਪਾਂ ਕੋਈ ਪ੍ਰਮਾਣ ਪ੍ਰਸਤੁਤ ਕਰ ਸਕਦੇ ਹਾਂ। ਮੈਂ ਅਰਜ਼ ਕੀਤੀ ਕਿ ਉਨ੍ਹਾਂ ਦਾ ਸੰਪਾਦਕ 'ਸਤਿਜੁਗ' ਸਨਖਤਰਾ ਏਸ ਘੜੀ 72 ਸਾਲਾਂ ਦਾ ਹੈ। ਉਹ ਕਹਿੰਦਾ ਹੈ ਕਿ ਕਵੀ ਜੀ ਮੈਥੋਂ 3 ਸਾਲ ਵੱਡੇ ਹਨ। ਸਤਿਗੁਰੂ ਜੀ ਬਹੁਤ ਸੰਤੁਸ਼ਟ ਹੋਏ। ਆਪ ਜੀ ਨੇ ਅੰਗਰੇਜ਼ੀ ਢੰਗ ਨਾਲ ਅੰਗੂਠਾ ਉੱਚਾ ਕਰਕੇ ਖ਼ੁਸ਼ੀ ਪਰਗਟ ਕੀਤੀ।

ਮਸਤਾਨ ਗੜ੍ਹ ਹੀ, ਸੰਗੀਤ ਸਭਾ ਤੋਂ ਪਹਿਲੇ ਮੈਂ ਅਵਤਾਰ ਸਿੰਘ ਘੁੰਮਣ ਨੂੰ ਪੁਛ ਬੈਠਾ ਕਿ ਉਹ ਮੈਨੂੰ ਨਾਖ਼ੁਸ਼ ਜਿਹਾ ਕਿਉਂ ਜਾਪਦਾ ਹੈ। ਉਸ ਦੱਸਿਆ ਕਿ ਐਸੀ ਗੱਲ ਤਾਂ ਕੋਈ ਨਹੀਂ। ਪਰ ਮੈਨੂੰ ਫੇਰ ਵੀ ਸ਼ੰਕਾ ਬਣੀ ਰਹੀ।

ਅਵਤਾਰ ਸਿੰਘ ਨੇ ਮੈਨੂੰ ਪਿਛਲੇ ਦਿਨਾਂ ਦਾ ਅਹਿਮ ਵਾਕਿਆ ਸੁਣਾਇਆ: ਇਸ ਵਾਰ ਸਤਿਗੁਰੂ ਜੀ ਦੇ ਜੀਵਨ ਨਗਰ ਇਲਾਕੇ ਵਿਚ ਆਇਆਂ ਮਹਾਰਾਜ ਜੀ ਸ੍ਰੀ ਸਤਿਗੁਰੂ ਜੀ ਨਾਲ ਕਾਫ਼ੀ ਤੇਜ਼ੀ ਵਿਚ ਬੋਲੇ ਕਿ ਤੁਸੀਂ ਅਵਤਾਰ ਕੇ ਖੂਹ 'ਤੇ ਕਿਉਂ ਜਾਂਦੇ ਹੋ? ਓਥੇ ਹੀ ਅੰਗੂਰ ਕਲਮਾਂ ਕਿਉਂ ਲੁਆਈਆਂ? ਜਦੋਂ ਤੁਹਾਨੂੰ ਪਤਾ ਹੈ ਕਿ ਉਹਨਾਂ ਦੀ ਇਕ ਪੁਰਾਣੇ ਸਿਖ ਨਾਲ ਦੁਸ਼ਮਣੀ ਹੈ, ਉਹਨਾਂ, ਉਹਨਾਂ ਦਾ ਬੰਦਾ ਮਾਰਿਆ ਹੈ। ਸਤਿਗੁਰੂ ਜੀ ਬਚਨ ਕੀਤਾ: ਮਨੋਰਥ ਦੂਜਿਆਂ ਨੂੰ ਚਿੜਾਣਾ ਨਹੀਂ। ਉਹ ਗੁਰਦੇਵ ਹੁਰਾਂ ਖਿਲਾਫ਼ ਅਪੀਲ ਕਰੀ ਫਿਰਦੇ ਹਨ, ਅਸੀਂ ਕੁਝ ਨਹੀਂ ਕਹਿੰਦੇ। ਇਹ ਅੰਗੂਰ ਵੇਲਾਂ ਦੀ ਹਿਫ਼ਾਜ਼ਤ ਬਹੁਤ ਰਖਦੇ ਹਨ, ਪਰ ਚਲੋ, ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਅਵਤਾਰ ਕੇ ਖੂਹ 'ਤੇ ਨਹੀਂ ਜਾਵਾਂਗਾ। ਸ੍ਰੀ ਸਤਿਗੁਰੂ ਜੀ ਮੈਨੂੰ ਬੁਲਾ ਕੇ ਹੁਕਮ ਕੀਤਾ, ਮੈਂ ਤੇਰੇ ਨਾਲ ਤਾਂ ਹੀ ਬੋਲ ਚਾਲ ਜਾਂ ਵਰਤ ਸਕਾਂਗਾ ਜੇ ਤੂੰ ਕਿਸੇ ਤਰ੍ਹਾਂ ਮਸੈਕੇਵਾਲੀ ਵਾਲਿਆਂ ਤੋਂ ਮਾਫ਼ੀ ਮੰਗ ਕੇ ਮਨਾ ਲਏਂ।

ਮਸੈਕੇਵਾਲੀ ਗੁਰਦਿਆਲ ਸਿੰਘ ਹੁਰਾਂ ਨਾਲ ਚੰਗਾ ਸੰਬੰਧੀ ਸੰਤ ਬਲਕਾਰ ਸਿੰਘ ਮੈਨੂੰ ਮਿਲ ਪਿਆ। ਮੈਂ ਉਸਦੀ ਮਦਦ ਲਈ ਤੇ ਗੁਰਦਿਆਲ ਸਿੰਘ ਹੁਰਾਂ ਤੋਂ ਜਾ ਮਾਫ਼ੀ ਮੰਗੀ। ਉਹਨਾਂ ਕਿਰਪਾ ਕੀਤੀ ਮੈਨੂੰ ਖ਼ਿਮਾ ਕਰ ਦਿਤਾ ਅਤੇ ਅਸੀਂ ਇਕੱਠੇ ਹੀ ਤੁਰਨ ਫਿਰਨ ਲਗੇ। ਮੈਂ ਮਹਾਰਾਜ ਜੀ ਦੀ ਇਕ ਹੋਰ ਅੜ ਵੀ ਮੁਕਾ ਦਿਤੀ। ਮਸੈਕੇਵਾਲੀਆਂ ਪਹਿਲੇ ਸਾਲ (ਲੜਾਈ ਵਾਲੇ) ਗੁਰੂ ਕੇ ਲੰਗਰ ਦੀ ਉਗਰਾਹੀ ਨਹੀਂ ਸੀ ਦਿਤੀ। ਉਹ ਵੀ ਮੈਂ ਉਨ੍ਹਾਂ ਨੂੰ ਮਨਾ ਕੇ ਉਗਰਾਹੀ ਦਿਵਾ

ਦਿਤੀ। ਫੇਰ ਅਸੀਂ ਦੋਵੇਂ ਹੀ ਮਿਲ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਜਾਂਦੇ ਰਹੇ। ਸਤਿਗੁਰਾਂ ਨੇ ਸਾਡੇ ਦੁਹਾਂ ਧਿਰਾਂ ਤੇ ਏਸ ਬਹਾਨੇ ਏਨੀ ਕਿਰਪਾ ਕੀਤੀ ਕਿ ਅਸੀਂ ਹਰ ਤਰ੍ਹਾਂ ਇਕ-ਮਿਕ ਤੇ ਪ੍ਰੇਮ-ਪੂਰਵਕ ਵਿਚਰਣ ਲਗੇ। ਫਿਰ ਮਹਾਰਾਜ ਜੀ ਗੁਰਦਿਆਲ ਸਿੰਘ ਹੁਰਾਂ ਨਾਲ ਆਨੀਂ ਬਹਾਨੀਂ ਲੜਨ ਲਗੇ ਤੇ ਅਜੇ ਤਕ ਇਹ ਹਾਲਤ ਹੈ ਕਿ ਉਹ ਹੁਣ ਮੇਰੇ ਬਾਰੇ ਤਾਂ ਕੁਝ ਨਹੀਂ ਕਹਿ ਸਕਦੇ ਪਰ ਜਿੰਨੇ ਬਹਾਨੇ ਉਨ੍ਹਾਂ ਗੁਰਦਿਆਲ ਸਿੰਘ ਹੁਰਾਂ ਦੇ ਨਾਂ ਨਾਲ ਬਣਾਏ ਸਨ, ਉਹ ਸਾਰੇ ਖ਼ਤਮ ਹੋ ਗਏ - ਹੁਣ ਜਿਨ੍ਹਾਂ ਦੇ ਪਰਸੋਂ ਤਕ ਤਰਫ਼ਦਾਰ ਸਨ ਉਨ੍ਹਾਂ ਨਾਲ ਹੀ ਨਾਰਾਜ਼ ਹੋ ਗਏ ਹਨ। ਮਹਾਰਾਜ ਜੀ ਨੂੰ ਪਰਸਪਰ ਵਿਰੋਧੀ ਧਿਰਾਂ ਦੀ ਏਕਤਾ ਚੰਗੀ ਨਹੀਂ ਲੱਗੀ।

ਅੱਜ ਦੁਪਹਿਰ ਬਾਅਦ 3 ਵਜੇ ਦਾ ਨਾਮ ਸਿਮਰਨ ਦਮਦਮੇ ਵਿਚ ਸੀ। ਮੈਂ ਵੀ ਧੁਪ ਝਾਗ ਕੇ ਪਹੁੰਚਾ। ਪਿੰਡ ਦੀ ਪੱਛਮੀ ਨੁਕਰੇ ਬੜੀ ਵਿਸ਼ਾਲ ਧਰਮਸ਼ਾਲਾ ਜਿਸਦੇ 8-8 ਖਣਾਂ ਵਿਚ 2-2 ਗਾਰਡ ਖੰਭੇ ਹਨ। ਲੰਬੇ ਰੁਖ 6-6 ਖਣ ਹਨ, ਨਾਲ ਦੋ ਕਮਰੇ ਤੇ ਡਿਉਢੀ ਹੈ, ਕੋਲ ਪਿੰਡ ਦਾ (ਪੱਛਮੀ ਪਾਸੇ ਹੀ) ਵੱਡਾ ਛੱਪੜ ਹੈ। 200 ਤੋਂ ਵੱਧ ਨਰ ਨਾਰ ਨਾਮ ਸਿਮਰਨ ਕਰ ਰਹੇ ਸਨ। ਸੱਚੇ ਪਾਤਸ਼ਾਹ ਅੱਜ ਕੁਝ ਮਿੰਟ ਲੇਟ ਹੀ ਪਧਾਰੇ। ਸਾਰੀ ਸੰਗਤ ਨੇ ਉਠ ਕੇ ਸਤਿਕਾਰ ਤਾਂ ਕੀਤਾ ਹੀ ਫਿਰ ਕੱਲੇ ਕੱਲੇ ਨੇ ਭੇਟਾ ਧਰ ਕੇ ਮੱਥਾ ਟੇਕ ਕੇ ਹਿਰਦੇ ਦੀ ਪ੍ਰਸੰਨਤਾ ਅਨੁਭਵ ਕੀਤੀ। ਸਤਿਗੁਰੂ ਜੀ ਦੇ ਆਉਂਦਿਆਂ ਹੀ ਅੱਟਲ ਪ੍ਰਤਾਪੀ ਸਤਿਗੁਰੂ ਜੀ ਦਾ ਟੇਪ ਰਿਕਾਰਡ ਉਪਦੇਸ਼ ਜੋ ਬੈਂਕਾਕ ਵਾਲਿਆਂ ਸੰਭਾਲਿਆ ਹੋਇਆ ਸੀ, ਮਾਇਕ 'ਤੇ ਲਗਾ ਦਿਤਾ ਗਿਆ ਤੇ ਰਸਨਾ ਇਕ ਟਕ ਚਲਣ ਲਗੀਆਂ।

ਭੋਗ ਪੈਣ ਤੇ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਵਾਸਤੇ ਨਗਰ ਵਾਸੀਆਂ ਵਲੋਂ ਸਮੂਹਕ ਜਲਪਾਨ ਦਾ ਪ੍ਰਬੰਧ ਸੀ।

ਏਥੋਂ ਵਿਹਲੇ ਹੋ ਕੇ ਧਰਮਸਾਲਾ ਦੇ ਨਾਲ ਦੇ ਹੀ ਘਰ ਮਿ: ਗੁਰਦਿਆਲ ਸਿੰਘ ਦਮਦਮਾ ਦੇ ਘਰ ਦਰਸ਼ਨ ਦੇ ਕੇ, ਸੰਤ ਸੰਤ ਸਿੰਘ ਦਾ ਗ੍ਰਿਹ ਪਵਿਤਰ ਕੀਤਾ। ਕਾਫ਼ੀ ਚਿਰ ਬਚਨ ਬਿਲਾਸ ਉਪਰੰਤ 5.00 ਵਜੇ ਤਕ ਮਸਤਾਨ ਗੜ੍ਹ ਪਹੁੰਚ ਹੋ ਗਈ। ਕੁਝ ਨਿਜੀ ਨਿਤਨੇਮ ਮੁਕਾ ਕੇ, ਉਹਨਾਂ ਦੋਹਾਂ, ਵਿਅਕਤੀਆਂ ਨਾਲ ਵਖ-ਵਖ ਬੈਠਕਾਂ, ਉਪਰੰਤ 6 ਤੋਂ 7 ਤਕ ਵਾਲੀਬਾਲ ਨਾਲ ਸਰੀਰ ਕਸਰਤ ਤੇ ਦਿਲ ਪਰਚਾਵਾ।

ਮਾ: ਅਮਰੀਕ ਸਿੰਘ ਮੈਨੇਜਰ, ਗੁਰੂ ਹਰੀ ਸਿੰਘ ਕਾਲਿਜ, ਸ. ਭਗਵਾਨ ਸਿੰਘ ਚੱਠਾ ਆਦਿ ਕੁਝ ਹੋਰ ਸੱਜਣ ਵੀ ਉਪਸਥਤ ਸਨ। 7 ਵਜੇ ਕਲਾਕਾਰਾਂ ਨੂੰ ਬੁਲਾਇਆ ਗਿਆ ਸੀ, ਪਰ ਗਰਮੀ ਵਧੇਰੇ ਹੋਣ ਕਰਕੇ 8 ਵਜੇ ਹੀ ਪਾਰਕ ਵਿਚ ਘਾਹ ਉਤੇ ਹੀ ਸੰਗੀਤ ਸਭਾ ਜਾਰੀ ਹੋ ਗਈ। ਮਹਾਰਾਜ ਜੀ ਨੇ ਮ੍ਰਿਦੰਗ ਫੜ



ਲਿਆ। ਸਤਿਗੁਰੂ ਜੀ ਨੇ ਗਾਉਣਾ ਸ਼ੁਰੂ ਕਰ ਦਿਤਾ। ਅੱਜ ਸ਼ੇਰ ਸਿੰਘ ਵੀ ਆ ਗਿਆ ਸੀ। ਉਸਨੇ ਤਬਲਾ ਸੁਰ ਕਰ ਲਿਆ। ਸਾਰੰਗ ਦੇ ਪ੍ਰਕਾਰ, ਦੇਸ ਅਤੇ ਸੋਰਠ ਦਾ ਫ਼ਰਕ, ਅਤੇ ਹੋਰ ਵਖ ਵਖ ਬੰਦਸ਼ਾਂ ਦਾ ਗਾਇਨ ਸਤਿਗੁਰੂ ਜੀ ਤੇ ਮਹਾਰਾਜ ਜੀ ਹੀ ਕਰਦੇ ਰਹੇ। ਬਨਾਰਸੀ ਕਲਾਕਾਰ ਪ੍ਰਸ਼ੰਸਕ ਸਨ। ਪਹਿਲਾਂ ਤਿੰਨ ਤਾਲ ਵਿਚ ਤਿੰਨ ਧਰੁਪਦ ਗਾਏ ਗਏ। (ਭਾਈ ਤਾਬੇ ਦੇ ਸੀਨਾ-ਬ-ਸੀਨਾ ਚਲੇ ਆਉਂਦੇ ਸਿੱਖੇ) ਫੇਰ 15 ਤੇ 17 ਮਾਤਰਾਂ ਵਿਚ ਹੋਰੀਆਂ। ਸਤਿਗੁਰੂ ਜੀ ਅਣਥਕ ਰੂਪ ਵਿਚ ਗਾਉਣ ਲਗੇ ਹੋਏ ਸਨ। ਚੌਥ ਦਾ ਚੰਨ ਅਸਮਾਨ 'ਤੇ ਇਕ ਰੁੱਖ ਉਪਰ ਚਮਕ ਰਿਹਾ ਸੀ, ਇਹ ਸ਼ਿਵਾ ਦਾ ਜੂੜਾ ਹੀ ਜਾਪਦਾ ਸੀ। ਉਸ ਤੋਂ ਸਿੱਧੀ ਸਨਮੁਖ ਸਤਿਗੁਰੂ ਜੀ ਦੀ ਮੂਰਤੀ ਸੀ। ਮਾਨੋ ਸਫੈਦ ਬਸਤਰ ਬਿਭੂਤ ਦੇ ਲਖਾਇਕ ਹੋਣ ਤੇ ਸਤਿਗੁਰੂ ਜੀ ਸ਼ਿਵ ਰੂਪ।

ਵਾਤਾਵਰਣ ਵਿਚ ਗਰਮੀ ਦਾ ਅੰਸ ਹੋਣ ਕਰਕੇ ਸ੍ਰੀ ਰਾਜਨ ਨੇ ਅਰਜ਼ ਕੀਤੀ: ਅੱਜ ਤਾਂ ਜੀ ਸੁਣਨ ਦਾ ਹੀ ਮੂਡ ਹੈ। ਪਖੇ ਲਿਆ ਕੇ ਝੱਲੇ ਜਾਣ ਲਗੇ ਤਾਂ ਉਨ੍ਹਾਂ ਦਾ ਤੇਜ਼ ਤੇਜ਼ ਫੇਰਨਾ ਵੇਖ ਸੱਚੇ ਪਾਤਸ਼ਾਹ ਜੀ ਨੇ ਆਪ ਪਖਾ ਫੜ ਉਠ ਕੇ ਸੰਗਤ ਨੂੰ ਪੱਖਾ ਝੱਲ ਕੇ ਦੱਸਿਆ ਕਿ ਪੱਖਾ ਇੰਜ ਝੱਲਿਆ ਜਾਏ ਕਿ ਹਵਾ ਦਾ ਝਟਕਾ ਪਿੰਡਿਆਂ ਨੂੰ ਨਾ ਲੱਗੇ। ਸਿਰਫ਼ ਆਰਾਮ ਦਾ ਆਭਾਸ ਹੋਵੇ।

ਮੈਂ ਅੱਜ ਸਾਰਾ ਦਿਨ ਹੀ ਕਮਰ ਸਿੱਧੀ ਨਹੀਂ ਸੀ ਕੀਤੀ ਅਤੇ ਹੁਣ ਬੈਠਣਾ ਮੁਸ਼ਕਲ ਹੋ ਰਿਹਾ ਸੀ, ਸੋ ਮੈਂ ਤਾਂ ਕੋਲ ਹੀ ਇਕ ਸਫ ਉਤੇ ਟੇਢਾ ਹੋ ਗਿਆ। ਸਭਾ 9.30 ਵੀ ਜਾਰੀ ਸੀ, ਮੈਂ ਸ਼ਾਇਦ ਪਹਿਲੀ ਵਾਰ ਹੀ ਰਾਤ ਏਥੇ ਰਹਿਣਾ ਸੀ, ਸੋ ਸੰਤ ਤਰਸੇਮ ਸਿੰਘ ਨੂੰ ਖੇਚਲ ਦੇ ਕੇ ਰਾਤ ਦੇ ਆਰਾਮ ਦਾ ਪ੍ਰਬੰਧ ਕਰ ਲਿਆ। ਪਰ ਸੰਗੀਤ ਸਭਾ ਕਿਤੇ 10.-10.15 ਵਜੇ ਹੀ ਖ਼ਤਮ ਹੋਈ। ਪੂਰਬਾ, ਸੰਤ ਕਿਰਪਾਲ ਸਿੰਘ ਝੱਬਰ, ਦਰਸ਼ਨ ਸਿੰਘ 17-Z ਪ੍ਰੀਤਮ ਸਿੰਘ (ਸਕੱਤਰ ਦਾ ਸਕੱਤਰ) ਹੁਰਾਂ ਵਿਚਾਲੇ ਮੰਜੀ ਡਾਹ ਮਜ਼ੇ ਨਾਲ ਬਿਤਾ ਲਈ।

ਸਵੇਰੇ ਆਸਾ ਦੀ ਵਾਰ ਵਿਚ ਪਹੁੰਚ ਤਾਂ ਹੀ ਹੋ ਸਕਦੀ ਸੀ ਜੇ ਏਥੇ ਹੀ ਸੌਂਦਾ!

## 24 ਮਈ 1985, ਸ਼ੁਕਰਵਾਰ
## ਰਾਣੀਆਂ - ਐਲਨਾਬਾਦ

ਇਕ ਵਾਰ ਮਸਤਾਨਗੜ੍ਹ ਸੁਤਿਆਂ ਹੋਇਆਂ ਇਕ ਵਜੇ ਮੇਰੀ ਜਾਗ ਖੁਲ੍ਹੀ। ਅਲ ਖ਼ਾਮੋਸ਼ੀ। ਬਿਜਲੀ ਬੱਤੀਆਂ ਦਾ ਮੱਧਮ ਚਾਨਣ। ਸੰਤ ਕਿਰਪਾਲ ਸਿੰਘ ਝੱਬਰ ਬੈਠੇ ਭਜਨ ਕਰ ਰਹੇ ਸਨ। ਸਵੇਰੇ 3.30 ਵਜੇ ਬਲਦੇਵ ਸਿੰਘ ਹਜ਼ੂਰੀ ਸੇਵਕ ਦੀ ਆਵਾਜ਼ ਸੁਣਾਈ ਦਿਤੀ: ਸੱਚੇ ਪਾਤਸ਼ਾਹ ਇਸ਼ਨਾਨ ਕਰ ਲਿਆ ਹੈ। ਜਿਸ

ਨਾਲ ਚਲਣਾ ਹੈ ਝਟਾਪਟ ਇਸ਼ਨਾਨ ਕਰੋ। ਤਰਸੇਮ ਸਿੰਘ ਸਕੱਤਰ ਦੀ ਪਤਨੀ ਜਸਪਾਲ ਅਤੇ ਬੱਚੇ ਅੱਜ ਕੱਲ੍ਹ ਏਥੇ ਹੀ ਹਨ, ਉਹ ਵੀ ਸਵੇਰੇ ਇਸ਼ਨਾਨੇ ਜਾ ਰਹੇ ਸਨ। ਅੱਧੇ ਘੰਟੇ ਵਿਚ ਸਭ ਨੇ ਇਸ਼ਨਾਨ ਕਰ ਲਿਆ।

ਮੈਨੂੰ ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਰਾਤੀਂ 12 ਵਜਦੇ ਨੂੰ ਸ੍ਰੀ ਭੈਣੀ ਸਾਹਿਬ ਤੋਂ ਮਾਤਾ ਜੀ, ਸ. ਜਸਵੰਤ ਸਿੰਘ ਕੱਲਾ ਉਸਦੀ ਸੁਪਤਨੀ ਬੀਬੀ ਨਰਿੰਦਰ, ਨਰਿੰਦਰ ਦਾ ਭਾਈ ਸ. ਅਵਤਾਰ ਸਿੰਘ ਤੇ ਇਸ ਦਾ ਲੜਕਾ ਅਰਸ਼ਵਿੰਦਰ ਸਿੰਘ ਮਸਤਾਨਗੜ੍ਹ ਪਹੁੰਚ ਗਏ।

ਅਸੀਂ 4.15 ਵਜੇ ਰਾਣੀਆਂ ਸੜਕ ਉਤਲੀ ਨਾਮਧਾਰੀ ਧਰਮਸਾਲਾ ਵਿਖੇ ਪਹੁੰਚ ਗਏ ਜਿਥੇ ਮਾਸਟਰ ਦਰਸ਼ਨ ਸਿੰਘ ਸੰਤ ਨਗਰ, ਸੰਤ ਗੁਰਮੁਖ ਸਿੰਘ ਖਾਰੇਵਾਲਾ ਅਤੇ ਰਾਣੀਆਂ ਦਾ ਜਥਾ ਆਸਾ ਦੀ ਵਾਰ ਲਾਈ ਬੈਠੇ ਸਨ।

ਅੱਜ ਏਥੇ ਲਗੀ ਆਸਾ ਦੀ ਵਾਰ ਦਾ ਵਿਸ਼ੇਸ਼ ਮਹੱਤਵ ਹੈ। ਸੰਤ ਤਰਸੇਮ ਸਿੰਘ ਤੋਂ ਮਿਲੀ ਵਾਕਫ਼ੀ ਦੁਆਰਾ, ਰਾਣੀਆਂ ਦੇ ਜੱਟ ਨਾਮਧਾਰੀਆਂ ਦੇ ਪਰਸਪਰ ਵਿਰੋਧ ਨੇ ਰਾਮਗੜ੍ਹੀਆਂ ਨੂੰ ਵੀ ਵੰਡ ਦਿਤਾ ਤੇ ਇਹਦਾ ਅਸਰ ਸੜਕ ਉਤਲੀ ਨਾਮਧਾਰੀ ਧਰਮਸਾਲਾ ਉਤੇ ਵੀ ਪਿਆ। ਇਹ ਧਰਮਸਾਲਾ 260 ਵਰਗ ਮੀਟਰ ਵਿਚ ਹੈ। ਇਕ ਪਾਸੇ ਇਸਦੇ ਪੱਕੇ ਛੱਤੇ ਤਿੰਨ ਕਮਰੇ ਹਨ। ਜਟਕਾ ਵਿਰੋਧ ਧੜੇਬੰਦੀ ਵਿਚ ਉਭਰਦਾ ਵਧਦਾ ਗਿਆ। ਮਹਾਰਾਜ ਜੀ ਵੀ ਏਥੇ ਕੋਈ ਉਸਾਰੂ ਰੋਲ ਨਾ ਕਰ ਸਕੇ ਤਾਂ ਕਾਮੋਕਿਆਂ ਵਾਲੇ ਅਜੀਤ ਸਿੰਘ ਕਰਤਾਰ ਸਿੰਘ ਭਸੀਨ ਦਾ ਸ. ਮਹਿੰਦਰ ਸਿੰਘ ਐਂਟੀ ਮਹਾਰਾਜ ਜਾਂ ਕਹੋ ਐਂਟੀ ਨਾਮਧਾਰੀ ਰੂਪ ਵਿਚ ਨੰਗੇ ਚਿੱਟੇ ਖਲੋ ਕੇ ਧਰਮਸਾਲਾ ਤੇ ਕਬਜ਼ੇ ਦਾ ਝਗੜਾ ਸ਼ੁਰੂ ਕਰ ਦਿਤਾ। ਇਕ ਗਰੁੱਪ ਨੇ 'ਗੁਰੂ ਨਾਨਕ ਨਿਵਾਸ' ਛੱਤੀ ਅੱਧੀ ਜਗਹ 'ਤੇ ਲਿਖ ਕੇ ਨਿਸ਼ਾਨ ਸਾਹਿਬ ਗਡਵਾ ਦਿਤਾ ਅਤੇ ਹੌਲੀ ਹੌਲੀ ਅੰਮ੍ਰਿਤਸਰੀ ਅਕਾਲੀਆਂ ਵਲ ਵੀ ਪਹੁੰਚ ਹੋਣ ਲਗੀ। ਦੂਜੇ ਗਰੁੱਪ ਨੇ '੧ਓ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ' ਲਿਖ ਕੇ ਅੱਧਾ ਹਿੱਸਾ ਵੱਖ ਕਰ ਲਿਆ। ਮੁਕਦਮਾ ਚਲਦਿਆਂ ਦਫ਼ਾ 45 ਲਾ ਕੇ ਸਰਕਾਰ ਨੇ ਜਗਹ ਆਪਣੇ ਕਬਜ਼ੇ ਵਿਚ ਲੈ ਲਈ। ਅਖ਼ਬਾਰਾਂ ਵਿਚ ਵੀ ਇਸ ਪਾੜੋਧਾੜ ਦੀ ਖ਼ੂਬ ਚਰਚਾ ਹੋਈ।

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਖਿਆ ਕਿ ਉਹ ਇਸ ਇਲਾਕੇ ਵਿਚ ਰਹਿੰਦੇ ਹਨ ਇਹ ਵਿਖਾਧ ਮਿਟਾਣ। ਪਰ ਉਨ੍ਹਾਂ ਹੱਥ ਖੜ੍ਹੇ ਕਰ ਦਿਤੇ। ਸਤਿਗੁਰੂ ਜੀ ਨੇ ਆਪਣੇ ਸਕੱਤਰ ਦੁਆਰਾ ਨਿਸ਼ਾਨ ਸਾਹਿਬ ਵਾਲੇ ਗਰੁੱਪ ਤਕ ਪਹੁੰਚ ਕੀਤੀ। ਸੱਚੇ ਨੂੰ ਸੱਚਾ, ਝੂਠੇ ਨੂੰ ਝੂਠਾ ਕਹਿ ਕੇ ਦੋਹਾਂ ਧਿਰਾਂ ਦੀ ਰਾਸ ਰਸਾਈ ਕਰਵਾ ਦਿਤੀ ਅਤੇ ਉਨ੍ਹਾਂ ਸਤਿਗੁਰੂ ਜੀ ਨੂੰ ਆ ਕੇ ਹੱਥ ਬੰਨ੍ਹ ਅਰਜ਼ ਕੀਤੀ। ਇਹ ਸਭ ਕੁਝ ਆਪ ਜੀ ਦਾ। ਅਸੀਂ ਆਪ ਜੀ ਦੇ ਸੇਵਕ ਹਾਂ। ਜਿਵੇਂ ਚਾਹੋ



ਤਿਵੇਂ ਇਸ ਧਰਮਸਾਲਾ ਨੂੰ ਵਰਤੋ। ਪਰਸੋਂ ਸਰਕਾਰ ਤੋਂ ਦਫ਼ਾ 45 ਤੁੜਵਾ ਕੇ ਅਧਿਕਾਰ ਸਤਿਗੁਰਾਂ ਲੈ ਲਿਆ। ਆਪਣਾ ਗੰ੍ਥੀ ਓਥੇ ਭੇਜਿਆ ਅਤੇ ਅੱਜ ਆਸਾ ਦੀ ਵਾਰ ਲਾਉਣ ਦਾ ਪ੍ਰੋਗਰਾਮ ਨਿਸ਼ਚਿਤ ਕੀਤਾ।

ਸਵੇਰੇ ਆਸਾ ਦੀ ਵਾਰ ਸਮੇਂ 300 ਤੋਂ ਵੱਧ ਨਾਰ ਨਰ ਉਪਸਥਿਤ ਸਨ। ਦੋਵੇਂ ਗਰੁੱਪ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਏ, ਪਰ ਕਾਮੋਕੇ ਭਸੀਨ ਗਰੁੱਪ ਨੇ ਸਿਆਣਪ ਕੀਤੀ- ਉਹ ਕੱਲੇ ਕੱਲੇ ਆਏ। ਸਤਿਗੁਰੂ ਜੀ ਨੇ ਇਸ਼ਾਰਾ ਕਰ ਕੇ ਆਪਣੇ ਪਾਸ ਬੈਠਾਏ ਪਰ ਮਾ: ਸੰਪੂਰਨ ਸਿੰਘ ਕਾ ਗਰੁੱਪ ਇਕੱਠਾ ਹੋ ਕੇ ਆਇਆ, ਜਿਸ ਗੱਲ ਨੂੰ ਸਤਿਗੁਰੂ ਜੀ ਵਲੋਂ ਨਾਪਸੰਦ ਕੀਤਾ ਗਿਆ।

5.30 ਵਜੇ ਭੋਗ ਪਿਆ ਤਾਂ ਸੰਪੂਰਨ ਸਿੰਘ ਗਰੁੱਪ ਕੜਾਹ ਪ੍ਰਸ਼ਾਦ ਤਿਆਰ ਕਰਨ ਬਹਿ ਗਿਆ ਕਿ ਧਰਮਸਾਲਾ ਖੁੱਲ੍ਹਣ ਦੀ ਖ਼ੁਸ਼ੀ ਵਿਚ ਭੋਗ ਪਾਣਾ ਹੈ। ਪਰ ਸਤਿਗੁਰੂ ਜੀ ਆਸਾ ਦੀ ਵਾਰ ਦਾ ਪੂਰਬੇ ਦੁਆਰਾ ਅਰਦਾਸਾ ਕਰਵਾ ਤੇ ਏਨੇ ਸ਼ਬਦ ਉਪਦੇਸ ਦੇ ਕਿ 'ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ। ਧਰਮਸਾਲਾ ਖੁਲਵਾਈ ਹੈ ਅਤੇ ਅਗੇ ਤੋਂ ਵੀ ਚੰਗੇ ਪਾਸੇ ਯਤਨ ਕੀਤੇ ਜਾਣ, ਏਨੀ ਹੀ ਅਰਜ ਕਰਨੀ ਹੈ' ਗੱਡੀ ਵਿਚ ਬੈਠੇ ਅਤੇ ਚਲੇ ਆਏ।

ਮਸਤਾਨ ਗੜ੍ਹ ਪਹੁੰਚਦਿਆਂ ਸਫ਼ੈਦਿਆਂ ਦੇ ਜੰਗਲ ਵਿਚ ਗੋਂਦਿਆਂ ਦੀਆਂ ਡਾਰਾਂ ਚੁਤਰਫ਼ੋਂ ਮੋਰਾਂ ਦੀ ਕਿਆਊਂ ਕਿਆਊਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਲੈ ਆਂਦੀ। ਜਿਥੇ ਸੋਕੇ ਦੀ ਭਰਮਾਰ ਰਹਿੰਦੀ ਅਤੇ ਫਿਰ ਪਾਣੀ ਮਾਰ ਨਾਲ ਮੱਛਰ ਦੀ ਬਹੁਤਾਤ ਰਹਿੰਦੀ ਅੱਜ ਕਲ੍ਹ ਉਹੋ ਥਾਂ ਧਰਤੀ ਦਾ ਸਵਰਗ ਬਣਿਆ ਪਿਆ ਹੈ।

ਮੈਂ ਇਹ ਨੋਟ ਕੀਤਾ ਕਿ ਮਹਾਰਾਜ ਜੀ ਅੱਜ ਕਲ੍ਹ ਸਤਿਗੁਰੂ ਜੀ ਨਾਲ ਆਸਾ ਦੀ ਵਾਰ ਸੁਣਨ ਜਾਂ ਨਿਤਨੇਮ ਵਿਚ ਬੈਠਣ ਲਈ ਨਹੀਂ ਜਾਂਦੇ। ਕਾਰਨ ਗੁਰੂ ਦੇ ਸਕੱਤਰ ਨੂੰ ਪੁਛਿਆ। ਉਤਰ ਮਿਲਿਆ: ਮਹਾਰਾਜ ਜੀ ਆਪਣੀ ਰੁਚੀ ਦੇ ਘਰਾਂ ਵਿਚ ਉਚੇਚ ਨਾਲ ਪਹੁੰਚਦੇ ਹਨ। ਉਂਜ ਇਹ ਸਤਿਗੁਰੂ ਜੀ ਦੇ ਸਤਿਕਾਰ ਵਿਚ ਰੋਜ਼ਾਨਾ ਹਰ ਥਾਂ ਜਾਣ ਦਾ ਕਸ਼ਟ ਨਹੀਂ ਕਰਦੇ। ਸੋਚ ਸਮਝ ਵਲੋਂ ਵੀ ਇਕਵਾਸੇ ਰਹਿੰਦੇ ਹਨ।

ਕੋਈ 8 ਵਜੇ ਤਾਂ, ਕੋਠੀ ਦੇ ਹੇਠਲੇ ਹਾਲ ਵਿਚ ਮਹਾਰਾਜ ਜੀ ਵੀ ਆ ਗਏ। ਆਪਣੇ ਵਲੋਂ ਉਹ ਜੰਮੀ ਹੋਈ ਸੰਗੀਤ ਮਹਿਫ਼ਲ ਵਿਚ ਆਏ ਸਨ ਪਰ ਏਥੇ ਕਲਾਕਾਰ ਤਾਂ ਕੀ ਕੋਈ ਸਾਧਾਰਨ ਰਾਗੀ ਵੀ ਅੰਦਰ ਨਹੀਂ ਸੀ। ਹਾਂ ਸਤਿਗੁਰੂ ਜੀ ਦਾ ਆਸਣ ਜ਼ਰੂਰ ਵਿਛਿਆ ਪਿਆ ਸੀ। 8.30 ਵਜੇ ਕਲਾਕਾਰਾਂ ਦੀ ਗੱਡੀ ਭਰ ਕੇ ਜੰਗ ਬਹਾਦਰ ਸਿੰਘ ਲੈ ਆਇਆ। ਸਤਿਗੁਰਾਂ ਦੀ ਦਿਲਚਸਪੀ ਦਾ ਇਕ ਹੋਰ

ਪਰਵਾਰ ਜ਼ਰੂਰ ਸਵੇਰ ਤੋਂ ਹੀ ਮੌਜੂਦ ਸੀ। ਇਹ ਸੀ ਸੰਤ ਸੂਰਤ ਸਿੰਘ ਅੰਮ੍ਰਿਤਸਰੀ ਦਾ ਲੜਕਾ ਅਵਤਾਰ, ਲੜਕੀ ਨਰਿੰਦਰ, ਜੁਆਤਰਾ ਸ. ਜਸਵੰਤ ਸਿੰਘ ਕੱਲਾ ਅਤੇ ਪੋਤਰਾ ਆਸੂ।

ਜਦ ਅੰਦਰ ਦੀਨ ਦਿਆਲ ਆਏ ਤਾਂ ਮਾਨੋਂ ਰੌਣਕਾਂ ਦਾ ਹੜ੍ਹ ਆ ਗਿਆ। ਅੰਦਰ ਦੋ ਦਰਜਨਾਂ ਵਿਅਕਤੀ ਗਰਮੀ ਤੋਂ ਸੰਕੋਚ ਕਰਦਿਆਂ ਬੱਤੀ ਦੀ ਜਗ ਬੁਝ ਵਿਚ ਹੱਥ ਪੱਖੇ ਦਾ ਸੁਖ ਮਾਣ ਕੇ ਸੰਗੀਤ ਸ਼ੁਰੂ ਹੋ ਗਿਆ।

ਸਤਿਗੁਰੂ ਜੀ ਨੇ ਹਰਭਜਨ ਸਿੰਘ ਸਿਤਾਰ ਨੂੰ ਕੋਲ ਬਹਾਲ ਕੇ ਮੈਨੂੰ ਆਵਾਜ਼ ਦਿਤੀ। ਮੈਂ ਕੋਲ ਹੋਇਆ ਤਾਂ ਫਰਮਾਇਆ: ਸੁਣਿਐ ਅੱਜ ਕਲ੍ਹ ਤੁਹਾਡੇ ਦੁਆਲੇ ਭਜਨ ਬੜਾ ਹੋਇਆ ਫਿਰਦਾ ਹੈ। ਨਾ ਮੈਨੂੰ ਤੇ ਨਾ ਹੀ ਹਰਭਜਨ ਸਿੰਘ ਨੂੰ ਰਮਜ਼ ਦੀ ਸਮਝ ਆਈ। ਸਤਿਗੁਰੂ ਜੀ ਨੇ ਫਿਰ ਇਹੋ ਸ਼ਬਦ ਦੁਹਰਾਏ। ਪਰ ਸਾਡੀ ਪਹੁੰਚ ਤੋਂ ਸਭ ਕੁਝ ਬਾਹਰ ਸੀ। ਅੰਤ ਸਾਡੀ ਚੱਕਰ ਵਿਚ ਪਈ ਵਿਰਤੀ ਨੂੰ ਕਿਨਾਰਾ ਦੇਣ ਲਈ ਰਾਜ਼ ਖੋਲ੍ਹਿਆ: ਮੇਰੇ ਸੁਣਨ ਵਿਚ ਆਇਆ ਹੈ ਕਵੀ ਹੁਰਾਂ ਨੂੰ ਅੱਜ ਕਲ੍ਹ ਭਜਨ ਬੜਾ ਫੁਰ ਰਿਹਾ ਹੈ।

ਤਾਂ ਇਹ ਸੀ ਗੱਲ। ਮੇਰੀ ਸਕੱਤਰ ਨਾਲ ਸਾਂਝੀ ਕੀਤੀ ਗੱਲ ਸ੍ਰੀ ਸਤਿਗੁਰੂ ਜੀ ਦੇ ਕੰਨਾਂ ਤਕ ਪਹੁੰਚ ਚੁਕੀ ਸੀ।

ਹਰਭਜਨ ਨੇ ਸਤਿਗੁਰੂ ਜੀ ਨੂੰ ਫਰਮੈਸ਼ ਪਾਈ: ਅੱਜ ਰਾਜਨ ਜੀ ਤੋਂ ਭਟਿਆਰ ਸੁਣੀਏ। ਭਟਿਆਰ ਦਾ ਸ਼ਾਸ਼ਤਰੀਕਰਨ ਸੁਣਿਆ ਗਿਆ ਅਤੇ ਦਿਲ ਰੁਬਾ ਤੇ ਬਲਜੀਤ ਦੀ ਸੰਗਤ, ਵਾਜੇ ਤੇ ਰਵੀ ਕਾਂਤ ਅਤੇ ਤਬਲੇ ਦਾ ਸਾਥ ਅਵਤਾਰ ਸਿੰਘ ਅੰਮ੍ਰਿਤਸਰੀ ਤੋਂ ਲੈ ਕੇ ਸ੍ਰੀ ਰਾਜਨ ਸ਼ੁਰੂ ਹੋ ਗਏ, ਲਲਿਤ ਭਟਿਆਰ। ਸਤਿਗੁਰੂ ਜੀ ਨੇ ਰਾਜਨ ਦੇ ਗਾਉਣ ਦੀ ਤਾਰੀਫ਼ ਕਰਦਿਆਂ ਮਿਸ਼ਰੀ ਨਾਲ ਤੁਲਨਾ ਕੀਤੀ: ਮਿਸ਼ਰੀ ਦੀ ਡਲੀ ਨੂੰ ਚਾਹੇ ਜਿਧਰੋਂ ਚੱਖੀਏ, ਮਿੱਠੀ ਮਿੱਠੀ ਹੀ ਹੋਵੇਗੀ। ਮੈਂ ਨਾਲ ਜੋੜਿਆ: ਮਿਸ਼ਰੀ ਦੀ ਮਿੱਠਤ ਤਾਂ ਹੋਈ ਹੀ ਇਹ ਤਾਂ ਹੈਨ ਹੀ ਮਿਸ਼ਰੇ। ਇਕ ਪਾਸੇ ਮਾਦਾ ਦੀ ਥਾਂ ਨਰ ਹੋ ਗਏ, ਦੂਜੇ ਉਨ੍ਹਾਂ ਦੀ ਗੋਤਰ ਆ ਗਈ। ਖ਼ੂਬ ਹਾਸਾ ਪਿਆ।

ਰਾਜਨ ਜੀ ਗਾ ਰਹੇ ਸਨ ਝੂਮਦੇ ਝੂਮਦੇ ਉਚੇ ਨੀਵੇਂ ਹਥ ਕਰਕੇ ਸੁਰ ਵਿਨਿਆਸ ਕਰਦੇ: *ਤੂੰ ਕਰਤਾਰ! ਸਭ ਜਗਤ ਕੋ ਆਧਾਰ!* ਖ਼ਿਆਲ ਨੇ ਅੰਤਰੇ ਤੋਂ ਬਿਨਾਂ ਹੀ ਕੰਮ ਸਾਰ ਦਿਤਾ ਕਿਉਂਕਿ ਕਲਾਕਾਰ ਬੇ-ਅੰਤਰਾ ਹੋ ਗਏ ਸਨ, ਅਰਥਾਤ ਯਾਦ ਨਹੀਂ ਸੀ ਰਿਹਾ ਅੰਤਰਾ।

ਕਲਾਕਾਰਾਂ ਦੇ ਗਰੁਪ ਤੋਂ ਇਲਾਵਾ ਮਾਤਾ ਜੀ ਭੀ ਸੰਗੀਤ-ਰਸ ਮਾਣਨ ਆਏ ਬੈਠੇ ਸਨ, ਤਰਸੇਮ ਪਰਿਵਾਰ ਵੀ। ਸ਼ਾਗਿਰਦ ਵੀ, ਉਸਤਾਦ ਦੇ ਨਾਲ ਆ



ਚੁੱਕੇ ਸਨ। ਅੰਦਰ ਭਰਿਆ ਭਰਿਆ ਲਗਦਾ ਸੀ।

ਲਲਿਤ ਭਟਿਆਰ ਵਿਚ ਮੱਧ ਲੈਅ ਦੀ ਇਕ ਬੰਦਸ਼ ਜਾਰੀ ਹੋ ਗਈ:

***ਜੋਗੀਆ ਮੋਰੇ ਘਰ ਆਏ।***

***ਘਰ ਘਰ ਅਲਖ ਜਗਾਏ।***

ਅੰਤਰਾ: ***ਕਾਨਨ ਕੁੰਡਲ ਗਲੇ ਬੀਚ ਸੇਲੀ***

***ਅੰਗ ਬਿਭੂਤ ਚੜਾਏ। ਜੋਗੀਆ ਮੋਰੇ ਘਰ ਆਏ।***

ਕਲਾਕਾਰ ਨੇ ਖ਼ੂਬ ਹਾਵ-ਭਾਵ ਤੇ ਸੁਰ-ਸਰਗਮਾਂ ਨਾਲ ਗੰਵਿਆਂ। ਸਤਿਗੁਰੂ ਜੀ ਅਜਿਹੇ ਵਿਚ ਅਰਦਾਸ ਕਰਕੇ ਭਜਨ ਜਾਂ ਭਗਉਤੀਆਂ ਦਾ ਪਾਠ ਸ਼ੁਰੂ ਕਰਦੇ, ਕੰਨਾਂ ਦੁਆਰਾ ਸੰਗੀਤ ਰਸ-ਪਾਨ ਕਰਦੇ ਸਨ। ਪ੍ਰਸੰਨਤਾ ਦਾ ਇਜ਼ਹਾਰ ਉਹ ਕਈ ਪਰਕਾਰ ਕਰ ਲੈਂਦੇ ਹਨ। ਕਲਾਕਾਰ ਨਾਲ ਸਤਿਗੁਰੂ ਜੀ ਦਾ ਏਕਾਕਾਰ ਹੋਇਆ ਹੁੰਦਾ ਹੈ। ਇਸ ਤੋਂ ਪਿਛੋਂ ਇਕ ਤਰਾਨਾ ਵੀ ਗੰਵਿਆ ਗਿਆ।

ਇਸ ਖ਼ਿਆਲ ਤੋਂ ਉਪਰੰਤ ਸਤਿਗੁਰੂ ਜੀ ਦੀ ਕਦਰਦਾਨੀ ਨੂੰ ਮੁਖ ਰਖਦਿਆਂ ਸ੍ਰੀ ਰਾਜਨ ਨੇ ਇਕ ਬੰਦਸ਼ ਪੰਚ ਰਾਗ ਦੀ ਸੁਣਾਉਣ ਲਈ ਆਗਿਆ ਮੰਗੀ। ਮੇਰਾ ਮੂਡ ਬੜਾ ਚੜ੍ਹਦੀ ਕਲਾ ਵਿਚ ਸੀ। ਮੈਂ ਹੱਸ ਕੇ ਆਖਿਆ, 'ਪਚਰੰਗੀ' (ਅਚਾਰ ਦਾ ਨਾਮ ਹੈ) ਸੁਣਾਉਣ ਲਗੇ ਓ। ਇਕ ਵਾਰ ਫਿਰ ਹਾਸੜ ਮਚ ਗਈ ਤੇ ਸੁਰ ਹੋਏ ਸਾਜ਼ਾਂ ਦੇ ਗੂੰਜ ਵਿਚ ਕਲਾਕਾਰ ਗਾਉਣ ਲੱਗਾ:

ਭੈਰਉ: ***ਆਦਿ ਸ਼ਕਤੀ ਮਾਂ***

ਹਿੰਡੋਲ: ***ਮਾਂਗਤ ਹਿੰਡੋਲ ਧੰਨਿਆ ਧੰਨਿਆ ਕਾਲੀ।***ਆਦਿ...

ਮੀਆਂ ਕੀ ਟੋਡੀ: ***ਅਸ਼ਟ ਸਿਧਿ ਨਵਨਿਧਿ ਕੇ ਹੋ ਤੁਮ ਦਾਨੀ। ਆਦਿ ਸ਼ਕਤੀ...***

ਮਾਲਕੌਂਸ : ***ਤੋਹਿ ਮਨਾਊਂ ਗਾਊਂ ਮਾਂ ਮਾਲਕੌਂਸ!***

ਮੇਘ: ***ਤੋਸੇ ਸਬ ਬਿਧਿ ਉੜਊਂ ਸੁਣਾਊਂ ਮੇਘ ਬਨਿ ਆਵੈ। ਆਦਿ ਸ਼ਕਤੀ ਮਾਂ।***

ਰਾਜਨ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ: ਰਾਤੀਂ ਜਿਵੇਂ ਆਪ ਜੀ ਨੇ ਬਹੁਤ ਰਾਗਾਂ ਅਤੇ ਤਾਲਾਂ ਦੇ ਸਮੰਜਸ ਸੁਣਾਏ ਸਨ ਮੈਨੂੰ ਵੀ ਯਾਦ ਆ ਗਿਆ। ਸੋ ਮੈਂ 'ਆਦਿ ਸ਼ਕਤੀ ਮਾਂ' ਆਪ ਜੀ ਨੂੰ ਸੁਣਾਈ ਹੈ। ਗਉਣ ਵਿਚ ਕੁਝ ਇਸ ਤਰ੍ਹਾਂ ਲਗਦਾ ਸੀ ਜਿਵੇਂ ਰਾਜਨ ਕਹਿ ਰਹੇ ਹੋਣ " ਆ ਗਈ ਸਕੀ ਮਾਂ!" ਸਤਿਗੁਰੂ ਜੀ ਨੇ ਦੱਸਿਆ।

ਇਸ ਤੋਂ ਪਿਛੋਂ ਸ੍ਰੀ ਰਾਜਨ ਨੇ ਭੈਰਵੀ ਵਿਚ ਇਕ ਭਜਨ ਗੰਵਿਆਂ। ਬਲਜੀਤ ਸਿੰਘ ਦਾ ਦਿਲਰੁਬਾ, ਰਵੀ ਕਾਂਤ ਦਾ ਹਰਮੋਨੀਅਮ ਅਤੇ ਅਵਤਾਰ ਦਾ ਇਕਤਾਰ ਤਬਲਾ ਰਾਜਨ ਦੇ ਮਧੁਰ ਗਾਇਨ ਨਾਲ ਬੜਾ ਮੇਲ ਖਾਂਦਾ ਸੀ। ਪ੍ਰਾਥਮਕਤਾ

ਰਾਜਨ ਦੀ ਹੀ ਸੀ:

ਭਜਨ ਦੇ ਬੋਲ:

*ਬਿਨਤੀ ਕਰਤ ਮਰਤ ਹੂੰ ਲਾਜ।*
*ਯਾ ਦੇਹੀਆ ਨਖਸ਼ਿਖ ਲਉ ਮੇਰੀ ਪਾਪਨ ਕੇ ਰਿਜ ਹਾਰ।*
*ਭਾਗਿਓ ਨਰਕ ਨਾਮ ਸੁਨਿ ਮੇਰੋ ਪੀਠ ਦੀਓ ਯਮਰਾਜ।*
*ਗਨਿਕਾ, ਗਿੱਧ, ਅਜਾਮਿਲ ਤਾਰਿਓ ਮੋਰੋ ਕਉਨੋ ਕਾਜ।*
*ਬ੍ਰਿਧ ਸਮੈਂ ਪ੍ਰਭੁ ਸੂਰ ਕੋ ਤਾਰਿਓ, ਲੋਕ ਲੋਕ ਯਹੀ ਅਵਾਜ।*

10.30 ਵਜ ਗਏ ਅਤੇ ਸੰਗੀਤ ਸਭਾ ਇਕ ਮਾਨਸਿਕ ਸੁਖ ਬਖਸ਼ਦੀ ਸਮਾਪਤ ਹੋ ਗਈ। ਸਤਿਗੁਰੂ ਜੀ ਸ਼ਾਸ਼ਤਰੀ ਸੰਗੀਤ ਦੇ ਗਿਆਤਾ ਹਨ, ਸੁਭਾਵਕ ਹੀ ਇਹ ਉਹਨਾਂ ਦੀ ਖ਼ੁਰਾਕ ਹੈ ਤੇ ਪ੍ਰਸੰਨਤਾ ਹੈ।

ਅੱਜ ਦਾ ਸੰਗੀਤ ਆਰੰਭ ਭੁਪਾਲੀ ਵਿਚ, ਅਵਤਾਰ ਸਿੰਘ ਅੰਮ੍ਰਿਤਸਰੀ ਦੇ ਲੜਕੇ (13) ਦਾ ਬਹੁਤ ਵਧੀਆ ਗੰਵਿਆ ਅਤੇ ਕਈ ਲੈਆਂ ਨੂੰ ਵਖਾਂਦਾ ਇਕ ਲੁਪਦਸੀ, ਜਿਸਨੂੰ ਸੁਣ ਕੇ ਸਤਿਗੁਰੂ ਜੀ ਨੇ ਆਸ਼ੂ ਦੀ ਵਡਿਆਈ ਤਾਂ ਕੀਤੀ ਹੀ ਅਵਤਾਰ ਦੀ ਕੰਡ ਵੀ ਥਪਥਪਾਈ। ਇਸ ਬੱਚੇ ਤੋਂ ਸਤਿਗੁਰੂ ਜੀ ਬਹੁਤ ਆਸ਼ਾ ਰਖਦੇ ਹਨ।

ਅੱਜ ਮੈਂ ਰਾਤ ਦੀ ਰਾਗ-ਸਭਾ ਵਿਚ ਸ਼ਾਮਲ ਨਾ ਹੋ ਸਕਿਆ। ਮਾ: ਅਮਰੀਕ ਸਿੰਘ ਚਾਹੁੰਦੇ ਸਨ ਕਿ ਮੈਂ ਕਰੀਵਾਲਾ (ਪੱਛਮੀ) ਵਿਚ ਸਾਹਿਤ ਸਭਾਵਾਂ ਦਾ ਕਵੀ ਦਰਬਾਰ ਜ਼ਰੂਰ ਸੁਣਾਂ। ਪਰ ਸੰਤ ਨਗਰ ਦੇ, ਸੰਤ ਇਕਬਾਲ ਸਿੰਘ ਵਾਲੇ ਅੱਡੇ ਤੇ ਲਕੜ ਤੇ ਬੈਠ, ਡੇਢ ਘੰਟਾ ਉਡੀਕ ਵਿਚ ਝਾਗ ਹਰਭਜਨ ਸਿੰਘ ਪਰਵਾਨਾ ਦੁਆਰਾ ਭੇਜਿਆ ਹਰਭਜਨ ਸਿੰਘ ਸੰਤ ਨਗਰੀ ਮੂੰਹੋਂ ਸੁਨੇਹਾ ਮਿਲ ਗਿਆ: ਜਲਸੇ ਜਲੂਸਾਂ ਤੇ ਹਰਿਆਣਾ ਵਿਚ ਪਾਬੰਦੀ ਹੈ। ਡੀ.ਸੀ. ਦੀ ਮਨਜ਼ੂਰੀ ਚਾਹੀਦੀ ਸੀ (ਅਤਿਵਾਦੀਆਂ ਤੋਂ ਬਚਾਉ ਕਾਰਨ)। ਸੋ ਮੈਂ ਉਠ ਕੇ ਬਾਜਵਾ ਘਰ ਆ ਗਿਆ। ਗਰਮੀ ਦੀ ਬੌਂਦਲਾਹਟ ਨੇ ਮਸਤਾਨ ਗੜ੍ਹ ਵੀ ਨਾ ਜਾਣ ਦਿਤਾ।

ਸੰਤ ਸਕੱਤਰ ਨੇ ਦੱਸਿਆ ਕਿ 22.5.85 ਨੂੰ ਜਿਨਿੰਗ ਮਿੱਲ ਵਿਚ ਸਤਿਗੁਰੂ ਜੀ ਸ੍ਰੀ ਰਾਜਨ ਮਿਸ਼ਰਾ ਆਪਣੇ ਬੱਚਿਆਂ ਦੇ ਉਸਤਾਦ ਅਤੇ ਗਾਇਕ ਕਲਾਕਾਰ ਨੂੰ ਦਰਸ਼ਨ ਦੇਣ ਗਏ। ਨਤਮਸਤਕ ਹੋ ਨਮਸਕਾਰ ਕਰਦਿਆਂ ਸਤਿਗੁਰੂ ਜੀ ਦੇ ਪਿਆਰ ਭਿਜੇ ਤੇ ਨਮਰ ਸ਼ਬਦ ਸੁਣਕੇ ਆਖਿਆ: ਸ੍ਰੀ ਸਤਿਗੁਰੂ ਜੀ ਯੇਹ ਆਪ ਹੀ ਕੀ ਬਦੌਲਤ ਹੈ ਕਿ ਆਜ ਹਮ ਗਾਇਕ ਕਲਾਕਾਰੋਂ ਮੇਂ ਪਦਾਰਪਣ ਕਰ ਸਕੇਂ ਹੈਂ। ਹਮਾਰੀ ਜ਼ਿੰਦਗੀ ਮੇਂ ਆਪ ਨ ਆਤੇ ਤੋ ਹਮ ਸ਼ਾਇਦ ਡੀ.ਸੀ.ਐਮ. ਮੇਂ ਨੌਕਰੀ ਕਰਤੇ ਹੂਏ ਹੀ ਜੀਵਨ ਵਯਤੀਤ ਕਰ ਦੇਤੇ। ਆਪ ਨੇ ਹਮੇਂ ਪਹਿਲੀ ਬਾਰ ਸੁਨਕਰ ਹੀ ਜਿਤਨੀ ਹਮ ਤਨਖ਼ਵਾਹ ਲੇਤੇ ਥੇ, ਉਸ ਸੇ ਬਢਕਰ ਪੈਸੇ ਦੇ ਕੇ ਗਾਇਨ ਕੇ



ਰਿਆਜ਼ ਮੇਂ ਲਗਾ ਦੀਆ। ਔਰ ਹਮ ਸਾਤ ਪੁਸ਼ਤੋਂ ਸੇ ਚਲੇ ਆਤੇ ਕਾਮ ਮੇਂ ਲਗ ਸਕੇ। ਆਜ ਹਰ ਤਰਹ ਆਪ ਕੀ ਕ੍ਰਿਪਾ ਹੈ।

ਹਿਰਦਿਓਂ ਉਠੀ ਕਲਾਕਾਰ ਦੀ ਆਵਾਜ਼ ਸੁਣ ਕੇ ਸੱਚੇ ਪਾਤਸ਼ਾਹ ਬੋਲੇ: ਸਾਰਾ ਹਿੰਦੋਸਤਾਨ ਬਸਤਾ ਹੈ ਪ੍ਰੰਤੂ ਉਸ ਮੇਂ ਏਕ ਹੀ ਰਾਜਨ ਹੈ। ਔਰ ਵੋਹ ਅਬ ਹਮਾਰੇ ਪਾਸ ਹੈ, ਇਸ ਸੇ ਬਢਕਰ ਔਰ ਖ਼ੁਸ਼ੀ ਕਿਆ ਹੋ ਸਕਤੀ ਹੈ।

ਸਤਿਗੁਰੂ ਜੀ ਨੇ ਰਾਜਨ ਦੇ ਸਾਲਾ ਸਾਹਿਬ ਰਵੀ ਕਾਂਤ ਬਾਰੇ ਵੀ ਜਾਣਕਾਰੀ ਲਈ।

## 25 ਮਈ 1985, ਸ਼ਨੀਵਾਰ
## ਕੰਙਣਪੁਰ (ਸਰਸਾ)

ਸਵੇਰੇ ਆਸਾ ਦੀ ਵਾਰ ਪ੍ਰੋਗਰਾਮ ਸ. ਜਗਤਾਰ ਸਿੰਘ ਖ਼ੂਹ ਅੰਮ੍ਰਿਤਸਰੀਆਂ ਦੇ ਭੁਗਤਿਆ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਪ੍ਰੇਮੀ ਸੰਤ ਨਗਰੋਂ ਤੇ ਲਾਗ ਪਾਸ ਦੇ ਪਿੰਡਾਂ ਦੇ ਵੀ ਪਤਾ ਲਗਣ ਤੇ ਪਹੁੰਚਦੇ ਹਨ। ਮੇਰਾ ਬੜਾ ਜੀ ਕੀਤਾ ਕਿ ਮੈਂ ਵੀ ਆਸਾ ਦੀ ਵਾਰ ਸਮੇਂ ਦਰਸ਼ਨ ਕਰਾਂ, ਪਰ ਸਵੇਰੇ ਸਵੇਰੇ ਸਵਾਰੀ ਸਾਧਨ ਕੋਈ ਨਾ ਮਿਲਿਆ।

ਮੈਂ 8 ਵਜੇ ਕੋਠੀ ਮਸਤਾਨ ਗੜ੍ਹ ਪਹੁੰਚਿਆ।

ਅੱਜ ਸਤਿਗੁਰੂ ਜੀ ਅਤੇ ਮਹਾਰਾਜ ਤਾਂ ਕਲਾਕਾਰਾਂ ਤੋਂ ਪਹਿਲੋਂ ਹੀ ਆ ਕੇ ਵਿਰਾਜਮਾਨ ਹੋ ਗਏ। ਸਤਿਗੁਰੂ ਜੀ ਮੁਸਕਾਏ: ਗਾਇਕ ਤਾਂ ਪਹਿਲਾਂ ਹੀ ਆ ਬੈਠੇ ਹਨ ਪਰ ਸਰੋਤੇ ਅਜੇ ਆਏ ਹੀ ਨਹੀਂ। 15 ਮਿੰਟ ਤਕ ਕਲਾਕਾਰ ਗਰੁਪ ਵੀ ਉਪਸਥਿਤ ਹੋ ਗਿਆ ਤਾਂ ਸਤਿਗੁਰੂ ਜੀ ਨੇ ਰਾਤੀਂ ਸੁਣਾਏ ਬਿਹਾਗ ਦਾ ਜ਼ਿਕਰ ਕਰਦਿਆਂ ਆਖਿਆ: ਰਾਜਨ ਆਪ ਕੋ ਸੁਨ ਕਰ ਮੁਝੇ ਭੀ ਕੁਝ ਅੱਛੀ ਬੰਦਸ਼ੇਂ ਯਾਦ ਆ ਰਹੀ ਹੈ। ਮੈਂ ਆਪ ਕੋ ਮੇਘ ਕੇ ਦੋ ਪਰਕਾਰ ਸੁਨਾਤਾ ਹੂੰ।

ਅਤੇ ਸਤਿਗੁਰੂ ਜੀ ਨੇ ਕੋਮਲ ਨਿਸ਼ਾਧ ਮੇਘ, ਝਬ ਤਾਲ ਵਿਚ ਗਾਉਣਾ ਸ਼ੁਰੂ ਕੀਤਾ। ਮਹਾਰਾਜ ਜੀ ਨੇ ਮ੍ਰਿਦੰਗ ਫੜ ਲਿਆ, ਹਰਭਜਨ ਸਿੰਘ ਨੇ ਤਾਨਪੂਰਾ। ਸ਼ਬਦ ਸਨ:

*ਮਗਨ ਰਹੁ ਰੇ ਦਾਰਿਦ੍ਰ ਭੂਖਨ ਅਪਾਰ*
*ਜੇ ਨਰ ਇੰਦ੍ਰ ਕੇ ਮਨ ਮੇ ਡੋਰੇ*
ਅੰਤਰਾ: *ਕਾ ਭਇਓ ਜੁ ਭਇਓ ਛਤ੍ਰਪਤੀ ਨਰੇਸ਼*
*ਰਾਮ ਰਾਜਾ ਕੋ ਪ੍ਰਤਾਪ ਪਾਏ ਬਿਨ*
*ਬਿਪਤ ਸਾਗਰ ਕੌਨ ਟਾਰੇ ਟਰੇ।*

ਸ੍ਰੀ ਮਿਸ਼ਰਾ ਅਤੇ ਰਵੀ ਕਾਂਤ ਬਨਾਰਸੀ ਸਤਿਗੁਰੂ ਜੀ ਦੀ ਲੈਅਕਾਰੀ ਤੇ ਸੁਰ ਸੁਧਤੀ ਉਤੇ ਝੂਮ ਝੂਮ ਜਾਂਦੇ। ਆਹਾ! ਵਾਹਵਾ ਕਰਦੇ!

ਹੁਣ ਮੇਘ ਤੀਬਰ ਨਿਸ਼ਾਧ, ਚਾਰ ਤਾਲ ਵਿਚ ਸ਼ੁਰੂ ਹੋ ਗਿਆ:

*ਤੂ ਲਾਗੀ ਮਾਨ ਕਰਨ,*
*ਤੇਰੇ ਤੋ ਆਏ ਹੈਂ ਲਾਲ ਲੀਜੀਏ ਮਨਾਇ।*

ਅੰਤਰਾ: *ਚੜ ਦੇਖੋ ਚਿੜ੍ਹ ਸਾਰੀ*
*ਉਮਗੀ ਘਟਾ ਕਾਰੀ*
*ਵੇ ਦੇਖੋ ਰਾਤ, ਲਾਗੀ ਰੀ ਬਾਦਰ ਝਰੀ।*

ਦੋਵੇਂ ਹੀ ਬੰਦਸ਼ਾਂ ਅਲੌਕਿਕ ਸਨ। ਕਲਾਕਾਰ ਸ੍ਰੋਤਿਆਂ ਖ਼ੂਬ ਪ੍ਰਸੰਸਾ ਕੀਤੀ। ਅਜਿਹੇ ਸਮੇਂ ਸਤਿਗੁਰਾਂ ਦੇ ਨਮ੍ਰਤਾਵਾਚੀ ਸ਼ਬਦ ਹੁੰਦੇ ਹਨ: ਜੇ ਤੁਸੀਂ ਏਨੇ ਕਲਾਕਾਰ ਪਸੰਦ ਕਰਦੇ ਹੋ, ਤਾਂ ਜ਼ਰੂਰ ਹੀ ਚੰਗੀ ਤਰ੍ਹਾਂ ਗੰਵਿਆਂ ਗਿਆ ਹੋਵੇਗਾ। ਜਾਂ ਫਿਰ ਇੰਜ ਕਹਿਣਗੇ: ਤੁਹਾਡੇ ਪਾਸੋਂ ਇਸ ਤਰ੍ਹਾਂ ਸੁਣ ਕੇ ਮੈਨੂੰ ਤਾਂ ਸੰਗ ਆਉਂਦੀ ਹੈ।

ਸਰੋਤਿਆਂ ਦੀ ਗਿਣਤੀ 25 ਤਕ ਹੋ ਗਈ।

ਸਤਿਗੁਰੂ ਜੀ ਨੇ ਅਵਤਾਰ ਸਿੰਘ ਦੇ ਪੁੱਤਰ ਆਸ਼ੂ ਨੂੰ ਧਿਆਨ ਨਾਲ ਸੁਣਦਿਆਂ ਵੇਖ ਕੇ ਆਖਿਆ: ਆਸ਼ੂ ਨੇ ਰਾਤੀਂ ਮਾਲਕੌਂਸ ਦਾ ਧਰੁਪਦ ਬਹੁਤ ਵਧੀਆ ਸੁਣਾਇਆ ਹੈ। ਲੈਅਕਾਰੀ ਵੀ ਅੱਛੀ ਰਹੀ। ਕਦੇ ਇਹ ਬਹੁਤ ਵਧੀਆ ਗਾਇਕ ਬਣ ਸਕੇਗਾ। ਅਸਾਂ ਇਕ ਐਸੀ ਉਮਰ ਤੇ ਰੰਗ-ਢੰਗ ਦਾ ਬਾਲਕ ਔਰੰਗਾਬਾਦ ਸੁਣਿਆ ਸੀ, ਪਰ ਇਹ ਉੱਤਮ ਹੈ। (ਕਾਰਣ, ਉਹ ਖ਼ਿਆਲ ਗਾਇਕ ਸੀ ਇਹ ਧਰੁਪਦ ਗਾਇਕ ਹੈ, ਸ਼ਾਸ਼ਤਰਾਂ ਵਿਚ ਧਰੁਪਦ ਨੂੰ ਸਰਵੋਚਤਾ ਪ੍ਰਾਪਤ ਹੈ ਅਤੇ ਖ਼ਿਆਲ ਸਭ ਤੋਂ ਹੇਠਲੀ ਚੀਜ਼, ਗ਼ਜ਼ਲ ਤੋਂ ਪਹਿਲਾ ਨੰਬਰ ਦਿਤਾ ਗਿਆ ਹੈ)

10 ਵਜਦਿਆਂ ਨੂੰ ਸ. ਹਰਵਿੰਦਰ ਸਿੰਘ ਹੰਸਪਾਲ ਵੀ ਆ ਪਹੁੰਚਾ। ਪਰ ਅੱਜ ਸਵੇਰ ਦੇ ਸੰਤ ਜਗਤਾਰ ਸਿੰਘ ਅਤੇ ਬੀਬਾ ਜੀ ਦਾ ਪਰਵਾਰ ਵੀ ਗੁਰੂ ਦਰਸ਼ਨਾਂ ਹਿਤ ਪਹੁੰਚਿਆ ਹੋਇਆ ਹੈ। ਸਤਿਗੁਰੂ ਜੀ ਨੇ ਸੰਗੀਤ ਸਭਾ ਵਿਚ ਸ. ਜਗਤਾਰ ਸਿੰਘ ਦਾ ਸੁਆਗਤ ਕਰਦਿਆਂ ਕਿਹਾ ਸੀ: ਪਨਿਹਾਰੀ ਵਾਲੇ ਆ ਗਏ, ਬਹੁਤ ਖ਼ੁਸ਼ੀ ਹੋਈ, ਪਰ ਆਦਮੀ ਆਦਮੀ ਤਾਂ ਸੰਗੀਤ ਸਭਾ ਵਿਚ ਬੈਠ ਜਾਣ, ਬੀਬੀਆਂ ਬਾਹਰ ਰਹਿਣ ਦੀ ਕਿਰਪਾ ਕਰਨ। ਇਹ ਆਪਣੀ ਪੁਤ੍ਰੀ ਪ੍ਰਤੀ ਸੂਖਮ ਹਾਸਵਿਅੰਗੀ ਸ਼ਬਦ ਸਨ, ਉਨ੍ਹਾਂ ਵੀ ਆ ਕੇ ਨਮਸਕਾਰ ਕੀਤੀ ਅਤੇ ਕੁਝ ਸਮਾਂ ਇਸਤ੍ਰੀ ਸਰੋਤਿਆਂ ਵਿਚ ਬੈਠ ਗਏ।

ਕਿਉਂਕਿ ਰਾਜਨ ਹੁਰੀਂ ਰਾਤੀਂ ਗਾ ਚੁਕੇ ਸਨ ਸੋ ਅੱਜ ਉਹ ਨਾ ਗਾਉਣ ਦੇ ਮੂਡ ਵਿਚ ਸਨ। ਰਵੀ ਕਾਂਤ, ਜੋ ਆਪ ਗਾਉਂਦਾ, ਹਰਮੋਨੀਅਮ ਤੇ ਤਬਲਾ



ਵਜਾਉਂਦਾ ਹੈ, ਨੇ ਫਰਮਾਇਸ਼ ਕੀਤੀ: ਸਤਿਗੁਰੂ ਜੀ ਥੋੜ੍ਹੀ ਕ੍ਰਿਪਾ ਆਪ ਔਰ ਕਰੇਂ। ਦਿਲਰੁਬਾ ਪਰ ਤਰਬਕਾਰੀ, ਸੁਨਾ ਹੈ ਆਪ ਬਹੁਤ ਅੱਛੀ ਕਰਤੇ ਹੈਂ, ਆਜ ਹਮੇਂ ਸੌਭਾਗਯ ਪ੍ਰਾਪਤ ਹੋ ਜਾਇ।

ਅਤੇ ਬਲਜੀਤ ਸਿੰਘ ਨੇ ਸਤਿਗੁਰੂ ਜੀ ਦੇ ਦੋਵੇਂ ਦਿਲਰੁਬਾ (ਨਿੱਕਾ ਤੇ ਵੱਡਾ, ਜੋ ਅਵਤਾਰ ਸਿੰਘ ਰਮੇਸ਼ ਨਗਰ ਨੇ ਮਾਈਕ ਲਾ ਕੇ ਤਿਆਰ ਕੀਤੇ ਹਨ) ਕੱਢ ਕੇ, ਲਿਆ ਸੁਰ ਕੀਤੇ। ਵੱਡਾ ਸੱਚੇ ਪਾਤਸ਼ਾਹ ਜੀ ਅਗੇ ਰਖ ਦਿਤਾ, ਛੋਟਾ ਆਪ ਫੜ ਲਿਆ ਅਤੇ ਫਿਰ 10.15 ਤੋਂ 11 ਵਜੇ ਤਕ ਤਰਬਕਾਰੀ ਤੇ ਉਹ ਲੀਲ੍ਹਾ ਪੈਦਾ ਕੀਤੀ ਗਈ ਕਿ ਕਦੇ ਮਾਤ੍ਰਾ 17, ਕਦੇ ਸਾਢੇ ਪੰਦਰਾਂ, ਕਦੇ 15, ਫਿਰ 11 ਅਤੇ 7 ਮਾਤਰਾਂ ਤੱਕ ਦਾ ਸਫ਼ਰ ਸਤਿਗੁਰੂ ਜੀ ਦੀ ਅਗਵਾਈ ਵਿਚ ਹੁੰਦਾ ਰਿਹਾ।

ਸਤਿਗੁਰੂ ਜੀ ਨੇ 'ਜੋਗੀਆ' ਸੁਣਾਨ ਤੋਂ ਪਹਿਲਾਂ ਉਹਦੀ ਅਰਥ ਵੰਡ ਵੀ ਕਰ ਦਿਤੀ: ਜੋਗੀ ਆ! ਜੋ ਗਿਆ! ਜੋਗੀ ਆਹ? ਤੇ ਰਾਜਨ ਜੀ ਨੂੰ ਬੋਲ ਸੁਣਾਏ ਧਮਾਰ ਵਿਚ ਗਾਈ ਜਾਣ ਵਾਲੀ ਇਸ ਬੰਦਸ਼ ਦੇ:

*ਰੰਗ ਅਬੀਰ ਕਹਾਂ ਸੇ ਪਾਊਂ*
*ਸਖੀਅਨ ਮਿਲਿ ਲੂਟ ਲਈ ਸ੍ਯਿਆਮ।*

ਅੰਤਰਾ: *ਅਬ ਤੁਮ ਸੰਗ ਹੋਰੀ ਨ ਖੇਲੂੰ*
*ਵਹੀਂ ਕਿਉਂ ਨਾ ਜਾਓ ਜਹਾਂ ਤਕਤ ਹੈਂ ਤੁਮਰੀ ਰਾਹ।*

11 ਵਜੇ ਰਾਗ ਸਭਾ ਸਮਾਪਤੀ ਹੋਈ। ਹੁਣ ਸਤਿਗੁਰੂ ਜੀ ਨੇ ਪ੍ਰਸ਼ਾਦ ਛਕਣਾ ਹੈ, ਫਿਰ ਕੁਝ ਆਰਾਮ ਫਰਮਾਣਾ ਅਤੇ ਫਿਰ ਸਰਸੇ ਤੋਂ ਦੱਖਣ-ਪੱਛਮ ਵਲ 2 ਕਿਲੋਮੀਟਰ ਕੰਙਣਪੁਰ ਜਾਣਾ ਹੈ।

ਧੁੱਪ ਅਤੇ ਸੇਕ ਕਾਫ਼ੀ ਹੈ। ਸਾਰੇ ਕਲਾਕਾਰ ਆਪੋ ਆਪਣੇ ਸਥਾਨਾਂ ਤੇ ਪਧਾਰੇ ਅਤੇ ਮੈਂ ਸੰਤ ਰਣਜੀਤ ਸਿੰਘ ਘਰੋਂ ਆਪਣਾ ਅਟੈਚੀਕੇਸ ਚੁੱਕ ਧੁਪ ਝਾਗਦਾ ਰਾਣੀਆਂ ਪੁੱਜਾ ਅਤੇ ਏਥੋਂ ਸਰਸਾ ਫੇਰ ਰਿਕਸ਼ੇ ਤੇ 2 ਵਜਦੇ ਨੂੰ ਕੰਙਣਪੁਰ! ਭਰਪੂਰ ਦੁਪਹਿਰ ਵਿਚ ਯਾਤਰਾ, ਵਾਹ ਕਿਆ ਮਜ਼ਾ ਹੈ!

ਅੱਜ ਸੰਤ ਲਾਲ ਸਿੰਘ ਸੱਦੋਵਾਲੀਆ (85) ਨਮਿਤ ਉਸਦੇ ਛੋਟੇ ਲੜਕੇ ਸ. ਸੋਹਣ ਸਿੰਘ ਕੇ ਘਰ ਭੋਗ ਦਾ ਮੇਲਾ ਹੈ। ਸੰਤ ਲਾਲ ਸਿੰਘ ਸਤਿਗੁਰੂ ਜੀ ਦਾ ਬੜਾ ਸ਼ਰਧਾਲੂ ਸਿਖ ਸੀ। ਉਸਦੇ ਦੋ ਪਰਵਾਰ ਸਨ। ਵੱਡੀ ਵਹੁਟੀ ਦੇ ਬੱਚੇ ਨਗਰਾਣੇ ਥੇੜ ਤੇ ਸੰਤ ਕਿਰਪਾਲ ਸਿੰਘ ਅਤੇ ਸੰਤ ਕਰਨੈਲ ਸਿੰਘ, ਛੋਟੀ ਦਾ ਏਥੇ ਸੋਹਣ ਸਿੰਘ। ਹੋਰ ਬੀਬੀਆਂ ਵੀ ਹੋਣਗੀਆਂ: ਪਰ ਸਾਨੂੰ ਸਤਿਗੁਰੂ ਜੀ ਦੇ ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਵਲ ਵਿਵਾਹਤ ਸੁਖਵਿੰਦਰ ਕੌਰ ਦਾ ਹੀ ਪਤਾ ਹੈ।

ਸੰਤ ਕਰਨੈਲ ਸਿੰਘ ਵੱਲ ਮੇਰੇ ਮਿੱਤਰ ਤੇ ਪਿਛਲੇ ਡਫਰਕੇ ਪਿੰਡ ਦੇ ਬਾਵਾ ਨਿਰੰਜਨ ਸਿੰਘ ਕਰੀਵਾਲਾ ਦੀ ਪੁੱਤਰੀ ਹੈ। ਸਤਿਗੁਰੂ ਜੀ ਦੇ ਸਨੇਹ ਤੇ ਸ਼ਰਧਾ ਨਾਲ ਸਰਾਬੋਰ! ਮੇਰੀ ਭਤੀਜੀ ਹੋਣ ਕਰਕੇ ਮੇਰਾ ਜਾਣਾ ਵੀ ਬਣਦਾ ਸੀ, ਸੁਖਵਿੰਦਰ ਦਾ ਵੀ ਆਗ੍ਰਹਿ ਸੀ ਪੂਰਬੇ ਦਾ ਵੀ ਕਹਿਣ ਸੀ, ਅਤੇ ਮੈਂ ਤਿਖੜ ਦੁਪਹਿਰ ਝਾਗਦਾ ਸ੍ਰੀ ਸਤਿਗੁਰੂ ਜੀ ਦੇ ਸੰਤ ਲਾਲ ਸਿੰਘ ਨਮਿਤ ਮੇਲੇ ਉਤੇ ਦਰਸ਼ਨਾਂ ਦਾ ਜਲਵਾ ਅੱਖੀਂ ਵੇਖਣ ਲਈ ਏਥੇ ਆ ਪਹੁੰਚਾ।

ਮੇਰੇ ਜਾਂਦਿਆਂ ਨੂੰ ਸੱਤ ਅੱਠ ਸੌ ਸਰੋਤਾ ਦੇਸੀ ਘਿਉ ਦੀਆਂ ਜਲੇਬੀਆਂ ਲੰਗਰ ਵਿਚ ਛਕ ਕੇ, ਜਥੇਦਾਰ ਅਮਰ ਸਿੰਘ ਨਕੌੜਾ ਦਾ ਰਸ ਭਰਿਆ ਹੱਲੇ ਦਾ ਕੀਰਤਨ ਸੁਣ ਰਿਹਾ ਸੀ। ਚਾਨਣੀਆਂ ਨਾਲ ਦੂਰ ਤਕ ਦਾ ਵਿਹੜਾ ਕਜਿਆ ਹੋਇਆ ਸੀ, ਕਨਾਤਾਂ ਨਾਲ ਲੁੜੀਂਦੀਆਂ ਥਾਈਂ ਉਹਲਾ ਕਰ ਰਖਿਆ ਸੀ।

ਪੂਰਬਾ ਸਵਖਤੇ ਦਾ ਹੀ ਆਪਣੇ ਸਹੁਰਾ ਜੀ ਦੀ ਯਾਦ ਦਾ ਸਤਿਕਾਰ ਕਰਦਿਆਂ ਪੁਜਾ ਹੋਇਆ ਸੀ। ਮੈਨੂੰ ਏਥੇ ਬਾਵਾ ਨਿਰੰਜਨ ਸਿੰਘ ਨਾਲ ਵੀ ਮੇਲੇ ਹੋਏ ਤੇ ਉਨ੍ਹਾਂ ਦੀ ਪਤਨੀ ਜਾਗੀਰ ਕੌਰ ਤੇ ਹੋਰ ਉਨ੍ਹਾਂ ਦੇ ਭਰਾਵਾਂ ਰਘੁਬੀਰ ਸਿੰਘ (ਸਵਰਗਵਾਸੀ) ਦੀ ਪਤਨੀ ਸੁਵਿੰਦਰ ਅਤੇ ਪੁਰਸ਼ੋਤਮ ਪਤਨੀ ਨਾਲ ਵੀ ਮਿਲਣ ਦਾ ਇਤਫ਼ਾਕ ਹੋਇਆ।

ਏਥੇ ਦੀਵਾਨ ਸਵੇਰੇ 9 ਵਜੇ ਤੋਂ ਹੀ ਸ਼ੁਰੂ ਹੋ ਗਏ ਸਨ। ਪਹਿਲਾਂ ਸੰਤ ਨਿਰੰਜਨ ਸਿੰਘ ਦੇ ਭਣੇਵੇਂ ਸੰਤ ਬਾਜ ਸਿੰਘ ਕਵੀਸ਼ਰ ਦੇ ਜਥੇ ਦਾ ਅਤੇ ਫਿਰ ਕਵੀਸ਼ਰੀ ਜਥਿਆਂ ਦੇ ਸਿਰਮੌਰ ਸੰਤ ਜਿਊਣ ਸਿੰਘ ਦੇ ਜਥੇ ਦਾ, ਤੀਜਾ ਜਥਾ ਸੰਤ ਅਮਰ ਸਿੰਘ ਰੰਗ ਬੰਨ੍ਹੀ ਖੜਾ ਸੀ ਕਿ ਤਿੰਨ ਵੱਜ ਗਏ ਅਤੇ ਸੰਤ ਪੂਰਬਾ ਨੇ ਅਗੇ ਵਧ ਕੇ ਪ੍ਰਥਮ ਭਗੌਤੀ ਸ਼ੁਰੂ ਕਰ ਦਿਤੀ।

ਇਹ ਨਾਮ ਸਿਮਰਨ ਅਰੰਭ ਦੀ ਅਰਦਾਸ ਸੀ। ਇਸ ਦੌਰਾਨ ਹੀ ਸ੍ਰੀ ਸਤਿਗੁਰੂ ਜੀ, ਉਨ੍ਹਾਂ ਦਾ ਹਜ਼ੂਰੀ ਜਥਾ, ਅੰਗ ਰਖਿਅਕ, ਸ੍ਰੀ ਮਾਤਾ ਜੀ, ਮਹਾਰਾਜ ਜੀ, ਬੇਬੇ ਜੀ, ਸੰਤ ਜਗਤਾਰ ਸਿੰਘ-ਬੀਬਾ ਜੀ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਆ ਪਹੁੰਚੇ! ਥੋੜੇ ਚਿਰ ਪਿਛੋਂ ਸੰਤ ਸਵਰਨ ਸਿੰਘ ਤੇ ਸੁਰਿੰਦਰ ਸਿੰਘ ਲੁਧਿਆਣਾ ਵੀ ਆ ਗਏ। ਸੰਤਾਂ ਦੇ ਪੁੰਨ ਪਰਤਾਪ ਅਤੇ ਪੂਰਬਾ ਨਾਲ ਪਿਆਰ ਨੂੰ ਮੁਖ ਰਖ ਸਾਰਾ ਨਗਰ ਕੰਗਣਪੁਰ, ਕਰੀਵਾਲ ਤੋਂ ਸ. ਰਜਵੰਤ ਸਿੰਘ ਪਰਵਾਰ, ਬਾਵਾ ਨਿਰੰਜਨ ਸਿੰਘ ਪਰਵਾਰ, ਨਗਰਾਣੇ ਥੇੜ, ਸੰਤ ਨਗਰ, ਜੀਵਨ ਨਗਰ, ਨਕੌੜਾ ਆਦਿ ਸਮੂਹ ਨਾਮਧਾਰੀ ਨਗਰਾਂ ਦੇ ਪ੍ਰਤਿਸ਼ਠ ਵਿਅਕਤੀ ਪੁੱਜੇ। ਸਚੇ ਪਾਤਸ਼ਾਹ ਜੀ ਨੂੰ ਸੀਸ ਨਿਵਾਣ ਵਾਲਿਆਂ ਦੀ ਗਿਣਤੀ 1000 ਤੋਂ ਬਾਹਲੀ ਸੀ।

4 ਵੱਜਣ ਵਿਚ 20 ਮਿੰਟ ਰਹਿੰਦਿਆਂ ਸੰਤ ਬਾਜ ਸਿੰਘ ਅਤੇ ਸ੍ਰੀ



ਹਰਵੇਲ ਸਿੰਘ ਨੇ ਭੋਗ ਦੇ ਸਲੋਕ ਪੜ੍ਹਨੇ ਸ਼ੁਰੂ ਕਰ ਦਿਤੇ। ਸਲੋਕਾਂ ਦੇ ਦਰਮਿਆਨ ਬਾਪੂ ਦੇ ਸਨੇਹ ਨਾਲ ਭਰੇ ਘਰ ਦਿਆਂ ਮਾਇਆ, ਬਸਤਰ, ਬਰਤਨ, ਬਿਸਤਰ ਆਦਿ ਲਿਆ ਭੇਟ ਧਰੇ। ਭੋਗ ਪਿਆ ਤਾਂ ਸੰਤ ਕਿਰਪਾਲ ਸਿੰਘ ਦੇ ਸਿਰ ਤੇ ਸਤਿਗੁਰੂ ਜੀ ਨੇ ਆਪ ਦਸਤਾਰ ਸਜਾਣ ਦੀ ਕਿਰਪਾ ਕੀਤੀ। ਬੀਬੀ ਜਾਗੀਰ ਕੌਰ ਦਾ ਵਡੱਪਣ ਪਰਵਾਨ ਹੋਇਆ।

ਜਲਪਾਨ ਗੁਰੂ ਪਰਵਾਰ ਨੇ ਕੀਤਾ। ਸਾਧ ਸੰਗਤ ਨੇ ਖੁੱਲ੍ਹੇ ਲੰਗਰ ਛਕੇ।

ਏਨੇ ਚਿਰ ਵਿਚ ਜਿਨ੍ਹਾਂ ਕਿਸਾਨਾਂ ਨੇ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਕੰਗਣਪੁਰ ਅੰਗੂਰਾਂ ਦੀ ਖੇਤੀ ਕਰਨੀ ਸੀ, ਉਨ੍ਹਾਂ ਦੀ ਤਿਆਰੀ ਵੇਖਣ ਦਾ ਪ੍ਰੋਗਰਾਮ ਬਣ ਗਿਆ। ਗਰਮੀ ਦੇ ਧੁੱਪ-ਸੇਕ ਦੀ ਕਿਹਨੂੰ ਪਰਵਾਹ! ਸ੍ਰੀ ਸਤਿਗੁਰੂ ਜੀ ਦੇ ਤਿਆਰ ਕੀਤੇ ਅੰਗੂਰ-ਸਿਆਣੇ ਸੰਤ ਅਤਰ ਸਿੰਘ (ਸਪੁੱਤ੍ਰ ਸੰਤ ਬਘੇਲ ਸਿੰਘ ਹਕੀਮ) ਤੇ ਸ. ਦਰਸ਼ਨ ਸਿੰਘ 17-**Z** ਰਾਜਸਥਾਨ ਨਾਲ ਹੋ ਲਏ ਅਤੇ ਖੇਤਾਂ ਨੂੰ ਫੇਰੇ ਵਜਣ ਲੱਗੇ।

ਸੰਤ ਤਰਸੇਮ ਸਿੰਘ ਪਰਵਾਰ ਅਤੇ ਪੂਰਬਾ ਤੇ ਮੈਂ ਏਸੇ ਸੇਕ ਭਰੇ ਸਮੇਂ ਵਿਚ ਅਜਮੇਰ ਸਿੰਘ ਨਾਲ ਸਤਿਗੁਰੂ ਜੀ ਨੂੰ ਭੇਟ ਹੋਈ ਮਾਰੂਤੀ ਮੈਟਾਡੋਰ ਤੇ ਸਰਸੇ ਆ ਰੁਕੇ। ਪੂਰਬਾ ਅਤੇ ਅਜਮੇਰ ਸਿੰਘ ਨੇ ਸਤਿਗੁਰੂ ਜੀ ਵਲੋਂ ਸੰਗੀਤ ਕਲਾਕਾਰ ਸ੍ਰੀ ਰਾਜਨ ਦੀ ਵਿਦਾਇਗੀ ਲਈ ਦੋ ਟੋਕਰੀਆਂ ਵਧੀਆ ਅੰਬ ਖਰੀਦੇ ਗਏ ਅਤੇ ਰਾਤ ਦੇ ਪ੍ਰੋਗਰਾਮ ਲਈ ਮੁੜ ਮਸਤਾਨ ਗੜ੍ਹ ਰੌਣਕਾਂ ਲਗ ਗਈਆਂ।

ਪਰ ਗਰਮੀ ਨੇ 8 ਵਜੇ ਤਕ ਸੰਗੀਤ ਸਭਾ ਨ ਜਾਰੀ ਹੋਣ ਦਿਤੀ।

ਏਨਾ ਚਿਰ ਹੋਰ ਗੱਲਾਂ ਕਰ ਲਈਏ।

ਅੱਜ ਮੈਨੂੰ ਥੋੜ੍ਹਾ ਸਮਾਂ ਬਾਜੇ ਵਾਲੇ ਸੰਤ ਸਿੰਘ ਨਾਲ ਸਫ਼ਰ ਕਰਨ ਦਾ ਮੌਕਾ ਮਿਲਿਆ। ਟੁੱਟੀ ਐਨਕ, ਗੜਵਾ ਹੱਥ ਵਿਚ, ਨਾਲ ਹੀ ਅੱਖਾਂ ਵਿਚ ਪਾਉਣ ਵਾਲੀਆਂ ਦੋ ਸ਼ੀਸ਼ੀਆਂ, ਗੋਡੇ ਨੰਗੇ, ਪੈਰੀਂ ਪਊਏ! ਐਂਬੈਸਡਰ ਕਾਰ ਹੇਠਾਂ। ਡਰਾਈਵਰ ਆਪਣਾ ਹੀ ਛੋਟਾ ਲੜਕਾ (ਦੂਜੀ ਪਤਨੀ 'ਚੋਂ) ਕਿਸ਼ੋਰ ਬਚਿੱਤ੍ਰ ਸਿੰਘ। ਗੱਲੀਂ ਪਿਆਂ ਸੰਤ ਸੰਤ ਸਿੰਘ ਨੇ ਦੱਸਿਆ: ਹਰ ਮਹੀਨੇ 5 ਮਣ ਪੱਕਾ ਕਣਕ ਦਾ ਆਟਾ ਅਤੇ ਹਰ ਸਾਲ 6 ਬੋਰੀਆਂ ਮੂੰਗੀ ਦੀ ਦਾਲ ਜੀਵਨ ਨਗਰ ਲੰਗਰ ਵਿਚ ਇਸ ਵਲੋਂ ਜਾਂਦੀ ਹੈ।

ਪਰ ਮਾਲਵੇ ਦੇ ਪਿੰਡ ਬਾਜਾ ਦੇ ਜੰਮਪਲ ਇਨ੍ਹਾਂ ਜੱਟਾਂ ਵਿਚ ਨਮਰਤਾ, ਪ੍ਰੇਮ, ਸੇਵਾ ਸਤਿਕਾਰ ਦਾ ਭੰਡਾਰ ਹੈ, ਵਖਾਵਾ ਤੇ ਅਡੰਬਰ ਅਸਲੋਂ ਨਹੀਂ। ਕਿਰਤ ਕਰ ਕੇ ਖਾਂਦੇ ਹਨ, ਨਾ ਡਰਦੇ ਹਨ ਨਾ ਡਰਾਉਂਦੇ ਹਨ।

ਇਕ ਗੱਲ ਖ਼ਬਰ ਦੇ ਤੌਰ ਤੇ ਨੋਟ ਕਰਦਾ ਹਾਂ। ਮੇਰਾ ਇਕ ਮਿੱਤਰ ਸ. ਅਜੀਤ ਸਿੰਘ ਸੁਪੱਤਰ ਸ. ਰਸਾਲ ਸਿੰਘ ਹਰੀਪੁਰ ਪਿਛਲੇ ਮਹੀਨੇ ਜੀਵਨ ਨਗਰ

ਆਇਆ ਜਾਪਿਆ ਸੀ ਜਿਵੇਂ ਉਹ ਸੰਤ ਭਿੰਡਰਾਂ ਵਾਲੇ ਦਾ ਚੇਲਾ ਬਣ ਗਿਆ ਹੋਵੇ ਪਰ ਹੁਣ ਪਤਾ ਲੱਗਾ ਹੈ ਕਿ ਪੁਲਿਸ ਉਸਨੂੰ ਤੇ ਉਹਦੇ ਤਿੰਨ ਹੋਰ ਭਰਾਵਾਂ ਨੂੰ ਫੜ ਕੇ ਲੈ ਗਈ ਹੈ। ਇਕ ਵਾਰ ਤਾਂ ਸਾਰਾ ਦੇਸ਼ ਝੰਜੋੜ ਕੇ ਰਖ ਦਿਤਾ ਹੈ। ਦੁਰਭਾਗ ਇਹ ਕਿ ਸਾਰੀਆਂ ਹਰਕਤਾਂ ਉਜਾੜੇ ਦੀਆਂ, ਉਸਾਰੀ ਦੀ ਕੋਈ ਵੀ ਨਹੀਂ।

ਕਲਾਕਾਰਾਂ ਦਾ ਅੱਜ ਆਖ਼ਰੀ ਦਿਨ ਸੀ। ਸਤਿਗੁਰੂ ਇਸਦਾ ਭਰਪੂਰ ਲਾਭ ਉਠਾਣਾ ਚਾਹੁੰਦੇ ਸਨ। ਸਤਿਗੁਰੂ ਜੀ ਚਾਹੁੰਦੇ ਸਨ ਅੱਜ ਦੀ ਸੰਗੀਤ ਮਹਿਫ਼ਲ ਵਿਚ ਪਹਿਲਾਂ ਉਹ ਆਪ ਅਤੇ ਮਹਾਰਾਜ ਜੀ ਗਾ ਲੈਣ, ਸ੍ਰੀ ਰਾਜਨ ਮਿਸ਼ਰਾ ਨੂੰ ਅੰਤਮ ਸਮਾਂ ਦਿਤਾ ਜਾਇ। ਪਰ ਸਤਿਕਾਰ ਨੂੰ ਮੁਖ ਰਖਦਿਆਂ ਰਾਜਨ ਨੇ ਬੇਨਤੀ ਆਪਣੀ ਪਹਿਲ ਵਾਸਤੇ ਕੀਤੀ। ਸਤਿਗੁਰੂ ਜੀ ਮਸਤਾਨ ਗੜ੍ਹ ਕੋਠੀ ਦੇ ਲਾਅਨ ਵਿਚ ਸਭਾ ਜਮਾਣੀ ਚਾਹੁੰਦੇ ਸਨ ਪਰ ਬਨਾਰਸੀ ਗਾਇਕ ਨੂੰ ਕੋਠੀ ਦਾ ਹਾਲ ਗਵਾਇਸ਼ ਲਈ ਪਸੰਦ ਸੀ। ਰਾਜਨ ਦੀ ਇਛਾ ਅਨੁਸਾਰ ਹਾਲ ਵਿਚ ਪ੍ਰੋਗਰਾਮ ਦਾ ਆਗਾਜ਼ ਹੋਇਆ। ਸਤਿਗੁਰੂ ਜੀ ਇਹ ਕਹਿੰਦਿਆਂ ਅੰਦਰ ਦਾਖ਼ਲ ਹੋਏ: ਰਾਜਨ ਕਹਿੰਦਾ ਹੈ ਤੁਹਾਡੇ ਗਾਉਣ ਪਿਛੋਂ ਮੈਂ ਜੰਮ ਨਹੀਂ ਸਕਣਾ, ਪਹਿਲ ਮੈਨੂੰ ਦਿਓ।

ਅਤੇ ਲਗਭਗ ਦੋ ਦਰਜਨ ਵਿਅਕਤੀਆਂ ਦੀ ਇਕੱਤਰਤਾ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸ੍ਰੀ ਰਾਜਨ ਨੇ ਗਾਉਣਾ ਸ਼ੁਰੂ ਕੀਤਾ। 7.30 ਵਜੇ ਰਾਤ ਪੂਰੀਏ ਦਾ ਬੜਾ ਖ਼ਿਆਲ ਪੇਸ਼ ਕੀਤਾ ਗਿਆ। ਛੋਟਾ ਖ਼ਿਆਲ ਦਰੁੱਤ ਵਿਚ ਗੰਵਿਆ:

*ਮੈ ਤੋ ਕਰ ਆਈ ਪੀਅ ਸੰਗ ਰੰਗ ਰਲੀਆਂ*

ਸੰਗੀਤਕਾਰ ਜਦ ਤਕ ਸੁਰਾਂ, ਸਰਗਮਾਂ, ਤਾਨਾਂ, ਮੁਰਕੀਆਂ, ਜਮਜ਼ਮਿਆਂ ਨਾਲ ਰੰਗ ਰਲੀਆਂ ਵਿਚ ਹੋਰ ਵੀ ਰੰਗ ਮਿਲਾਂਦਾ ਹੈ, ਅਸੀਂ ਦੋ ਗੱਲਾਂ ਹੋਰ ਕਰ ਲਈਏ।

ਕੰਗਣਪੁਰ ਗਿਆਂ ਇਕ ਬੀਬੀ ਜਿਸ ਦਾ ਨਾਂ ਸੀਤੋ ਸੁਪਤਨੀ ਗੁਰਦਿਆਲ ਸਿੰਘ ਸਰਸਾ ਹੈ, ਮੇਰੇ ਕੋਲ ਬੜੀ ਰੋਈ ਅਤੇ ਆਖਿਆ ਕਿ ਉਸਦੇ ਘਰ ਸਤਿਗੁਰੂ ਜੀ ਦਰਸ਼ਨ ਜ਼ਰੂਰ ਦੇਣ। ਆਉਂਦੀ ਵੇਰ ਮੈਂ ਗੁਰਦਿਆਲ ਸਿੰਘ ਕੇ ਘਰੋਂ ਹੋ ਕੇ ਆਇਆ ਸਾਂ। ਵਿਹੜੇ ਤੇ ਕਮਰੇ ਵਿਚ ਦਰੀਆਂ ਖੇਸ ਵਿਛੇ ਹੋਏ ਸਨ। ਗੁਰਦਿਆਲ ਸਿੰਘ ਦੀ ਛੋਟੀ ਲੜਕੀ ਨਰਿੰਦਰ ਹੀ ਘਰ ਵਿਚ ਸੀ, ਮਾਤਾ ਪਿਤਾ ਸੰਤ ਲਾਲ ਸਿੰਘ ਦੇ ਭੋਗ ਤੇ ਕੰਗਣਪੁਰ ਗਏ ਹੋਏ ਸਨ।

ਇਕ ਵਾਰ 1957 ਵਿਚ ਏਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਕੰਗਣਪੁਰ ਗਏ ਸਨ ਤਾਂ ਵਾਪਸੀ ਤੇ ਸਤਿਗੁਰਾਂ ਦੇ ਘਰ ਚਰਨ ਪੁਆਉਣ ਹਿਤ ਏਸੇ ਬੀਬੀ ਨੇ ਮੈਨੂੰ ਬੜੇ ਜ਼ੋਰ ਨਾਲ ਆਖਿਆ ਸੀ। ਮੇਰੀ ਅਰਜ਼ ਮੰਨੀ ਗਈ। ਸੱਚੇ ਪਾਤਸ਼ਾਹ ਘਰ ਪਧਾਰੇ। ਘਰ ਵਿਚ ਬੇਇੰਤਹਾ ਗਰਮੀ ਸੀ। ਬੀਬੀ ਨੂੰ ਪਤਾ ਨਾ ਲਗੇ ਕਿ ਉਹ ਸਤਿਗੁਰਾਂ ਨੂੰ ਕਿਥੇ ਬੈਠਾਏ। 5 ਕੁ ਮਿੰਟ ਦਰਿਦ੍ਰ ਨਰਾਇਣ ਦਾ ਦਰਸ਼ਨ ਕਰ ਕੇ



ਸੱਚੇ ਪਾਤਸ਼ਾਹ ਬਾਹਰ ਆ ਗਏ। ਓਦੋਂ ਸਤਿਗੁਰਾਂ ਮੈਨੂੰ ਦਸਿਆ ਸੀ ਕਿ ਗਰੀਬੀ ਦਾ ਕਾਰਣ ਗੁਰੂ ਘਰ ਦੀ 5 ਏਕੜ ਜ਼ਮੀਨ ਮਦੇਵਾਲੀਏ ਟਹਿਲ ਸਿੰਘ ਨੇ ਹਥਿਆ ਲਈ ਸੀ। ਟਹਿਲ ਸਿੰਘ ਗੁਰਦਿਆਲ ਸਿੰਘ ਦਾ ਪਿਤਾ ਸੀ।

ਅੱਜ 18 ਸਾਲਾਂ ਪਿਛੋਂ ਘਰ ਵਿਚ ਫੇਰ ਉਹੋ ਹਾਲ ਸੀ। ਬੀਬੀ ਜੀਤੋ ਨੇ ਸੰਤ ਅਰਵੇਲ ਸਿੰਘ ਤੇ ਹੋਰਨਾਂ ਦੁਆਰਾ ਵੀ ਸਤਿਗੁਰਾਂ ਨੂੰ ਬੇਨਤੀ ਪੁਚਾਈ ਹੋਈ ਸੀ। ਮੈਂ ਵੀ ਸਕੱਤਰ ਦੁਆਰਾ ਅਤੇ ਫਿਰ ਆਪ ਦਸ ਦਿਤਾ ਕਿ ਗੁਰਦਿਆਲ ਸਿੰਘ ਕਾ ਘਰ ਬੇਗੂ ਰੋਡ ਦੇ ਮੋੜ ਤੇ ਸਰਸੇ ਵਿਚ 50 ਕਦਮ ਦੇ ਫ਼ਾਸਲੇ ਤੇ ਹੋਵੇਗਾ। ਸਤਿਗੁਰੂ ਜੀ ਨੇ ਇਹਨਾਂ ਦੀ ਮਦਦ ਕਰਨ ਦੇ ਜਤਨ ਤਾਂ ਕੀਤੇ ਹਨ, ਪਰ ਇਹ ਪਰਵਾਰ ਰੁਖ ਸਿਰ ਨਹੀਂ ਹੋ ਸਕਿਆ। ਅੱਜ ਜਦੋਂ ਮੈਂ ਸਰਸਾ ਨੂੰ ਆ ਰਿਹਾ ਸਾਂ ਤਾਂ ਸਤਿਗੁਰੂ ਜੀ ਦੀ ਕਾਰ ਤੇ ਆਪ ਜੀ ਦੇ ਅੰਗ ਰਖਿਅਕਾਂ ਦੀ ਗੱਡੀ ਏਸੇ ਮੋੜ ਤੇ ਖਲੋਤੀ ਸੀ।

ਐਸ ਵੇਲੇ ਬੀਬੀ ਦਾ ਵੱਡਾ ਲੜਕਾ ਕਿਤੇ ਲਭਦਾ ਨਹੀਂ। ਛੋਟੇ ਨੇ ਕਤਲ ਕਰ ਦਿਤਾ ਸੀ, ਛੋਟਾ ਜੇਲ੍ਹ ਵਿਚ ਹੈ। ਘਰ ਵਿਚ ਕਮਾਣ ਵਾਲਾ ਕੋਈ ਨਹੀਂ। ਧੀਆਂ ਘਰੋ ਘਰੀਂ ਹਨ।

ਮੰਡੀ ਹਿਮਾਚਲ ਵਿਚੋਂ 3 ਵਜੇ ਦੇ ਗੁਰੂ ਕੇ ਦਰਸ਼ਨਾਂ ਤੇ ਕੋਈ ਖ਼ਾਸ ਅਰਜ਼ ਕਰਨ ਵਾਸਤੇ ਸੰਤ ਮੋਹਣ ਸਿੰਘ-ਗੁਰਦੇਵ ਸਿੰਘ ਸਪੁੱਤਰ ਜਥੇਦਾਰ ਸੇਵਾ ਸਿੰਘ, ਬੀਬੀ ਭਜਨ ਕੌਰ ਅਤੇ ਸ੍ਰੀ ਜਸਬੀਰ ਸਿੰਘ ਸੁਪੱਤਰ ਸੰਤ ਤਰਲੋਕ ਸਿੰਘ ਮਸਤਾਨਗੜ੍ਹ ਕੋਠੀ ਆਏ ਹੋਏ ਹਨ। ਇਨ੍ਹਾਂ ਨੂੰ ਬੜਾ ਚਾਅ ਸੀ ਕਿ ਸੰਮੇਲਨ ਮੰਡੀ ਵਿਖੇ ਹੋਏਗਾ। ਕੁਝ ਦਿਨ ਸਤਿਗੁਰਾਂ ਦੇ ਅਤੇ ਸੰਗਤ ਦੇ ਦਰਸ਼ਨ ਹੋਣਗੇ। ਪਰ ਪੰਜਾਬ ਅਤੇ ਦੇਸ਼ ਦੇ ਵਿਗੜੇ ਹਾਲਾਤ ਕਾਰਨ ਪ੍ਰੋਗਰਾਮ ਕੈਂਸਲ ਕਰ ਦਿਤਾ ਗਿਆ ਹੈ। ਦਰਸ਼ਨ ਪਿਆਸੇ ਸੇਵਕ ਏਥੇ ਪਹੁੰਚੇ ਹਨ। ਅੱਜ ਸੰਗੀਤ ਸਮੇਂ ਵੀ ਇਹ ਉਪਸਥਿਤ ਹਨ। ਸਵੇਰੇ ਸ਼ਾਇਦ ਕੋਈ ਅਰਜ਼ ਮਾਜਰਾ ਕਰਨ। ਜਾਪਦਾ ਹੈ ਮੰਡੀ ਦੀ ਸੰਗਤ ਦੀ ਪ੍ਰਾਰਥਨਾ ਲੈ ਕੇ ਆਏ ਹਨ।

ਸੰਗੀਤ ਸਭਾ ਵਿਚ ਰਾਜਨ ਨੇ ਦਰੁੱਤ ਲੈਅ ਵਿਚ ਗਾਉਂਦਿਆਂ ਆਖ਼ਰੀ ਸਮਾਂ ਦਿਤਾ ਤਾਂ ਸੁਰ ਸ਼ਾਂਤ ਹੋਣ ਤੇ ਮਹਾਰਾਜ ਜੀ ਨੇ ਫ਼ਰਮਾਇਸ਼ ਕਰ ਦਿਤੀ: ਇਕ ਭਜਨ ਸੁਣਾ ਦਿਓ: **ਹੇ ਗੋਬਿੰਦ ਰਾਖੋ ਸ਼ਰਣ।**

ਸਤਿਗੁਰੂ ਜੀ ਨੂੰ ਫਿਰ ਨਮਸਕਾਰ ਕਰ ਕਲਾਕਾਰ ਨੇ ਮਿਸ਼ਰਤ ਕਲਾਵਤੀ ਦੀਆਂ ਸੁਰਾਂ ਵਿਚ, ਥੋੜ੍ਹੀ ਜਿਹੀ ਭਜਨ ਦੀ ਵਿਆਖਿਆ ਦੇ, ਸੂਰਦਾਸ ਦਾ ਪਦਾ ਗੌਣਾ ਸ਼ੁਰੂ ਕੀਤਾ। ਬੋਲ ਹਨ:

*ਹੇ ਗੋਬਿੰਦ ਰਾਖੋ ਸ਼ਰਣ ਅਬ ਤੋ ਜੀਵਨ ਹਾਰੇ*

*ਨੀਰ ਪੀਵਨ ਹਸਤਿ ਗਇਓ, ਸਿੰਧੁ ਕੇ ਕਿਨਾਰੇ*
*ਸਿੰਧੁ ਬੀਚ ਬਸਤ ਗ੍ਰਾਹ, ਚਰਣ ਧਰਿ ਪਛਾਰੇ*
*ਚਾਰ ਪ੍ਰਹਰਿ ਯੁਧ ਭਇਓ ਗਇਓ ਮੰਝਧਾਰੇ*
*ਨਾਕ ਕਾਨ ਡੂਬਨ ਲਾਗੇ ਕ੍ਰਿਸ਼ਨ ਕੋ ਪੁਕਾਰੇ*
*ਦੁਆਰਿਕਾ ਮੈ ਸ਼ਬਦ ਭਇਓ, ਗਰੁੜ ਤਜ ਸਿਧਾਰੇ*
*ਗ੍ਰਾਹ ਕੋ ਹਰਿ ਮਾਰਕੈ ਗਜ ਰਾਜ ਕੋ ਬੁਲਾਰੇ*
*ਸੁਰ ਕਹੇ ਸਿਆਮ ਸੁੰਦਰ, ਆਸਰੇ ਤੁਮ੍ਹਾਰੇ*
*ਮੇਰੋ ਤੇਰੋ ਨਿਆਇ ਹੈ ਬਨਰਾਜ ਕੇ ਦੁਆਰੇ।*

8.30 ਸ਼ਾਮੀਂ ਰਾਗ ਸਭਾ ਦਾ ਪਹਿਲਾ ਭਾਗ ਖ਼ਤਮ ਹੋ ਗਿਆ।

ਦੂਜਾ ਭਾਗ ਬਾਹਰ ਪਾਰਕ ਦੇ ਘਰ ਉਤੇ ਵਿਛਾਈ ਨਾਲ ਸ੍ਰੀ ਸਤਿਗੁਰੂ ਜੀ ਵਲੋਂ ਆਰੰਭ ਹੋਇਆ। ਸਤਿਗੁਰੂ ਜੀ ਨੇ ਕਦੇ ਮਹਾਰਾਜ ਜੀ ਦੀ ਸੰਗਤ ਨਾਲ ਕਦੇ ਆਪੂੰ ਹੀ ਅਨੇਕ ਰਾਗ, ਅਨੇਕ ਤਾਲ ਸੁਣਾਏ ਕਿ ਕਲਾਕਾਰ ਸੰਗੀਤ ਗਿਆਤਾ ਚਕਿਤ ਰਹਿ ਉਠੇ। ਬੰਦਸ਼ ਦੇ ਖ਼ਾਤਮੇ ਤੇ ਸਤਿਗੁਰੂ ਜੀ ਦੋ ਚਾਰ ਸ਼ਬਦ ਹੋਰ ਸਾਂਝੇ ਕਰਦੇ ਜਿਵੇਂ ਇਕ ਵਾਰ ਕਿਹਾ: ਆਖ਼ਰੀ ਰਾਤ ਹੈ ਰਾਜਨ ਜੀ ਤੁਹਾਡੇ ਨਾਲ, ਜੀ ਕਰਦਾ ਹੈ, ਇਹਦਾ ਵੱਧ ਤੋਂ ਵੱਧ ਲਾਹਾ ਲੈ ਲਈਏ। ਰਾਜਨ ਕਲਾਨਿਧ ਸਤਿਗੁਰੂ ਜੀ ਪਾਸੋਂ ਕਈ ਪਰਕਾਰ ਦੀਆਂ ਬੰਦਸ਼ਾਂ ਦਾ ਆਨੰਦ ਲੈ ਰਿਹਾ ਸੀ। ਸਤਿਗੁਰੂ ਜੀ ਨਾਲ ਸੁਖਦੇਵ-ਮੋਹਣ-ਬਲਜੀਤ-ਹਰਭਜਨ ਸਿੰਘ ਜੀ ਵੀ ਕਈ ਵਾਰ ਸਾਥ ਦਿੰਦੇ। ਭਾਵੇਂ ਅਵਤਾਰ ਦਾ ਸਰੀਰ ਅਜੇ ਪੂਰੀ ਤਰ੍ਹਾਂ ਸਮਰੱਥ ਨਹੀਂ ਸੀ ਪਰ ਉਹ ਅਣਥੱਕ ਰੂਪ ਵਿਚ ਤਬਲੇ ਤੇ ਸੰਗਤ ਦਿੰਦਾ ਰਿਹਾ।

ਇਕ ਸ਼ਬਦ ਦੀ ਬੰਦਸ਼ ਐਨੀ ਉਮਦਾ ਲਗੀ ਕਿ ਸ੍ਰੀ ਰਾਜਨ ਨੇ ਅਰਜ਼ ਕੀਤੀ: ਇਹ ਤਾਂ ਮੈਨੂੰ ਸਿਖਾ ਦਿਓ ਬੜੀ ਨਾਯਾਬ ਬੰਦਸ਼ ਹੈ। ਸ਼ਬਦ ਇਹ ਹੈ:

ਰਾਤ ਗਿਆਰਾਂ ਵਜੇ ਸੰਗੀਤ ਸਭਾ ਦੀ ਸਮਾਪਤੀ ਹੋ ਗਈ। ਸੱਚ ਪੁੱਛੋ ਤਾਂ ਸਤਿਗੁਰੂ ਜੀ ਦਾ ਅਜੇ ਵੀ ਹਟਣ ਤੇ ਜੀਅ ਨਹੀਂ ਸੀ ਕਰਦਾ।

ਉਠੇ ਤਾਂ ਸਕੱਤਰ ਨੇ ਰਾਜਨ-ਰਵੀ ਦੀ ਵਿਦਾਇਗੀ ਦਾ ਪ੍ਰਬੰਧ ਕਰ ਰਖਿਆ ਸੀ। ਕੋਠੀ ਦੇ ਉਤਰੀ ਥੜ੍ਹੇ ਉਤੇ ਇਕ ਪੀਪਾ ਦੇਸੀ ਘਿਉ, ਤੋੜਾ ਬਾਸਮਤੀ ਦਾ, ਦੋ ਦੋ ਸੇਰ ਅੰਬ ਅਤੇ 5000 ਨਕਦ ਦਾ ਲਿਫ਼ਾਫ਼ਾ ਸਤਿਗੁਰੂ ਜੀ ਨੇ ਰਾਜਨ ਨੂੰ ਬਖ਼ਸ਼ਿਆ। ਬੜੀ ਮੁਸ਼ਕਲ ਨਾਲ ਇਹ ਪੈਸੇ ਜੋੜੇ ਸਨ, ਨਹੀਂ ਤਾਂ 10, 000 ਵੀ ਦਿਤਾ ਜਾ ਸਕਦਾ ਸੀ। ਕਲਾਕਾਰ ਸਤਿਗੁਰੂ ਜੀ ਦੀ ਕ੍ਰਿਪਾ ਲਈ ਹਾਰਦਿਕ ਕ੍ਰਿਤਗਯ ਸੀ। ਫਿਰ ਸ੍ਰੀ ਰਾਜਨ ਦੇ ਸਾਲੇ ਰਵੀ ਕਾਂਤ ਨੂੰ 5 ਕਿਲੋ ਦੇਸੀ ਘਿਉ, ਅੱਧਾ ਤੋੜਾ ਬਾਸਮਤੀ ਤੇ 1000 ਦਿਤਾ ਗਿਆ। ਉਹ ਵੀ ਬਲਿਹਾਰ ਜਾ ਰਿਹਾ



ਸੀ। ਇਸ ਮੌਕੇ ਕਲਾਕਾਰ ਦੇ ਸ਼ਾਗਿਰਦਾਂ ਤੇ ਪ੍ਰਸ਼ੰਸਕਾਂ ਦਾ ਤਕੜਾ ਜਮਘਟਾ ਸੀ।

ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਜ਼ਿੰਮੇ ਲਾਇਆ ਕਿ ਉਹ ਰਾਮ ਜੀ ਮਿਸ਼ਰਾ ਨੂੰ ਅਤੇ ਉਨ੍ਹਾਂ ਦੀ ਪਤਨੀ ਬਨਾਰਸੋਂ ਦਿੱਲੀ ਮੰਗਵਾਏ ਅਤੇ ਏਥੇ ਕਿਸੇ ਦੇ ਘਰ ਦੋ ਮਹੀਨੇ ਰੱਖਣ ਦਾ ਪ੍ਰਬੰਧ ਕਰੇ। ਬਨਾਰਸੋਂ ਰਾਮ ਜੀ ਮਿਸ਼ਰਾ ਨੂੰ ਲਿਆਉਣ ਲਈ ਸ. ਜਗਦੀਸ਼ ਸਿੰਘ ਵਰਿਆਮ ਦਾ ਨਾਮ ਤਜਵੀਜ਼ ਕੀਤਾ ਗਿਆ ਅਤੇ ਸਕੱਤਰ ਨੇ ਅਰਜ਼ ਕੀਤੀ : ਸੰਤ ਦਿਆਲ ਸਿੰਘ ਗੁਰਮੀਤ ਕੌਰ (ਰਮੇਸ਼ ਨਗਰ) ਦੀ ਜੋੜੀ ਰਾਮ ਜੀ ਮਿਸ਼ਰਾ ਦੀ ਸੇਵਾ ਸੰਭਾਲ ਵਾਸਤੇ ਠੀਕ ਰਹੇਗੀ। ਪਰਵਾਨ ਹੋ ਗਿਆ। ਇਸ ਜੋੜੇ ਪਾਸ ਪਹਿਲਾਂ ਵੀ ਸ੍ਰੀ ਅੰਬੇ ਮਹਾਰਾਜ, ਮਾਤਾ ਜੀ ਦਾ ਭਤੀਜਾ ਰਹਿੰਦਾ ਹੈ।

10 ਮਿੰਟ ਬਾਅਦ ਮੈਨੂੰ ਵੀ ਬੁਲਾ ਕੇ ਸੱਚੇ ਪਾਤਸ਼ਾਹ ਜੀ ਨੇ 5 ਕਿਲੋ ਘਿਉ ਦੀ ਪੀਪੀ ਬਖਸ਼ ਦਿਤੀ। ਘਿਉ ਘਰ ਦਾ ਤਿਆਰ ਕੀਤਾ ਹੋਇਆ ਹੈ।

ਮੈਂ ਕੱਲ ਰਾਣੀਆਂ ਨਿਵਾਸ ਰਖ ਪਰਸੋਂ ਦਿੱਲੀ ਨੂੰ ਪਰਤ ਜਾਵਾਂਗਾ। ਸ. ਜੰਗ ਬਹਾਦਰ ਸਿੰਘ, ਸ੍ਰੀ ਰਾਜਨ ਤੇ ਰਵੀ ਕਾਂਤ ਨੂੰ ਸਮੇਤ ਮੋਹਣ-ਸੁਖਦੇਵ ਦੇ, ਕਲ ਸਵੇਰੇ ਆਪਣੀ ਕਾਰ ਤੇ ਦਿੱਲੀ ਲੈ ਜਾਵੇਗਾ। ਸਤਿਗੁਰਾਂ ਬਚਨ ਕੀਤਾ ਹੈ ਕਿ ਮੋਹਣ-ਸੁਖਦੇਵ ਆਪਣੇ ਗੁਰੂ ਜੀ ਨੂੰ ਗੱਡੀ ਚੜ੍ਹਾ ਕੇ ਬਨਾਰਸ ਨੂੰ, ਵਾਪਸ ਮਸਤਾਨ ਗੜ੍ਹ ਆ ਜਾਣ।

ਉਮੀਦ ਹੈ, ਸਤਿਗੁਰੂ ਜੀ ਹੋਲਾ ਤਨਜ਼ਾਨੀਆ ਤਕ ਏਥੇ ਹੀ ਦਰਸ਼ਨ ਦੇਣਗੇ।

## 6 ਜੂਨ 1985, ਬੁੱਧਵਾਰ
## ਬਿਲਗਾ (ਜਲੰਧਰ)

ਮੈਂ ਆਪਣੇ ਛੋਟੇ ਸਾਲੇ ਸ. ਚੰਨਣ ਸਿੰਘ ਕੰਗ ਅਰਾਈਆਂ ਦੇ ਲੜਕੇ ਜੁਗਿੰਦਰ ਸਿੰਘ ਦੀ ਸ਼ਾਦੀ ਸਮੇਂ ਅੱਜ ਜਲੰਧਰ ਜ਼ਿਲ੍ਹੇ ਦੇ ਪ੍ਰਸਿੱਧ ਅਤੇ ਸਭ ਤੋਂ ਵੱਡੇ ਨਗਰ ਬਿਲਗਾ ਵਿਚ ਪਹੁੰਚਾ। ਮੇਰੇ ਨਾਲ ਕੰਗ ਅਰਾਈਆਂ ਦੇ ਗਿਆਨੀ ਪ੍ਰੀਤਮ ਸਿੰਘ ਜੋ ਦੋ ਮਹੀਨੇ ਪਹਿਲਾਂ ਤੋਂ ਕੈਨੇਡਾ ਤੋਂ ਆਏ ਹਨ, ਇਸ ਜੰਞ ਵਿਚ ਸ਼ਾਮਲ ਸਨ। 65 ਸਾਲਾ ਗੋਰੇ ਨਸ਼ੋਹ ਦਰਸ਼ਨੀ ਸੱਜਣ!

ਇਨ੍ਹਾਂ ਨਾਮਧਾਰੀਆਂ ਦੀ ਪ੍ਰਸ਼ੰਸਾ ਦੈਵੀ ਸ਼ਖ਼ਸੀਅਤਾਂ ਵਿਚ ਕੀਤੀ ਅਤੇ ਇਕ ਗੱਲ 1934-35 ਦੀ ਸੁਣਾਈ : ਡੇਰਾ ਬਾਬਾ ਨਾਨਕ ਜ਼ਿਲ੍ਹਾ ਗੁਰਦਾਸਪੁਰ ਤੋਂ ਪਹਿਲੇ ਸਟੇਸ਼ਨ 'ਜੱਸੜ' ਤੇ ਗੱਡੀ ਚੜ੍ਹਨ ਲਈ ਗਿਆ। ਏਥੇ ਦੋ ਜੋੜੇ ਸਫੈਦ ਨਾਮਧਾਰੀ ਪਹਿਰਾਵੇ ਵਾਲੇ ਵੇਖ ਕੇ ਮੁਠਿਆ ਗਿਆ। ਸੁਹਣੇ ਉੱਚੇ ਆਦਮੀ, ਖ਼ੂਬਸੂਰਤ ਲੰਮੀਆਂ-ਲੰਮੀਆਂ ਇਸਤਰੀਆਂ। ਮੇਰੇ 'ਤੇ ਉਨ੍ਹਾਂ ਦਾ ਏਨਾ ਪ੍ਰਭਾਵ

ਪਿਆ ਕਿ ਜਿੰਨਾ ਚਿਰ ਵੀ ਮੈਂ ਆਪਣੀ ਗੱਡੀ ਨਹੀਂ ਫੜੀ, ਮੇਰਾ ਮਨ ਓਨਾ ਚਿਰ ਉਹਨਾਂ ਵੱਲ ਆਕਰਸ਼ਤ ਰਿਹਾ। ਅੱਜ ਵੀ ਮੇਰੀਆਂ ਅੱਖਾਂ ਵਿਚ ਉਨ੍ਹਾਂ ਜੋੜਿਆਂ ਦੇ ਚਮਤਕਾਰੀ ਦਰਸ਼ਨ ਜਿਉਂ ਕੇ ਤਿਉਂ ਹਨ।

ਗਿਆਨੀ ਪ੍ਰੀਤਮ ਸਿੰਘ ਜੀ ਨੇ ਨਾਮਧਾਰੀਆਂ ਵਾਲੇ ਸਤਿਕਾਰ ਨਾਲ ਸਤਿਗੁਰੂਆਂ ਦਾ ਨਾਮ ਲੈਂਦੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਤੋਂ ਪਰਮ ਪ੍ਰਭਾਵਤ ਹਨ। ਵਰਤਮਾਨ ਸਤਿਗੁਰੂ ਜੀ ਨਾਲ ਉਹਨਾਂ ਨੂੰ ਮਿਲਣ ਦਾ ਇਤਫ਼ਾਕ ਨਹੀਂ ਹੋਇਆ।

ਸਾਰੀ ਜੰਞ ਨੀਲੋਂ ਵਾਲੀ ਪੱਤੀ ਦੀ ਧਰਮਸਾਲਾ ਨੂੰ ਜਾ ਰਹੀ ਸੀ ਕਿ ਮੁਰੰਮਤ ਹੋ ਰਹੇ ਨੀਨੋਂ ਦਰਵਾਜ਼ੇ ਵਿਚ ਮੈਨੂੰ ਇਕ ਬਜ਼ੁਰਗ ਨਾਮਧਾਰੀ ਦੀ ਸੂਰਤ ਦਿਸੀ। ਗਿਆਨੀ ਜੀ ਤੇ ਮੈਂ ਦੋਹਾਂ ਜਾ ਸਤਿ ਸ੍ਰੀ ਅਕਾਲ ਕੀਤੀ। ਇਹ ਸੰਤ ਕੇਹਰ ਸਿੰਘ - ਫੁੰਮਣ ਸਿੰਘ ਕੰਵਲ ਹੁਰਾਂ ਦਾ ਰਿਸ਼ਤੇਦਾਰ ਸੀ। ਸੰਤ ਨੇ ਦਸਿਆ ਕਿ ਏਨੇ ਵੱਡੇ ਪਿੰਡ ਵਿਚ ਅਸੀਂ ਇਕੋ ਪਰਿਵਾਰ ਹੀ ਡਟੇ ਖਲੋ ਹਾਂ। ਐਤਕਾਂ ਸਤਿਗੁਰਾਂ ਕਿਰਪਾ ਕੀਤੀ ਹੈ ਏਥੇ ਇਕ ਹੋਰ ਨਵਾਂ ਸਿੰਘ ਸਜਾਇਆ ਹੈ। ਉਹ ਵਿਦੇਸ਼ਾਂ ਵਿਚ ਰਹਿਣ ਵਾਲਾ ਹੈ। ਸੰਤ ਕੇਹਰ ਸਿੰਘ ਕਹਿੰਦਾ ਸੀ ਕਿ ਅਕਾਲੀ ਸਾਨੂੰ ਕਾਂਗ੍ਰਸੀ ਕਹਿ ਕੇ ਤ੍ਰਿਸਕਾਰਦੇ ਹਨ ਪਰ ਅਸੀਂ ਕਹਿੰਦੇ ਹਾਂ, ਅਸੀਂ ਕਾਂਗ੍ਰਸੀ ਨਹੀਂ, ਕਾਂਗ੍ਰਸ ਸਾਡੀ ਬਣਾਈ ਹੋਈ ਹੈ। ਪਰ ਅਸੀਂ ਦੇਸ਼ ਭਗਤ ਪਾਲਿਸੀਆਂ ਦੇ ਹਮਾਇਤੀ ਹੋ ਸਕਦੇ ਹਾਂ, ਦੇਸ਼ ਨੂੰ ਤੋੜਨ ਫੋੜਨ ਵਾਲਿਆਂ ਦੇ ਨਹੀਂ। ਸੰਤ ਕੇਹਰ ਸਿੰਘ ਫੇਰ ਵੀ ਸਾਡੇ ਪਾਸ ਆ ਕੇ ਘੰਟਾ ਭਰ ਬੈਠਾ ਰਿਹਾ ਤੇ ਗੱਲਬਾਤ ਚਲਦੀ ਰਹੀ।

## 9 ਜੂਨ 1985, ਐਤਵਾਰ
## ਚੰਡੀਗੜ੍ਹ

ਮੇਰੀ ਸੁਪਤਨੀ ਗੁਰਬਚਨ ਕੌਰ, ਦੁਹਤੀ ਮਿੰਨੀ ਅਤੇ ਮੈਂ ਅੱਜ ਹਮਰਾਹੀ ਪਰਵਾਰ ਨੂੰ ਮਿਲਣ ਮੋਹਾਲੀ 890 ਫੇਜ਼ 7 ਵਿਚ ਆਏ ਤਾਂ ਸੁਆਗਤ ਜੰਦਰਿਆਂ ਕੀਤਾ। ਗਰਮੀ ਬੜੀ ਸੀ। ਗੁਆਂਢ ਵਿਚ ਪੁਛਿਆ, ਇਕ ਕੰਗ ਜਗੀਰਦਾਰ ਦੀ ਬੰਗਾਲੀ ਸੁਪਤਨੀ ਪ੍ਰਤਿਮਾ ਨੇ ਹਿੰਦੀ-ਪੰਜਾਬੀ ਬੋਲਦਿਆਂ ਤੇ ਵਿਚ ਮੁਕਸਾਨ ਘੋਲਦਿਆਂ ਇਉਂ ਸਾਨੂੰ ਅਪਣਾ ਲਿਆ ਕਿ ਪੁੱਤਰੀ ਦਾ ਵਿਗੋਚਾ ਖਟਕਣੋਂ ਹਟ ਗਿਆ। ਸਾਡੀ ਕੁਕੂ ਦੀ ਇਸ ਚੰਗੀ ਗੁਆਂਢਣ ਨੇ ਸੀਤਲ ਸ਼ਰਬਤ ਅਤੇ ਫਿਰ ਤਾਜ਼ਾ ਪ੍ਰਸ਼ਾਦੇ ਛਕਾ ਕੇ ਉਤਮ ਪ੍ਰਾਹੁਣਾਚਾਰੀ ਕਰ ਵਖਾਈ। ਸਾਡੀ ਕੁਕੂ ਚੰਡੀਗੜ੍ਹ ਆਪਣੀ ਨਣਾਨ ਦੇ ਘਰ ਬੱਚਿਆਂ ਸਮੇਤ ਗਈ ਹੋਈ ਸੀ।

ਥੋੜ੍ਹੇ ਚਿਰ ਨੂੰ ਦਾਮਾਦ ਸ. ਕੇਹਰ ਸਿੰਘ ਹਮਰਾਹੀ ਆ ਗਿਆ। ਇਹ ਸ੍ਰੀ



ਸਤਿਗੁਰੂ ਜੀ ਦੇ ਚਰਨਾਂ ਵਿਚੋਂ, ਸ੍ਰੀ ਜੀਵਨ ਨਗਰੋਂ ਆ ਰਿਹਾ ਸੀ ਅਤੇ ਹੁਕਮ ਅਨੁਸਾਰ ਕੱਲ੍ਹ ਸਵੇਰੇ ਜੰਮੂ ਜਾ ਰਿਹਾ ਸੀ, ਆਪਣੇ ਮਿੱਤਰ ਸ. ਹਰਨਾਮ ਸਿੰਘ ਹਾਰਟੀਕਲਚਰ ਇਨਸਪੈਕਟਰ ਨੂੰ ਲੈਣ। ਸਤਿਗੁਰੂ ਜੀ 12 ਜੂਨ ਨੂੰ ਜੀਵਨ ਨਗਰ ਇਲਾਕੇ ਦੇ ਅੰਗੂਰ ਪ੍ਰੇਮੀ ਕਿਸਾਨਾਂ ਦਾ ਇਕੱਠ ਕਰ ਰਹੇ ਹਨ ਅਤੇ ਠਾਕਰ ਉਦੈ ਸਿੰਘ ਜੀ ਤੇ ਨਾਹਰ ਸਿੰਘ - ਦਰਸ਼ਨ ਸਿੰਘ ਦੀ ਸਹਾਇਤਾ ਨਾਲ ਅੰਗੂਰ ਵੇਲਾਂ ਦੀਆਂ ਕਿਸਮਾਂ, ਉਹਨਾਂ ਦੀ ਉਪਜ, ਪ੍ਰਤੀ ਏਕੜ ਪ੍ਰਾਪਤੀ ਆਦਿ ਤੇ ਇਕ ਸੈਮੀਨਾਰ ਕਰ ਰਹੇ ਹਨ, ਅਜਿਹੇ ਵਿਚ ਸਤਿਗੁਰਾਂ ਆਪਣੇ ਹਰਨਾਮ ਸਿੰਘ ਨੂੰ ਵੀ ਯਾਦ ਕੀਤਾ ਹੈ।

ਜੀਵਨ ਨਗਰ ਇਲਾਕੇ ਵਿਚ ਸਤਿਗੁਰੂ ਜੀ ਦੀ ਮੌਜੂਦਗੀ 40-50 ਏਕੜ ਅੰਗੂਰਾਂ ਦੇ ਲੁਆ ਹੀ ਦੇਵੇਗੀ।

ਹਮਰਾਹੀ ਨੇ ਦਸਿਆ: ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ, ਭਾਵੇਂ ਹਵਾਈ ਜਾਹਜ਼ ਤੇ ਆਓ, ਭਾਵੇਂ ਬੱਸਾਂ ਤੇ, 12 ਸਵੇਰ ਤਕ ਨੂੰ ਜੀਵਨ ਨਗਰ ਪਹੁੰਚ ਜਾਉ। ਮੈਂ ਤੁਹਾਡੇ ਵੀ 'ਦਰਸ਼ਨ' ਕਰ ਲਏ ਹਨ ਅਤੇ ਸਵੇਰੇ ਜੰਮੂ ਨੂੰ ਨਿਕਲ ਜਾਵਾਂਗਾ।

ਅਤੇ ਹਮਰਾਹੀ ਆਪ ਆਪਣੇ ਪਰਵਾਰ ਨੂੰ ਲੈਣ 47 ਸੈਕਟਰ ਵਿਚ ਚਲਾ ਗਿਆ। ਇਥੇ ਉਸਦੇ ਚਾਚੇ ਦੀ ਧੀ ਭੈਣ ਸ. ਬਰਜਿੰਦਰ ਸਿੰਘ ਸਪੁੱਤਰ ਸ. ਮਲੂਕ ਸਿੰਘ ਦੀ ਪਤਨੀ ਹੈ।

## 12 ਜੂਨ 1985, ਬੁੱਧਵਾਰ
## ਨਵੀਂ ਦਿੱਲੀ

ਕੱਲ੍ਹ, ਦੁਪਹਿਰ ਦਾ ਦਿੱਲੀ ਪਹੁੰਚ ਗਿਆ ਹਾਂ। ਦਿੱਲੀ ਜਿਉਂ ਕੀ ਤਿਉਂ ਸ਼ਾਂਤ ਤੇ ਸੁਖਦ ਹੈ ਅਤੇ ਇਸ ਨੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਫਰਾਂਸ, ਅਲਜੀਰੀਆ ਅਤੇ ਅਮਰੀਕਾ ਦੀ ਸਦਭਾਵਨਾ ਯਾਤਰਾ ਤੇ ਚੜ੍ਹਿਆਂ ਵੀ ਅਕਾਲੀਆਂ ਦਾ ਘਲੂਘਾਰਾ ਹਫਤਾ ਤੇ ਦਹਾਕਾ ਅਮਨ ਅਮਾਨ ਨਿਪਟਾ ਲਿਆ ਹੈ। ਮੈਂ ਵੀ ਪੰਜਾਬ ਦੀ ਯਾਤਰਾ ਕਰ ਆਇਆ ਹਾਂ। ਤਿੰਨ ਥਾਈਂ ਚੈੱਕ ਪੋਸਟਾਂ ਵਾਲਿਆਂ ਸਮਾਨ ਤੇ ਨਜ਼ਰ ਮਾਰੀ ਅਤੇ ਕਿਸੇ ਤਰ੍ਹਾਂ ਦੀ ਕੋਈ ਪਰੇਸ਼ਾਨੀ ਨਹੀਂ ਹੋਈ।

ਅੱਜ ਹਰਭਜਨ ਸਿੰਘ ਨਾਲ 40, ਅਸ਼ੋਕਾ ਰੋਡ, ਜਾਣ ਦਾ ਅਵਸਰ ਮਿਲਿਆ। ਸ. ਹੰਸਪਾਲ ਨੇ ਮਿਲਦਿਆਂ ਹੀ ਪੁਛਿਆ: ਕੀ ਤੁਸਾਂ ਸਕੂਲ ਵੇਖਿਆ ਹੈ? ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਉਤਲੀ ਛੱਤ ਵੀ ਤਿਆਰ ਹੋ ਗਈ ਸੀ। ਫਰਸ਼ ਵੀ ਲਗ ਗਏ ਹਨ, ਛੱਤਾਂ ਵੀ ਪੈ ਗਈਆਂ ਹਨ। ਪੈਸੇ ਨਾਲੋਂ ਨਾਲ ਆਈ ਗਏ ਤੇ ਵਰਤੀ ਗਏ।

ਮੈਂ ਲਛਮੀ ਕਮਰਸ਼ਲ ਬੈਂਕ ਦੀ ਸਥਿਤੀ ਬਾਰੇ ਪੁਛਿਆ ਤਾਂ ਕਹਿਉ ਸੂ : ਸਤਿਗੁਰਾਂ ਦੀ ਵਿਸ਼ੇਸ਼ ਕਿਰਪਾ ਹੋਈ ਫੇਰ ਭਾਵੇਂ ਹੱਥ ਲਗੇ, ਨਹੀਂ ਤਾਂ ਗੱਲ ਆਸਵੰਦੀ ਨਹੀਂ। ਅਤੇ ਰਕਮ ਵੀ ਜਿੰਨੀ ਬੈਂਕ ਨੂੰ ਪਾਈ ਸੀ ਗੁੱਲ। ਸਾਰੇ ਪਾਸੇ ਸਤਿਗੁਰੂ ਜੀ ਦਾ ਪੁੰਨ ਪਰਤਾਪ ਵਰਤਿਆ ਜਾਣ ਕਰਕੇ 50 ਲਖ ਰੁਪਏ ਦੇ ਡੁੱਬਣ ਦਾ ਮਲਾਲ ਉਹਦੇ ਮੂੰਹ 'ਤੇ ਨਹੀਂ ਸੀ।

ਪਿਛਲੇ ਦਿਨੀਂ ਇਹ ਛਪਿਆ ਵੀ ਸੁਣਿਆ ਹੈ ਕਿ ਸ. ਹੰਸਪਾਲ ਨੇ 20 ਲਖ ਰੁਪੈ ਗਲਤ ਮਲਤ ਤਰੀਕੇ ਨਾਲ ਬੈਂਕ 'ਚੋਂ ਕਢਵਾਇਆ ਹੈ। ਚਰਚਾ ਤਾਂ ਸੁਣਨ ਨੂੰ ਮਿਲੀ ਹੈ, ਪਰ ਮਨ ਨਹੀਂ ਮੰਨਦਾ। ਕਿਉਂਕਿ ਏਡੀ ਵੱਡੀ ਰਕਮ ਕਿਵੇਂ ਕਢਾਈ ਜਾ ਸਕਦੀ ਹੈ। ਦੂਜੇ ਜੇ ਨਿਕਲੀ ਤਾਂ ਸਤਿਗੁਰੂ ਜੀ ਦੇ ਇਲਮ ਵਿਚ ਹੈ? ਜੇ ਨਹੀਂ ਤਾਂ ਵਡਾ ਵਿਸ਼ਵਾਸਘਾਤ ਹੈ। ਆਉਣ ਵਾਲੇ ਦਿਨ ਦਸਣਗੇ ਵਾਸਤਵਿਕ ਸਥਿਤੀ ਕੀ ਹੈ?

ਮੇਰੇ ਬੈਠਿਆਂ ਸ. ਰੌਣਕ ਸਿੰਘ, ਦਿੱਲੀ ਦਾ ਵਡਾ ਬਿਸਨਿਸਮੈਨ, ਇਕ ਪੰਜਾਬ ਨੈਸ਼ਨਲ ਬੈਂਕ ਦਾ ਮੈਨੇਜਰ ਸ. ਹਰਵਿੰਦਰ ਸਿੰਘ ਨੂੰ ਮਿਲਣ ਆਏ ਤਾਂ ਉਸ ਸਾਨੂੰ ਕਿਹਾ: ਇਹ ਸਤਿਗੁਰੂ ਦੀ ਹੀ ਕ੍ਰਿਪਾ ਹੈ ਕਿ ਇਹ ਮੇਰੇ ਪਾਸ ਆਏ ਹਨ, ਨਹੀਂ ਤਾਂ ਇਹਨਾਂ ਨੂੰ ਮਿਲਣਾ ਤਾਂ ਅਤੀ ਕਠਨ ਹੁੰਦਾ ਹੈ।

ਅੱਜ ਵਲਾਇਤ ਵਾਲਾ ਮਿ: ਅਰੋੜਾ, ਗੁਰਭਜਨ ਸਿੰਘ, ਸੇਠ ਤ੍ਰਲੋਕ ਸਿੰਘ ਤੇ ਉਨ੍ਹਾਂ ਦੇ ਲੜਕੇ ਵੀ ਏਥੇ ਹੀ ਮਿਲੇ।

ਮੈਨੂੰ ਅੱਜ ਹਰਦੀਪ ਸਿੰਘ ਵਲੋਂ ਪਤਾ ਲਗਾ ਸੀ ਕਿ ਸੰਤ ਤਰਸੇਮ ਸਿੰਘ ਮੈਨੂੰ ਯਾਦ ਕਰਦੇ ਹਨ।

ਹਰਭਜਨ ਸਿੰਘ ਨਾਲ ਕਰੋਲ ਬਾਗ਼ੋਂ ਜਸਵੰਤ ਸਿੰਘ ਨਾਮਧਾਰੀ ਟੇਲਰਜ਼ ਨੂੰ ਮਿਲ ਕੇ ਮਾਨਸਰੋਵਰ ਗਾਰਡਨ ਸਥਿਤ ਸੰਤ ਤਰਸੇਮ ਸਿੰਘ (ਨਿਜੀ ਸਕੱਤਰ ਸ੍ਰੀ ਸਤਿਗੁਰੂ ਜੀ) ਕਿਰਾਏ ਦੇ ਮਕਾਨ ਵਿਚ ਆ ਬੈਠੇ। ਇਹ ਮਕਾਨ ਸੰਤ ਸੇਵਾ ਸਿੰਘ ਜਥੇਦਾਰ ਦੇ ਪ੍ਰੀਤਮ ਨਿਵਾਸ ਦੇ ਪੂਰਬੀ ਪਾਸੇ ਨਾਲ ਲਗਦਾ ਹੈ। ਸੁਹਣਾ ਮਕਾਨ ਹੈ। ਸਤਿਗੁਰੂ ਜੀ ਦਾ ਸਕੱਤਰ ਇਸਦਾ ਮਾਲਿਕ ਚਾਹੀਦਾ ਸੀ ਪਰ ਉਹ ਤਾਂ 900 'ਤੇ ਕਿਰਾਏਦਾਰ ਹੈ। ਅਸਾਂ ਜ਼ੋਰ ਲਾਇਆ ਭਾਵੇਂ ਕਿਸੇ ਵੀ ਤਰਕੀਬ ਤਜਵੀਜ਼ ਨਾਲ ਉਹ ਇਸਨੂੰ ਖਰੀਦ ਲੈਣ, ਨਿੱਕਾ ਨਿੱਕਾ ਬਾਲ ਬੱਚਾ ਆਪਣੇ ਮਕਾਨ ਵਿਚ ਹੀ ਸੁਖ ਤੇ ਤਸੱਲੀ ਨਾਲ ਰਹਿ ਸਕਦਾ ਹੈ।

ਸਤਿਗੁਰੂ ਜੀ ਦਾ ਪ੍ਰੋਗਰਾਮ ਪੁਛਣ ਤੇ ਤਰਸੇਮ ਸਿੰਘ ਦਾ ਉਤਰ ਮਿਲਿਆ: ਮਹਾਰਾਜ ਜੀ ਅੱਜ ਕਲ੍ਹ ਉਹਨਾਂ ਨੂੰ ਕਿਸੇ ਵੀ ਪਿੰਡ ਆਸਾ ਦੀ ਵਾਰ ਜਾਂ ਨਿਤਨੇਮ, ਭੋਗ ਪਾਠ ਬਾਰੇ ਜਾਣ ਨਹੀਂ ਦਿੰਦੇ। ਮੈਨੂੰ ਨਹੀਂ ਸੀ ਯਕੀਨ ਕਿ ਮਹਾਰਾਜ ਜੀ ਸਤਿਗੁਰੂ ਜੀ ਬਾਰੇ ਏਨੇ ਆਗਿਆਕਾਰ ਹੋਣਗੇ ਪਰ ਹੁਣ ਤਾਂ ਬਹੁਤ



ਕੁਝ ਅੱਖੀਂ ਵੇਖ ਲਿਆ ਹੈ।

ਗੱਲ ਚਲਦਿਆਂ ਹਰਭਜਨ ਸਿੰਘ ਸਿਤਾਰ ਨੇ ਵੀ ਇਸ ਗੱਲ ਦੀ ਪੁਸ਼ਟੀ ਕਰ ਦਿਤੀ: ਮੈਂ ਸਤਿਗੁਰੂ ਜੀ ਨੂੰ ਪਹਿਲੀ ਜੂਨ ਵਾਲੇ ਦਿਨ ਅਰਜ਼ ਕੀਤੀ ਕਿ ਮੈਨੂੰ ਛੁੱਟੀ ਬਖ਼ਸ਼ੋ ਪਰ ਹਿਰਦਿਓਂ ਪ੍ਰਸੰਨ ਹੋ ਕੇ। ਸਤਿਗੁਰੂ ਜੀ ਬਚਨ ਕੀਤਾ, ਤੂੰ ਮਹਾਰਾਜ ਜੀ ਨੂੰ ਪੁਛ ਲੈ, ਨਾਲੇ ਮੈਨੂੰ ਛੁਟੀ ਲੈ ਦੇ। ਮੈਨੂੰ ਹਨੂੰਮਾਨ ਗੜ੍ਹ ਦੇ ਸਿਖ ਚੇਤੇ ਕਰਦੇ ਹਨ, ਪਰ ਇਹ ਕਿਧਰੇ ਜਾਣ ਹੀ ਨਹੀਂ ਦਿੰਦੇ। ਮੈਂ ਅਰਜ਼ ਕੀਤੀ, ਨਾ ਮੈਂ ਮਹਾਰਾਜ ਜੀ ਦੇ ਕਿਹਾਂ ਆਇਆ ਹਾਂ ਨਾ ਹੀ ਆਗਿਆ ਲੈਣੀ ਹੈ, ਮੇਰੀ ਬੇਨਤੀ ਤਾਂ ਆਪ ਜੀ ਦੇ ਚਰਨਾਂ ਵਿਚ ਹੀ ਹੈ ਅਤੇ ਕਿਤੇ ਜਾ ਕੇ 6.6.85 ਨੂੰ ਛੁੱਟੀ ਮਿਲੀ।

ਸੰਤ ਤਰਸੇਮ ਸਿੰਘ ਨੇ ਇਕ ਹੋਰ ਭਿਆਨਕ ਵਾਪਰਨਾ ਤੋਂ ਪਰਦਾ ਸਰਕਾਇਆ: ਮਹਾਰਾਜ ਜੀ ਦੇ ਸਤਿਗੁਰੂ ਜੀ ਵਲ ਰੁਖੇ ਤੇ ਸੜੇ ਹੋਏ ਵਤੀਰੇ ਤੋਂ ਠਾਕੁਰ ਦਲੀਪ ਸਿੰਘ ਜੀ ਵੀ ਬਹੁਤ ਪਰੇਸ਼ਾਨ ਹਨ। ਉਹ ਨਹੀਂ ਚਾਹੁੰਦੇ ਕਿ ਸਤਿਗੁਰੂ ਜੀ ਦਾ ਹੁਕਮ ਕੋਈ ਵੀ ਮੋੜੇ, ਪਰ ਜਦੋਂ ਉਹ ਮਹਾਰਾਜ ਜੀ ਨੂੰ ਅੱਠੇ ਪਹਿਰ ਦਾ ਕਲੇਸ਼ ਪਾਈ ਵੇਖਦੇ ਹਨ ਤਾਂ ਐਤਕਾਂ ਤਾਂ ਉਨ੍ਹਾਂ ਦਾ ਚਿਤ ਬਹੁਤ ਹੀ ਉਪਰਾਮ ਹੋ ਗਿਆ। 22 ਜਾਂ 23 ਮਈ ਦੀ ਰਾਤ ਦੀ ਗੱਲ ਹੈ ਕਿ ਠਾਕਰ ਜੀ ਮੇਰੇ ਨਾਲ ਰਾਤੀਂ 11 ਵਜੇ ਤਕ ਬੈਠੇ ਰਹੇ ਅਤੇ ਉਨ੍ਹਾਂ ਦੁਖੀ ਹਿਰਦੇ ਨਾਲ ਆਖਿਆ, ਮੈਂ ਜਾਂ ਤਾਂ ਇਹਨਾਂ ਦੇ ਵਤੀਰੇ ਤੋਂ ਦੁਖੀ ਹੋ ਆਤਮਘਾਤ ਕਰ ਲਵਾਂਗਾ ਜਾਂ ਕਿਤੇ ਦੂਰ ਨਿਕਲ ਜਾਵਾਂਗਾ। ਰੋਜ਼ ਦੀ ਖੜਖੱਸ ਨੇ ਪਰੇਸ਼ਾਨ ਕਰ ਰਖਿਆ ਹੈ।

ਤਰਸੇਮ ਸਿੰਘ ਨੇ ਦੱਸਿਆ: ਠਾਕਰ ਜੀ ਨੇ ਕਦੇ ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲਏ ਬਗ਼ੈਰ ਕਿਸੇ ਥਾਂ ਜਾਣ ਲਈ ਕਦਮ ਨਹੀਂ ਪੁੱਟਿਆ। ਪਰ ਉਹ ਅਗਲੇ ਦਿਨ ਬਿਨਾ ਪੁਛਿਆਂ ਹੀ ਕਿਸੇ ਪਾਸੇ ਨਿਕਲ ਗਏ। ਦੁਪਹਿਰ ਵੇਲੇ ਤਕ ਤਾਂ ਪਤਾ ਨਾ ਲਗਾ ਪਰ ਜਦੋਂ ਸੱਚੇ ਪਾਤਸ਼ਾਹ ਮਹਾਰਾਜ ਜੀ ਨੂੰ ਖ਼ੁਸ਼ ਰੱਖਣ ਖ਼ਾਤਰ ਨਿਤ ਵਾਂਗ ਪ੍ਰਸ਼ਾਦ ਛਕਣ ਮਸਤਾਨ ਗੜ੍ਹ ਤੋਂ ਜੀਵਨ ਨਗਰ ਗਏ ਤਾਂ ਠਾਕਰ ਜੀ ਨੂੰ ਨਾ ਵੇਖ ਕੇ ਪੁਛ ਗਿਛ ਸ਼ੁਰੂ ਹੋਈ। ਮੈਂ ਸਤਿਗੁਰੂ ਜੀ ਨੂੰ ਰਾਤ ਦਾ ਵਾਰਤਾਲਾਪ ਦੱਸ ਦਿਤਾ। ਇਸ ਤੇ ਸਾਰੇ ਗੁਰੂ ਪਰਵਾਰ ਨੂੰ ਫ਼ਿਕਰ ਹੋ ਗਿਆ। ਸਤਿਗੁਰੂ ਜੀ ਨੇ ਮੇਰੇ ਜ਼ਿੰਮੇ ਲਾਇਆ ਕਿ ਮੈਂ ਸਰਸੇ ਜਾ ਕੇ ਟੈਲੀਫ਼ੋਨ ਦੁਆਰਾ, ਦਿੱਲੀਓਂ, ਮਨਾਲੀਓਂ, ਬੈਂਗਲੌਰੋਂ ਪਤਾ ਕਰਾਂ। ਮੈਂ ਅਵਤਾਰ ਸਿੰਘ ਘੁੰਮਣ ਨੂੰ ਨਾਲ ਲੈ ਕੇ ਸਰਸੇ ਚਲਾ ਗਿਆ। ਕਈ ਥਾਂ ਫੋਨ ਖੜਕਾਏ ਅੰਤ ਦਿੱਲੀਓਂ ਪਤਾ ਲਗਾ ਕਿ ਠਾਕਰ ਜੀ ਆਪਣੇ ਡਰਾਈਵਰ ਤੇ ਸੇਵਕ ਨੂੰ ਛੱਡ ਕੇ, ਬਿਨਾਂ ਕੁਝ ਦੱਸੇ ਪੁੱਛੇ, ਪਤਾ ਨਹੀਂ ਕਿਥੇ ਚਲੇ ਗਏ ਹਨ। ਬੀਬੀ ਸੁਰਜੀਤ ਕੌਰ ਤੇ ਸਚਿੰਦਰ ਸਿੰਘ ਪੱਪੂ ਘਰੋਂ ਪਤਾ ਕੀਤਾ: ਮਾਲੂਮ ਹੋਇਆ ਠਾਕਰ ਜੀ ਅਜੇ ਏਥੇ ਹਨ।

ਮੈਂ ਫੋਨ ਤੇ ਵਾਪਸ ਆਉਣ ਲਈ ਅਰਜ਼ ਕੀਤੀ ਪਰ ਉਨ੍ਹਾਂ ਮੈਨੂੰ ਨਾਂਹ ਵਿਚ ਉਤਰ ਦਿਤਾ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ, ਆਪ ਜੀ ਦੇ ਜਾਂ ਮਹਾਰਾਜ ਜੀ ਦੇ ਗਿਆਂ ਭਾਵੇਂ ਵਾਪਸ ਆਉਣ। ਸਤਿਗੁਰੂ ਜੀ ਨੇ ਮਹਾਰਾਜ ਨੂੰ ਪੁਛਣ ਲਈ ਕਿਹਾ। ਉਹ ਮੈਨੂੰ ਹੀ ਜਾਣ ਲਈ ਆਖਣ। ਗੱਲ ਕੀ ਬੜੇ ਤਰੱਦਦ ਨਾਲ ਠਾਕਰ ਜੀ, ਇਕ ਵਾਰ ਮਸਤਾਨ ਗੜ੍ਹ ਆਏ ਤਾਂ ਮਹਾਰਾਜ ਜੀ ਅਤੇ ਬੇਬੇ ਜੀ ਨੇ ਇਸ ਸਾਰੀ ਘਟਨਾ ਨੂੰ ਮੇਰਾ ਅਤੇ ਸਤਿਗੁਰੂ ਜੀ ਦਾ ਡਰਾਮਾ ਦੱਸਿਆ। ਇਸ ਗੱਲ ਨੇ ਮੇਰਾ ਵੀ ਲੱਕ ਹੀ ਤੋੜ ਦਿਤਾ।

ਤਰਸੇਮ ਸਿੰਘ ਨੇ ਇਹ ਦੱਸ ਕੇ ਹੈਰਾਨੀ ਪ੍ਰਗਟ ਕੀਤੀ ਕਿ ਅਜੇ ਤਕ ਮੈਨੂੰ ਮਹਾਰਾਜ ਜੀ ਦੇ ਵਤੀਰੇ ਵਿਚ ਉਨ੍ਹਾਂ ਦਾ ਹਠਵਾਦ ਜਾਪਦਾ ਸੀ ਪਰ ਉਹ ਏਨੀ ਬੇਵਿਸ਼ਵਾਸੀ ਸਤਿਗੁਰੂ ਜੀ ਤੇ ਰਖਦੇ ਹਨ, ਇਹ ਤਾਂ ਹੁਣ ਸਾਹਮਣੇ ਵੇਖ ਚੁਕਾ ਸਾਂ।

ਠਾਕਰ ਜੀ ਅਜ ਕਲ੍ਹ ਬੈਂਗਲੌਰ ਹਨ। ਵਡੇ ਬੀਬੀ ਜੀ ਦੋਹਾਂ ਲੜਕੀਆਂ ਨਾਲ ਬੇਬੇ ਜੀ ਕੋਲ ਜੀਵਨ ਨਗਰ। ਨਿੱਕੇ ਬੀਬੀ ਜੀ ਨੈਰੋਬੀ ਹਨ ਅਤੇ ਠਾਕਰ ਉਦੈ ਸਿੰਘ ਜੀ ਸਤਿਗੁਰੂ ਜੀ ਪਾਸ ਸ੍ਰੀ ਜੀਵਨ ਨਗਰ ਅੰਗੂਰ-ਖੇਤਰ ਵਿਚ ਸਹਾਇਕ ਹੋਣ ਲਈ।

ਸੰਤ ਤਰਸੇਮ ਸਿੰਘ ਦੀ ਗੱਲਬਾਤ ਤੋਂ ਪਤਾ ਲਗਾ ਕਿ ਸਤਿਗੁਰੂ ਜੀ 14-15 ਜੂਨ ਤਕ ਤਾਂ ਜੀਵਨ ਨਗਰ ਰਹਿਣਗੇ ਉਪਰੰਤ ਸ੍ਰੀ ਭੈਣੀ ਸਾਹਿਬ। 18 ਜਾਂ 19 ਨੂੰ ਦਿੱਲੀ ਆਉਣ ਦੀ ਸੰਭਾਵਨਾ ਹੈ। ਮਹਾਰਾਜ ਜੀ ਨੇ ਸਤਿਗੁਰੂ ਜੀ ਦਾ ਮਸਤਾਨਗੜ੍ਹ ਜਾਂ ਜੀਵਨ ਨਗਰ ਤੋਂ ਇਲਾਵਾ ਕਿਤੇ ਜਾਣਾ ਬੰਦ ਕੀਤਾ ਹੋਇਆ ਹੈ।

ਤਰਸੇਮ ਸਿੰਘ ਨੇ ਦੁਖੀ ਹਿਰਦੇ ਨਾਲ ਦੱਸਿਆ: ਸੱਚੇ ਪਾਤਸ਼ਾਹ ਜੀ ਨੇ ਤਾਂ ਅਪਾਰ ਕਿਰਪਾ ਕਰਕੇ ਦੂਰ ਗਏ ਨਾਮਧਾਰੀ ਪਰਵਾਰਾਂ ਨੂੰ ਨੇੜੇ ਲਿਆਂਦਾ ਹੈ, ਪਰ ਕਈ ਪਰਵਾਰਾਂ ਦੀ ਨੇੜਤਾ ਨਾਲ ਮਹਾਰਾਜ ਜੀ ਨੂੰ ਤਕਲੀਫ਼ ਹੋਈ ਹੈ। ਸਤਿਗੁਰੂ ਜੀ ਨੇ ਮਸੈਕੇਵਾਲੀਆਂ ਨਾਲ ਗੁਰਦੇਵ ਸਿੰਘ ਮਦਾਰ ਤੇ ਕਰਨੈਲ ਸਿੰਘ ਦੀ ਗੱਲ ਵੀ ਮੁਕਾ ਦਿਤੀ ਹੈ। ਇਹਨਾਂ ਉਹਨਾਂ ਤੋਂ ਜਾ ਖਿਮਾ ਮੰਗੀ ਹੈ। ਮਹਾਰਾਜ ਜੀ ਨੂੰ ਇਸ ਗੱਲ ਦੀ ਖ਼ੁਸ਼ੀ ਹੋਣ ਦੀ ਥਾਂ ਸਗੋਂ ਔਖ ਹੋਈ ਹੈ।

ਹਰਭਜਨ ਸਿੰਘ ਨੇ ਦੱਸਿਆ: ਬੇਬੇ ਜੀ ਵੀ ਹਜ਼ੂਰੀ ਜਥੇ ਨੂੰ ਕੌੜ ਕੁਸੈਲਾ ਬੋਲਦੇ ਰਹਿੰਦੇ ਹਨ, ਜਿਵੇਂ ਸਤਿਗੁਰਾਂ ਦੇ ਏਨਾ ਸਮਾਂ ਰਹਿਣ ਤੇ ਇਹ ਵੀ ਔਖੇ ਹੋਣ।

ਇਹ ਵੀ ਪਤਾ ਲਗਾ ਹੈ ਕਿ ਮਹਾਰਾਜ ਜੀ ਨੂੰ ਅੱਜ ਕੱਲ੍ਹ ਬੁਖ਼ਾਰ ਰਹਿੰਦਾ ਹੈ। ਇਸ ਤੋਂ ਇਲਾਵਾ ਮਹਾਰਾਜ ਜੀ ਨੂੰ ਬੀਬੀ ਨੰਦਾਂ ਵਾਲਾ ਰੋਗ ਵੀ ਹੈ। ਮਹਾਰਾਜ ਜੀ ਦੇ ਤੰਗ ਨਜ਼ਰ ਵਤੀਰੇ ਕਾਰਨ ਉਨ੍ਹਾਂ ਨਾਲ ਚੰਦ ਸੁਆਰਥੀ ਹੀ ਹਨ, ਉਨ੍ਹਾਂ ਦੇ ਆਪਣੇ ਪੁੱਤਰ ਵੀ ਉਨ੍ਹਾਂ ਦੇ ਵਤੀਰੇ ਤੋਂ ਤੰਗ ਹਨ। ਗੁਰੂ ਪਰਵਾਰ 'ਚੋਂ ਇਹ ਪਤੀ-ਪਤਨੀ ਇਕ ਪਾਸੇ ਹਨ, ਦੂਜੇ ਸਭ ਦੂਜੀ ਤਰਫ਼!



## 16 ਜੂਨ 1985, ਐਤਵਾਰ
## ਨਵੀਂ ਦਿੱਲੀ

ਸਵੇਰੇ 9 ਵਜੇ ਦੇ ਏਧਰ ਓਧਰ ਮੈਂ ਮਾਨਸਰੋਵਰ ਗਾਰਡਨ ਵਿਚ ਸਤਿਗੁਰੂ ਜੀ ਦੇ ਨਿਜੀ ਸਕੱਤਰ ਦਾ ਪਤਾ ਕਰਨ ਗਿਆ ਕਿ ਉਸਨੇ ਆਪਣੇ ਗਿੱਟੇ ਬਾਰੇ ਕੀ ਕੀਤਾ ਹੈ। ਪਰ ਮੇਰੇ ਗਿਆਂ ਜੋ ਖ਼ਬਰਾਂ ਮੈਨੂੰ ਮਿਲੀਆਂ ਉਹ ਕਾਫ਼ੀ ਪਰੇਸ਼ਾਨਕੁਨ ਸਨ।

ਮੈਨੂੰ ਦਸਿਆ ਗਿਆ ਕਿ ਪਿਛਲੇ ਦੋ ਦਿਨਾਂ ਵਿਚ ਤਨਜ਼ਾਨੀਆ ਹੋਲਾ ਅਣਹੋਇਆ ਖ਼ਤਮ ਕਰਨ ਦੀਆਂ ਤਿਆਰੀਆਂ ਸਾਰੇ ਪੱਧਰਾਂ 'ਤੇ ਹੋ ਗਈਆਂ ਸਨ। ਕੁਇਕ ਟ੍ਰੈਵਲਜ਼ ਦੇ ਐਸ.ਐਸ. ਚਾਵਲਾ ਨੇ ਹਰਮੀਤ ਸਿੰਘ ਤੋਂ ਲੈ ਕੇ ਹੋਲੇ ਦੇ ਮੁਖੀ ਸ. ਸਤਵੰਤ ਸਿੰਘ ਤਕ ਗੱਲ ਕਰ ਦਿਤੀ ਕਿ ਤਨਜ਼ਾਨੀਆ ਹੋਲਾ ਨਹੀਂ ਹੋ ਸਕੇਗਾ। ਮਜ਼ੇਦਾਰ ਗੱਲ ਇਹ ਕਿ ਬਿਨਾਂ ਇਲਮ ਤੋਂ ਤਰਸੇਮ ਸਿੰਘ ਦੇ ਨਾਮ ਤੇ ਇਹ ਕਾਰਵਾਈ ਕੀਤੀ ਜਾ ਰਹੀ ਸੀ। ਧੰਨ ਤਰਸੇਮ ਸਿੰਘ ਸਤਿਗੁਰੂ ਜੀ ਦਾ ਨਿਜੀ ਸਕੱਤਰ ਹੈ ਜਿਸ ਨੇ ਇਸਨੂੰ ਵਕਾਰ ਦਾ ਸੁਆਲ ਬਣਾ ਕੇ ਹੰਗਾਮਾ ਨਹੀਂ ਖੜਾ ਕੀਤਾ, ਸਗੋਂ ਨਿਰਾਸ਼ ਨਿਰਉਤਸ਼ਾਹ ਕੀਤੇ ਗਏ ਹੋਲਾ ਪ੍ਰਬੰਧਕਾਂ ਨੂੰ ਉਸਨੇ ਫੋਨ ਸੰਪਰਕ ਕਰ ਕੇ ਮੁੜ ਕੇ ਆਸਵੰਦ ਕੀਤਾ।

ਤਨਜ਼ਾਨੀਆ ਵਾਲੇ ਬੰਬਈ ਤੋਂ ਕਿਸੇ ਪਾਰਟੀ ਤੋਂ 60 ਟਿਕਟਾਂ ਦਾ ਖ਼ਰਚਾ ਦਿਵਾ ਰਹੇ ਸਨ, ਪਰ ਕੁਇਕ ਟ੍ਰੈਵਲਜ਼ ਵਾਲਿਆਂ ਉਹ ਰਕਮ ਜਾ ਕੇ ਲਿਆਉਣ ਤੋਂ ਇਨਕਾਰ ਕਰ ਦਿਤਾ। ਤਨਜ਼ਾਨੀਆ ਸਿੱਕੇ ਤੋਂ ਭਾਰਤੀ ਸਿੱਕੇ ਦੀ ਤਬਦੀਲੀ ਇਕ ਮਸਲਾ ਹੈ। ਇਸਨੂੰ ਹੱਲ ਕਰਨ ਦੀ ਵਿਧੀ ਕਾਫ਼ੀ ਜਟਿਲ ਹੈ। ਰਕਮ ਦੇ ਇੰਤਜ਼ਾਮ ਵਿਚ ਜ਼ਰਾ ਦੇਰੀ ਦਾ ਬਹਾਨਾ ਬਣਾ ਕੇ ਦਾਰਾ ਸਲਾਮ ਫੋਨ ਕਰ ਦਿਤਾ ਕਿ ਸਤਿਗੁਰੂ ਜੀ ਹੋਲਾ ਪੋਸਟਪੋਨ ਕਰਦੇ ਹਨ, ਰਾਗੀ ਨਹੀਂ ਆ ਸਕਣਗੇ, ਐਥਲੀਟ ਨਹੀਂ ਪਹੁੰਚ ਸਕਣਗੇ। ਅਗਲੀ ਧਿਰ ਨੇ ਕਾਫ਼ੀ ਧੀਰਜ ਨਾਲ ਆਪਣੀਆਂ ਪ੍ਰੇਸ਼ਾਨੀਆਂ ਵਿਚ ਇਹਨਾਂ ਦਾ ਸਹਿਯੋਗ ਮੰਗਿਆ ਪਰ ਏਧਰ ਤਾਂ ਕੇਵਲ ਨੰਨਾ ਪਰਧਾਨ ਸੀ। ਜਦੋਂ ਸਕੱਤਰ ਨੇ ਚਾਵਲਾ ਨੂੰ ਪੁਛਿਆ ਕਿ ਕੈਂਸਲੇਸ਼ਨ ਦਾ ਕਿਨ ਅਧਿਕਾਰ ਦਿਤਾ ਤੁਹਾਨੂੰ? ਮੈਨੂੰ ਪਤਾ ਨਹੀਂ, ਸਤਿਗੁਰੂ ਜੀ ਤੋਂ ਆਗਿਆ ਲਈ ਨਹੀਂ ਗਈ ਤਾਂ ਦੱਸਿਆ ਕਿ ਹੰਸਪਾਲ ਜੀ ਨੇ ਕਿਹਾ ਹੈ ਕਿ ਉਹ ਹੁਣ ਤਕ ਕੋਈ ਪ੍ਰਬੰਧ ਨਹੀਂ ਕਰ ਸਕੇ ਤਾਂ ਉਨ੍ਹਾਂ ਨੂੰ ਫੋਨ ਕਰ ਦਿਓ ਹੋਲਾ ਨਹੀਂ ਹੋਵੇਗਾ। ਇਹ ਵੀ ਮਾਲੂਮ ਹੋਇਆ ਕਿ ਤਨਜ਼ਾਨੀਆਂ ਵਾਲਿਆਂ ਨੇ ਹੰਸਪਾਲ ਦਾ ਨਾਮ ਉਸ ਫਹਿਰਿਸਤ ਵਿਚ ਨਹੀਂ ਭੇਜਿਆ ਜੋ ਹੋਲੇ ਦੀਆਂ ਟਿਕਟਾਂ ਬਾਰੇ ਉਸ ਤਰਫੋੜਾ ਸੁਟਿਆ: ਅਗੇ ਯੂ.ਕੇ. ਵਾਲਿਆਂ ਮੈਨੂੰ ਟਿਕਟ ਨਹੀਂ ਭੇਜੀ ਅਤੇ ਮੈਨੂੰ ਪਲਿਓਂ ਰਕਮ ਖ਼ਰਚ ਕਰਨੀ ਪਈ। ਹੁਣ ਤਨਜ਼ਾਨੀਆਂ ਵਾਲਿਆਂ ਦੀ ਫਹਿਰਿਸਤ ਵਿਚ ਮੈਂ ਨਹੀਂ ਤਾਂ ਹੋਲਾ

ਕਾਹਦਾ ? ਅਸਲ ਵਿਚ ਨਾ ਯੂ.ਕੇ. ਵਾਲਿਆਂ ਤੇ ਨਾ ਤਨਜ਼ਾਨੀਆ ਵਾਲਿਆਂ ਨੂੰ ਇਸ ਦਾਨ ਪਾਤਰ ਦਾ ਪਤਾ ਹੈ। ਉਹ ਤਾਂ ਵਿਦੇਸ਼ੀ ਕਾਰਾਂ ਹੇਠ ਰੱਖਣ ਵਾਲੇ ਨੂੰ ਸਾਧ ਸੰਗਤ ਦੇ ਖ਼ਰਚੇ ਵਿਚੋਂ ਪੈਸੇ ਭੇਜਣ ਨੂੰ ਹੰਸਪਾਲ ਦੀ ਇਨਸਲਟ ਹੀ ਸਮਝਦੇ ਹਨ। ਪਰ ਏਧਰ ਨੀਅਤ ਦਾ ਰੌਲਾ ਹੈ।

ਸੰਤ ਤਰਸੇਮ ਸਿੰਘ ਨੇ ਕੁਇਕ ਟ੍ਰੈਵਲਜ਼ ਵਾਲਿਆਂ ਨੂੰ ਕਾਫ਼ੀ ਸ਼ਰਮਿੰਦਾ ਕੀਤਾ ਕਿ ਅਸੀਂ ਤਨਜ਼ਾਨੀਆ ਵਾਲਿਆਂ ਨੂੰ ਕੋਆਪਰੇਟ ਤਾਂ ਕਰਦੇ ਨਹੀਂ ਉਲਟਾ ਉਨ੍ਹਾਂ ਦਾ ਹੋਲੇ ਪ੍ਰਤੀ ਬਣਿਆ ਉਤਸ਼ਾਹ ਨਸ਼ਟ ਕਰਦੇ ਹਾਂ। ਉਹਨਾਂ ਨੇ ਸਤਿਗੁਰਾਂ ਦੇ ਸੁਆਗਤ ਲਈ ਮਨਿਸਟਰ ਢੋਣੇ ਹਨ ਤੇ ਏਧਰ ਥੋੜ੍ਹੀ ਬਾਹਲੀ ਰਕਮ ਵਾਸਤੇ ਵੀ ਵਿਸ਼ਵਾਸ ਨਹੀਂ ਕੀਤਾ ਜਾਂਦਾ। ਤਰਸੇਮ ਸਿੰਘ ਨੇ ਜਿਨ੍ਹਾਂ ਨੂੰ ਰੋਕਣ ਲਈ ਟੈਲੀਗ੍ਰਾਮ ਜਾਂ ਚਿੱਠੀਆਂ ਭੇਜੀਆਂ ਸਨ, ਉਹ ਬੰਦ ਕਰਵਾਈਆਂ ਤੇ ਪ੍ਰਧਾਨ ਤਨਜ਼ਾਨੀਆਂ ਨੂੰ ਹੱਲਾ ਸ਼ੇਰੀ ਦਿਤੀ ਕਿ ਹੋਲਾ ਹਰ ਤਰ੍ਹਾਂ ਹੋਵੇਗਾ, ਚਿੰਤਾ ਨਾ ਕਰੋ। ਦੋ ਬੰਦੇ ਬੰਬਈ ਭੇਜ ਦਿਤੇ ਪੈਸੇ ਲਿਆਉਣ ਵਾਸਤੇ। 20-30 ਹਜ਼ਾਰ ਰੁਪਏ ਦੀ ਜੇ ਥੁੜ ਹੋਈ ਤਾਂ ਉਸਦਾ ਵੀ ਇੰਤਜ਼ਾਮ ਕਰਵਾ ਦੇਣਗੇ।

ਮੈਂ ਉਸ ਪਰੇਸ਼ਾਨੀ ਤੇ ਡਾਇਲਾਗ ਦੀ ਡਿਟੇਲ ਨਹੀਂ ਦਿਤੀ ਸਿਰਫ਼ ਸਾਬੋਤਾਜ (Sabotage) ਦੀ ਕੋਸ਼ਿਸ਼ ਹੀ ਕਲਮਬੰਦ ਕੀਤੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਬੀਤੇ ਨਾਲ ਸੰਬੰਧਤ ਪਰਵਾਰਾਂ ਦੀ ਖੋਜ ਬੀਨ ਕਰਕੇ ਉਨ੍ਹਾਂ ਨੂੰ ਪਾਸ ਬੁਲਾਂਦੇ ਅਤੇ ਉਨ੍ਹਾਂ ਨੂੰ ਮੁੜ ਆਪਣੇ ਸਮਾਜ ਵਿਚ ਲਿਆਉਣ ਲਈ ਰਾਹ ਪਧਰਾਂਦੇ ਹਨ। ਸੂਬਾ ਸਾਹਿਬ ਸਿੰਘ ਜੀ ਦੇ ਪਰਵਾਰ 'ਚੋਂ ਪੋਤਰੇ, ਸ. ਲਹਿਣਾ ਸਿੰਘ ਘਰਜਾਖੀਏ ਦੇ ਪਰਵਾਰ 'ਚੋਂ ਪੋਤਰੇ, ਭਾਈ ਰਾਇ ਸਿੰਘ ਦੇ ਖ਼ਾਨਦਾਨ 'ਚੋਂ ਵਿਅਕਤੀ ਆਦਿ ਲਭ ਲਭ ਕੇ ਸੰਪਰਕ ਕਾਇਮ ਕਰਦੇ ਹਨ। ਸੰਤ ਤਰਸੇਮ ਸਿੰਘ ਦਾ ਵਿਚਾਰ ਸੀ ਕਿ ਇਹ ਕੰਮ ਮਹਾਰਾਜ ਜੀ ਦੇ ਕਰਨ ਦਾ ਸੀ ਪਰ ਉਹ ਆਪਣੀ ਧੁਨ ਦੇ ਹੀ ਧੰਦੇ ਕਰਦੇ ਹਨ। ਇਹ ਕਹਿੰਦਿਆਂ ਸਕੱਤਰ ਨੇ ਮੈਨੂੰ ਇਕ ਚਿੱਠੀ ਫੜਾਈ। ਇਹ ਚਿੱਠੀ ਇਕ ਇਤਿਹਾਸਕ ਵਰਤਾਰੇ ਨਾਲ ਸੰਬੰਧਤ ਸੀ। 24.10.84 ਦੀ ਲਿਖੀ ਹੋਈ, ਲੇਖਕ ਅਬਲੂ (ਬਠਿੰਡਾ) ਦਾ ਹਾਕਮ ਸਿੰਘ। ਸਤਿਗੁਰੂ ਜੀ ਨੇ ਹਾਕਮ ਸਿੰਘ ਅਤੇ ਜਗਰਾਜ ਸਿੰਘ ਨੂੰ ਹੁਕਮ ਲਾਇਆ ਸੀ ਕਿ ਅਬਲੂ ਦਾ ਉਹ ਕੌਣ ਆਦਮੀ (ਨਾਮਧਾਰੀ ਸਿੰਘ) ਸੀ ਜਿਹੜਾ ਬਠਿੰਡਾ ਕਿਲੇ ਦੀਆਂ ਸਭ ਪਾਬੰਦੀਆਂ ਤੋੜ ਕੇ ਕਿਲੇ ਦੇ ਉਪਰ ਜਾ ਚੜ੍ਹਿਆ ਸੀ। ਇਹ ਚਿਠੀ ਉਹਦਾ ਉਤਰ ਦਿੰਦੀ ਹੈ:

"ਉਸਦਾ ਪਤਾ ਲਗ ਗਿਆ ਹੈ ਅਬਲੂ ਦਾ ਜਿਹੜਾ ਆਦਮੀ ਬਠਿੰਡੇ ਦੇ ਕਿਲੇ 'ਤੇ ਚੜ੍ਹਿਆ ਸੀ। ਉਹ ਸਾਡੇ ਹੀ ਪਰਵਾਰ ਵਿਚੋਂ ਸੀ। ਉਸ ਸਮੇਂ ਸਾਡੇ ਘਰ



ਇਕੱਠੇ ਹੁੰਦੇ ਸੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੀਵਾਨ ਲਗਿਆ ਕਰਦੇ ਸਨ। ਉਹ ਆਦਮੀ ਦੀਵਾਨ ਅਤੇ ਕੀਰਤਨ ਚੰਗੀ ਤਰ੍ਹਾਂ ਸੁਣਿਆ ਕਰਦਾ ਸੀ। ਜੋ ਉਹ ਬਠਿੰਡੇ ਵਾਲੇ ਕਿਲ੍ਹੇ 'ਤੇ ਚੜ੍ਹਿਆ ਸੀ ਉਸਦਾ ਨਾਮ ਰਾਮ ਸਿੰਘ ਜੀ ਸੀ। ਉਸ ਸਮੇਂ ਕਿਲ੍ਹੇ 'ਤੇ ਚੜ੍ਹਨ ਦੀ ਸਖ਼ਤ ਮਨਾਹੀ ਸੀ।

"ਜਿਸ ਸਮੇਂ ਰਾਮ ਸਿੰਘ ਕਿਲ੍ਹੇ 'ਤੇ ਚੜ੍ਹਿਆ ਤਾਂ ਕਿਲੇ ਦੇ ਬੂਹੇ ਅਗੇ ਜਿਹੜਾ ਪਹਿਰੇਦਾਰ ਖੜਾ ਸੀ ਉਸਨੇ ਰਾਮ ਸਿੰਘ ਨੂੰ ਕਿਲੇ ਉਪਰ ਚੜ੍ਹਿਆ ਵੇਖਿਆ। ਉਹ ਕਿਲੇ ਦੇ ਬੂਹੇ ਵਿਚੋਂ ਦੀ ਨਹੀਂ ਗਿਆ ਸੀ ਤੇ ਪਹਿਰੇਦਾਰ ਨੂੰ ਵੀ ਪਤਾ ਨਹੀਂ ਲਗਿਆ ਕਿ ਕਿਲ੍ਹੇ ਦੇ ਉਪਰ ਕਿੱਥੋਂ ਦੀ ਚੜ੍ਹਿਆ ਹੈ।

"ਪਹਿਰੇਦਾਰ ਪੌੜੀਆਂ ਵਿਚੋਂ ਦੀ ਕਿਲ੍ਹੇ ਉਪਰ ਰਾਮ ਸਿੰਘ ਪਾਸ ਗਿਆ ਅਤੇ ਰਾਮ ਸਿੰਘ ਪੌੜੀਆਂ ਵਿਚੋਂ ਦੀ ਕਿਲੇ ਦੇ ਥੱਲੇ ਉਤਰ ਆਇਆ। ਜਿਸ ਸਮੇਂ ਰਾਮ ਸਿੰਘ ਨੂੰ ਪਹਿਰੇਦਾਰ ਕਿਲੇ ਦੇ ਬੂਹੇ ਵਿਚ ਲੈ ਆਇਆ ਤਾਂ ਉਸ ਸਮੇਂ ਕਿਲੇ ਦੇ ਬੂਹੇ ਵਿਚ ਕਈ ਮੰਤਰੀ ਬੈਠੇ ਸਨ। ਉਨ੍ਹਾਂ ਨੇ ਰਾਮ ਸਿੰਘ ਨੂੰ ਪੁਛਿਆ, ਕਿਲ੍ਹੇ 'ਤੇ ਚੜ੍ਹਨ ਦੀ ਸਖਤ ਮਨਾਹੀ ਸੀ। ਤੂੰ ਕਿਲ੍ਹੇ ਉੱਪਰ ਕਿਉਂ ਚੜ੍ਹਿਆ! ਤੇਰਾ ਨਾਂ ਕੀ ਹੈ। ਉਹ ਬੋਲਿਆ, ਮੇਰਾ ਨਾਂ ਰਾਮ ਸਿੰਘ ਹੈ ਅਤੇ ਸਿਖ ਸ਼ਹੀਦਾਂ ਨੂੰ ਕਿਲੇ ਉਪਰ ਚੜ੍ਹਨ ਦੀ ਕੋਈ ਮਨਾਹੀ ਨਹੀਂ। ਸਿਖ ਸ਼ਹੀਦ ਜਿਧਰ ਮਰਜ਼ੀ ਹੋਵੇ ਜਾ ਸਕਦੇ ਹਨ।

ਮੰਤਰੀਆਂ ਕਿਹਾ, ਬਾਬਾ ਜਿਸ ਤਰ੍ਹਾਂ ਤੂੰ ਪਹਿਲਾਂ ਕਿਲ੍ਹੇ ਉਪਰ ਚੜ੍ਹਿਆ ਸੀ, ਦੁਬਾਰਾ ਫੇਰ ਉਸੇ ਤਰ੍ਹਾਂ ਕਿਲ੍ਹੇ ਉਪਰ ਚੜ੍ਹ ਕੇ ਵਿਖਾ।

"ਬੂਹੇ ਵਿਚ ਉਸੇ ਤਰ੍ਹਾਂ ਪਹਿਰੇਦਾਰ ਮੌਜੂਦ ਸੀ। ਦੁਬਾਰਾ ਫੇਰ ਉਹ ਕਿਲ੍ਹੇ ਦੇ ਉਪਰ ਜਾ ਚੜ੍ਹਿਆ। ਮੰਤਰੀਆਂ ਅਤੇ ਪਹਿਰੇਦਾਰਾਂ ਨੂੰ ਕੋਈ ਪਤਾ ਨਹੀਂ ਲਗਿਆ ਕਿ ਕਿਥੋਂ ਦੀ ਚੜ੍ਹਿਆ ਹੈ। ਉਨ੍ਹਾਂ ਨੇ ਤਾਂ ਦੁਬਾਰਾ ਫੇਰ ਕਿਲੇ ਉਪਰ ਤੁਰਦਾ ਵੇਖਿਆ।

"ਜਦ ਉਸਨੂੰ ਦੂਜੀ ਵਾਰ ਕਿਲੇ ਉਤੋਂ ਉਤਾਰ ਲਿਆਂਦਾ ਗਿਆ। ਉਸ ਨੂੰ ਮੰਤਰੀਆਂ ਨੇ ਛੱਡ ਦਿਤਾ ਤੇ ਕੋਈ ਪਾਬੰਦੀ ਨਹੀਂ ਲਾਈ। ਕਿਲੇ ਤੋਂ ਬਾਹਰ ਕਢ ਦਿਤਾ। ਫੇਰ ਉਹ ਘਰੇ ਆ ਗਿਆ।

"ਉਸ ਨੇ ਨਾ ਹੀ ਮਾਨ ਕੀਤਾ ਕਿ ਮੈਂ ਕਿਲ੍ਹੇ ਉਪਰ ਚੜ੍ਹਿਆ ਹਾਂ, ਨਾ ਹੀ ਉਸਨੇ ਕਿਸੇ ਤੋਂ ਕੋਈ ਪੂਜਾ ਮੰਗੀ ਅਤੇ ਕਈ ਉਸ ਸਮੇਂ ਰਾਮ ਸਿੰਘ ਦਾ ਭੇਸ ਬਣਾ ਕੇ ਕਈ ਬਣਾਉਟੀ ਰਾਮ ਸਿੰਘ ਬਣ ਗਏ ਸਨ। ਪਰ ਉਹ ਤਾਂ ਸਾਧੂ ਆਦਮੀ ਸੀ।"

ਪਤਾ: ਬਲਦੇਵ ਸਿੰਘ ਸਪੁੱਤਰ ਹਾਕਮ ਸਿੰਘ ਨਾਮਧਾਰੀ
ਪਿੰਡ ਤੇ ਡਾਕਖ਼ਾਨਾ: ਅਬਲੂ, ਜ਼ਿਲ੍ਹਾ ਤੇ ਤਸੀਲ ਬਠਿੰਡਾ,
ਵਾਇਆ ਜੈਤੋ ਮੰਡੀ, ਪਿੰਨ ਕੋਡ : 151202

# 17 ਜੂਨ 1985, ਸੋਮਵਾਰ
# ਨਵੀਂ ਦਿੱਲੀ

ਸਵੇਰੇ 9-10 ਦੇ ਵਿਚਾਲੇ ਅੱਜ ਫਿਰ ਤਰਸੇਮ ਸਿੰਘ ਵਲ ਗਿਆ। ਕਿਉਂਕਿ ਕੱਲ੍ਹ ਉਸ ਸਚਿੰਦਰ ਸਿੰਘ ਪੱਪੂ ਨਾਲ ਕਿਸੇ ਸਿਆਣੇ ਨੂੰ ਆਪਣਾ ਗਿੱਟਾ ਵਖਾਣ ਜਾਣਾ ਸੀ। ਅੱਜ ਉਨ੍ਹਾਂ ਨੂੰ ਤਸੱਲੀ ਸੀ ਕਿ ਗਿੱਟਾ ਠੀਕ ਬਝ ਗਿਆ ਹੈ। ਦਰਦ ਘਟ ਗਈ ਹੈ।

ਅੱਜ ਮੇਰੇ ਬੈਠੇ ਬੈਠੇ ਸਕੱਤਰ ਦੇ ਕਮਰੇ ਵਿਚ ਕਾਫ਼ੀ ਰੌਣਕ ਹੋ ਗਈ। ਸਭ ਤੋਂ ਪਹਿਲਾਂ ਸੰਤ ਗੁਰਤੇਜ ਸਿੰਘ ਸਤਿਗੁਰੂ ਜੀ ਦੇ ਬਸਤਰ ਧੋਣ ਵਾਲਾ ਸੇਵਕ ਆਇਆ। ਇਹ ਪਹਿਲੀ ਵਾਰ ਹੀ ਵਿਦੇਸ਼ ਜਾ ਰਿਹਾ ਸੀ, ਤਨਜ਼ਾਨੀਆਂ ਹੋਲੇ ਤੇ। ਇਸ ਨੇ ਦਸਿਆ ਕਿ ਭੈਣੀ ਸਾਹਿਬੋਂ ਕੱਲ੍ਹ ਦਾ ਆਇਆ ਹੈ। ਅੱਜ ਸਤਿਗੁਰੂ ਜੀ ਦੀ ਭੈਣੀ ਸਾਹਿਬ ਇੰਤਜ਼ਾਰ ਹੈ ਅਤੇ ਉਸਨੇ ਦੋ ਚਿੱਠੀਆਂ ਤਰਸੇਮ ਸਿੰਘ ਨੂੰ ਦਿਤੀਆਂ, ਪ੍ਰਬੰਧ ਸੰਬੰਧੀ ਸੀ।

ਝੱਟ ਕੁ ਮਗਰੋਂ ਪਰਮਿੰਦਰ ਸਿੰਘ ਆਪਣੀ ਪਤਨੀ (ਸਪੁੱਤਰੀ ਸੰਤ ਕਪੂਰ ਸਿੰਘ ਪਾਠੀ) ਭੈਣੀ ਸਾਹਿਬੋਂ ਆ ਪਹੁੰਚਾ। ਇਹ ਜੋੜਾ ਵੀ ਤਨਜ਼ਾਨੀਆਂ ਜਾਵੇਗਾ।

ਇਕ ਜੋੜਾ ਮਸਤਾਨ ਗੜ੍ਹ ਦੇ ਜਵਾਨਾਂ ਦਾ ਹੋਰ ਆਣ ਪਹੁੰਚਾ। ਸਭ ਲਈ ਜਲਪਾਨ ਦੀ ਸੇਵਾ ਹਾਜ਼ਰ ਸੀ।

ਇਸ ਵਾਰ ਨਵੇਂ ਆਦਮੀਆਂ 'ਚੋਂ ਗੁਰੂ ਕਾ ਲਾਂਗਰੀ ਸਤਨਾਮ ਸਿੰਘ ਵੀ ਤਨਜ਼ਾਨੀਆਂ ਜਾ ਰਿਹਾ ਸੀ।

ਸੰਤ ਤਰਸੇਮ ਸਿੰਘ ਨੇ ਤਸੱਲੀ ਪਰਗਟ ਕੀਤੀ ਕਿ ਹਰ ਤਰ੍ਹਾਂ ਸਾਧ ਸੰਗਤ ਤਨਜ਼ਾਨੀਆਂ ਪਹੁੰਚੇਗੀ।

ਗੁਰਦੇਵ ਸਿੰਘ ਸਰੋਦ ਕੇ ਘਰ ਗਿਆਂ ਸਚਿੰਦਰ ਸਿੰਘ ਪੱਪੂ ਮਿਲ ਪਿਆ। ਉਹ ਕੱਲ੍ਹ ਹੀ ਰਾਤੀਂ ਜੀਵਨ ਨਗਰੋਂ ਆਇਆ ਸੀ। ਉਸਨੇ ਦੱਸਿਆ: ਕਵੀ ਜੀ, ਪਰਸੋਂ ਤੁਹਾਡੀ ਪੁਤਰੀ ਦੇਵੀ (ਜਸਕਿਰਨ) ਜੀਵਨ ਨਗਰ ਗੁਰੂ ਕੇ ਦਰਸ਼ਨ ਕਰਨ ਗਈ ਸੀ। ਸਤਿਗੁਰੂ ਜੀ ਨੇ ਬੇਬੇ ਦਲੀਪ ਕੌਰ ਜੀ ਨੂੰ ਪੁਛਿਆ: ਬੁਝੋ ਖ਼ਾਂ, ਭਲਾ ਕੌਣ ਹੈ? ਅਤੇ ਜਦੋਂ ਬੇਬੇ ਜੀ ਨਾ ਪਛਾਣ ਸਕੇ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ: ਕਵੀ ਜੀ ਦੀ ਪੁੱਤਰੀ ਹੈ।

ਉਮੀਦ ਹੈ, ਆਪ ਜੀ ਨੂੰ ਉਹਦੀ ਸ਼ਾਦੀ ਕਰਨ ਦੀ ਜ਼ਿੰਮੇਵਾਰੀ ਵੀ ਯਾਦ ਆ ਗਈ ਹੋਵੇਗੀ।

ਲਉਢਾ ਪਹਿਰ ਹੋਇਆ ਤਾਂ ਮਨਧੀਰ ਸਿੰਘ (ਮੇਰਾ ਵੱਡਾ ਲੜਕਾ) ਕਾਗਜ਼ ਦਾ ਇਕ ਵੱਡਾ ਲਿਫਾਫਾ ਫੜਾ ਗਿਆ: ਹੰਸਪਾਲ ਜੀ ਜੀਵਨ ਨਗਰੋਂ ਲੈ



ਕੇ ਆਏ ਹਨ। ਸਤਿਗੁਰੂ ਜੀ ਨੇ ਅੰਗੂਰ ਭੇਜੇ ਹਨ। ਇੰਜ ਸੱਚੇ ਪਾਤਸ਼ਾਹ ਮਾੜੇ ਮਸਕੀਨਾਂ ਨੂੰ ਵੀ ਯਾਦ ਰਖਦੇ ਹਨ।

ਜਦੋਂ ਸ਼ਾਮੀਂ 105 ਐਫ਼ ਰਾਜੌਰੀ ਗਾਰਡਨ ਵਿਚ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੂੰ ਮਿਲਿਆ ਤਾਂ ਪਤਾ ਲਗਾ ਕਿ ਅੱਜ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਮੀਟਿੰਗ ਸਵੇਰੇ ਹੋਈ ਹੈ ਅਤੇ 20.6.85 ਨੂੰ ਨਵੀਆਂ ਅਧਿਆਪਕਾਵਾਂ ਦਾ ਇੰਟਰਵਿਊ ਹੋਣਾ ਹੈ। ਨਾਮਧਾਰੀ ਬੱਚੀਆਂ ਨੂੰ ਤਰਜੀਹ ਦਿਤੀ ਜਾਵੇਗੀ। ਮੈਂ ਵੀ ਆਪਣੇ ਸੁਰਗਵਾਸੀ ਮਿੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪੋਤਰੀ ਪ੍ਰਭਜੋਤ ਬਾਰੇ ਕਹਿ ਰਖਿਆ ਹੈ, ਉਹ ਐਮ.ਏ., ਬੀ.ਐੱਡ. ਹੈ।

ਜਦੋਂ ਮੇਰੇ ਸਤਿਕਾਰ ਲਈ ਬੀਬੀ ਬੇਅੰਤ ਕੌਰ ਨੇ ਅੰਗੂਰ ਪਰੋਸਣ ਦੀ ਗੱਲ ਕੀਤੀ ਤਾਂ ਮੈਨੂੰ ਲੱਗਾ ਜਿਵੇਂ ਗੁਰੂ ਕੇ ਅੰਗੂਰ ਇਸ ਘਰ ਵੀ ਪਹੁੰਚੇ ਹੋਏ ਹਨ।

# ਤਨਜ਼ਾਨੀਆਂ ਦਾ ਦੌਰਾ
# 18 ਜੂਨ 1985, ਮੰਗਲਵਾਰ
# ਨਵੀਂ ਦਿੱਲੀ

9-10 ਵਜੇ ਦੇ ਵਿਚਾਲੇ ਜਿਹੇ, ਮਾਨ ਸਰੋਵਰ ਗਾਰਡਨ, ਨਵੀਂ ਦਿੱਲੀ ਸਤਿਗੁਰੂ ਜੀ ਦੇ ਨਿਜੀ ਸਕੱਤਰ ਨੂੰ ਮਿਲਣ ਗਿਆ। ਅਗੇ ਕਾਫ਼ੀ ਰੌਣਕ ਸੀ। ਤਨਜ਼ਾਨੀਆਂ ਜਾਣ ਵਾਲੇ ਕੁਝ ਵਿਅਕਤੀ ਏਥੇ ਸਨ। ਅਜਨਾਲੇ ਤੋਂ ਸੰਤ ਸੁਜਾਨ ਸਿੰਘ ਕਿਸੇ ਆਪਣੇ ਕੰਮ ਆਇਆ ਸੀ।

ਤਰਸੇਮ ਸਿੰਘ ਨੇ ਦੱਸਿਆ ਕਿ: ਸਾਰਾ ਪ੍ਰਬੰਧ ਠੀਕ ਠਾਕ ਹੋ ਗਿਆ ਹੈ। ਬਹੁਤੀ ਰਕਮ ਪ੍ਰਾਪਤ ਹੋ ਗਈ ਹੈ। ਅੱਸੀ ਹਜ਼ਾਰ ਰੁਪਏ ਦੀ ਥੁੜ ਲਗਦੀ ਹੈ। ਉਹਦਾ ਇੰਤਜ਼ਾਮ ਵੀ ਕਰ ਰਹੇ ਹਾਂ। ਸ੍ਰੀ ਸਤਿਗੁਰੂ ਜੀ ਨਾਲ ਜਾਣ ਵਾਲਿਆਂ ਵਾਸਤੇ ਖ਼ਰਚੇ ਦੀ ਲੋੜ ਹੈ, ਅੱਜ 50 ਸਰੀਰ ਡੀਲੱਕਸ ਰੇਲ ਗੱਡੀ ਤੇ ਬੰਬਈ ਵਾਸਤੇ ਵਿਦਾ ਹੋ ਰਹੇ ਹਨ। ਤੁਸੀਂ 3 ਵਜੇ ਤਕ ਨਵੀਂ ਦਿੱਲੀ ਸਟੇਸ਼ਨ ਪਹੁੰਚ ਜਾਣਾ।

ਏਨੇ ਚਿਰ ਨੂੰ ਬੀਬੀ ਸੁਰਜੀਤ-ਸੁਖਦਰਸ਼ਨ ਸਿੰਘ ਦਾ ਲੜਕਾ ਰਾਜਿੰਦਰ ਸਿੰਘ ਆ ਗਿਆ: ਤਰਸੇਮ ਸਿੰਘ ਜੀ ਤੁਹਾਡਾ ਫੋਨ ਹੈ। ਸੰਤ ਸੁਖਦਰਸ਼ਨ ਪਰਵਾਰ ਸਕੱਤਰ ਦਾ ਕਾਫ਼ੀ ਮਦਦਗਾਰ ਹੈ। ਸੁਰਜੀਤ ਕੌਰ ਤੋਂ ਸੇਵਾ ਦਾ ਲੰਗਰ, ਬੱਚਿਆਂ ਤੋਂ ਟੈਲੀਫ਼ੋਨ ਸਹੂਲਤ ਤੇ ਸਹਾਇਤਾ।

ਮੈਂ ਵੀ ਪੱਪੂ ਸਚਿੰਦਰ ਸਿੰਘ ਕੇ ਘਰ ਪਹੁੰਚ ਗਿਆ। ਸਕੱਤਰ ਦਾਰਾ ਸਲਾਮ ਤੋਂ ਆਏ ਫੋਨ ਦਾ ਉੱਤਰ ਦੇ ਲੈ ਰਿਹਾ ਸੀ। ਦੱਸਿਆ ਜਾ ਰਿਹਾ ਸੀ ਕਿ

ਗੁੜਗਾਵਾਂ ਤੋਂ ਰਕਮ ਦਾ ਪ੍ਰਬੰਧ ਨਹੀਂ ਹੋਇਆ। ਹੋਰ ਚਾਰਾਜੋਈ ਜਾਰੀ ਹੈ।

ਥੋੜ੍ਹੇ ਚਿਰ ਨੂੰ ਸਕੱਤਰ ਦੇ ਕਿਰਾਏ ਦੇ ਘਰ ਪਹੁੰਚੇ ਤਾਂ ਪੰ: ਗੋਪਾਲ ਸਿੰਘ, ਜੀਵਨ ਸਿੰਘ ਸੋਖੀ ਅਤੇ ਸੰਤ ਗੁਰਮੁਖ ਸਿੰਘ ਲੁਧਿਆਣਾ ਦਾ ਲੜਕਾ ਆ ਗਿਆ। ਇਹ ਵੀ ਤਨਜ਼ਾਨੀਆਂ ਜਾਣ ਵਾਲਿਆਂ ਚੋਂ ਹੈ।

11 ਵਜੇ ਦੇ ਕਰੀਬ ਅਸੀਂ - ਮੈਂ ਤੇ 'ਵਰਿਆਮ' - ਕੁਇਕ ਟ੍ਰੈਵਲਜ਼ ਵਾਲਿਆਂ ਦੇ, ਕਰੋਲ ਬਾਗ਼ ਜਾ ਪਹੁੰਚੇ। ਇਹਨਾਂ ਤੋਂ ਅੱਜ ਦੇ ਜਾਣ ਵਾਲਿਆਂ ਦੀ ਫਰਿਹਿਸਤ ਮਿਲ ਗਈ। ਪੰਜਾਹ ਬੰਦੇ 20.6.85 ਨੂੰ ਬੰਬਈ ਤੇ ਇਥੋਪੀਅਨ ਏਅਰ ਲਾਈਨ ਦੇ ਜਹਾਜ਼ ਤੇ ਚੜ੍ਹ ਰਹੇ ਹਨ। ਉਹਨਾਂ ਦੇ ਨਾਮ ਇਸ ਪ੍ਰਕਾਰ ਹਨ:

1. ਠਾਕੁਰ ਦਲੀਪ ਸਿੰਘ ਜੀ
2. ਸੰਤ ਤਰਸੇਮ ਸਿੰਘ ਸਕੱਤਰ
3. ਸੰਤ ਗੁਰਤੇਜ ਸਿੰਘ ਸੇਵਕ
4. ਸੰਤ ਸਤਨਾਮ ਸਿੰਘ ਹਜ਼ੂਰੀ ਲਾਂਗਰੀ
5. ਉਸਤਾਦ ਹਰਭਜਨ ਸਿੰਘ ਦਿੱਲੀ
6. ਸੰਤ ਨਰਾਇਣ ਸਿੰਘ ਸੱਗੂ, ਦਿੱਲੀ
7. ਸ੍ਰੀ ਪਲਵਿੰਦਰ ਸਿੰਘ ਕਪੂਰ, ਭੈਣੀ ਸਾਹਿਬ
8. ਬੀਬੀ ਬਲਜੀਤ ਕੌਰ ਕਪੂਰ
9. ਸੰਤ ਸੇਵਾ ਸਿੰਘ ਜਥੇਦਾਰ ਦਿੱਲੀ
10. ਸੂਬਾ ਸੇਵਾ ਸਿੰਘ ਜਥੇਦਾਰ ਜਗਾਧਰੀ
11. ਸੰਤ ਸੰਪੂਰਨ ਸਿੰਘ ਲਾਂਗਰੀ ਸੰਤ ਨਗਰ
12. ਸੰਤ ਗੁਰਦੀਪ ਸਿੰਘ ਲਾਂਗਰੀ ਸੰਤ ਨਗਰ
13. ਸੰਤ ਸਵਰਨ ਸਿੰਘ ਮਠਾੜੂ, ਕਪੂਰਥਲਾ
14. ਬੀਬੀ ਸੁਰਜੀਤ ਕੌਰ ਮਠਾੜੂ, ਕਪੂਰਥਲਾ
15. ਸੰਤ ਜਸਵੰਤ ਸਿੰਘ ਦਰਜ਼ੀ, ਦਿੱਲੀ
16. ਪੰ: ਗੋਪਾਲ ਸਿੰਘ
17. ਸ. ਜਗਦੀਸ਼ ਸਿੰਘ 'ਵਰਿਆਮ' ਜਲੰਧਰ
18. ਸੰਤ ਦਿਆਲ ਸਿੰਘ ਫਗਵਾੜਾ
19. ਸ੍ਰੀ ਗੁਰਬਖਸ਼ ਸਿੰਘ ਸਪੁੱਤਰ ਸੰਤ ਤਰਸੇਮ ਸਿੰਘ
20. ਸ੍ਰੀ ਗੁਰਦੇਵ ਸਿੰਘ ਸਚਿਆਰਾ
21. ਸ੍ਰੀ ਰਾਜਿੰਦਰ ਸਿੰਘ ਚਚਰਾੜੀ (ਫਗਵਾੜਾ)
22. ਸ੍ਰੀ ਸਚਿੰਦਰ ਸਿੰਘ ਪੱਪੂ ਸਰਸਵਤੀ ਗਾਰਡਨ, ਨਵੀਂ ਦਿੱਲੀ



**ਸੰਗੀਤ ਜੱਥਾ**

23. ਸੰਤ ਖਜ਼ਾਨ ਸਿੰਘ ਰਾਗੀ, ਨਾਭਾ
24. ਸੰਤ ਹਰਬੰਸ ਸਿੰਘ ਘੁੱਲਾ, ਭੈਣੀ ਸਾਹਿਬ
25. ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ
26. ਸ੍ਰੀ ਸੁਰਜੀਤ ਸਿੰਘ ਦਿੱਲੀ, ਸਾਰੰਗੀ
27. ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਭੈਣੀ ਸਾਹਿਬ
28 .ਸ੍ਰੀ ਸੁਖਦੇਵ ਸਿੰਘ ਭੈਣੀ ਸਾਹਿਬ
29. ਸ੍ਰੀ ਮੋਹਣ ਸਿੰਘ ਭੈਣੀ ਸਾਹਿਬ

**ਹਾਕੀ ਟੀਮ**

30. ਸੰਤ ਗੁਰਮੁਖ ਸਿੰਘ ਰਹਿਬਰ, ਮੈਨੇਜਰ
31. ਸ. ਗੁਰਦਿਆਲ ਸਿੰਘ ਪਨਿਹਾਰੀ, ਹਾਕੀ ਕੋਚ
32. ਸ੍ਰੀ ਹਰਮਿੰਦਰ ਪਾਲ ਸਿੰਘ ਪਰਵਾਨਾ, ਸੰਤ ਨਗਰ (ਸਰਸਾ)
33. ਸ੍ਰੀ ਧਿਆਨ ਸਿੰਘ, ਸੰਤ ਨਗਰ (ਸਰਸਾ)
34. ਸ੍ਰੀ ਸਵਿੰਦਰ ਸਿੰਘ ਸੰਤ ਨਗਰ (ਸਰਸਾ)
35. ਸ੍ਰੀ ਗੁਰਨਾਮ ਸਿੰਘ ਸੰਤ ਨਗਰ (ਸਰਸਾ)
36. ਸ੍ਰੀ ਬਲਵਿੰਦਰ ਸਿੰਘ, ਸੰਤ ਨਗਰ (ਸਰਸਾ)
37 ਸ੍ਰੀ ਦੀਦਾਰ ਸਿੰਘ, ਸੰਤ ਨਗਰ (ਸਰਸਾ)
38. ਸ੍ਰੀ ਗੁਰਮੇਜ ਸਿੰਘ, ਸੰਤ ਨਗਰ (ਸਰਸਾ)
39. ਸ੍ਰੀ ਜਸਵਿੰਦਰ ਸਿੰਘ, ਸੰਤ ਨਗਰ (ਸਰਸਾ)
40. ਸ੍ਰੀ ਸੁਖਵਿੰਦਰ ਸਿੰਘ, ਸੰਤ ਨਗਰ (ਸਰਸਾ)
41. ਸ੍ਰੀ ਬੱਗਾ ਸਿੰਘ, ਸੰਤ ਨਗਰ (ਸਰਸਾ)
42. ਸ੍ਰੀ ਜਸਵੰਤ ਸਿੰਘ, ਸੰਤ ਨਗਰ(ਸਰਸਾ)
43. ਸ੍ਰੀ ਗੁਰਬਖਸ਼ ਸਿੰਘ, ਸ੍ਰੀ ਜੀਵਨ ਨਗਰ
44. ਸ੍ਰੀ ਗੁਰਦੀਪ ਸਿੰਘ, ਸ੍ਰੀ ਜੀਵਨ ਨਗਰ
45. ਸ੍ਰੀ ਗੁਰਚਰਨ ਸਿੰਘ, ਸ੍ਰੀ ਜੀਵਨ ਨਗਰ
46. ਸ੍ਰੀ ਸੁਖਵਿੰਦਰ ਸਿੰਘ ਛੀਨਾ, ਸ੍ਰੀ ਜੀਵਨ ਨਗਰ
47. ਸ੍ਰੀ ਸੁਖਦੇਵ ਸਿੰਘ, ਸ੍ਰੀ ਜੀਵਨ ਨਗਰ
48. ਸ੍ਰੀ ਗੁਰਚਰਨ ਸਿੰਘ, ਸ੍ਰੀ ਜੀਵਨ ਨਗਰ
49. ਸ੍ਰੀ ਦਰਸ਼ਨ ਸਿੰਘ, ਸ੍ਰੀ ਜੀਵਨ ਨਗਰ
50. ਯਾਦਵਿੰਦਰ ਸਿੰਘ

51. ਪ੍ਰੀਤਮ ਸਿੰਘ ਕਵੀ

ਮੈਂ ਆਪਣਾ ਪਾਸਪੋਰਟ, ਹਵਾਈ ਟਿਕਟ ਤੇ ਹੈਲਥ ਸਰਟੀਫਿਕੇਟ ਲੈ ਕੇ ਹੋਰ ਕੰਮ ਭੁਗਤਾਂਦਾ ਮਸਾਂ 1.15 ਵਜੇ ਘਰ ਪਹੁੰਚਾ। 2.45 ਵਜੇ ਬਾਅਦ ਦੁਪਹਿਰ ਨਵੀਂ ਦਿੱਲੀ ਸਟੇਸ਼ਨ ਲਈ ਬੱਸ ਲਈ।

ਸਟੇਸ਼ਨ ਤੇ ਪੁੱਜਾ ਤਾਂ ਪੌੜੀਆਂ ਦੇ ਨਾਲ ਹੀ ਨਾਮਧਾਰੀ ਸਿੰਘਾਂ ਦਾ ਸਮਾਨ ਸਮੇਤ ਇਕ ਤਕੜਾ ਹਜੂਮ ਡਿੱਠਾ, 20-22 ਹਾਕੀ ਖਿਡਾਰੀ ਤੇ ਉਨ੍ਹਾਂ ਦੇ ਪ੍ਰਬੰਧਕ, ਉਸਤਾਦ ਹਰਭਜਨ ਸਿੰਘ ਤੇ 8 ਕੁ ਉਨ੍ਹਾਂ ਦੇ ਕਲਾਕਾਰ ਸਾਥੀ, ਦੋਵੇਂ ਜਥੇਦਾਰ ਸੇਵਾ ਸਿੰਘ, ਜਸਵੰਤ ਸਿੰਘ ਦਰਜ਼ੀ, ੍ਵਰਿਆਮ੍ਰ ਤੇ ਸੰਤ ਨਰਾਇਣ ਸਿੰਘ ਸੱਗੂ ਆਦਿ। ਸਫੈਦ ਕੱਪੜਿਆਂ ਦਾ, ਬੀਬੀਆਂ ਦਾੜੀਆਂ ਦਾ ਕਾਫ਼ੀ ਪ੍ਰਭਾਵ। ਸੰਤ ਦਿਆਲ ਸਿੰਘ ਫਗਵਾੜਾ, ਸ. ਹਰਮੀਤ ਸਿੰਘ ਢੋਡਾ ਜਾਣ ਵਾਲਿਆਂ ਵਿਚੋਂ ਵੀ ਸਨ ਤੇ ਪ੍ਰਬੰਧਕ ਵੀ।

ਪਰ ਉਸ ਵੇਲੇ ਸਾਡੀ ਖਾਨਿਓਂ ਗਈ ਜਦੋਂ ਪਤਾ ਲਗਾ ਕਿ ਡੀਲੱਕਸ 4 ਘੰਟੇ ਲੇਟ ਹੈ। ਹੁਣ 7.20 ਸ਼ਾਮੀ ਚਲੇਗੀ। ਕਿਧਰ ਜਾਈਏ, ਕਿਵੇਂ ਦੁਪਹਿਰੀ ਬਿਤਾਈਏ, ਅੰਤ ਪਾਸੇ ਮਾਰਦਿਆਂ ਲਤੀਫ਼ੇਬਾਜ਼ੀ ਸੁਣਦਿਆਂ, ਨਾਮ ਸਿਮਰਨ ਵਾਲਿਆਂ ਦੀ ਮਾਲਾ ਫਿਰਦਿਆਂ ਕਿਸੇ ਤਰ੍ਹਾਂ 7 ਵਜਾ ਹੀ ਦਿਤੇ।

ਅੱਜ ਪਲੈਟਫਾਰਮ ਤੇ ਨਾਮਧਾਰੀ ਜਵਾਨੀ ਦਾ ਮੁਜ਼ਾਹਰਾ ਸੀ। ਅਸੀਂ ਸਫੈਦ ਦਾੜ੍ਹੀਆਂ ਵਾਲੇ 7-8 ਜਣੇ ਹੀ ਸਾਂ। ਨਹੀਂ ਤਾਂ ਚੌੜੀਆਂ ਛਾਤੀਆਂ, ਭਰਪੂਰ ਚਿਹਰੇ, ਕਾਲੀਆਂ ਛੋਟੀਆਂ ਦਾੜ੍ਹੀਆਂ, ਭਾਰੀਆਂ ਪਿੰਨੀਆਂ ਦੀਆਂ ਲੱਤਾਂ, ਸਫੈਦ ਸੋਹਣੇ ਗੋਲ ਦਸਤਾਰੇ, ਕੁਰਤੇ ਤੇ ਚੂੜੀਦਾਰ ਪਜਾਮੇ, ਨਵੀਂ ਦਿੱਲੀ ਸਟੇਸ਼ਨ ਤੇ ਆਉਣ ਵਾਲੇ ਲੋਕਾਂ ਦਾ ਆਕਰਖਣ ਸਨ। ਫੇਰ, ਸਾਰਾ ਸਮਾਨ ਤੇ ਇੰਤਜ਼ਾਰ ਵਿਚ ਖਲੋਤੀ ਜਵਾਨੀ।

ਗੱਡੀ ਡੀਲਕਸ 7 ਦੀ ਥਾਂ 8 ਵਜੇ ਵੀ ਨਾ ਆਈ। ਥਕਾਵਟ ਤੇ ਉਡੀਕ ਨੇ ਮਿਲ ਕੇ ਪਰੇਸ਼ਾਨ ਤਾਂ ਕੀਤਾ ਪਰ ਕੀ ਕਰ ਸਕਦੇ ਸਾਂ। ਅਜੇ ਇਹ ਗੱਲ ਵੀ ਪਰੇਸ਼ਾਨ ਕਰ ਰਹੀ ਸੀ ਕਿ ਸੀਟਾਂ ਕਨਫਰਮ ਨਹੀਂ, ਬੈਠਣ ਨੂੰ ਮਿਲ ਜਾਣਗੀਆਂ, ਸਲੀਪਿੰਗ ਬਰਥ ਕੇਵਲ ਤਿੰਨ।

ਭਾਵੇਂ ਸ. ਹਰਮੀਤ ਸਿੰਘ ਤੇ ਸੰਤ ਦਿਆਲ ਸਿੰਘ ਫਗਵਾੜਾ ਦੀ ਜੋੜੀ ਜਥੇ ਪਾਸ ਤੇ ਸਟੇਸ਼ਨ ਸੰਬੰਧਤ ਅਧਿਕਾਰੀਆਂ ਦੇ ਚੱਕਰ ਕੱਟਦੀ ਰਹੀ ਪਰ ਉਹ ਵੀ ਸ਼ਾਇਦ ਜਾਣ ਕੇ ਨਹੀਂ ਸੀ ਦਸਦੇ - ਇਕ ਬੇਚੈਨੀ ਹਰ ਪਾਸੇ ਸੀ।

20 ਮਿੰਟ ਘਟ 9 ਵਜੇ ਡੀਲਕਸ ਨੇ ਆ ਸ਼ਕਲ ਵਖਾਈ। ਜਗਦੀਸ਼ ਸਿੰਘ ਨੇ ਮੇਰੇ ਕੰਨ ਵਿਚ ਫੂਕ ਮਾਰੀ: ਮੇਰੇ, ਤੁਹਾਡੇ, ਸੰਤ ਖ਼ਜ਼ਾਨ ਸਿੰਘ ਤੇ



ਦਿਆਲ ਸਿੰਘ ਵਾਸਤੇ ਚੇਅਰ ਕਾਰ ਦੇ ਸੀ-1 ਕੋਚ ਵਿਚ ਚਾਰ ਸੀਟਾਂ ਨਿਸ਼ਚਿਤ ਹਨ। ਥੋੜੇ ਚਿਰ ਪਿਛੋਂ ਖ਼ਬਰ ਆਈ 34 ਸਲੀਪਿੰਗ ਬਰਥ ਵੀ ਮਿਲ ਗਏ ਹਨ। ਅਸਾਂ ਫੈਸਲਾ ਕਰਨਾ ਸੀ ਕਿ ਗੋਡੇ ਨਿਸਲ ਕਰਨ ਵਾਸਤੇ ਸਲੀਪਿੰਗ ਬਰਥ ਲਈਏ ਜਾਂ ਏਅਰ ਕੰਡੀਸ਼ਨ ਦੀਆਂ ਸਿਟਿੰਗ ਸੀਟਾਂ! ਪਰ ਏ.ਸੀ. ਦੀ ਭਾਵਨਾ ਜਿਤ ਗਈ।

ਹਨੇਰਾ ਕਾਫ਼ੀ ਹੋ ਗਿਆ ਸੀ। 9.15 ਵਜੇ ਡੀਲਕਸ ਨੇ ਛੁਕ ਛੁਕ ਸ਼ੁਰੂ ਕੀਤੀ। ਸਹਿਜ ਭਾ ਹੀ ਉਹ ਅੱਗੇ ਨੂੰ ਰਿੜ ਪਈ ਦੱਖਣ ਵੱਲ ਮੂੰਹ ਕਰ ਕੇ। ਸਾਢੇ ਅੱਠ ਘੰਟੇ ਦੀ ਲੰਮੀ ਇੰਤਜ਼ਾਰ ਭੋਗੀ, ਹੱਦ ਹੀ ਸੀ।

ਗੱਡੀ ਬਾਹਰਲੇ ਹਨੇਰੇ ਵਿਚ ਧੁੱਸਦੇ ਈ ਆਪਣੀ ਬਿਜਲਈ ਅੱਖ ਨਾਲ ਦੂਰ ਤਕ ਵੇਖਦੀ ਤੁਰੀ ਗਈ, ਸਾਡੀਆਂ ਥੱਕੀਆਂ ਨਿੰਦ੍ਰਾਲੀਆਂ ਅੱਖਾਂ ਛੇਤੀ ਹੀ ਮਿਟ ਗਈਆਂ!

## 19 ਜੂਨ 1985, ਬੁੱਧਵਾਰ
## ਬੰਬਈ

ਰਾਤੋ ਰਾਤ ਸੈਂਕੜੇ ਕਿਲੋਮੀਟਰ, ਅਤੇ ਵੰਨ-ਸੁਵੰਨੀਆਂ ਧਰਤੀਆਂ ਝਾਗਦੀ ਡੀਲਕਸ, ਸਾਡੀ ਜਾਗ ਵਿਚ ਰੁਕੀ ਤਾਂ ਸ਼ੇਰਗੜ੍ਹ ਦਾ ਜੰਕਸ਼ਨ ਸੀ। ਨਾਗਦਾ (ਮੱਧ ਪ੍ਰਦੇਸ਼) ਰਤਲਾਮ, ਦਾਹੋਦ (ਗੁਜਰਾਤ) ਗੋਦਰਾ ਤਕ ਪਹੁੰਚਦਿਆਂ ਦਿਨ ਦੇ 12.30 ਵਜ ਗਏ। ਫਿਰ ਬੜੌਦਾ, ਸੂਰਤ ਲੰਘਦਿਆਂ ਵਲਸਾਦ (ਮਹਾਰਾਸ਼ਟਰ) 4.30 ਵਜੇ ਆ ਗਏ। ਭਾਵੇਂ ਸਤ ਵਜੇ ਸ਼ਾਮੀਂ ਬੰਬਈ ਏਰੀਏ ਵਿਚ ਦਾਖ਼ਲ ਹੋ ਗਈ ਪਰ ਦਾਦਰ ਤਕ ਪਹੁੰਚਦਿਆਂ 8 ਵਜ ਗਏ।

ਬਰਸਾਤ ਘਿਰੀ ਬੰਬਈ ਠੰਢੀ ਠਾਰ ਤੇ ਨਹਾਤੀ ਨਹਾਤੀ ਸੀ। ਸਾਨੂੰ ਸਟੇਸ਼ਨੋਂ ਸਮਾਨ ਲਾਹੁੰਦਿਆਂ ਸ. ਮਨਫੂਲ ਸਿੰਘ, ਉਨ੍ਹਾਂ ਦਾ ਭਾਈ ਸ. ਬਹਾਦਰ ਸਿੰਘ, ਲੜਕਾ ਸ. ਜਗਦੀਸ਼ ਸਿੰਘ ਇਕ ਦੋ ਹੋਰ ਸਰੀਰਾਂ ਨਾਲ ਮਿਲ ਪਿਆ ਤੇ ਬਾਹਰ ਖਲੋਤੀਆਂ ਜੀਪਾਂ, ਤੇ ਬਸ ਵਿਚ ਹੱਥੋ-ਹੱਥੀ ਸਮਾਨ ਧਰ ਨਾਮਧਾਰੀ ਧਰਮਸ਼ਾਲਾ ਨੂੰ ਹੋ ਤੁਰੇ!

ਦਿਆਲ ਸਿੰਘ ਫਗਵਾੜਾ ਤੋਂ ਪਤਾ ਲਗਾ ਕਿ ਨਾ ਠਾਕਰ ਜੀ ਆਏ ਹਨ (ਉਹਨਾਂ ਇਹ ਸਫਰ ਜਹਾਜ਼ ਰਾਹੀਂ ਕਰਨਾ ਸੀ) ਨਾ ਉਹਨਾਂ ਦਾ ਸੇਵਕ ਗੁਰਦੇਵ ਸਿੰਘ ਸਚਿਆਰਾ। ਹਰਮੀਤ ਸਿੰਘ ਵੀ ਪਿਛੇ ਰਹਿ ਗਿਆ ਹੈ ਇਹੋ ਹਾਲ ਕਿਸੇ ਯਾਦਵਿੰਦਰ ਦਾ ਸੀ।

ਬੰਬਈ ਦੀ ਸੰਗਤ ਦੇ ਪ੍ਰਧਾਨ ਸੰਤ ਕਰਤਾਰ ਸਿੰਘ ਜੀ, ਸੰਤ ਦਲੀਪ ਸਿੰਘ, ਸੰਤ ਹਜ਼ੂਰ ਸਿੰਘ ਗੁਲਾਟੀ, ਸੰਤ ਮਨਫੂਲ ਸਿੰਘ, ਸੰਤ ਅਵਤਾਰ ਸਿੰਘ ਕਲਸੀ, ਵਰਿਆਮ ਸਿੰਘ, ਸੰਤ ਹਰਜਿੰਦਰ ਸਿੰਘ ਜੱਬਲਪੁਰੀ ਅਤੇ ਹੋਰ ਨੌਜਵਾਨ

ਮੌਕੇ ਤੇ ਆਏ ਸੱਜਣਾਂ ਦੀ ਸੇਵਾ ਲਈ ਹਾਜ਼ਰ ਸਨ। ਸੰਤ ਗੁਰਦੀਪ ਸਿੰਘ ਅਤੇ ਸੰਪੂਰਨ ਸਿੰਘ ਸੰਤ ਨਗਰੋਂ ਅਗਾਊਂ ਆ ਕੇ ਲੰਗਰ ਤਿਆਰ ਕਰੀ ਬੈਠੇ ਸਨ।

ਡੀਲਕਸ ਤੋਂ ਆਈਆਂ ਸੰਗਤਾਂ ਲੰਗਰ ਨੂੰ ਟੁੱਟ ਪਈਆਂ। ਏਨੇ ਵਿਚ ਸੰਤ ਤਰਸੇਮ ਸਿੰਘ ਹੁਰੀਂ ਠੇਕੇਦਾਰ ਬਚਨ ਸਿੰਘ ਕਲਸੀ ਘਰੋਂ ਧਰਮਸ਼ਾਲਾ ਪੁੱਜ ਗਏ ਤੇ ਪਾਸਪੋਰਟ ਹਵਾਈ ਟਿਕਟਾਂ ਬਾਰੇ ਸਬੰਧਿਤ ਕਾਗਜ਼ਾਤ ਹਰੇਕ ਦੇ ਹਵਾਲੇ ਕਰਨ ਲਗੇ। ਪੰਡਤ ਜੀ ਤੇ ਸਕੱਤਰ ਅਤੇ ਇਕ ਦੋ ਹੋਰ, ਹਵਾਈ ਜਹਾਜ਼ ਰਾਹੀਂ ਏਥੇ ਪੁੱਜੇ ਸਨ।

9.30 ਵਜੇ ਤਕ ਪ੍ਰਸ਼ਾਦ ਪਾਣੀ ਛਕ ਸਾਧ ਸੰਗਤ ਨੂੰ ਬੰਬਈ ਦੇ ਕੁਝ ਪਰਵਾਰਾਂ ਅਤੇ ਧਰਮਸ਼ਾਲਾ ਵਿਚ ਰਾਤ ਦੇ ਵਿਸਰਾਮ ਲਈ ਤਕਸੀਮ ਕੀਤਾ ਗਿਆ। ਅਸੀਂ, ਜਥਦਾਰ ਸੇਵਾ ਸਿੰਘ ਦਿੱਲੀ, ਸੰਤ ਨਰੈਣ ਸਿੰਘ ਸੱਗੂ, ਸੰਤ ਜਸਵੰਤ ਸਿੰਘ ਦਰਜ਼ੀ, ਉਸਤਾਦ ਹਰਭਜਨ ਸਿੰਘ, ਸੰਤ ਖ਼ਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ, ਸੰਤ ਜਗਦੀਸ਼ ਸਿੰਘ, ਪ੍ਰੀਤਮ ਸਿੰਘ ਕਵੀ ਤੇ ਇਕ ਦੋ ਹੋਰ ਜਣੇ ਸੰਤ ਮਨਫੂਲ ਸਿੰਘ ਦੇ ਨਿਵਾਸ ਚੰਬੂਰ, ਦਉਲਾਲੀ ਏਰੀਏ ਵਿਚ ਆ ਗਏ।

ਤਿੰਨ ਮੰਜ਼ਲਾ ਸੁੰਦਰ ਤੇ ਸਾਫ਼ ਸੁਥਰਾ ਘਰ, ਪਰਵਾਰ ਵਾਲਿਆਂ ਵਲੋਂ ਭਾਵਨਾ ਭਰੀ ਸੇਵਾ ਨਾਲ ਰਾਤ ਬਿਰਾਜਿਆਂ ਥਕਾਵਟਾਂ ਲਥ ਗਈਆਂ। ਦੋ ਤਿੰਨ ਘੰਟੇ ਆਰਾਮ ਕਰ ਸਕਣਾ ਸੀ। ਸਵੇਰੇ ਸਹਾਰਾ ਹਵਾਈ ਅੱਡੇ 'ਤੇ 4 ਵਜੇ ਰਿਪੋਰਟਿੰਗ ਟਾਈਮ ਸੀ। ਭਾਵੇਂ ਜਾਹਜ਼ ਨੇ 8 ਵਜੇ ਹੀ ਚੱਲਣਾ ਸੀ।

## 20 ਜੂਨ 1985, ਵੀਰਵਾਰ
## ਦਾਰਾ ਸਲਾਮ (ਤਨਜ਼ਾਨੀਆ)

ਸੰਤ ਮਨਫੂਲ ਸਿੰਘ ਦੇ ਸੁਖਦਾਈ ਮਕਾਨ ਵਿਚ ਸਾਫ ਸੁਥਰੇ ਬਿਸਤਰਿਆਂ ਵਿਚ ਪੈਂਦਿਆਂ ਹੀ ਨੀਂਦ ਆ ਗਈ ਪਰ ਸਵੇਰੇ ਜਾਣ ਦੀ ਕਾਹਲ ਨੇ 3 ਵਜੇ ਜਗਾ ਦਿਤਾ ਤੇ 4 ਵਜੇ ਤਕ ਅਸੀਂ ਸਭੇ ਹੀ ਜਾਣ ਨੂੰ ਤਿਆਰ ਸਾਂ। ਪਰ ਸ. ਅਵਤਾਰ ਸਿੰਘ ਜਿਸ ਨੇ ਸਾਨੂੰ ਜੀਪ ਤੇ ਸਿੱਧਿਆਂ ਸਹਾਰ ਲੈ ਜਾਣਾ ਸੀ, ਉਸਨੇ ਇਕ ਫ਼ਿਕਰ ਭਰੀ ਖ਼ਬਰ ਸੁਣਾ ਦਿਤੀ ਕਿ ਇਕ ਟਾਇਰ ਪੰਕਚਰ ਹੈ। ਜੀਪ ਨਹੀਂ ਜਾਵੇਗੀ। ਮਨਫੂਲ ਸਿੰਘ ਜੀ ਨੇ ਛੋਟੇ ਭਰਾਵਾਂ ਸ. ਸੁਦਾਗਰ ਸਿੰਘ ਬਹਾਦਰ ਸਿੰਘ ਨੂੰ ਖ਼ਬਰ ਕੀਤੀ ਤਾਂ 10 ਮਿੰਟ ਤਕ ਇਕ ਕਾਰ ਤੇ ਇਕ ਜੀਪ ਹਾਜ਼ਰ ਹੋ ਗਈਆਂ।

ਧੁਪੀਆਂ ਹੋਈਆਂ ਬੰਬਈ ਦੀਆਂ ਇਸ ਵੇਲੇ ਖ਼ਾਮੋਸ਼ ਸੜਕਾਂ, ਬਿਜਲੀ ਬੱਤੀਆਂ ਦੀ ਸੁੱਤ-ਉਨੀਂਦੀ ਜਿਹੀ ਲੋਅ ਵਿਚਦੀ ਜੀਪਾਂ, ਕਾਰਾਂ ਦੌੜਦੀਆਂ ਸਹਾਰ ਹਵਾਈ ਅੱਡੇ ਵਲ ਚਲ ਪਈਆਂ, ਜਿਉਂ ਜਿਉਂ ਨੇੜਾ ਆਉਂਦਾ ਗਿਆ, ਜਹਾਜ਼ਾਂ ਤੇ ਜਾਣ ਵਾਲਿਆਂ ਦੀਆਂ ਟੈਕਸੀਆਂ ਕਾਰਾਂ ਦਾ ਕਾਫ਼ਲਾ ਵਧਦਾ



ਗਿਆ ਅਤੇ ਜਦੋਂ ਅਸੀਂ ਨਵੇਂ, ਵਿਸ਼ਾਲ, ਕੌਮਾਂਤਰੀ ਏਅਰ ਪੋਰਟ ਤੇ ਪੁੱਜੇ, ਆਪਣੇ ਗਰੁੱਪ 'ਚੋਂ ਅਸੀਂ ਪਹਿਲੇ ਹੀ ਸਾਂ।

4.30 ਵਜੇ ਜਦੋਂ ਹਾਕੀ ਟੀਮ ਤੇ ਰਾਗੀਟਾ ਦੀ ਬੱਸ ਆ ਗਈ ਤਾਂ ਜਿਵੇਂ ਸਹਾਰਾ ਹਵਾਈ ਅੱਡਾ ਅੱਤਵਾਦੀਆਂ ਦੀ ਪਹੁੰਚ ਤੋਂ ਤ੍ਰਹਿਕ ਗਿਆ। ਪਰ ਇਹ ਤਾਂ ਉਸਰਈਏ ਨਾਮਧਾਰੀ ਨੌਜਵਾਨ ਸਨ ਤਾਂ ਵੀ ਇਕੋ ਜਿਹੇ ਵਿਅਕਤੀਆਂ ਦਾ ਇਕ ਹੰਗਾਮਾ ਜਿਧਰ ਜਾਂਦਾ ਲੋਕਾਂ ਦੀਆਂ ਅੱਖਾਂ ਬਦੋਬਦੀ ਖਿਚ ਲੈਂਦਾ।

ਮਿ: ਬਰੂਆ, ਇਥੋਪੀਅਨ ਏਅਰ ਲਾਈਨ ਦਾ ਦਿੱਲੀ ਪ੍ਰਤੀਨਿਧ ਮੌਕੇ 'ਤੇ ਪਹੁੰਚ ਗਿਆ ਸੀ। ਹਵਾਈ ਜਹਾਜ਼ ਦਾ ਜ਼ਿੰਮੇਦਾਰ ਅਧਿਕਾਰੀ ਸਾਰੇ ਭਾਰ ਦੀ ਜੁਖਾਈ ਵਲ ਲਗ ਗਿਆ, ਡਾਲਰਾਂ ਦੀ ਖਰੀਦ ਹੋ ਕੇ ਕਸਟਮ ਵਲ ਹੋਏ, ਪੁਲਿਸ ਪੜਤਾਲ ਕਰਨ ਵਾਲੇ ਕੰਪਿਊਟਰ ਤੋਂ ਸਾਡੇ ਵਿਚੋਂ ਖ਼ਤਰਨਾਕ ਵਿਅਕਤੀ ਦੀ ਭਾਲ ਕਰਨ ਲੱਗੇ। ਸੰਤ ਤਰਸੇਮ ਸਿੰਘ, ਜਗਦੀਸ਼ ਸਿੰਘ ਵਰਿਆਮ ਅਤੇ ਮੈਂ ਵੱਖ ਬੈਠਾ ਲਏ ਗਏ, ਅਧਿਕਾਰੀ ਗਣ ਕੰਪਿਊਟਰ ਨਾਲ ਸਲਾਹਾਂ ਕਰਨ ਲਗੇ। ਹੋਰ ਵੀ ਕਈ ਬੱਚੇ ਕੰਪਿਊਟਰ ਦੀ ਸਲਾਹ ਤੇ ਖਾਸ ਪੜਤਾਲ ਦਾ ਸ਼ਿਕਾਰ ਹੋਏ ਅੰਤ ਬੰਬਈ ਪੁਲਿਸ ਦੇ ਰੁਖੇ ਵਤੀਰੇ ਤੋਂ ਸਾਡੇ ਸਾਥੀਆਂ ਨੂੰ ਛੁਟੀ ਮਿਲੀ। ਫੇਰ ਸਕਿਊਰਿਟੀ ਚੈੱਕ ਦੀ ਵਾਰੀ ਆਈ। ਮਸ਼ੀਨੀ ਚੈਕਿੰਗ ਨੇ ਛੇਤੀ ਹੀ ਕੰਮ ਮੁਕਾ ਦਿਤਾ ਅਤੇ 8 ਵਜੇ ਤਕ ਅਸੀਂ ਐਥੋਪੀਅਨ ਦੀ ਈ.ਟੀ. 641 ਨੰ: ਦੀ ਫਲਾਈਟ, ਬੋਇੰਗ 767-2ਸੀਓ ਈ.ਆਰ. ਵਿਚ ਜਾ ਵੜੇ।

ਆਰਾਮਦਿਹ ਤਾਜ਼ਾ ਤਾਜ਼ਾ ਜਹਾਜ਼, ਕਾਲੇ ਰੰਗ ਦੀਆਂ ਸੁਹਣੇ ਨਕਸ਼ਾਂ ਵਾਲੀਆਂ ਕੁੜੀਆਂ, ਬੀਬੇ ਦਿਸਦੇ ਸੁਖਾਵੇਂ ਸੇਵਾਦਾਰ, ਨਾਨ-ਸਮੋਕਿੰਗ ਲਾਂਜ ਵਿਚ ਸਾਡਾ ਸਭ ਦਾ ਬੈਠਣਾ ਤੇ ਸਵੇਰੇ 4 ਵਜੇ ਤੁਰਨ ਵਾਲੀ ਫਲਾਈਟ ਦਾ 8.15 ਵਜੇ ਅਦੀਸ ਅਬਾਬਾ ਅਤੇ ਦਾਰਾ ਸਲਾਮ ਵਾਸਤੇ ਉਡਣਾ ਸਾਡੀ ਤਸੱਲੀ ਤੇ ਸੁਖ ਦਾ ਕਾਰਨ ਸੀ।

1389 ਕਿਲੋਮੀਟਰ ਦਿੱਲੀਓਂ ਬੰਬਈ ਤਕ ਡੀਲਕਸ ਮੇਲ ਤੇ ਸਫ਼ਰ ਕੀਤਾ ਸੀ, ਅਗੇ 3873 ਕਿਲੋਮੀਟਰ ਅਦੀਸ ਅਬਾਬਾ ਤੇ ਫੇਰ 1832 ਕਿਲੋਮੀਟਰ ਦਾਰਾ ਸਲਾਮ ਤਕ ਜਾਣਾ ਸੀ। ਕੁੱਲ = 7094 ਕਿਲੋਮੀਟਰ ਸਫ਼ਰ ਸਾਰੀ ਮੰਜ਼ਿਲ ਤਕ ਸੀ।

216/-ਪ੍ਰਤੀ ਟਿਕਟ ਚੇਅਰ ਕਾਰ ਦਿੱਲੀ -ਬੰਬਈ

10350/- ਪ੍ਰਤੀ ਹਵਾਈ ਟਿਕਟ ਦਾਰਾ ਸਲਾਮ। ਪਰ ਹੋਲੇ ਦੇ ਫੰਕਸ਼ਨ ਵਾਸਤੇ ਕਿਉਂਕਿ ਇਕੱਠਾ ਤੇ ਤਕੜਾ ਗਰੁੱਪ ਜਾ ਰਹੇ ਸਾਂ, ਸੋ ਪ੍ਰਤੀ ਟਿਕਟ 6000/- ਤਕ ਦਾ ਹਵਾਈ ਟਿਕਟ ਮਿਲ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮੇਲਿਆਂ ਦੇ ਸ਼ਹਿਨਸ਼ਾਹ ਹਨ। ਜਿਧਰ

ਜਾਣ ਮੇਲੇ, ਜਿਧਰੋਂ ਆਉਣ ਮੇਲੇ ਅਤੇ ਉਨ੍ਹਾਂ ਦੀ ਕਿਰਪਾ ਨਾਲ ਸਾਧ ਸੰਗਤ ਆਪਣਾ ਆਪ ਲੁਟਾ ਕੇ ਪ੍ਰਸੰਨ ਹੁੰਦੀ ਹੈ। ਅਨੇਕਾਂ ਲੋਕ ਜਿਹੜੇ ਆਪਣੀ ਕਮਾਈ ਨਾਲ ਸ਼ਾਇਦ ਬੰਬਈ ਵੀ ਨਾ ਵੇਖ ਸਕਦੇ, ਉਹ ਦੂਰ ਦੂਰ ਦੇ ਦੇਸ਼ਾਂ ਦਾ ਚੱਕਰ ਲਾ ਮੁੜਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੇ ਖੇਤਰ ਵਿਚ ਬਹੁਤ ਸਾਰੀ ਦੁਨੀਆਂ ਆਉਂਦੀ ਹੈ। ਅੱਜ ਦੀ ਯਾਤਰਾ ਦੇ ਇਹ 48 ਵਿਅਕਤੀ ਵੀ ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਤਨਜ਼ਾਨੀਆਂ ਦੀ ਸੰਗਤ ਦਾ ਹੋਲਾ ਵੇਖ ਸਕਣਗੇ ਅਤੇ 25 ਦਿਨ ਤਕ ਤਨਜ਼ਾਨੀਆਂ ਦਾ ਸੈਰ ਸਪਾਟਾ ਕਰਨਗੇ।

ਸੁਖਦਾਈ ਜਹਾਜ਼ ਵਿਚ ਕਿਸੇ ਤਰ੍ਹਾਂ ਦਾ ਉਪਰੇਵਾਂ ਨਹੀਂ ਸੀ। ਇਥੋਪੀਅਨ ਏਅਰ ਲਾਈਨ ਵਾਲੇ ਸਾਨੂੰ ਵੈਜੀਟੇਰੀਅਨ ਖਾਣ ਪੀਣ ਨੂੰ ਚੋਖਾ ਚੋਖਾ ਦੇ ਰਹੇ ਸਨ: ਦੁੱਧ, ਸੇਬ, ਕਾਜੂ, ਸੁੱਕੇ ਮੇਵਿਆਂ ਦੇ ਡੱਬੇ, ਜੂਸ ਤੇ ਕੈਂਪੇ ਸ਼ੈਂਪੇ। ਇਕ ਤਕੜਾ ਗਰੁੱਪ ਹੋਣ ਕਰਕੇ ਸਾਨੂੰ ਦਿਲ ਪਰਚਾਵੇ ਦੀ ਸਮਸਿਆ ਨਹੀਂ ਸੀ। ਭਾਰਤੀ ਟਾਈਮ ਦੇ 1.10 ਵਜੇ ਅਸੀਂ ਅਦੀਸ ਅਬਾਬਾ ਐਥੋਪੀਆ ਦੀ ਰਾਜਧਾਨੀ ਦੀ ਬੰਦਰਗਾਹ ਵਿਚ ਆਣ ਉਤਰੇ। ਏਥੇ ਅਜੇ 10.30 ਹੀ ਵਜੇ ਸਨ ਸਵੇਰ ਦੇ।

ਰਾਹ ਵਿਚ ਅਸਾਂ ਬੱਦਲਾਂ ਦੇ ਉਪਰ ਦੀ ਉਡਦਿਆਂ ਚਿੱਟੇ ਚਿੱਟੇ ਜਲ-ਫੰਭਿਆਂ ਦੇ ਅਦਭੁਤ ਨਜ਼ਾਰੇ ਵੇਖੇ। ਕਦੇ ਤਾਂ ਲਗੇ ਜਿਵੇਂ ਰੂੰ ਗੋਹੜਿਆਂ ਦੀ ਇਕਸਾਰ ਪਹਾੜੀਆਂ ਉਤੋਂ ਦੀ ਗੁਜ਼ਰ ਰਹੇ ਹਾਂ। ਕਦੇ ਜਾਪੇ ਉਭਰਵੇਂ ਫੋਮ ਗਦੈਲੇ ਉਤੋਂ ਦੀ ਤਰ ਰਹੇ ਹਾਂ, ਕਦੇ ਲਗਾ ਸਫ਼ੈਦ ਰੇਤ ਦੀ ਵਿਛਾਈ ਉਤੇ ਪਰਛਾਈਂ ਪਾਈ ਜਾਂਦੇ ਹਾਂ। ਸੂਰਜ ਦੀ ਧੁੱਪ ਨਾਲ ਚਿਟੇ ਹੋਏ ਪਾਣੀ ਦੇ ਅਲੋਕਾਰ ਰੰਗ ਵੇਖਦਿਆਂ ਅਸੀਂ ਸਮਾਂ ਬਿਤਾਇਆ। ਸਮਾਂ ਬਿਤਾਣ ਲਈ ਐਥੋਪੀਅਨ ਦੀਆਂ ਸੁਅੰਗਣੀਆਂ ਨੇ ਜਹਾਜ਼ ਦੀਆਂ ਬੱਤੀਆਂ ਬੁਝਾ ਕੇ ਸਾਰੀਆਂ ਬਾਰੀਆਂ ਬੰਦ ਕਰ ਦਿਤੀਆਂ ਅਤੇ ਤਦੇ ਖ਼ਬਰ ਸਾਡੀਆਂ ਨਜ਼ਰਾਂ ਪਰਦੇ ਉਤੇ ਪੈਂਦੀ ਰੰਗੀਨ ਪਰਛਾਈਂ ਨਾਲ ਦਿਲ ਪਰਚਾਵਾ ਕਰਨ ਲੱਗੀਆਂ ਅਤੇ ਇੰਜ ਪੰਜ ਘੰਟੇ ਦਾ ਸਮਾਂ ਬੀਤਦਿਆਂ ਪਤਾ ਨਹੀਂ ਸੀ ਲਗਿਆ।

"ਟ੍ਰਾਂਜ਼ਿਟ ਲਾਂਜ ਵਿਚ ਢਾਈ ਘੰਟੇ ਬਿਤਾਉਣੇ ਪੈਣਗੇ' ਸੁਣਦਿਆਂ ਈ ਖਾਨਿਉਂ ਗਈ। ਪਰ ਛੇਤੀ ਹੀ ਛੁਟਕਾਰਾ ਹੋ ਗਿਆ। ਅਸੀਂ ਬਦਲ ਕੇ ਦੂਜੀ ਫਲਾਈਟ 841 ਵਿਚ ਆ ਗਏ ਜਿਸਦਾ ਜਹਾਜ਼ ਸਿਰਫ਼ ਸਾਡੇ ਨਾਲ ਹੀ ਭਰਪੂਰ ਸੀ। 10-15 ਵਿਅਕਤੀ ਹੋਰ ਸਨ, ਜਹਾਜ਼ ਛੋਟਾ ਜਿਹਾ ਸੀ। ਪਹਿਲਾ ਜਹਾਜ਼ ਲਗਭਗ 300 ਸਵਾਰੀਆਂ ਦੇ ਯੋਗ ਸੀ ਤੇ ਇਹ ਸ਼ਾਇਦ ਕੇਵਲ 75 ਚੁਕ ਸਕਦਾ ਸੀ। ਏਥੇ ਨਵਾਂ ਅੱਡਾ, ਸ਼ਾਨਦਾਰ, ਧੁੱਪ ਦੀ ਬਹਾਰ ਵਿਚ ਖਿੜਿਆ ਖਿੜਿਆ ਅਤੇ ਵਾਤਾਵਰਣ ਵਲੋਂ ਨਿੱਘਾ ਲਗਦਾ ਸੀ। ਅਗਲਾ ਸਫ਼ਰ ਭਾਰਤੀ ਵਕਤ 2.15 ਤੇ ਸ਼ੁਰੂ ਹੋਇਆ,



ਤਨਜ਼ਾਨੀਆ ਦੇ ਪਰਵੇਸ਼ ਤੇ ਅਰੂਸ਼ਾ ਦੇ ਦਿਲ ਮਨਜਾਰੋ ਇੰਟਰ ਨੈਸ਼ਨਲ ਏਅਰਪੋਰਟ ਤੇ 4.20 ਭਾਰਤੀ ਟਾਈਮ ਤੇ ਜਾ ਉਤਰੇ। ਇਸ ਵੇਲੇ ਤਨਜ਼ਾਨੀਆ ਸਮਾਂ 2.20 ਸੀ।

ਦੂਰ ਦਿਸਦੀਆਂ ਪਹਾੜੀਆ ਵਿਚਾਲੇ ਖੁੱਲ੍ਹੇ ਮੈਦਾਨ ਵਿਚ ਇਹ ਅੱਡਾ ਵੀ ਭਾਵੇਂ ਛੋਟਾ ਜਿੰਨਾ ਹੈ, ਪਰ ਪਟੜੀਆਂ ਵਲੋਂ ਕੌਮਾਂਤਰੀ ਪੱਧਰ ਦਾ ਹੀ ਹੈ। ਜਹਾਜ਼ ਉਡਿਆ ਤਾਂ ਇਸ ਨੇ 10, 000 ਫੁਟ ਦੀ ਉਚਾਈ ਲਈ। ਅਗਲੀ ਉਡਾਣ ਕੇਵਲ 45 ਮਿੰਟ ਦੀ ਸੀ।

ਦਾਰਾ ਸਲਾਮ ਦੇ ਹਵਾਈ ਅੱਡੇ ਤੇ 5.50 ਭਾਰਤੀ ਟਾਈਮ ਤੇ ਆਣ ਉਤਰੇ। ਤਨਜ਼ਾਨੀਆ ਟਾਈਮ 3.50 ਸੀ।

ਮੈਂ ਤਿੰਨ ਸਾਲ ਪਹਿਲਾਂ ਦੇ ਵੇਖੇ ਏਅਰ ਪੋਰਟ ਦੀ ਕਲਪਣਾ ਕਰ ਰਿਹਾ ਸਾਂ, ਜੋ ਫਾਈਵ ਸਟਾਰ ਹੋਟਲਾਂ ਦੇ ਟਾਕਰੇ ਤੇ ਢਾਬਿਆਂ ਦੇ ਕੱਦ ਕਾਠ ਦਾ ਹੀ ਸੀ। ਪਰ ਇਸ ਵਾਰ ਤਾਂ ਏਨੇ ਸ਼ਾਨਦਾਰ, ਖ਼ੂਬਸੂਰਤ ਤੇ ਹਰ ਪਰਕਾਰ ਦੀਆਂ ਜ਼ਰੂਰਤਾਂ ਦੇ ਯੋਗ ਏਅਰਪੋਰਟ ਤੇ ਉਤਾਰਾ ਸੀ ਕਿ ਜਹਾਜ਼ ਦੇ ਵਿਚੋਂ ਹੀ ਸਾਨੂੰ ਉਡੀਕ-ਕਕਸ਼ (waiting launge) ਵਿਚ ਨਾਮਧਾਰੀਆਂ ਦੀਆਂ ਸਫ਼ੈਦ ਪੁਸ਼ਾਕਾਂ ਦਿਸ ਪਈਆਂ। ਪੋਰਟ ਵੱਲ ਸ਼ੀਸ਼ੇ ਦੀਆਂ ਦੀਵਾਰਾਂ, ਮਸ਼ੀਨੀ ਗਲੀਆਂ ਕਸਟਮ ਹਾਲ ਵਿਚ ਲੈ ਜਾਣ ਲਈ, ਸਭ ਕੁਝ ਹੀ ਸੋਹਣਾ ਮਨਮੋਹਣਾ ਸੀ।

ਬੀਤੇ ਸਮੇਂ ਵਿਚ ਤਨਜ਼ਾਨੀਆ ਨੂੰ ਫਰਾਂਸ ਦੀ ਇਹ ਸਹਾਇਤਾ ਸੀ। ਫਰਾਂਸੀਸੀ ਆਰਚੀਟੈਕਟ ਦਾ ਕਮਾਲ ਤਕ ਤਦ ਜਥੇਦਾਰ ਸੇਵਾ ਸਿੰਘ ਦਿੱਲੀ ਅਤੇ ਸੰਤ ਨਰੈਣ ਸਿੰਘ ਸੱਗੂ ਸਦਕੇ ਬਲਿਹਾਰੇ ਜਾ ਰਹੇ ਅਤੇ ਉੱਚੇ ਖੰਭਿਆਂ ਤੇ ਪੱਤਿਆਂ ਦੀ ਨਾੜੀਦਾਰ ਛੱਤ ਵਰਗਾ ਦ੍ਰਿਸ਼ ਦੇਖ ਕੇ ਹਰ ਕਿਸੇ ਨੂੰ ਖ਼ੂਬਸੂਰਤੀ ਦਾ ਰਾਜ਼ ਸਮਝਾ ਰਹੇ ਸਨ।

ਕਸਟਮ ਹਾਲ ਵਿਚ ਪਹੁੰਚ ਅਸੀਂ ਪਰੇਸ਼ਾਨ ਹੋਣ ਨੂੰ ਫਿਰਦੇ ਸਾਂ ਕਿ ਨਾਮਧਾਰੀ ਸੰਗਤ ਦੇ ਪ੍ਰਧਾਨ ਨੌਜਵਾਨ ਸ. ਸਤਵੰਤ ਸਿੰਘ, ਸਕੱਤਰ ਸ. ਨਰਿੰਦਰ ਸਿੰਘ ਮਠਾੜੂ ਤੇ ਖ਼ਜ਼ਾਨਚੀ ਸ. ਰਾਜਿੰਦਰ ਸਿੰਘ ਆ ਪਹੁੰਚੇ। ਐਕਸਚੇਂਜ ਕੰਟਰੋਲ ਦੇ ਫਾਰਮ ਭਰ ਹੀ ਰਹੇ ਸਾਂ ਕਿ ਤਿੰਨਾਂ ਜਵਾਨਾਂ ਨੇ ਪੰਜਾਹ ਜਣਿਆਂ ਦੇ ਫਾਰਮਾਂ ਨੂੰ ਬਿਜਲੀ ਦੀ ਫੁਰਤੀ ਨਾਲ ਭਰ ਦਿਤਾ ਪਰ ਮਸਲਾ ਪੈਦਾ ਹੋ ਗਿਆ ਕਿ ਅਸੀਂ ਯੈਲੋ ਫੀਵਰ ਦਾ ਟੀਕਾ ਕਿਉਂ ਲਵਾ ਕੇ ਨਹੀਂ ਆਏ ਤੇ ਸ. ਸਤਵੰਤ ਸਿੰਘ ਦੀ ਚੁਸਤ ਦਰੁਸਤ ਪਹੁੰਚ ਨੇ 10 ਮਿੰਟ ਵਿਚ ਹੀ ਸਭਨਾਂ ਨੂੰ ਮੁਕਤ ਕਰਵਾ ਲਿਆ।

ਸਾਰਾ ਜਥਾ ਬਾਹਰ ਨਿਕਲਿਆ ਤਾਂ ਏਅਰ ਪੋਰਟ ਦੇ ਬਾਹਰਲੇ ਉਹਲੇ ਹੇਠ ਨਾਮਧਾਰੀ ਸੰਗਤ ਸ. ਮਹਿੰਦਰ ਸਿੰਘ ਪਾਲਰੇ, ਸ. ਦਇਆ ਸਿੰਘ ਮਠਾੜੂ, ਸ. ਗੁਰਬਚਨ ਸਿੰਘ, ਸੰਤ ਗੁਰਦੀਪ ਸਿੰਘ ਜਥੇਦਾਰ, ਪੰਡਤ ਹਰਭਜਨ ਸਿੰਘ, ਸੰਤ

ਗੁਰਬਖਸ਼ ਸਿੰਘ ਮਸਤਾਨਾ, ਨੈਰੋਬੀ ਦੇ ਸੰਤ ਪ੍ਰੀਤਮ ਸਿੰਘ ਮਠਾੜੂ ਖ਼ਜ਼ਾਨਚੀ ਨਾਮਧਾਰੀ ਸੰਗਤ ਨੈਰੋਬੀ, ਸੰਤ ਹਰਭਜਨ ਸਿੰਘ ਚਾਨਾ ਨੇ ਸਾਡਾ ਸਭ ਦਾ ਸੁਆਗਤ ਕੀਤਾ ਤੇ ਸਾਡੇ ਟਾਈਮ ਦੇ 9 ਵਜੇ ਰਾਤੀਂ ਪਰ ਤਨਜ਼ਾਨੀਆਂ ਦੇ 7 ਵਜੇ ਸ਼ਾਮੀਂ ਅਸੀਂ ਰਾਮਗੜ੍ਹੀਆ ਹਾਲ ਦਾਰਾ-ਸਲਾਮ ਦੇ ਸੁਆਗਤ ਹਾਲ ਵਿਚ ਪਹੁੰਚ ਗਏ।

ਰਾਮਗੜ੍ਹੀਆ ਹਾਲ ਦੇ ਸਾਹਮਣੇ ਸਾਡੀਆਂ ਕਾਰਾਂ ਮੈਟਾਡੋਰ ਤੇ ਬਸਾਂ ਨਾਲ ਰੌਣਕ ਸੀ। ਜਦੋਂ ਨੂੰ ਮੈਂ ਹਾਲ ਦੇ ਅੰਦਰ ਪਹੁੰਚਿਆ, ਪਰਸਪਰ ਜਾਣਕਾਰੀ ਲਈ ਦਿਤੀ ਜਾ ਚੁੱਕੀ ਸੀ। ਇਕ ਵੱਡੀ ਚਕੌਰ ਲਾਈਨ ਸਾਹਮਣੇ ਪ੍ਰਾਮੀਨੈਂਟ ਨਾਮਧਾਰੀ, ਏਥੋਂ ਉਥੋਂ ਦੇ, ਦੂਜੀਆਂ ਦੋ ਲਾਈਨਾਂ ਵਿਚ ਜਹਾਜ਼ੋਂ ਉਤਰੇ ਵਿਅਕਤੀ, ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆਂ ਤੇਜ਼ੀ ਨਾਲ ਸੰਬੰਧਿਤ ਕਾਰਜ ਕਰਦਾ, ਸਾਥੀਆਂ ਦੀਆਂ ਡਿਊਟੀਆਂ ਲਾਂਦਾ, ਡੇਰੇ ਵੰਡ ਕਰਦਾ ਜਾ ਰਿਹਾ ਸੀ। ਸ. ਨਰਿੰਦਰ ਸਿੰਘ, ਅਜਿੰਦਰ ਸਿੰਘ ਅਤੇ ਹੋਰ ਗੱਡੀਆਂ ਵਿਚ ਆਦਰ ਨਾਲ ਬੈਠਾਅ ਥਾਓਂ ਥਾਈਂ ਪੁਚਾ ਰਹੇ ਸਨ।

ਅਸਾਂ ਮੁਢਲਾ ਜਲਪਾਨ ਸ. ਮਹਿੰਦਰ ਸਿੰਘ ਪਾਲਰੇ ਹੁਰਾਂ ਨਾਲ ਉਹਨਾਂ ਦੇ ਘਰ ਕੀਤਾ। ਏਥੇ ਪੰ: ਗੋਪਾਲ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ ਤੇ ਸੰਤ ਜਸਵੰਤ ਸਿੰਘ ਦਰਜ਼ੀ ਦਾ ਡੇਰਾ ਸੀ।

ਹਾਕੀ ਟੀਮ ਦਾ ਉਤਾਰਾ ਮਸਾਸਾਨੀ ਇਲਾਕੇ ਵਿਚ ਸ. ਦਇਆ ਸਿੰਘ ਦੇ ਬੰਗਲੇ ਪਾਸ ਕਿਸੇ ਘਰ ਹੋਇਆ।

ਸਾਨੂੰ, ਕਲਾਕਾਰਾਂ ਤੇ ਲੇਖਕਾਂ ਨੂੰ ਸ. ਤ੍ਰਿਲੋਚਨ ਸਿੰਘ ਹੁੰਜਨ, ਸ. ਪਵਿੱਤਰ ਸਿੰਘ ਜੰਡੂ ਦੇ ਬੰਗਲੇ ਨਿਵਾਸ ਮਿਲਿਆ। ਇਹ ਸ. ਸਤਵੰਤ ਸਿੰਘ ਦਾ ਮਾਮਾ ਪਰਵਾਰ ਹੈ। ਹਰ ਪਰਕਾਰ ਦੀ ਸੇਵਾ ਸਤਿਕਾਰ ਸਹਿਤ ਸ. ਕੰਵਲਜੀਤ ਸਿੰਘ-ਧਰਮਿੰਦਰ ਸਿੰਘ ਨੇ ਜ਼ਿੰਮੇ ਲੈ ਲਈ।

ਕੁਝ ਸਿੰਘਾਂ ਨੂੰ ਟਿਕਾਣਾ ਓਥੇ ਦਿਤਾ ਗਿਆ ਜਿਥੇ ਦੋ ਮਹੀਨੇ ਤੋਂ ਨਿਰੰਤਰ ਭਜਨ - ਵਰਨੀ ਜਾਰੀ ਹੈ, ਜਿਸਨੂੰ ਅੱਜ ਕਲ੍ਹ ਨਾਮਧਾਰੀ ਗੁਰਦੁਆਰਾ ਗਰਦਾਨਿਆਂ ਜਾ ਰਿਹਾ ਹੈ। ਅਸਲ ਵਿਚ ਇਹ ਪਾਲਰੇ ਪਰਵਾਰ ਦਾ ਮੁਢਲਾ ਘਰ ਹੈ।

ਸ. ਦਇਆ ਸਿੰਘ ਮਠਾੜੂ ਦਾ ਬੰਗਲਾ, ਜੋ ਮੱਸਾਸਾਨੀ ਇਲਾਕੇ ਦਾ ਸ਼ਿੰਗਾਰ ਹੈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਵਾਸ ਸਥਾਨ ਹੋਵੇਗਾ। ਏਥੇ ਸਤਿਗੁਰੂ ਜੀ ਦਾ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ, ਉਹਦਾ ਲੜਕਾ ਗੁਰਬਖਸ਼ ਸਿੰਘ, ਸੰਤ ਦਿਆਲ ਸਿੰਘ ਫਗਵਾੜਾ, ਗੁਰਤੇਜ ਸਿੰਘ ਅਤੇ ਸਤਨਾਮ ਸਿੰਘ (ਗੁਰੂ ਕਾ ਨਿਜੀ ਸੇਵਕ) ਨੂੰ ਰਿਹਾਇਸ਼ ਦਿਤੀ ਗਈ। ਸਾਰੇ ਵਿਅਕਤੀਆਂ ਦਾ ਪ੍ਰਬੰਧ ਕਰਕੇ ਰਾਤ ਦਾ ਲੰਗਰ ਮੱਸਾ ਸਾਨੀ ਬੰਗਲੇ ਵਿਚ ਛਕਿਆ ਗਿਆ।



## 21 ਜੂਨ 1985, ਸ਼ੁਕਰਵਾਰ
## ਦਾਰਾ ਸਲਾਮ (ਤਨਜ਼ਾਨੀਆ)

ਸ਼ਾਂਤ ਤੇ ਚੁਪੀਤੇ ਵਸਦੇ ਦਾਰਾ ਸਲਾਮ ਸ਼ਹਿਰ ਵਿਚ ਸਾਡੀ ਅੱਖ ਖੁੱਲ੍ਹੀ। ਸਮੁੰਦਰ ਦਾ ਕਿਨਾਰਾ, ਭਰਪੂਰ ਹਰਿਆਲੀ, ਵਾਤਾਵਰਣ ਵਿਚ ਖੁਸ਼ਕੀ ਪ੍ਰਧਾਨ, ਜਿਧਰ ਵੇਖੋ ਕਾਲੇ ਰੰਗ ਦੇ ਲੋਕਾਂ ਦਾ ਪ੍ਰਭੁਤਵ। ਅੱਧੀ ਆਬਾਦੀ ਮੁਸਲਿਮ, ਅੱਧੀ ਈਸਾਈ। ਅੱਜ ਕੱਲ੍ਹ ਈਦ ਦਾ ਮੇਲਾ ਚਲ ਰਿਹਾ ਹੈ। ਅਸਾਂ ਰਾਤੀਂ ਰਾਮਗੜ੍ਹੀਆ ਹਾਲ ਦੇ ਸਾਹਵੇਂ ਦੇ ਮੈਦਾਨ ਵਿਚ ਮੁਸਲਿਮ ਮੇਲੇ ਦੀਆਂ ਰੌਣਕਾਂ ਵੇਖੀਆਂ, ਭਾਵੇਂ ਕੋਲ ਨਹੀਂ ਗਏ।

ਨਾਸ਼ਤਾ ਸ. ਤ੍ਰਲੋਚਨ ਸਿੰਘ ਕੇ ਬੰਗਲੇ ਕਰ ਕੇ ਅਸੀਂ ਪ੍ਰਸ਼ਾਦ ਪਾਣੀ ਲਈ ਸ. ਦਇਆ ਸਿੰਘ- ਨਰਿੰਦਰ ਸਿੰਘ ਮਠਾੜੂ ਕੇ ਬੰਗਲੇ ਮਸਾਸਾਨੀ ਗਏ। ਸਾਰੀ ਸੰਗਤ ਦਾ ਲੰਗਰ ਹੀ ਏਥੇ ਸੀ। ਮੈਂ ਅਤੇ ਜਗਦੀਸ਼ ਸਿੰਘ 'ਵਰਿਆਮ' ਨੇ ਕੁਝ ਸਮੁੰਦਰ ਲਾਭ ਵੀ ਲਿਆ। ਇਹ ਮਠਾੜੂ ਨਿਵਾਸ ਦੇ ਅਸਲੋਂ ਨੇੜੇ ਹੈ। ਏਥੇ ਵੇਖਿਆ, ਜਿਸ ਗੁਜਰਾਤਣ ਬੀਬੀ ਕੰਵਲਦੀਪ ਦਾ ਅਨੰਦ ਕਾਰਜ ਪਿਛਲੇ ਦੌਰੇ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਰ ਕੇ ਗਏ ਸਾਂ, ਉਹ ਘਰ ਵਿਚ ਪੂਰੀ ਤਰ੍ਹਾਂ ਘੁਲੀ ਮਿਲੀ ਤੇ ਸੇਵਾ ਭਾਵਨਾ ਨਾਲ ਓਤ-ਪ੍ਰੋਤ ਹੈ। ਇਹ ਸ. ਦਇਆ ਸਿੰਘ ਦੀ ਦੂਜੀ ਨੂੰਹ ਹੈ।

ਸੰਤ ਪ੍ਰੀਤਮ ਸਿੰਘ ਮਠਾੜੂ - ਬੀਬੀ ਚੰਨਣ ਕੌਰ, ਸੋਧੀਆਂ ਦੀ ਜੋੜੀ ਏਥੇ ਪਹੁੰਚੀ ਹੋਈ ਹੈ ਅਤੇ ਗੁਰੂ ਕੇ ਲਾਂਗਰੀਆਂ ਦੀ ਪ੍ਰਮੁੱਖ ਸਹਾਇਕ ਹੈ। ਹਾਕੀ ਟੀਮ ਨੇ ਮੁੜ ਤੋਂ ਸੋਧ ਸੰਭਾਲ ਲਈ ਹੈ ਅਤੇ ਉਸਦੇ ਲੰਗਰ ਪਾਣੀ ਦਾ ਪ੍ਰਬੰਧ ਵੀ ਮਠਾੜੂ ਨਿਵਾਸ ਵਿਚ ਹੀ ਹੈ।

ਏਥੇ ਦਾ ਮੌਸਮ ਅੱਜ ਕੱਲ੍ਹ ਅੱਸੂ-ਕੱਤਕ ਵਰਗਾ ਹੈ। ਧੁੱਪ ਸੁਖਾਂਦੀ ਹੈ। ਸਰਦੀ ਸਤਾਂਦੀ ਨਹੀਂ। ਮੋਟੇ ਕੱਪੜੇ ਦੀ ਰੁੱਤ ਹੈ।

ਮੈਨੂੰ ਦੱਸਿਆ ਗਿਆ ਕਿ ਹੇਠ ਲਿਖੇ ਸਰੀਰ ਦੋ ਮਹੀਨੇ ਪਹਿਲਾਂ ਦੇ ਭਾਰਤੋਂ ਆ ਕੇ ਨਾਮਧਾਰੀ ਕੌਮਾਂਤਰੀ ਹੋਲੇ ਦੀ ਨਿਰਵਿਘਨਤਾ ਲਈ ਭਜਨ ਵਰਨੀ ਕਰ ਰਹੇ, ਅਤੇ ਕਥਾ ਕੀਰਤਨ ਦੀ ਗੰਗਾ ਵਹਾ ਰਹੇ ਹਨ:

1. ਪੰ: ਹਰਭਜਨ ਸਿੰਘ ਝੱਲਾਂ ਵਾਲੇ (ਕਥਾਕਾਰ)
2. ਜਥੇਦਾਰ ਗੁਰਦੀਪ ਸਿੰਘ ਦਿੱਲੀ (ਰੋਜ਼ਾਨਾ ਹੱਲੇ ਦਾ ਦੀਵਾਨ)
3. ਸੰਤ ਦਿਆਲ ਸਿੰਘ ਢੁਲਕਈਆ, ਦਿੱਲੀ
4. ਸੰਤ ਗੁਰਦਿਆਲ ਸਿੰਘ ਰਾਇਸਰੀ
5. ਸੰਤ ਬਲਦੇਵ ਸਿੰਘ ਰਾਣੀਆਂ

6. ਸੰਤ ਅਵਤਾਰ ਸਿੰਘ ਭੈਣੀ ਸਾਹਿਬ (ਰਸ਼ਪਾਲ ਸਿੰਘ ਦਾ ਭਾਈ)

7. ਮਸਤਾਨਾ ਗੁਰਬਖਸ਼ ਸਿੰਘ ਦਿੱਲੀ

ਅੱਜ ਹਾਕੀ ਟੀਮ ਕੀਨੀਆਂ, ਤਨਜ਼ਾਨੀਆਂ ਆ ਚੁੱਕੀ ਹੈ। ਕੀਨੀਆਂ ਤਨਜ਼ਾਨੀਆਂ ਦਾ ਮੈਚ ਹੈ ਅੱਜ, ਨਾਮਧਾਰੀ ਹਾਕੀ ਟੀਮ ਦੇ ਸਿੰਘ ਤਾਂ ਅੱਜ ਇਹ ਮੈਚ ਵੇਖਣ ਗਏ। ਦੂਜੇ ਜਥੇ ਨੇ ਸ਼ਾਮੀਂ 6 ਤੋਂ 7 ਵਜੇ ਤਕ ਨਾਮ ਸਿਮਰਨ ਕੀਤਾ, ਸਤਿਗੁਰੂ ਜਗਜੀਤ ਸਿੰਘ ਜੀ ਦਾ ਟੇਪ ਭਾਸ਼ਣ ਚਲਦਾ ਰਿਹਾ। ਸਿਮਰਨ ਵੀ ਤਾਂ ਸ੍ਰੀ ਹਜ਼ੂਰ ਦੀ ਯਾਦ ਵਿਚ ਹੀ ਸੀ।

ਫਿਰ ਇਕ ਸ਼ਬਦ *'ਚਤੁਰਾਈ ਨਾ ਚਤੁਰ ਭੁਜ ਪਾਈਐ'* ਹਰਬੰਸ ਸਿੰਘ ਘੁੱਲੇ ਦੇ ਜਥੇ ਨੇ ਗਾਇਨ ਕੀਤਾ। ਸ਼ਬਦ ਸਮਾਪਤੀ ਤੇ ਰਾਤ 8.30 ਵਜੇ ਤਕ ਜਥੇਦਾਰ ਸੇਵਾ ਸਿੰਘ ਦਿੱਲੀ ਨੇ 200 ਸ੍ਰੋਤਿਆਂ ਨੂੰ *'ਹਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ'* ਸੁਹਣੀ ਵਿਆਖਿਆ ਅਤੇ ਪ੍ਰਮਾਣਾਂ ਸਹਿਤ ਗਾਇਨ ਕੀਤਾ। ਥੋੜ੍ਹੇ ਹਿੰਦੂ, ਥੋੜ੍ਹੇ ਕੁ ਦੂਜੇ ਸਿਖ, ਨਾਮਧਾਰੀ ਦੀਵਾਨ ਦਾ ਰਸ ਮਾਨਣ ਆ ਪਹੁੰਚੇ!

ਕੀਰਤਨ ਦੀ ਅਰਦਾਸ ਉਪਰੰਤ ਰਾਮਗੜ੍ਹੀਆ ਹਾਲ ਦੇ ਭਵਨ ਵਿਚ ਸਮੁਚੀ ਸੰਗਤ ਨੇ ਪ੍ਰਸ਼ਾਦ ਪਾਣੀ ਛਕਿਆ। ਇੰਜ ਅੱਜ ਦਾ ਦਿਨ ਵੀ ਸਮਾਪਤ ਹੋ ਗਿਆ।

## 22 ਜੂਨ 1985, ਸ਼ਨੀਵਾਰ
## ਦਾਰਾ ਸਲਾਮ (ਤਨਜ਼ਾਨੀਆ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਦਰਸ਼ਨਾਂ ਦੀ ਕਾਮਨਾ ਕਰਦਿਆਂ ਆਮਦ ਤੋਂ ਪਹਿਲਾਂ ਦੇ ਸਾਰੇ ਪ੍ਰੋਗਰਾਮ ਹੋਏ ਹਨ। ਇਸ ਲਈ ਕੀਰਤਨ ਕਾਰਾਂ ਨੇ ਅੱਜ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਵੇਰ ਵੇਲੇ ਸੰਗਤ ਭਾਵੇਂ ਬਹੁਤੀ ਨਹੀਂ ਸੀ ਤਾਂ ਵੀ ਸੁਰੀਲੀਆਂ ਸੁਰਾਂ ਨਾਲ ਵਾਤਾਵਰਣ ਸਰਸ਼ਾਰ ਤੇ ਪੂਰਾ ਸਰੂਰ ਰਿਹਾ।

ਪ੍ਰਬੰਧਕਾਂ ਨੇ ਸਭ ਡੇਰਿਆਂ ਵਿਚੋਂ ਗੱਡੀਆਂ ਭੇਜ ਕੇ ਸੰਗਤ ਨੂੰ ਸੰਗ੍ਰਹਿ ਕਰ ਲਿਆ।

6.30 ਵਜੇ ਵਾਰ ਦਾ ਭੋਗ ਪਿਆ ਤਾਂ ਪਹਿਲੀ ਅਨਾਊਂਸਮੈਂਟ ਤਨਜ਼ਾਨੀਆਂ ਦੇ ਪਹਿਲੇ ਨਾਮਧਾਰੀ ਸ. ਦਇਆ ਸਿੰਘ ਮਠਾੜੂ ਨੇ ਕੀਤੀ। ਇਸ ਨੇ ਰੋਜ਼ਾਨਾ ਕਾਰਜ ਕਰਮ ਦੀ ਸੰਗਤ ਨੂੰ ਸੂਚਨਾ ਦਿਤੀ। ਰੋਜ਼ਾਨਾ ਸਵੇਰੇ 4.30 ਤੋਂ 6.30 ਤਕ ਆਸਾ ਦੀ ਵਾਰ, ਸ਼ਾਮੀਂ 6 ਤੋਂ 7 ਤਕ ਨਾਮ ਸਿਮਰਨ, ਫਿਰ ਰਾਗੀਆਂ ਦੇ ਸ਼ਬਦ ਅਤੇ ਉਪਰੰਤ ਇਕ ਜਥੇਦਾਰ ਦਾ ਹੱਲੇ ਦਾ ਦੀਵਾਨ, 9 ਵਜੇ



ਤਕ ਸਮਾਪਤੀ।

ਬਾਹਰੋਂ ਆਈ ਸੰਗਤ ਦਾ ਨਾਸ਼ਤਾ ਮੱਸਾ ਸਾਨੀ ਸ. ਦਇਆ ਸਿੰਘ ਦੇ ਗ੍ਰਹਿ ਵਿਖੇ ਸੀ ਮੱਠੀਆਂ, ਬਾਲੂਸ਼ਾਹੀ, ਲੱਡੂ, ਮੇਸੂ ਅਤੇ ਚਾਹ ਦਾ। ਸਾਫਟ ਵਾਟਰ ਦੀਆਂ ਬੋਤਲਾਂ ਸਾਰੇ ਘਰਾਂ ਵਿਚ ਖੁਲ੍ਹੀਆਂ ਹੀ ਰਹਿੰਦੀਆਂ ਹਨ।

ਆਪਣੇ ਡੇਰੇ ਆ ਕੁਝ ਸਮਾਂ ਸਮੁੰਦਰ ਭਰਮਣ ਕੀਤਾ। ਏਥੇ ਅਸੀਂ ਜਿਸ ਬੀਚ ਤੇ ਗਏ ਇਹ ਲੋਹੇ ਮਿਲੇ ਪੱਥਰਾਂ ਵਾਲੀ ਹੋਣ ਕਰਕੇ ਇਸ਼ਨਾਨ ਪਾਣੀ ਲਈ ਪਰਵਾਨਤ ਨਹੀਂ ਹੋਈ। ਹਾਂ, ਐਨ ਕੰਢੇ ਦੇ ਨਾਲ ਬਾਰੀਕ ਸਫ਼ੈਦ ਰੇਤ ਹੋਣ ਕਰਕੇ ਕੁਝ ਗੋਰੀਆਂ ਗੋਰੇ ਜ਼ਰੂਰ ਧੁੱਪ ਇਸ਼ਨਾਨ ਕਰਦੇ ਹਨ। ਅਸੀਂ ਢੀਠਾਂ ਵਾਂਗ ਸਮੁੰਦਰ ਸੁਖ ਮਾਣਨ ਲਈ ਦੂਰ ਤਕ ਚਲਦੇ ਗਏ ਤੇ ਜਿਥੋਂ ਕੁ ਜਗਹ ਜ਼ਰਾ ਸੂਤ ਕੀਤੀ ਅਰੁਕ ਛੱਲਾਂ ਨਾਲ ਮਿਲਣੀ ਜਾ ਕੀਤੀ।

ਸੰਤ ਹਰਨਾਮ ਸਿੰਘ ਚਾਨਾ ਨੇ ਤਨਜ਼ਾਨੀਆਂ ਸੰਗਤ ਨੂੰ ਸੇਵਾ ਦਾ ਸਹਿਯੋਗ ਦਿਤਾ ਹੈ, ਉਹ ਮੂਲ-ਵਾਸੀ ਡਰਾਈਵਰਾਂ ਨਾਲ ਸੁਹੇਲੀ (ਬੋਲੀ) ਵਿਚ ਗੱਲਾਂ ਬਾਤਾਂ ਕਰਦਾ ਬੱਸਾਂ ਟੈਕਸੀਆਂ ਦੁਆਰਾ ਇਕ ਤੋਂ ਦੂਜੀ ਥਾਂ ਖੜਦਾ ਹੈ।

ਦੁਪਹਿਰ ਦਾ ਲੰਗਰ ਫਿਰ ਮੱਸਾ ਸਾਨੀ ਮਠਾੜੂ-ਬੰਗਲੇ ਸੀ। ਪ੍ਰਸ਼ਾਦ ਉਪਰੰਤ ਛਾਵੇਂ ਬੈਠ ਕਲਾਕਾਰਾਂ ਨਾਲ ਵਕਤ ਬਿਤਾਂਦਿਆਂ ਸ੍ਰੀ ਸਚਿੰਦਰ ਸਿੰਘ ਪੱਪੂ (ਦਿੱਲੀ) ਤੋਂ ਪਤਾ ਲਗਾ ਕਿ ਉਸ ਨੇ ਦਿੱਲੀ ਫੋਨ ਕੀਤਾ ਹੈ। ਫੋਨ ਤੋਂ ਮਿਲੀ ਜਾਣਕਾਰੀ ਅਨੁਸਾਰ ਸੱਚੇ ਪਾਤਸ਼ਾਹ ਜੀ ਦਰਸ਼ਨ ਦੇ ਰਹੇ ਹਨ, ਅੱਜ ਹੀ ਪਹੁੰਚੇ ਹਨ।... ਮਹਾਰਾਜ ਜੀ ਹੋਲੇ ਵਿਚ ਤਨਜ਼ਾਨੀਆਂ ਨਹੀਂ ਆ ਰਹੇ।... ਠਾਕਰ ਦਲੀਪ ਸਿੰਘ ਜੀ ਨੇ ਵੀ ਇਹਨਾਂ ਦਿਨਾਂ ਵਿਚ ਪੰਜਾਬ ਜਾਂ ਹਰਿਆਣੇ ਰਹਿਣਾ ਯੋਗ ਜਾਤਾ ਹੈ।... ਲਕਸ਼ਮੀ ਕੁਮਰਸ਼ਲ ਬੈਂਕ ਦੇ ਚੱਕਰ ਨੇ ਸ. ਹਰਵਿੰਦਰ ਸਿੰਘ ਹੰਸਪਾਲ ਦਾ ਰਾਹ ਵੀ ਰੋਕ ਰਖਿਆ ਹੈ। ਇਕ ਡਾਇਰੈਕਟਰ ਹੋਣ ਦੇ ਨਾਤੇ ਉਸਦੀ ਵਿਦੇਸ਼ ਯਾਤਰਾ ਵੀ ਸੰਭਾਵਤ ਨਹੀਂ।

ਸਚਿੰਦਰ ਸਿੰਘ ਨੇ ਅੱਜ ਸ. ਸਤਵੰਤ ਸਿੰਘ ਦੇ ਕਾਰੋਬਾਰ ਦੇ ਕੁਝ ਫੈਲਾਅ ਦੀ ਝਲਕ ਵੇਖੀ। ਉਹਦਾ ਵੀ ਜੀ ਕਰਦਾ ਸੀ ਕਿ ਜੇ ਹੋ ਸਕੇ ਤਾਂ ਤਨਜ਼ਾਨੀਆਂ ਵਿਚ ਟੀ.ਵੀ. ਇੰਡਸਟਰੀ ਖੜੀ ਕੀਤੀ ਜਾਵੇ ਪਰ ਏਥੋਂ ਦੇ ਕਾਰੋਬਾਰਾਂ ਦੇ ਸਦੀਵੀ ਖਤਰੇ ਹੇਠ ਰਹਿਣ ਦੇ ਡਰੋਂ ਉਸਨੇ ਭਾਰਤ ਨੂੰ ਹੀ ਤਰਜੀਹ ਦਿਤੀ ਅਤੇ ਅੱਜ ਰੀਝ ਦੱਸੀ ਕਿ ਸਤਿਗੁਰੂ ਜੀ ਨੇ ਕਿਰਪਾ ਕੀਤੀ ਕਿ ਇਕ ਹੋਲਾ ਉਹ ਕੱਲਾ ਹੀ ਦਿੱਲੀ ਵਿਚ ਕਰਵਾਏਗਾ। ਇਹ ਗੱਲ ਛੇਤੀ ਕੀਤਿਆਂ ਆਖੀ ਨਹੀਂ ਜਾ ਸਕਦੀ। ਸੰਭਾਵਨਾ ਦਾ ਅੰਦਾਜ਼, ਮਾਇਆ ਦੀ ਬਹੁਤਾਤ, ਸਤਿਗੁਰੂ ਤੇ ਸੰਗਤ ਪ੍ਰਤੀ ਪ੍ਰੇਮ ਹੀ ਅਜਿਹੇ ਮਹਾਨ ਖ਼ਰਚੇ-ਭਰੇ ਕਾਰਜ ਕਰਵਾ ਸਕਦੇ ਹਨ।

ਸ਼ਾਇਦ ਅਗਲੇ ਸਾਲ ਦਾ ਹੋਲਾ, ਹੰਸਪਾਲ-ਮਨਚੰਦਾ ਦੀ ਜੋੜੀ ਦਾ ਸੰਕਲਪਿਆ, ਲਕਸ਼ਮੀ ਕੁਮਰਸ਼ਲ ਬੈਂਕ ਦਾ ਚੱਕਰ ਪਰਵਾਨ ਨਾ ਚੜ੍ਹਨ ਦੇਵੇ!

ਸ਼ਾਮ ਦੇ ਦੀਵਾਨ ਸਮੇਂ ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆਂ ਵਲੋਂ ਪਤਾ ਲਗਾ ਕਿ ਅਜ ਸਵੇਰੇ ਦੇ ਠਾਕੁਰ ਉਦੈ ਸਿੰਘ ਜੀ ਆਪਣੇ ਸਹੁਰੇ ਸ਼ਹਿਰ ਨੈਰੋਬੀ ਵਿਚੋਂ 50-60 ਦੇ ਕਰੀਬ ਹੋਰ ਸਰੀਰਾਂ ਨਾਲ ਬੱਸ ਦੁਆਰਾ 1000 ਕਿਲੋਮੀਟਰ ਸਫਰ ਕਰਕੇ ਅੱਜ ਰਾਤੀਂ 12 ਵਜੇ ਦਾਰਾ ਸਲਾਮ - ਤਨਜ਼ਾਨੀਆਂ ਪਹੁੰਚਣ ਵਾਲੇ ਹਨ। 9 ਕੁ ਵਜੇ ਤਕ ਉਸ ਦਸਿਆ ਕਿ ਅਗਲੀ ਭਲਕ ਸਵੇਰੇ 6 ਵਜੇ ਪਹੁੰਚ ਸਕਣਗੇ।

ਅਸੀਂ ਕੁਝ ਜਣੇ ਅੱਜ ਉਹ ਸਥਾਨ ਵੇਖਣ ਗਏ ਜਿਥੇ ਕੌਮਾਂਤਰੀ ਹੋਲੇ ਦਾ 4 ਦਿਨਾ ਸੈਸ਼ਨ ਹੋਣਾ ਹੈ। ਇਹ ਇਕ ਹਿੰਦੂ ਮੰਦਰ ਹੈ ਜਿਸ ਦਾ ਵਿਸ਼ਾਲ ਵਿਹੜਾ ਟੀਨ-ਛੱਤਾ ਹੈ। ਉਸੇ ਨੂੰ ਸਜਾਇਆ ਜਾ ਰਿਹਾ ਹੈ। ਹਿੰਦੂ ਮੰਦਰ ਸੰਸਥਾ ਨੇ ਸੇਵਾ ਦਾ ਇਹ ਸਮਾਂ ਬਾ-ਖੁਸ਼ੀ ਪਰਵਾਨ ਕੀਤਾ ਹੈ। ਸ. ਤ੍ਰਿਲੋਕ ਸਿੰਘ ਆਰਕੀਟੈਕਟ ਕੁਝ ਨੀਗਰੋ ਬੰਦਿਆਂ ਨੂੰ ਨਾਲ ਲਗਾ ਕੇ ਮੰਚ, ਖੰਭੇ, ਛੱਤ ਸਭ ਨੂੰ ਹੀ ਇਕ ਨਵੀਂ ਰੌਣਕ ਦੇ ਰਿਹਾ ਹੈ। ਸਤਿਗੁਰੂ ਜੀ ਨੇ ਦਿੱਲੀ ਹੋਲੇ ਵਾਲੇ ਮੰਚ ਦਾ ਢੰਗ ਪਰਵਾਨ ਕੀਤਾ ਸੀ ਪਰ, ਇਹ ਉਸ ਤੋਂ ਜ਼ਰਾ ਦੂਜੇ ਰੁਖ਼ ਵਿਚ ਬਣ ਗਿਆ ਹੈ।

ਸਾਡੇ ਮਿੱਤਰ ਕਾਮਰੇਡ ਸੁਰਜਨ ਸਿੰਘ ਜ਼ੀਰਵੀ ਦੇ ਸਾਲੇ ਅਤੇ ਸ. ਨਾਮਵਰ ਸਿੰਘ ਦੇ ਭਾਈ ਡਾ. ਜਸਵੰਤ ਸਿੰਘ ਨੇਕੀ ਨੂੰ ਮਿਲਣ ਵਾਸਤੇ ਜਗਦੀਸ਼ ਸਿੰਘ ਵਰਿਆਮ ਅਤੇ ਮੈਂ ਮਿਲਣ ਵਾਸਤੇ ਗਏ। ਵਰਿਆਮ ਪਾਸ ਉਸਦੇ ਵਾਸਤੇ ਉਹਦੇ ਦੋਹਾਂ ਸੰਬੰਧੀਆਂ ਦੀਆ ਚਿਠੀਆਂ ਸਨ। ਪਿਛਲੇ ਮਾਰਚ ਅਪਰੈਲ ਵਿਚ ਇਸਨੂੰ ਪੰਜਾਬੀ ਸਾਹਿਤ ਅਕਾਡਮੀ ਦਿੱਲੀ ਵਲੋਂ ਸੁਣਨ-ਸਲਾਹੁਣ ਦਾ ਪ੍ਰੋਗਰਾਮ ਵੀ ਬਣਾਇਆ ਗਿਆ ਸੀ ਪਰ ਮੈਂ ਇਸ ਮੌਕੇ ਤੋਂ ਲਾਭ ਨਹੀਂ ਸਾਂ ਉਠਾ ਸਕਿਆ। ਅੱਜ ਮਿਲੇ ਤਾਂ ਇਕ ਸ਼ਾਨਦਾਰ ਕਵੀ, ਮਨੁਖਤਾ ਦੇ ਗੁਣ ਗਾਇਕ ਨੂੰ ਸਿੱਖੀ, ਅਕਾਲੀ ਸਿੱਖੀ ਦੀ ਦਲਦਲ ਵਿਚ ਖੁਭੇ ਵੇਖਿਆ। ਡਾ. ਜਸਵੰਤ ਸਿੰਘ ਨੇਕੀ ਨੇ ਦੱਸਿਆ ਕਿ ਉਹ ਦੋ ਮਹੀਨੇ ਪੰਜਾਬ ਵਿਚ ਲਾ ਕੇ ਤੇ ਕੇਵਲ ਨਵੀਆਂ ਪੁਲਟੀਕਲ ਸੰਭਾਵਨਾਵਾਂ ਵੇਖ ਕੇ ਆਇਆ ਹੈ। ਉਸ ਅਨੁਸਾਰ ਨਾ ਅਕਾਲੀਆਂ ਦੇ ਪੱਲੇ ਕੁਝ ਰਿਹਾ ਹੈ ਨਾ ਕਮਿਊਨਿਸਟਾਂ ਦੇ ਅਤੇ ਨਾ ਹੀ ਕਾਂਗ੍ਰਸ ਦੇ। ਹੁਣ ਜੋ ਕੁਝ ਜੋਗਿੰਦਰ ਸਿੰਘ ਦੇ ਅਕਾਲੀ ਦਲ ਵਿਚੋਂ ਸ਼ਕਤੀ ਉਠੇਗੀ ਉਹੋ ਹੀ ਪੰਜਾਬੀ ਲਈ ਕਲਿਆਣਕਾਰੀ ਹੋਵੇਗੀ।

ਡਾ. ਨੇਕੀ ਅਨੁਸਾਰ ਪੰਜਾਬ ਤੇ ਰੂਸੀਆਂ ਨੇ ਬਹੁਤ ਚਿਰ ਤੋਂ ਅੱਖ ਰਖੀ



ਹੋਈ ਸੀ ਤਦੇ ਉਹ ਬਹੁਤਾ ਲਿਟਰੇਚਰ ਪੰਜਾਬੀ ਵਿਚ ਛਾਪਦੇ ਹਨ ਅਤੇ ਉਹਨਾਂ ਦੀ ਸੂਚਨਾ ਨੇ ਹੀ ਸਿਖਾਂ ਦੇ ਕਾਜ ਨੂੰ ਨੁਕਸਾਨ ਪਹੁੰਚਾਇਆ ਹੈ। (ਭਾਰਤ) ਵਿਚ ਕੀ ਹੋਣ ਵਾਲਾ ਹੈ। ਉਹਨਾਂ ਦੀ ਰਾਇ ਹੈ ਕਿ ਦੇਸ਼ ਨੂੰ ਵਿਖੰਡਣ ਦਾ ਮੁਢ ਬੱਝਾ ਹੋਇਆ ਹੈ, ਕੋਈ ਫ਼ਰਕ ਨਹੀਂ ਪੈਂਦਾ ਜੇ ਟੁਕੜੇ ਟੁਕੜੇ ਹੋ ਜਾਵੇ। ਕਿਹੜੇ ਹਿੰਦੁਸਤਾਨ ਨੂੰ ਆਪਣਾ ਸਮਝੀਏ, ਜਿਹੜਾ ਬਰਮਾ ਸਮੇਤ ਸੀ ਜਾਂ ਲੰਕਾ ਸਮੇਤ, ਜਾਂ ਹੁਣ ਵਾਲਾ ਜਾਂ ਕਲ ਔਣ ਵਾਲਾ।

ਗੱਲ ਕੀ ਜਿੰਨਾ ਸਮਾਂ ਸੱਜਣ ਨੇਕੀ ਨਾਲ ਗੱਲਾਂ ਕੀਤੀਆਂ, ਲਗਭਗ ਇਕ ਘੰਟਾ, ਉਹਦੀ ਸੁਰ ਵਖਰੇ ਸਿਖ ਰਾਜ ਦਾ ਹੀ ਪੱਖ ਪੂਰਦੀ ਸੀ। ਭਾਰਤ ਦੀ ਏਕਤਾ ਅਖੰਡਤਾ ਉਹਦੇ ਲਈ ਕੋਈ ਅਰਥ ਨਹੀਂ ਸੀ ਰਖਦੀਆਂ।

ਇਹ ਸਭ ਕੁਝ ਕੱਲ ਨੂੰ ਵਾਪਰਨ ਵਾਲੀਆ ਤਬਦੀਲੀਆਂ ਲਈ ਨੋਟ ਕਰ ਰਖਿਆ ਹੈ। ਸਾਡੀ ਇਹ ਮੀਟਿੰਗ ਸ਼ਾਮੀ 5 ਤੋਂ 6 ਵਜੇ ਤਕ ਹੋਈ। ਡਾ. ਨੇਕੀ ਕ੍ਰਿਪਾ ਪੂਰਵਕ ਸਾਨੂੰ ਰਾਮਗੜ੍ਹੀਆ ਹਾਲ ਵਿਚ ਛਡ ਗਿਆ ਜਿਥੇ ਨਾਮ ਸਿਮਰਨ ਹੋ ਰਿਹਾ ਸੀ।

7.15 ਵਜੇ ਸੰਤ ਹਰਬੰਸ ਸਿੰਘ ਘੁੱਲੇ ਦੀ ਪਹਿਲ ਤੇ *'ਦੇਈ ਸਿਸ ਉਤਾਰ, ਦੇਈ ਸਿਸ ਉਤਾਰ'* ਸ਼ਬਦ ਦਾ ਪ੍ਰਭਾਵਸ਼ਾਲੀ ਕੀਰਤਨ ਹੋਇਆ। ਅੱਜ ਸਰੋਤੇ ਆਮ ਕਰਕੇ ਟੇਢੀਆਂ ਪੱਗਾਂ ਵਾਲੇ ਤੇ ਹਿੰਦੂ ਜੈਟਲਮੈਂਨ ਸਨ।

175 ਨਰ ਨਾਰਾਂ ਨੇ ਕੀਰਤਨ ਉਪਰੰਤ ਜਥੇਦਾਰ ਸੇਵਾ ਸਿੰਘ ਜਗਾਧਰੀ ਦਾ: *'ਜੇ ਸਹੁ ਪ੍ਰੀਤ ਨ ਜਾਇ ਜੋਬਨ ਜਾਣ ਦਿਆਂ'* ਦੀ ਧਾਰਨ ਤੇ ਚੁਕਿਆ ਸ਼ਬਦ ਸੰਮਨ ਮੂਸਨ ਦੀ ਸਾਖੀ ਨਾਲ 8.15 ਰਾਤ ਤਕ ਸੁਣਿਆ। ਪ੍ਰਸੰਗ ਅਨੁਸਾਰ ਜਥੇਦਾਰ ਜੀ ਦੀ ਆਪਣੀ ਜੋੜੀ ਕਵਿਤਾ ਬਹੁਤ ਜ਼ੋਰਦਾਰ ਆਵਾਜ਼ ਨਾਲ ਹਾਲ ਵਿਚ ਗੂੰਜਦੀ ਰਹੀ।

ਤਨਜ਼ਾਨੀਆਂ ਦੀ ਸੰਗਤ ਦੇ ਪ੍ਰਧਾਨ ਨੇ ਅੱਜ ਸਵੇਰ ਤੋਂ ਹੀ ਸ. ਜਗਦੀਸ਼ ਸਿੰਘ 'ਵਰਿਆਮ' ਨੂੰ ਕਹਿ ਰਖਿਆ ਹੈ ਕਿ ਉਹ ਹੁਣ ਤੋਂ ਮੰਚ ਸੰਚਾਲਨ ਦਾ ਕਾਰਜ ਜ਼ਿੰਮੇ ਲੈ ਲੈਣ ਤੇ ਜਦ ਤਕ ਸਚੇ ਪਾਤਸ਼ਾਹ ਏਥੇ ਦਰਸ਼ਨ ਦੇਣ ਪ੍ਰੋਗਰਾਮ ਅਤੇ ਸੂਚਨਾਵਾਂ ਉਹੋ ਦਿਆ ਕਰਨ।

ਸ਼ਾਮ ਤੋਂ ਇਹ ਪ੍ਰਬੰਧ ਕੀਤਾ ਗਿਆ ਹੈ ਕਿ ਸੋਧੀ ਸਿੰਘਾਂ, ਜਿਨ੍ਹਾਂ ਦੀ ਗਿਣਤੀ 40 ਤੋਂ ਉਪਰ ਉਪਰ ਹੋਵੇਗੀ, ਸ. ਦਇਆ ਸਿੰਘ-ਨਰਿੰਦਰ ਸਿੰਘ ਮਠਾੜੂ ਕੇ ਬੰਗਲੇ ਮੱਸਾਸਾਨੀ ਵਿਚ ਲੰਗਰ ਛਕਿਆ ਕਰਨਗੇ। ਬਾਕੀ ਦੀ ਸੰਗਤ ਹੋਲੇ ਦੇ ਸ਼ੁਰੂ ਹੋਣ ਤਕ ਰਾਮਗੜ੍ਹੀਆ ਹਾਲ ਵਿਚ ਹੀ ਪ੍ਰਸ਼ਾਦਾ, ਨਾਸ਼ਤਾ ਆਦਿ ਕੀਤਾ ਕਰਨਗੇ। ਇਹ ਜਗਹ ਸ਼ਹਿਰ ਦੇ ਵਿਚਾਲੇ ਹੈ ਜਦੋਂ ਕਿ ਮਸਾਸਾਨੀ ਏਥੋਂ

10-11 ਕਿਲੋਮੀਟਰ ਦੇ ਫਾਸਲੇ ਤੇ ਸਾਗਰ ਦੇ ਨਾਲ ਲਗਵੀਂ ਜਗਹ ਹੈ।

ਮੰਚ ਸਕੱਤਰ ਨੇ ਸੂਚਤ ਕੀਤਾ ਹੈ ਕਿ ਆਉਣ ਵਾਲੀ ਸਵੇਰੇ, ਆਸਾ ਦੀ ਵਾਰ ਦੇ ਪਿਛੋਂ, ਨਾਸ਼ਤਾ ਆਦਿ ਕਰਕੇ 8.30 ਵਜੇ ਗੋਲਫ ਕਲੱਬ ਦਾਰਾ ਸਲਾਮ ਵਿਖੇ ਹੋ ਰਹੇ ਨਾਮਧਾਰੀ ਹਾਕੀ ਟੀਮ ਅਤੇ ਤਨਜ਼ਾਨੀਆ ਨੈਸ਼ਨਲ ਹਾਕੀ ਟੀਮ ਦਾ ਮੁਕਾਬਲਾ ਜ਼ਰੂਰ ਵੇਖਿਆ ਜਾਵੇ।

ਰਾਮਗੜ੍ਹੀਆ ਸਭਾ ਤਨਜ਼ਾਨੀਆ ਦੇ ਹਾਲ ਵਿਚ ਦੁੱਧ, ਚਾਹਟਾ, ਸਾਫਟ ਵਾਟਰ, ਪਰਾਂਠੇ, ਘਿਉ, ਦਾਲ ਪ੍ਰਸ਼ਾਦਾ, ਪੂਰੀਆਂ ਸਬਜ਼ੀਆਂ ਆਦਿ ਦੇ ਹਰ ਪ੍ਰਕਾਰ ਦੇ ਛਕਣ ਦਾ ਪ੍ਰਬੰਧ ਬੀਬੀ ਗਿਆਨ ਕੌਰ ਮਠਾੜੂ ਤੇ ਉਹਦੇ ਪਤੀ ਸੰਤ ਗੁਰਬਚਨ ਸਿੰਘ ਦੇ ਹੱਥ ਹੈ। ਉਹ ਸ. ਦਇਆ ਸਿੰਘ ਦੇ ਵੱਡੇ ਭਾਈ ਵੀ ਹਨ ਤੇ ਭਾਈਵਾਲ ਵੀ। ਦੋਵੇਂ ਜੀਅ ਹੋਰ ਵੀਰ ਭੈਣਾਂ ਦੀ ਮਦਦ ਨਾਲ ਸਾਧ ਸੰਗਤ ਦੀਆਂ ਭੋਜਨ ਜ਼ਰੂਰਤਾਂ ਵਲੋਂ ਸੰਤੁਸ਼ਟੀ ਕਰਦੇ ਹਨ।

## 23 ਜੂਨ 1985, ਐਤਵਾਰ
## ਦਾਰਾ ਸਲਾਮ (ਤਨਜ਼ਾਨੀਆ)

ਵਾਰ ਦੇ ਸੁਕੀਰਤਨ ਅਤੇ ਸੰਗਤ ਨੂੰ ਨਾਸ਼ਤਾ ਕਰਵਾ ਕੇ ਨੈਰੋਬੀ ਦੀਆਂ ਸੰਗਤਾਂ ਦੀ ਇੰਤਜ਼ਾਰ ਹੋਣ ਲਗੀ, ਪਰ ਸਾਡਾ ਇਕ ਤਕੜਾ ਗਰੁੱਪ 8 ਵਜੇ ਤਕ ਸਾਗਰ ਕੰਢੇ, ਜਿਮਖ਼ਾਨਾ ਦੇ ਮੈਦਾਨ ਵਿਚ ਪਹੁੰਚ ਗਿਆ ਜਿਥੇ ਹਾਕੀ ਦਾ ਗਰਾਊਂਡ ਸਫੈਦ ਲਾਈਨਾਂ ਲਗਾ ਕੇ ਬੋਰੇ ਦੇ ਕਪੜੇ ਨੂੰ ਚੁਤਰਫੋਂ ਵਖਰਾਇਆ ਗਿਆ ਸੀ। ਅਸੀਂ ਪਾਸ ਹੀ ਪੈਂਦੇ ਸਮੁੰਦਰ ਕੰਢੇ ਵਲ ਥੋੜੇ ਚਿਰ ਲਈ ਆ ਗਏ: ਸੁਹਣੀ ਬੀਚ, ਕਿਨਾਰਾ ਉਸਾਰਿਆ ਬਣਾਇਆ ਸੈਰ ਯੋਗ, ਨਾਲ ਹੀ ਮੋਟਰਾਂ ਲਈ ਸੜਕ। ਦੂਰ ਦਿਸਹੱਦੇ ਤਕ ਫੈਲਿਆ ਸਮੁੰਦਰ ਦਾ ਨੀਲਾ ਪਾਣੀ। ਕਿਤੇ ਕਿਤੇ ਉਪਰ ਉੱਠੇ ਹੋਏ ਮਾਲਵਾਹਕ ਜਹਾਜ਼, ਸਭੇ ਬੰਦਰਗਾਹ ਵਾਸਤੇ ਹਰੀ ਝੰਡੀ ਹੋਣ ਦੀ ਉਡੀਕ ਵਿਚ ਲੰਗਰ ਸੁਟੀ ਖਲੋਤੇ ਹੋਏ। ਸਾਗਰ ਨੂੰ ਚੱਟ ਕੇ ਆਉਂਦੀ ਹਵਾ ਥਕਾਵਟਾਂ ਲਾਹ ਰਹੀ ਸੀ। ਅਸਮਾਨ ਤੇ ਵਿਰਲੀ ਟਾਵੀਂ ਬੱਦਲਵਾਈ ਵੀ। ਅੱਜ ਤਾਂ ਕੁਝ ਬੰਦੂਾਂ ਨੇ ਵੀ ਸੁਆਗਤ ਕੀਤਾ।

ਆਪਣੀ ਹਾਕੀ ਟੀਮ ਦੀ ਮਾਟਾਡੋਰ ਖੇਡ-ਮੈਦਾਨ ਵੱਲ 8.30 ਦੂਜੇ ਸਵੇਰੇ ਮੁੜੀ ਤਾਂ ਸੰਗੀਤਕਾਰ-ਲੇਖਕ ਗਰੁਪ ਵੀ ਹਾਕੀ ਗਰਾਊਂਡ ਨੂੰ ਹੋ ਲਿਆ। ਦੋਵੇਂ ਟੀਮਾਂ ਦੇ ਜਵਾਨ ਤਿਆਰ ਬਰ-ਤਿਆਰ ਹੋ ਕੇ ਨਿਕੇ ਨਿਕੇ ਕਰਤਬਾਂ ਨਾਲ ਆਪਣੇ ਆਪ ਨੂੰ ਗਰਮਾਉਣ ਲਗੇ। ਹਾਕੀ ਮੈਚ 9 ਵਜੇ ਜਾਰੀ ਹੋਇਆ। ਲੋਕਲ ਸਿਖ ਤੇ ਹਿੰਦੂ ਦੋ ਰੈਫ਼ਰੀ ਮੈਦਾਨ ਵਿਚ ਆਏ। ਪਰਸਪਰ ਖੇਡ



ਜਾਰੀ ਕਰਨ ਦਾ ਵਿਸਲ ਵੱਜਿਆ। ਨਾਮਧਾਰੀ ਹਾਕੀ ਟੀਮ ਸਫੈਦ ਗੋਲ ਦਸਤਾਰਾਂ, ਚਿੱਟੀਆਂ ਖੇਡ-ਬੁਨੈਣਾਂ ਜਿਨ੍ਹਾਂ ਦੇ ਪਿੱਠ ਤੇ 1....2....3....4 ਆਦਿ ਨੰਬਰ, ਛਾਤੀ 'ਤੇ 'ਨਾਮਧਾਰੀ ਹਾਕੀ' ਅੰਗਰੇਜ਼ੀ ਵਿਚ ਲਿਖੇ ਸ਼ਬਦ, ਤੇੜ ਰੇਬਦਾਰ ਕਛਹਿਰੇ, ਚਿੱਟੀਆਂ ਜੁਰਾਬਾਂ, ਚਿੱਟੇ ਬੂਟ ਪਹਿਨੀਂ ਮੋਰਚੇ ਵਿਚ ਡਟ ਗਈ। ਤਨਜ਼ਾਨੀਅਨ ਟੀਮ ਪ੍ਰਿੰਟਿਡ ਫੁਲਦਾਰ ਫੱਟੀਆਂ ਵਾਲੀਆਂ ਸਫੈਦ ਸ਼ਰਟਾਂ ਲਾਲ, ਨੀਲੀਆਂ ਤੇ ਸਫੈਦ ਨਿਕਰਾਂ ਰੰਗ ਬਰੰਗੀਆਂ ਜੁਰਾਬਾਂ ਤੇ ਬੂਟ, ਇਕ ਦੋ ਸਿਖ ਜਾਪਦੇ ਬੱਚੇ, 9 ਲੋਕਲ ਵਸੋਂ ਦੇ ਖਿਡਾਰੀ। ਦੋਵੇਂ ਬਰਾਬਰ ਸ਼ਕਤੀ ਦੀਆ ਟੀਮਾਂ ਜਾਪਦੀਆਂ ਹਨ।

ਇਸ ਮੌਕੇ ਮੈਦਾਨ ਦੇ ਤਿੰਨ ਤਰਫ਼ੀਂ 300 ਦੇ ਕਰੀਬ ਦਰਸ਼ਕ, ਤਨਜ਼ਾਨੀਆਂ ਹਾਕੀ ਐਸੋਸੀਏਸ਼ਨ ਦਾ ਚੇਅਰਮੈਨ ਮਿ: ਵਾਈ. ਜਾਰਜ ਕ੍ਰਿਸਟਿਸ, ਜਿਹੜਾ ਗਰਵਨਮੈਂਟ ਸਟੋਰਾਂ ਦੀ ਸਪਲਾਈ ਦਾ ਡਾਇਰੈਕਟਰ ਵੀ ਹੈ (ਪੀ.ਓ. ਬਾਕਸ 9150, ਦਾਰਾ ਸਲਾਮ) ਮੌਕੇ ਤੇ ਉਪਸਥਿਤ ਹੈ, ਕੁਝ ਪੱਤਰਕਾਰ, ਕੁਝ ਸਾਬਕਾ ਖਿਲਾੜੀ।

ਖੇਡ ਜਾਰੀ ਹੋਈ ਤਾਂ ਪ੍ਰਤੀਤ ਹੋਇਆ ਦੋਵੇਂ ਟੀਮਾਂ ਹੀ ਸਮਰੱਥ ਹਨ ਤੇ ਸਿਆਣੀਆਂ ਵੀ। ਅਠਾਰਾਂ ਮਿੰਟ ਦੇ ਫਸ ਕੇ ਖੇਡਣ ਉਪਰੰਤ ਨਾਮਧਾਰੀ ਹਾਕੀ ਟੀਮ ਨੇ ਇਕ ਗੋਲ ਬਣਾ ਲਿਆ। ਦੂਜੇ ਲਈ ਸਰਗਰਮੀ ਪੈਦਾ ਹੋ ਗਈ। ਤਨਜ਼ਾਨੀਆਂ ਵਾਲੇ ਸੁਹਣਾ ਖੇਡ ਰਹੇ ਸਨ, ਖ਼ਾਸ ਕਰ ਉਨ੍ਹਾਂ ਦਾ 14 ਨੰਬਰ ਮੈਂਬਰ ਕਾਫ਼ੀ ਛੁਹਲਾ ਤੇ ਗੋਲ ਉਤਾਰਨ ਲਈ ਹਰ ਪਰਕਾਰ ਦੀ ਤੇਜ਼ੀ ਵਰਤ ਰਿਹਾ ਸੀ, ਪਰ ਖੇਡ ਦੇ 25ਵੇਂ ਮਿੰਟ ਤੇ ਨਾਮਧਾਰੀ ਹਾਕੀ ਨੇ ਇਕ ਗੋਲ ਹੋਰ ਕਰ ਦਿਤਾ। ਤੀਜਾ ਗੋਲ ਸੈਕੰਡ ਹਾਫ਼ ਦੇ 10ਵੇਂ ਮਿੰਟ ਵਿਚ ਹੋ ਗਿਆ। 15ਵੇਂ ਮਿੰਟ ਤੇ ਨਾਮਧਾਰੀ ਮਸਾਂ ਹੀ ਗੋਲ ਹੇਠੋਂ ਬਚਾ ਸਕੇ। ਗੱਲ ਕੀ ਖੇਡ ਖ਼ਤਮ ਹੋ ਗਈ ਪਰ ਤਨਜ਼ਾਨੀਆਂ ਹਾਕੀ ਇਕ ਗੋਲ ਵੀ ਨਾ ਕਰ ਸਕੀ। ਉਂਜ ਸਿਆਣੇ ਦਰਸ਼ਕ ਗੱਲਾਂ ਕਰਦੇ ਸਨ ਕਿ ਸਾਰੀ ਟੀਮ ਨੇ ਕਈ ਵਧੀਆ ਮੌਕੇ ਹੱਥੋਂ ਗੰਵਾਏ। ਪਰ ਅਸੀਂ 3 ਦੇ ਮੁਕਾਬਲੇ ਜ਼ੀਰੋ ਗੋਲਾਂ ਦੀ ਜਿੱਤ ਤੇ ਹੀ ਸੰਤੁਸ਼ਟ ਹਾਂ। ਗੋਲ ਕਰਨ ਵਾਲੇ ਸਨ ਗੁਰਮੇਜ ਸਿੰਘ, ਗੁਰਨਾਮ ਸਿੰਘ ਅਤੇ ਦੀਦਾਰ ਸਿੰਘ।

ਠਾਕਰ ਉਦੈ ਸਿੰਘ ਜੀ ਇਸ਼ਨਾਨ ਪਾਣੀ ਕਰ ਕੇ ਖੇਡ ਮੈਦਾਨ ਵਿਚ 10.10 ਤੇ ਪੁਜ ਗਏ ਸਨ। ਆਉਂਦਿਆਂ ਹੀ ਉਨ੍ਹਾਂ ਚੇਅਰਮੈਨ ਜਾਰਜ ਕ੍ਰਿਸਟਿਸ ਨਾਲ ਅੰਗਰੇਜ਼ੀ ਬੋਲਚਾਲ ਨਾਲ ਲੁੜੀਂਦੀ ਜਾਣ ਪਛਾਣ ਬਣਾ ਲਈ ਤੇ 20 ਮਿੰਟ ਖੇਡ ਦਾ ਆਨੰਦ ਲਿਆ। ਖੇਲ ਖ਼ਤਮ ਹੋਇਆ ਤਾਂ ਠਾਕਰ ਜੀ ਸੁਭਾਵਕ ਖਲੂਸਦਿਲੀ ਨਾਲ ਸਾਨੂੰ ਹਰੇਕ ਨੂੰ ਮਿਲੇ। ਕਿਸੇ ਨੂੰ ਨਮਸਕਾਰ, ਕਿਸੇ ਨੂੰ ਗਲਵਕੜੀ, ਵਨਿਮਰ

ਤੇ ਮੋਹ ਭਰੀ।

ਇਸਦਾ ਮਤਲਬ ਇਹ ਕਿ ਨੈਰੋਬੀ ਤੋਂ ਸੰਗਤ ਪਹੁੰਚ ਗਈ ਹੈ।

ਖ਼ੁਸ਼ੀਆਂ, ਮੁਬਾਰਕਾਂ, ਦਿੰਦਿਆਂ ਲੈਂਦਿਆਂ ਅਸਾਂ ਖੇਡ ਮੈਦਾਨ ਖ਼ਾਲੀ ਕੀਤਾ। ਕੋਚ ਸ. ਗੁਰਦਿਆਲ ਸਿੰਘ ਅਤੇ ਮੈਨੇਜਰ ਸੰਤ ਗੁਰਮੁਖ ਸਿੰਘ ਰਹਿਬਰ ਆਪਣੀ ਟੀਮ ਲਈ ਸੁਭਾਵਕ ਹੀ ਸੰਤੁਸ਼ਟ ਹੋਣਗੇ। ਇਸ ਨਾਲ ਤਨਜ਼ਾਨੀਆਂ ਦੇ ਨਾਮਧਾਰੀਆਂ ਨੂੰ ਵੀ ਗੌਰਵ ਪ੍ਰਾਪਤ ਹੋਇਆ ਹੈ ਅਤੇ ਅਸੀਂ ਭਾਰਤੀ ਵੀ ਮਾਣ ਨਾਲ ਉਚੀ ਧੌਣ ਕਰਕੇ ਤੁਰਦੇ ਹਾਂ।

ਰਾਮਗੜ੍ਹੀਆ ਹਾਲ ਵਿਚ ਦੁਪਹਿਰੇ ਪ੍ਰਸ਼ਾਦਾ ਛਕ ਕੇ 1.30 ਵਜੇ ਸ. ਸਤਵੰਤ ਸਿੰਘ ਤੇ ਉਸਦੇ ਪਿਤਾ ਸ. ਮਹਿੰਦਰ ਸਿੰਘ ਪਾਲਰੇ ਵਲੋਂ ਸਥਾਪਤ ਸਿੱਖ ਕਾਊਂਸਲ ਆਫ਼ ਤਨਜ਼ਾਨੀਆਂ ਨਾਮੀ ਬਿਲਡਿੰਗ ਵਿਚ ਗਏ ਜਿਥੇ ਵੈਜੀਟੇਰੀਅਨ ਹੋਟਲ ਵੀ ਸੇਵਾ ਕਰ ਰਿਹਾ ਸੀ। ਆਫਸ ਕਮਰੇ ਵਿਚ ਸ. ਸਤਵੰਤ ਸਿੰਘ ਮੁਖ ਚੇਅਰ ਤੇ ਬੈਠਾ ਤੇ ਟੇਬਲ ਦੇ ਲਾਗ ਚਾਗ ਠਾਕਰ ਜੀ ਛੋਟੇ, ਸਕੱਤਰ ਤਰਸੇਮ ਸਿੰਘ, ਸੂਬਾ ਸਤਨਾਮ ਸਿੰਘ ਜੀ ਅਤੇ ਨੈਰੋਬੀ ਦੇ ਹੋਰ ਕਈ ਸਾਰੇ ਵਿਅਕਤੀ ਸਨ। ਮੇਰੇ ਜਾਂਦਿਆਂ ਨੂੰ ਠਾਕਰ ਉਦੈ ਸਿੰਘ ਜੀ ਕੁਰਸੀ ਤੇ ਬੈਠੇ ਟੈਲੀਫੋਨ ਦੇ ਸਫੈਦ ਚੋਂਗੇ ਨੂੰ ਕੰਨ ਨਾਲ ਲਾਈ ਅਗਲੇ ਪਾਸਿਉਂ ਆਵਾਜ਼ ਸੁਣ ਰਹੇ ਸਨ। ਸਪਸ਼ਟ ਸੀ ਕਿ ਸ੍ਰੀ ਸਤਿਗੁਰੂ ਜੀ ਬਚਨ ਕਰ ਰਹੇ ਸਨ। ਠਾਕੁਰ ਜੀ ਹਲੀਮੀ ਤੱਤ ਪਰਮ ਅਤੇ ਅਦਬ ਨਲ ਹੇਠ ਲਿਖੇ ਸ਼ਬਦਾਂ ਦੀ ਵਰਤੋਂ ਕਰ ਰਹੇ ਸਨ। 'ਹਾਂ ਜੀ, ਸੱਚੇ ਪਾਤਸ਼ਾਹ!" 'ਸਤਿ ਬਚਨ ਜੀ,'' ਜਿਵੇਂ ਆਗਿਆ ਜੀ, 'ਆਪ ਜੀ ਦਾ ਹੁਕਮ ਹੋਵੇ ਤਾਂ...'

ਧਿਆਨ ਪੂਰਵਕ ਸੁਣਨ ਤੋਂ ਵੀ ਗੱਲਬਾਤ ਦਾ ਕੋਈ ਕਲਿਊ (clue) ਜੁੜ ਨਹੀਂ ਸਕਿਆ। ਪਰ ਜੋ ਕੁਝ ਠਾਕੁਰ ਜੀ ਵਲੋਂ ਗੱਲਬਾਤ ਹੋਈ ਉਸ ਅਨੁਸਾਰ ਅਰਜ਼ ਸੀ ਕਿ ਮਹਾਰਾਜ ਜੀ ਨੂੰ ਹੋਲੇ ਤੇ ਜ਼ਰੂਰ ਲਿਆਂਦਾ ਜਾਇ। ਨੈਰੋਬੀ ਵਿਚ ਵੀ ਮਹਾਰਾਜ ਜੀ 10-12 ਦਿਨ ਰਹਿਣ। ਉਹਨਾਂ ਲੋਕਾਂ ਦੀ ਲੋੜ ਹੈ। ਤਰਸੇਮ ਸਿੰਘ ਦਾ ਨਾਂ ਲੈ ਕੇ ਠਾਕਰ ਜੀ ਨੇ ਬਿਨੈ ਕੀਤੀ: ਤਰਸੇਮ ਸਿੰਘ ਅਰਜ਼ ਕਰਦਾ ਹੈ ਜੀ ਜੇ ਹੁਕਮ ਹੋਵੇ ਤਾਂ ਸੇਠ ਤ੍ਰਲੋਕ ਸਿੰਘ ਜੀ ਉਨ੍ਹਾਂ ਨੂੰ ਨਾਲ ਜਾ ਕੇ ਲੈ ਆਉਣ! ਠਾਕਰ ਜੀ (ਵੱਡੇ) ਵੀ ਨਾਲ ਆ ਜਾਣ ਜਾਂ ਅੱਗੋਂ ਪਿੱਛੋਂ। ਮਹਾਰਾਜ ਜੀ ਆਪ ਜੀ ਨਾਲ ਨਾ ਆ ਸਕਣ ਤਾਂ 27 ਜੂਨ ਨੂੰ ਪਹੁੰਚ ਜਾਣ। ਕਿਰਪਾ ਕਰਕੇ ਬੈਂਗਲੌਰ ਵੀ ਫੋਨ ਕਰ ਲੈਣਾ, ਸਾਰੇ ਹਾਲਾਤ ਤੇ ਕਾਰੋਬਾਰ ਦਾ ਪਤਾ ਲਗ ਜਾਵੇਗਾ। ਯੂਨੀਵਰਸਿਟੀ ਦਾ ਭੁੱਲਰ ਜੇ ਆਪ ਜੀ ਨਾਲ ਆ ਜਾਵੇ ਤਾਂ ਹੱਦ ਹੋ ਜਾਵੇ। ਉਸਨੂੰ ਹਰ ਤਰ੍ਹਾਂ ਲਿਆਉਣਾ ਹੈ ਜੀ, ਭਾਵੇਂ ਮਾਤਾ ਜੀ ਨਾਲ ਆ ਜਾਵੇ, ਭਾਵੇਂ



ਕੱਲਿਆਂ ਹੀ। ਉਹ ਆ ਸਕਦਾ ਹੈ ਜੀ।

ਅਤੇ ਕੁਝ ਹੋਰ ਦੱਸ ਦਸਾ ਕੇ ਚੋਂਗਾ ਪ੍ਰਧਾਨ ਸਤਵੰਤ ਸਿੰਘ ਨੂੰ ਫੜਾਇਆ ਗਿਆ। ਤਨਜ਼ਾਨੀਆਂ ਨਾਮਧਾਰੀ ਸੰਗਤ ਦੇ ਆਗੂ ਨੇ ਸੱਚੇ ਪਾਤਸ਼ਾਹ ਜੀ ਨੂੰ ਦੱਸਿਆ ਕਿ ਸ੍ਰੀ ਹਜ਼ੂਰ ਦੀ ਤੀਬਰਤਾ ਨਾਲ ਇੰਤਜ਼ਾਰ ਹੋ ਰਹੀ ਹੈ। ਅਰੀਂਗੇ, ਅਰੂਸ਼ਾ, ਮੋਸ਼ੇ ਆਦਿ ਸ਼ਹਿਰਾਂ ਵਿਚ ਰਹਿਣ ਦੇ ਦੋ ਦੋ ਦਿਨ ਫਿਰ ਜੰਗਲਾਂ ਵਿਚ ਘੁੰਮਣ ਫਿਰਨ ਅੰਤ ਉਤੇ ਇਕ ਹਫ਼ਤੇ ਦਾ ਮੁਕੰਮਲ ਆਰਾਮ ਕਿਸੇ ਸਿਹਤ ਅਫ਼ਜ਼ਾ ਮੁਕਾਮ ਤੇ। ਪ੍ਰਧਾਨ ਨੇ ਪੰਦਰਾਂ ਦਿਨਾਂ ਦਾ ਪ੍ਰੋਗਰਾਮ ਦੱਸ ਦਿਤਾ।

ਫਿਰ ਸਤਿਗੁਰੂ ਜੀ ਨਾਲ ਉਨ੍ਹਾਂ ਦੇ ਸਕੱਤਰ ਨੇ ਗੱਲਬਾਤ ਕੀਤੀ। ਉਸਨੇ ਵੀ ਮਹਾਰਾਜ ਜੀ ਦੇ, ਠਾਕੁਰ ਜੀ ਦੇ ਲਿਆਉਣ ਬਾਰੇ ਅਰਜ਼ ਕੀਤੀ। ਕੁਝ ਹੋਰ ਵੇਰਵੇ ਦੱਸ ਕੇ ਅਸਾਂ ਕੋਲ ਖਲੋਤਿਆਂ ਦੀ ਨਾਂ ਲੈ ਲੈ ਨਮਸਕਾਰ ਕੀਤੀ ਅਤੇ 15 ਕੁ ਮਿੰਟ ਇਸ ਸਮੇਂ ਕਰਨ - ਦਰਸ਼ਨ ਭਾਗਾਂ ਵਾਲਿਆਂ ਨੂੰ ਹੁੰਦੇ ਰਹੇ।

ਨੈਰੋਬੀ ਤੋਂ ਇੰਟਰਨੈਸ਼ਨਲ ਹੋਲੇ ਦੀ ਪ੍ਰਤੀਨਿੱਧਤਾ ਲਈ ਹੇਠ ਲਿਖੇ ਸਰੀਰ ਆਏ। ਇਕ ਬਸ ਮੁਖ ਰੂਪ ਵਿਚ ਸਵਰਗ ਵਾਸੀ ਸੂਬਾ ਦਰਸ਼ਨ ਸਿੰਘ ਜੀ ਦੇ ਪਰਵਾਰ ਨੂੰ ਲੈ ਕੇ ਆਈ। ਕੁਝ ਵਿਅਕਤੀਆਂ ਕੈਨੇਡਾ ਅਤੇ ਕੁਝ ਯੂ.ਕੇ. ਵਿਚੋਂ ਵੀ ਨੈਰੋਬੀ ਦੇ ਰਾਹ ਆਈਆਂ। ਅੱਜ 10 ਵਜੇ ਪਧਾਰੇ:

1. ਠਾਕੁਰ ਉਦੈ ਸਿੰਘ ਜੀ
2. ਬੀਬੀ ਗੁਰਸ਼ਰਨ ਕੌਰ ਜੀ ਸਪੁੱਤਰੀ ਸੂਬਾ ਦਰਸ਼ਨ ਸਿੰਘ
3. ਸ੍ਰੀ ਬਲਦੇਵ ਸਿੰਘ ਕਾਕੂ
4. ਸ. ਹਰਪਾਲ ਸਿੰਘ ਭੱਲੀ
5. ਬੀਬੀ ਜਸਬੀਰ ਸੁਪਤਨੀ ਹਰਪਾਲ ਸਿੰਘ ਭੱਲੀ
6. ਸ. ਰਤਨ ਸਿੰਘ ਢੋਡਾ
7. ਬੀਬੀ ਹਰਦਿਆਲ ਕੌਰ ਸੁਪਤਨੀ ਢੋਡਾ
8. ਸ. ਸੁਰਿੰਦਰ ਸਿੰਘ ਰੂਪਰਾਇ
9. ਬੀਬੀ ਕੁਲਦੀਪ ਕੌਰ ਸੁਪਤਨੀ ਸੁਰਿੰਦਰ ਸਿੰਘ
10. ਸੂਬਾ ਸਤਨਾਮ ਸਿੰਘ ਜੀ
11. ਸ. ਕੁਲਵੰਤ ਸਿੰਘ ਰੂਪਰਾਇ
12. ਪਿੰਕੀ ਮਨਜੀਤ ਕੌਰ ਸੁਪਤਨੀ ਕੁਲਵੰਤ ਸਿੰਘ
13. ਬੀਬੀ ਹਰਜੀਤ ਕੌਰ ਸੁਪਤਨੀ ਸਵਰਗੀ ਸੂਬਾ ਦਰਸ਼ਨ ਸਿੰਘ ਜੀ
14. ਸੂਬਾ ਰੇਸ਼ਮ ਸਿੰਘ ਜੀ ਟੋਰਾਂਟੋ, ਕੈਨੇਡਾ

15. ਰਾਣੀ ਸੁਪਤਨੀ ਸੂਬਾ ਰੇਸ਼ਮ ਸਿੰਘ ਜੀ
16. ਬੀਬੀ ਕੁਲਦੀਪ ਕੌਰ ਟੋਰਾਂਟੋ, ਸੁਪਤਨੀ ਸ. ਇੰਦਰਜੀਤ ਸਿੰਘ
17. ਸ. ਦੇਵਿੰਦਰ ਸਿੰਘ ਇਜਨੀਅਰ ਸਪੁੱਤਰ ਸ. ਇੰਦਰਜੀਤ ਸਿੰਘ ਟੋਰਾਂਟੋ
18. ਮਾਤਾ ਜੋਗਿੰਦਰ ਕੌਰ ਸਾਊਥਾਲ, ਯੂ.ਕੇ.
19. ਮਾਤਾ ਕਰਤਾਰ ਕੌਰ, ਸਾਊਥਾਲ, ਯੂ.ਕੇ.
20. ਬੀਬੀ ਸ਼ਾਂਤੀ ਸੁਪਤਨੀ ਸਵਰਗਵਾਸੀ ਸ. ਤਾਰਾ ਸਿੰਘ ਚਾਨਾ ਨੈਰੋਬੀ
21. ਸੰਤ ਦਰਸ਼ਨ ਸਿੰਘ ਚਾਨਾ ਨੈਰੋਬੀ
22. ਬੀਬੀ ਹਰਬੰਸ ਕੌਰ ਸੁਪਤਨੀ ਸ. ਸਹਾਵਾ ਸਿੰਘ ਨੈਰੋਬੀ
23. ਬੀਬੀ ਸੁਖਜੀਤ ਕੌਰ ਸੁਪਤਨੀ ਸ. ਦਰਸ਼ਨ ਸਿੰਘ ਚਾਨਾ
24. ਬੀਬੀ ਰਜਵੰਤ ਕੌਰ ਸੁਪਤਨੀ ਸੁਰਗਵਾਸੀ ਸ. ਦਲਜੀਤ ਸਿੰਘ ਕਪੂਰ
25. ਸ. ਜੁਗਿੰਦਰ ਸਿੰਘ ਸੱਗੂ ਇੰਜਨੀਅਰ ਐਲਡੋਰੇਟ
26. ਸ. ਚਰਨਜੀਤ ਸਿੰਘ ਨੈਰੋਬੀ
27. ਸ. ਸਤਵਿੰਦਰ ਸਿੰਘ ਸਪੁੱਤਰ ਸ. ਪ੍ਰੀਤਮ ਸਿੰਘ ਰੂਪ ਰਾਇ ਨੈਰੋਬੀ

ਨੈਰੋਬੀ ਵਾਲਿਆਂ ਦੇ ਆਉਣ ਨਾਲ ਦੀਵਾਨ ਵਿਚ ਹੋਰ ਵੀ ਰੌਣਕ ਹੋ ਜਾਵੇਗੀ। ਸ. ਮਹਿੰਦਰ ਸਿੰਘ ਪਾਲਰੇ ਨੇ ਤਨਜ਼ਾਨੀਆਂ ਵਿਚ ਕੁਲ 35 ਘਰ ਨਾਮਧਾਰੀਆਂ ਦੇ ਦੱਸੇ ਹਨ। ਪਰ ਹੋਲੇ ਵਰਗੇ ਇਕੱਠ ਦਾ ਚਕਣ ਚੱਕ ਕੇ 35 ਨੇ 3500 ਲੋਕਾਂ ਦੇ ਦਾਸਰੇ ਦਾ ਕੰਮ ਲਿਆ ਹੈ।

ਇਕ ਸ. ਕੁਲਦੀਪ ਸਿੰਘ ਮਠਾੜੂ ਮਿਲੇ ਜੋ ਪਾਲਰੇ ਇੰਡਸਟਰੀਜ਼ ਵਿਚ ਇੰਜਨੀਅਰ ਹਨ। ਪੂਰੀ ਨਾਮਧਾਰੀ ਵੇਸ਼ ਭੂਸ਼ਾ ਵਿਚ। ਇਹ ਪਰਵਾਰ 1979 ਦਾ ਸਿਖ ਬਣਿਆ ਹੈ। ਕੁਲਦੀਪ ਸਿੰਘ ਦਾ ਪਿੱਛਾ ਬਿਲਗਾ ਜ਼ਿਲ੍ਹਾ ਜਲੰਧਰ ਵਿਚ ਹੈ। ਇਹਨਾਂ ਬਾਰੇ ਹੀ ਮੈਨੂੰ ਬਿਲਗੇ ਗਿਆਂ ਸੰਤ ਕੇਹਰ ਸਿੰਘ ਨੇ ਦੱਸਿਆ ਸੀ ਕਿ ਸਤਿਗੁਰਾਂ ਉਹਦੇ ਨਾਲ ਇਕ ਹੋਰ ਨਾਮਧਾਰੀ ਨੂੰ ਮਿਲਾ ਦਿਤਾ ਹੈ ਜੋ ਬਿਲਗੇ ਦਾ ਹੈ ਪਰ ਰਹਿੰਦਾ ਅਫ਼ਰੀਕਾ ਵਿਚ ਹੈ।

ਰਾਮਗੜ੍ਹੀਆ ਹਾਲ ਵਿਚ ਹੀ ਇਕ ਹੋਰ ਨਾਮਧਾਰੀ ਸਿੱਖ ਦੇ ਦਰਸ਼ਨ ਹੋਏ ਜੁ ਸਰੀਰੋਂ ਛੀਂਟਕਾ ਪਰ ਮੁਛੀਆਂ ਕੁੰਡੀਆਂ ਤੇ ਦਾੜ੍ਹੀ ਕੁੰਜੀ ਵਲੇਟੀ ਵਾਲਾ, ਇਸ ਦਾ ਨਾਮ ਸ. ਗੁਰਦੇਵ ਸਿੰਘ ਹੈ ਅਤੇ ਇਹ ਸਿੱਖੀ ਦੀ ਡਿਉਢੀ ਮੁੱਠਡਿਆਂ ਦੇ ਪਿਛੋਕੜ ਵਾਲਾ ਹੈ।

ਮੈਨੂੰ ਦੱਸਿਆ ਗਿਆ ਹੈ ਕਿ ਇਸ ਵੇਲੇ ਦਾਰਾ-ਸਲਾਮ ਵਿਚ ਹੀ 100 ਘਰ ਨਾਮਧਾਰੀਆਂ ਦੇ ਹੋ ਗਏ ਹਨ ਜਿਨ੍ਹਾਂ 'ਚੋਂ 35 ਘਰਾਣੇ ਤਾਂ ਚੁੱਟਵੇਂ ਹਨ। ਇਸ



ਤਰ੍ਹਾਂ ਜਿਹੜਾ ਤਨਜ਼ਾਨੀਆਂ ਛੋਟੀ ਜਿਹੀ ਨਾਮਧਾਰੀ ਸੰਗਤ ਵਾਲਾ ਦੇਸ ਸੀ ਜਦੋਂ ਮੈਂ ਪਿਛਲੇ ਦੌਰੇ (1980) ਵਿਚ ਆਇਆ ਸਾਂ, ਉਹੋ ਦੇਸ਼ ਅੱਜ ਨਾਮਧਾਰੀਆਂ ਦਾ ਮਹਾਨ ਹੋਲਾ ਮੇਲਾ ਕਰਵਾ ਰਿਹਾ ਹੈ।

ਅੱਜ ਨਾਮ ਸਿਮਰਨ ਤੋਂ ਉਪਰੰਤ ਸੰਤ ਹਰਬੰਸ ਸਿੰਘ ਨੇ ਸ਼ਬਦ *'ਜੇ ਤੂ ਮਿਤਰ ਅਸਾਡੜਾ ਇਕ ਭੋਰੀ ਨ ਵਿਛੋੜ'* ਅਤੇ *'ਮਿਲੁ ਮੇਰੇ ਪ੍ਰੀਤਮਾ ਜੀਉ ਹਉ ਤੁਧੁ ਬਿਨੁ ਖਰੀ ਨਿਮਾਣੀ'* ਰਾਗ ਤਿਲੰਗ ਵਿਚ ਸਾਰੇ ਜਥੇ ਨਾਲ ਪੜ੍ਹੇ। ਹੱਲੇ ਦੇ ਦੀਵਾਨ ਦਾ ਸਮਾ ਪੰ: ਗੋਪਾਲ ਸਿੰਘ ਨੇ ਸੁਭਾਇਮਾਨ ਕੀਤਾ। ਪੰਡਤ ਜੀ ਦੀ ਟੇਕ ਸੀ: *"ਬੇੜੇ ਨੂੰ ਤੂੰ ਬੰਨ੍ਹ ਪਿਆਰਿਆ, ਤੇਰਾ ਹੁਣ ਬੰਨਣੇ ਦਾ ਵੇਲਾ"* ਇਸੇ ਦੇ ਆਧਾਰ ਤੇ ਨਿੱਕੀਆਂ ਨਿੱਕੀਆਂ ਕਈ ਸਾਖੀਆਂ ਸੁਣਾਈਆਂ।

ਪੰ: ਜੀ ਦਾ ਸਰੀਰ ਰਹਿ ਚੁੱਕਾ ਹੈ। ਹੜਬਾਂ ਦਿਸਦੀਆਂ ਹਨ। ਜ਼ੋਰ ਭਰਦਾ ਨਹੀਂ। ਤਾਂ ਹੀ ਜਦੋਂ ਦੀਵਾਨ ਦੀ ਸਮਾਪਤੀ ਤੇ ਉਹ ਯੂ.ਕੇ. ਦੀ ਪ੍ਰਸਿੱਧ ਮਾਈਆਂ ਨੂੰ ਮਿਲਣ ਆਏ ਤਾਂ ਇਕ ਕੋਲ ਬੈਠੀ ਹੋਰ ਮਾਈ ਨੇ ਆਖਿਆ: ਪੰਡਿਤ ਜੀ, ਐਂ ਲਗਦਾ ਹੈ ਜਿਵੇਂ ਕਿਸੇ ਨੇ ਖੁਰਚਣਾ ਫੜ ਕੇ ਖੁਰਚ ਛਡਿਆ ਹੋਵੇ। ਉਹਨੂੰ ਕੀ ਪਤਾ ਪੰ: ਜੀ ਕਿਨ੍ਹਾਂ ਅਪੁੱਠੀਆਂ ਦਰਦਾਂ ਦਾ ਸ਼ਿਕਾਰ ਹਨ।

ਅੱਜ ਦੀਵਾਨ ਵਿਚ ਕਾਫ਼ੀ ਰੌਣਕ ਸੀ। ਨੈਰੋਬੀ ਦੀ ਸੰਗਤ, ਜਿਸ ਦਾ ਮੁਖ ਭਾਗ ਸਵਰਗਵਾਸੀ ਸੂਬਾ ਦਰਸ਼ਨ ਸਿੰਘ ਜੀ ਦਾ ਪਰਵਾਰ ਹੈ, ਨਾਲ ਹੀ ਰੌਣਕ ਦੋਬਾਲਾ ਹੋ ਗਈ ਹੈ।

ਰਾਤੀਂ 9 ਵਜੇ ਕੀਰਤਨ ਸਮਾਪਤੀ ਉਪਰੰਤ ਭੋਜਨ ਦਾ ਪ੍ਰਬੰਧ ਰਾਮਗੜ੍ਹੀਆ ਹਾਲ ਵਿਚ ਹੀ ਸੀ।

## 24 ਜੂਨ 1985, ਸੋਮਵਾਰ
## ਦਾਰਾ ਸਲਾਮ (ਤਨਜ਼ਾਨੀਆ)

ਰਾਮਗੜ੍ਹੀਆ ਹਾਲ ਵਿਚ ਹੀ ਆਸਾ ਦੀ ਵਾਰ ਦਾ ਅਨੰਦਮਈ ਅਤੇ ਸੁਰੀਲਾ ਕੀਰਤਨ। ਉਪਰੰਤ ਭਰਪੂਰ ਨਾਸ਼ਤਾ!

ਅੱਜ ਦੀਆਂ ਅਖ਼ਬਾਰਾਂ ਵਿਚੋਂ ਸਾਨੂੰ 'ਡੇਲੀ ਨਿਊਜ਼' ਤਨਜ਼ਾਨੀਆਂ ਹੱਥ ਲਗੀ। ਇਸਦੇ ਪਹਿਲੇ ਪੇਜ ਤੇ ਭਾਰਤ ਦੇ ਦੁਰਭਾਗ ਦੀ ਇਕ ਭਿਆਨਕ ਖ਼ਬਰ ਸੀ। ਏਅਰ ਇੰਡੀਆ ਦਾ ਇਕ ਜੰਬੋ ਜੈਟ 747 ਮਾਂਟਰੀਅਲ ਤੋਂ ਬੰਬਈ ਆਉਂਦਾ ਆਇਰਲੈਂਡ ਤੋਂ 150 ਮੀਲ ਦੱਖਣ ਪੱਛਮ ਵਿਚ 325 ਸਵਾਰੀਆਂ ਤੇ ਅਮਲੇ ਫੈਲੇ ਨਾਲ ਇਕਦਮ ਤਬਾਹ ਹੋ ਗਿਆ। ਦੁਰਘਟਨਾ ਪ੍ਰਸ਼ਾਂਤ ਮਹਾਂਸਾਗਰ ਵਿਚ ਵਾਪਰੀ। ਖ਼ਬਰਾਂ ਨੇ ਕਾਰਨ ਤਾਂ ਨਹੀਂ ਸੀ ਦਸਿਆ ਪਰ ਸਵਾ ਤਿੰਨ ਸੌ ਪਰਵਾਰਾਂ ਵਿਚ ਤਾਂ

ਸੋਗ ਵਾਪਰਨ ਦੇ ਨਾਲ ਨਾਲ ਅਨੇਕਾਂ ਨਵੇਂ ਮਸਲੇ ਖੜ੍ਹੇ ਹੋ ਜਾਣਗੇ।

ਨਾਮਧਾਰੀ ਸੰਸਾਰ ਨੇ ਇਸ ਨੂੰ ਬਹੁਤ ਬੁਰੀ ਤਰ੍ਹਾਂ ਮਹਿਸੂਸ ਕੀਤਾ ਅਤੇ ਸ਼ਾਮ ਦੇ ਨਾਮ ਸਿਮਰਨ ਤੇ ਦੀਵਾਨ ਦੀ ਅਰਦਾਸ ਵਿਚ ਇਹਨਾਂ ਪ੍ਰਾਣੀਆਂ ਦੀ ਕਲਿਆਣ ਹਿਤ ਅਰਦਾਸ ਕੀਤੀ।

'ਡੇਲੀ ਨਿਊਜ਼' ਦੇ ਅੰਤਮ ਪੇਜ ਨੰ: 10 ਤੇ 'ਸਪੋਰਟਸ' ਦੇ ਨਾਂ ਹੇਠ ਸਾਡੇ ਖਿਡਾਰੀਆਂ ਦੇ ਤਨਜ਼ਾਨੀਆਂ ਖਿਡਾਰੀਆਂ ਨਾਲ ਹਾਕੀ ਮੈਚ ਵਿਚ ਦਰਸ਼ਨ ਕਰਵਾਂਦੀ ਇਕ ਫੋਟੋ ਛਪੀ। ਅਤੇ ਨਾਮਧਾਰੀ ਵਿਦਿਅਕ ਜਥਾ ਦੀ ਪੰਜਾਬੀ ਟੀਮ ਵਲੋਂ ਕਲ੍ਹ ਦੇ ਫਰੈਂਡਲੀ ਮੈਚ ਵਿਚ 0-3 ਦੇ ਮੁਕਾਬਲੇ ਤੇ ਵਿਦਿਅਕ ਜਥੇ ਦੀ ਜਿੱਤ ਦੱਸੀ। ਗੋਲ ਕਰਨ ਵਾਲਿਆਂ ਗੁਰਮੇਜ ਸਿੰਘ, ਗੁਰਨਾਮ ਸਿੰਘ ਅਤੇ ਦੀਦਾਰ ਸਿੰਘ ਦੇ ਨਾਮ ਲਿਖੇ। ਖੇਡ ਜਿਮਖਾਨਾ ਗਰਾਊਂਡ ਦਾਰਾ ਸਲਾਮ ਵਿਖੇ ਹੋਈ ਸੀ।

ਮੈਂ ਅਤੇ ਜਗਦੀਸ਼ ਸਿੰਘ ਥੋੜ੍ਹੀ ਮਟਰ ਗਸ਼ਤੀ ਕਰਨ ਅਥਵਾ ਦਾਰਾ ਸਲਾਮ ਦਾ ਬਾਜ਼ਾਰ ਵੇਖਣ ਲਈ ਬਾਹਰ ਨਿਕਲੇ ਸਾਂ ਕਿ ਥੋੜ੍ਹਾ ਪੈਦਲ ਤੁਰਨ ਉਪਰੰਤ ਪੰ: ਗੋਪਾਲ ਸਿੰਘ ਜੀ ਤੇ ਜਥੇਦਾਰ ਸੇਵਾ ਸਿੰਘ ਦਿੱਲੀ ਨੂੰ ਲਈ ਜਾਂਦੀ ਕਾਰ ਰੁਕੀ ਤੇ ਉਹ ਮੱਸਾ-ਸਾਨੀ ਤਕ ਸਾਨੂੰ ਵੀ ਨਾਲ ਲੈ ਗਈ। ਸ. ਦਇਆ ਸਿੰਘ ਦੀ ਪਹਿਲੀ ਕੋਠੀ ਦੇ ਨਾਲ ਦੂਜਾ ਬੰਗਲਾ ਵੀ ਤਿਆਰ ਹੋ ਗਿਆ ਹੈ। ਹੋਲੇ ਵਿਚ ਇਸਦੀ ਵਰਤੋਂ ਵੀ ਹੋਈ ਹੈ। ਚੋਣਵੇਂ ਸਰੀਰਾਂ ਏਥੇ ਟਿਕਣਾ ਹੈ। ਵਿਹੜੇ ਸਾਫ਼ ਹੋ ਰਹੇ ਹਨ। ਸਿਖਾਂ ਦਾ ਚਾਅ ਅਮਿਤਵਾਂ ਹੈ।

ਸੰਤ ਤਰਸੇਮ ਸਿੰਘ ਦਾ ਪਤਾ ਕਰਨ ਗਏ ਤਾਂ ਉਹ ਕਿਤੇ ਟੈਲੀਫੋਨ ਪਾਸ ਸਤਿਗੁਰੂ ਜੀ ਨੂੰ ਸਾਰੇ ਹਾਲਾਤ ਤੋਂ ਆਗਾਹ ਕਰਵਾਣ ਅਤੇ ਨਵੀਆਂ ਹਦਾਇਤਾਂ ਲੈਣ ਵਾਸਤੇ ਗਏ ਹੋਏ ਸਨ।

ਸਤਨਾਮ ਸਿੰਘ ਆਦਿ ਲਾਂਗਰੀ ਸੇਵਕ 30 ਕਿਲੋਮੀਟਰ ਤੋਂ ਸੁੱਚਾ ਸੁਅੱਛ ਜਲ ਲੈਣ ਲਈ ਪਿਕਅੱਪ ਵਿਚ ਡ੍ਰਮ ਧਰਵਾਈ ਬੈਠੇ ਸਨ।

ਅਸੀਂ ਦੋਵੇਂ ਸ. ਅਜਿੰਦਰ ਸਿੰਘ ਨਾਲ ਉਹਨਾਂ ਦੀ ਵਰਕਸ਼ਾਪ ਤੇ ਪਹੁੰਚੇ ਜਿਥੇ ਉਨ੍ਹਾਂ ਦੇ ਪਿਤਾ ਦੇ ਭਾਈਵਾਲ ਅਤੇ ਵੱਡੇ ਭਾਈ (ਸਕੇ ਨਹੀਂ) ਸ. ਗੁਰਬਚਨ ਸਿੰਘ ਮਠਾੜੂ ਵੁਡ ਵਰਕਸ' ਦੇ ਵਰਕਰਾਂ ਪਾਸੋਂ ਕੰਮ ਕਾਰ ਕਰਵਾ ਰਹੇ ਸਨ। ਸਾਨੂੰ ਗੁਰਬਚਨ ਸਿੰਘ ਹੁਰਾਂ ਕਈ ਪਰਕਾਰ ਦੀਆਂ ਮਸ਼ੀਨਾਂ ਵਖਾਈਆਂ ਜੋ ਲਕੜੀ ਦਾ ਕੰਮ ਹਰ ਪਰਕਾਰ ਦਾ ਕਰਦੀਆਂ ਸਨ, ਕੱਟਣਾ, ਰੰਦਣਾ, ਚੂਲਾਂ ਕੱਢਣੀਆਂ ਅਤੇ ਕਈ ਤਰ੍ਹਾਂ ਦੀਆਂ ਸ਼ਕਲਾਂ ਵਿਚ ਲੱਕੜੀ ਨੂੰ ਕਰਨਾ। ਏਥੇ ਸ. ਅਪਾਰ ਸਿੰਘ, ਗੁਰਬਚਨ ਸਿੰਘ ਦੇ ਪਿਤਾ ਜੀ ਇਕ ਕੁਰਸੀ ਤੇ ਬੈਠੇ ਸਾਰੇ ਪਾਸੇ ਨਜ਼ਰਸਾਨੀ ਕਰਦੇ ਹਨ। ਅੱਜ ਕਲ੍ਹ ਦਇਆ ਸਿੰਘ ਹੁਰਾਂ ਦਾ ਫੇਰਾ ਘੱਟ ਹੀ ਵੱਜਦਾ ਹੈ।



ਸ. ਅਜਿੰਦਰ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਦੇ ਵਰਤਣਯੋਗ ਇਕ ਮਰਸੀਡੀਜ਼ ਏ.ਸੀ. ਕਾਰ ਨੂੰ ਨਵੇਂ ਸਿਰਿਉਂ ਰੰਗ ਰੂਪ ਦਿਤਾ ਜਾ ਰਿਹਾ ਹੈ ਤਾਂ ਕਿ ਉਹ ਹਜ਼ੂਰ ਦੇ ਸੁਆਦ ਦੇ ਕੁਛ ਅਨੁਕੂਲ ਹੋਵੇ। ਉਸਦਾ ਗਲੀਚਾ ਵੀ ਗੁਰੂ ਪ੍ਰਿਯ ਰੰਗ ਦਾ ਖਰੀਦਿਆ ਤੇ ਉਸੇ ਰੰਗ ਦੇ ਗਦੇਲੇ ਤਿਆਰ ਕਰਵਾਏ ਗਏ ਹਨ।

ਸ. ਸਤਵੰਤ ਸਿੰਘ ਪ੍ਰਧਾਲ ਜਗਦੀਸ਼ ਸਿੰਘ ਨੂੰ ਪ੍ਰਸ਼ਾਦ ਉਪਰੰਤ ਆਪਣੇ ਨਾਲ ਲੈ ਗਿਆ ਹੈ। ਉਹ ਉਹਦੀ ਮਦਦ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਅੰਗਰੇਜ਼ੀ ਅਖ਼ਬਾਰਾਂ ਨੂੰ ਕੁਝ ਜਾਣਕਾਰੀ ਤੇ ਨਿਊਜ਼ ਦੇਣੀ ਚਾਹੁੰਦਾ ਹੈ। ਹੋਲੇ ਦਾ ਇਸ਼ਤਿਹਾਰ ਵੀ ਦੇਣਾ ਹੈ।

ਭੋਜਨ ਉਪਰੰਤ ਮੈਨੂੰ ਸ. ਅਜਿੰਦਰ ਸਿੰਘ ਮਿਲਿਆ। ਇਹ ਨਾਮਧਾਰੀ ਸੰਗਤ ਤਨਜ਼ਾਨੀਆਂ ਦਾ ਖਜ਼ਾਨਚੀ ਹੈ। ਇਸ ਨੇ ਲੰਗਰ ਛਕਦੀ ਆਪਣੀ ਗੋਰੀ, ਸੁਹਣੀ ਪਤਨੀ ਵਲ ਝਾਤ ਪੁਆਈ ਤੇ ਦੱਸਿਆ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਅੰਮ੍ਰਿਤ ਕੌਰ, ਦਿੱਲੀ ਪਟੇਲ ਨਗਰ ਦੇ ਸ. ਪ੍ਰੀਤਮ ਸਿੰਘ ਦੀ ਪੁਤਰੀ, ਉਸਦੀ ਪਤਨੀ ਹੈ ਤੇ ਕੋਲ ਹੀ ਬੈਠੀ ਨਿਕਚੋਂ ਜਿਹੀ ਕੁੜੀ ਇਸ ਜੋੜੀ ਦੀ ਬਚੜੀ ਹੈ। ਇਸਦੇ ਨਾਮਕਰਨ ਬਾਰੇ ਅਜਿੰਦਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਆਪ ਕ੍ਰਿਪਾ ਕਰਕੇ ਇਸ ਦਾ ਨਾਮ ਅਤਰ ਕੌਰ ਰਖ ਭੇਜਿਆ। ਅਸੀਂ ਹੁਣ ਤਿੰਨੇ 'ਏ' ਲੈਟਰ ਨਾਲ ਸ਼ੁਰੂ ਹੁੰਦੇ ਹਾਂ।

ਅੱਜ ਤੋਂ ਦਰਸ਼ਨ ਸਿੰਘ ਸਪੁੱਤਰ ਸੰਤ ਹਰਭਜਨ ਸਿੰਘ ਚਾਨਾ ਨੇ ਵੀਡੀਓ ਫੋਟੋਗ੍ਰਾਫ਼ੀ ਦਾ ਆਰੰਭ ਕਰ ਦਿਤਾ ਹੈ। ਸੂਖਮ ਜਿਹਾ ਕੈਮਰਾ ਤੇ ਹਲਕਾ ਜਿਹਾ ਵੀ.ਸੀ.ਆਰ. ਗਲੇ ਲਟਕਾਈ ਉਹ ਵੀ ਜਲਵਾਗਰ ਹੋ ਰਿਹਾ ਹੈ।

ਦੋ ਘੰਟੇ ਪਿਛੋਂ ਸ. ਜਗਦੀਸ਼ ਸਿੰਘ ਨੇ ਮੈਨੂੰ ਆ ਕੇ ਦੱਸਿਆ ਕਿ ਤਨਜ਼ਾਨੀਆ ਵਾਲੇ ਹਰੇਕ ਹੋਲੇ ਤੇ ਪਹੁੰਚੇ ਵਿਅਕਤੀ ਲਈ ਇਕ ਬੜੀ ਵਧੀਆ ਕਿਟ ਤਿਆਰ ਕਰ ਰਹੇ ਹਨ ਤੇ ਇਸ ਕਿਹਾ: ਤਨਜ਼ਾਨੀਆਂ ਵਾਲੇ ਕਹਿੰਦੇ ਹਨ ਦਿੱਲੀ ਵਾਲੇ ਹੰਸਪਾਲ ਜੀ ਕੋਈ ਸਹਾਇਕ ਨਹੀਂ ਹੋ ਰਹੇ। ਸਭ ਕੁਝ ਆਪਣੀ ਮੁੱਠੀ ਵਿਚ ਘੁੱਟ ਕੇ ਰਖਣਾ ਚਾਹੁੰਦੇ ਹਨ। ਅਸੀਂ ਆਪਣੀ ਸਮਝ ਅਨੁਸਾਰ ਤਾਂ ਕੋਈ ਕਸਰ ਨਹੀਂ ਉਠਾ ਰਖਾਂਗੇ। ਪਰ ਸਤਿਗੁਰੂ ਜੀ ਦੇ ਹੁਕਮ ਵੀ ਦਿੱਲੀ ਆ ਕੇ ਸੋਲਡ ਹੋ ਕੇ ਮਿਲਦੇ ਜਾਂ ਓਥੇ ਹੀ ਰੁਕ ਜਾਂਦੇ ਹਨ।

ਨਾਮ ਸਿਮਰਨ ਸਮੇਂ ਅਰੂਸ਼ਾ ਦੇ ਗੁਰੂ ਪਿਆਰੇ ਸਿਖਾਂ ਸ੍ਰੀ ਬੁੱਧ ਰਾਮ, ਸ੍ਰੀ ਬੀਰ ਚੰਦ ਅਤੇ ਸ੍ਰੀ ਲੇਖ ਰਾਜ ਦੇ ਦਰਸ਼ਨ ਵੀ ਹੋਏ। ਉਹ ਦੁਪਹਿਰ ਦੇ ਆਏ ਹੋਏ ਹਨ।

ਏਥੇ ਹੀ ਇੰਗਲੈਂਡ ਤੋਂ ਆਏ ਹੋਰ ਸਰੀਰਾਂ ਨਾਲ ਮੇਲ ਹੋਇਆ। ਅੱਜ ਦਾ ਡੈਲੀਗੇਸ਼ਨ ਇਹਨਾਂ ਸਰੀਰਾਂ ਤੇ ਆਧਾਰਤ ਹੈ:

1. ਸ. ਰਾਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ, ਯੂ.ਕੇ.
2. ਸੰਤ ਹਰਜਿੰਦਰ ਸਿੰਘ ਕੰਵਲ
3. ਸੰਤ ਹਰੀ ਸਿੰਘ ਭੋਗਲ ਲੀਡਜ਼
4. ਗਿਆਨੀ ਤੇਜਾ ਸਿੰਘ
5. ਸ. ਸੁਰਜੀਤ ਸਿੰਘ ਜੀਤ
6. ਸ. ਕੁਲਦੀਪ ਸਿੰਘ ਸਾਊਥਾਲ
7. ਬੀਬੀ ਹਰਭਜਨ ਕੌਰ ਸੁਪਤਨੀ ਸ. ਕੁਲਦੀਪ ਸਿੰਘ
8. ਸੰਤ ਨਿਰਮਲ ਸਿੰਘ ਬਰਮਿੰਘਮ

ਨਾਮ ਸਿਮਰਨ ਉਪਰੰਤ ਇਕ ਸ਼ਬਦ ਉਸਤਾਦ ਹਰਭਜਨ ਸਿੰਘ ਦੀ ਅਗਵਾਈ ਵਿਚ ਪੜ੍ਹਿਆ ਗਿਆ। ਟੇਕ: ਰਾਗ ਕਾਨੜਾ

ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਸੁਪਨਿਆਂ ਦੀ ਮਹਾਨਤਾ, ਯਥਾਰਥਕਤਾ ਤੇ ਫਲਸਫ਼ੀ ਉਤੇ ਆਪਣੇ ਹੱਲੇ ਦੇ ਦੀਵਾਨ ਸਮੇਂ ਰੌਸ਼ਨੀ ਪਾਈ। ਸਮਝ ਆਉਣ ਵਾਲੀ ਵਿਆਖਿਆ।

ਅੱਜ ਮੈਨੂੰ ਵੀ ਮੰਚ ਸਕੱਤਰ ਵਰਿਆਮ ਨੇ 15-20 ਮਿੰਟ ਦਾ ਸਮਾਂ ਦਿਤਾ। ਕਿਸੇ ਤਰ੍ਹਾਂ ਮੈਂ ਵੀ ਸਮੇਂ ਨੂੰ ਧੱਕਾ ਮਾਰਿਆ। ਸਮਾਪਤੀ ਦੀ ਅਰਦਾਸ ਸਮੇਂ ਇਕ ਇਕ ਸੰਤਰਾ ਪ੍ਰਸ਼ਾਦ ਵਜੋਂ ਰੋਜ਼ ਹੀ ਮਿਲਦਾ ਹੈ। ਅੱਜ ਵੀ ਇੰਜੇ ਹੀ ਹੋਇਆ।

ਪ੍ਰਧਾਨ ਜੀ ਵਲੋਂ ਸੰਤ ਦਿਆਲ ਸਿੰਘ ਫਗਵਾੜਾ ਦੁਆਰਾ ਪੰਜ ਪੰਜ ਸੌ ਤਨਜ਼ਾਨੀਆਂ ਰੁਪਏ ਸਾਨੂੰ ਇਹਨੀਂ ਦਿਨੀਂ ਲੋੜ ਸਮੇਂ ਖਰਚਣ ਨੂੰ ਮਿਲਿਆ।

ਵਲਾਇਤ ਵਾਲਿਆਂ ਸਿੰਘਾਂ ਨਾਲ ਮਿਲ ਕੇ ਹਰੇਕ ਨੂੰ ਚਾਅ ਚੜ੍ਹ ਗਿਆ। ਹੋਲੇ ਦਾ ਕੌਮਾਂਤਰੀਪਨ ਉਜਾਗਰ ਹੋ ਗਿਆ। ਜ਼ਰਾ ਪ੍ਰੇਮ ਦੀ ਗੱਲ ਵੇਖੋ ਮਾਤਾ ਜੋਗਿੰਦਰ ਕੌਰ ਦਾ ਲਗਭਗ ਸਾਰਾ ਟੱਬਰ ਹੀ ਹੋਲੇ ਸਮੇਂ ਗੁਰੂ ਕੇ ਦਰਸ਼ਨਾਂ ਲਈ ਪਹੁੰਚਿਆ ਹੈ: ਆਪ ਪੁੱਤਰ ਅਤੇ ਨੂੰਹ! ਅਤੇ ਕੁੜਮਣੀ ਮਾਤਾ ਕਰਤਾਰ ਕੌਰ!

## 25 ਜੂਨ 1985, ਮੰਗਲਵਾਰ
## ਦਾਰਾ ਸਲਾਮ (ਤਨਜ਼ਾਨੀਆ)

ਉਂਜ ਤਾਂ ਜਦੋਂ ਦੇ ਅਸੀਂ ਤਨਜ਼ਾਨੀਆ ਵਿਚ ਪੈਰ ਪਾਏ ਹਨ ਤਦ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਹੀ ਭਜਨ ਪੂਜਾ ਪਾਠ ਲੋਹ-ਲੰਗਰ ਹੋ ਰਹੇ ਹਨ ਪਰ ਅੱਜ ਪ੍ਰੀਤਮ ਪਿਆਰੇ ਦੀ ਆਮਦ ਦਾ ਦਿਨ ਹੈ। ਗੁਰੂ ਕੇ ਪ੍ਰਤਖ ਦਰਸ਼ਨਾਂ ਦਾ ਦਿਹਾੜਾ ਹੈ ਸੋ ਹਰੇਕ ਨਾਮਧਾਰੀ ਨੂੰ ਵਿਸ਼ੇਸ਼ ਚਾਉ ਹੈ।

ਏਸੇ ਖ਼ੁਸ਼ੀ ਵਿਚ ਅੱਜ ਰਾਮਗੜ੍ਹੀਆ ਸਭਾ ਦੇ ਹਾਲ ਵਿਚ ਆਸਾ ਦੀ



ਵਾਰ ਦਾ ਵਾਰੇ ਦੇ ਢੰਗ ਨਾਲ ਗਾਉਣ ਦਾ ਆਯੋਜਨ ਸੀ। ਇਹ ਵਾਰਾ ਰਾਣੀਆਂ ਵਾਲੇ ਬਲਦੇਵ ਸਿੰਘ ਦੀ ਅਗਵਾਈ ਵਿਚ ਗੰਵਿਆ ਜਾ ਰਿਹਾ ਸੀ। ਉਹ ਹਰਮੋਨੀਅਮ ਨਾਲ, ਸੰਤ ਦਿਆਲ ਸਿੰਘ ਦਿੱਲੀ ਤੇ ਸੰਤ ਖ਼ਜ਼ਾਨ ਸਿੰਘ ਨੇ ਢੋਲਕ ਨਾਲ ਰੰਗ ਬੰਨ੍ਹਿਆ ਹੋਇਆ ਸੀ। ਅੱਜ ਮੈਂ ਸੰਪਾਦਕ 'ਵਰਿਆਮ' ਨੂੰ ਨਰ ਆਵਾਜ਼ ਨਾਲ ਵਾਰੇ ਵਿਚ ਅਗਵਾਈ ਵਾਲਾ ਪਾਰਟ ਪਲੇ ਕਰਦਿਆਂ ਵੇਖਿਆ। ਉਹ ਚੱਦਰ ਵਿਚੋਂ ਬਾਜ਼ੂ ਕਢਦਾ ਹੱਥ ਅਗਾਂਹ ਨੂੰ ਕਰ ਕਰ ਸ਼ਬਦ ਦੀ ਟੇਕ ਅਤੇ ਅੰਤਰਾ ਗਉਂ ਰਿਹਾ ਸੀ। ਸੱਤ ਵਜੇ ਸਮਾਪਤੀ ਹੋਈ।

ਨਾਸ਼ਤਾ ਮੱਠੀਆਂ, ਮੇਸੂ, ਨਮਕੀਨ ਅਤੇ ਚਾਹਟੇ ਨਾਲ ਸਾਰੀ ਸੰਗਤ ਨੇ ਛਕਿਆ। 11 ਵਜੇ ਏਅਰਪੋਰਟ ਤੇ ਜਾਣਾ ਹੈ।

ਦਾਰਾ ਸਲਾਮ ਦੀ ਏਅਰ ਪੋਰਟ, ਸ਼ਹਿਰ ਦੇ ਕੇਂਦਰ ਤੋਂ 25 ਕਿਲੋਮੀਟਰ ਹੈ। ਨਵੀਨ ਭਵਨ ਕਲਾ ਦਾ ਸੁੰਦਰ ਮੁਜ਼ਾਹਰਾ। ਅੱਜ ਸ਼ਹਿਰ ਦੇ ਤੇ ਬਾਹਰੋਂ ਆਏ ਨਾਮਧਾਰੀਆਂ ਨੇ ਜਿਵੇਂ ਇਸ ਤੇ ਹੱਲਾ ਹੀ ਬੋਲ ਦਿਤਾ। ਸ਼ਾਂਤ, ਨਵਿੱਲੇ ਤੇ ਸੁੰਦਰ ਆਲੇ ਦੁਆਲੇ ਵਿਚ ਖੜੀ ਕਿਸੇ ਮੁਟਿਆਰ ਵਾਂਗ ਸਜਦੀ ਏਅਰਪੋਰਟ ਵਿਚ ਥਾਂ-ਥਾਂ ਨਾਮਧਾਰੀ ਪਹਿਰਾਵੇ ਵਾਲੇ ਇਸਤਰੀ-ਪੁਰਸ਼ ਇਕ ਉਤਕੰਠਾ ਨਾਲ ਫਿਰ ਰਹੇ ਹਨ। 1.27 ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫਲਾਈਟ ਆ ਰਹੀ ਹੈ। ਦਰਸ਼ਕ ਗੈਲਰੀਆਂ ਵਿਚ ਖਲੋਤੇ ਨਾਮਧਾਰੀਆਂ ਨੇ ਜਿਉਂ ਹੀ ਜਹਾਜ਼ ਦੀ ਸ਼ਕਲ ਵੇਖੀ, ਅੱਖਾਂ ਜਿਵੇਂ ਨਾਲ ਹੀ ਗੱਡ ਦਿੱਤੀਆਂ। ਇਥੋਪੀਅਨ ਏਅਰ ਲਾਈਨ ਦਾ 747 ਬੋਇੰਗ ਹੀ ਜਾਪਦਾ ਸੀ। ਜਹਾਜ਼ ਧਰਤੀ ਤੇ ਉਤਰ ਰੱਨ-ਵੇ ਦਾ ਗੇੜਾ ਲਾਉਂਦਾ 1ਨੰ: ਬੰਦ ਗਲੀ ਨਾਲ ਆ ਲਗਿਆ।

ਸਾਰੇ ਸਿੰਘ ਉਸ ਦੁਆਰ ਅੱਗੇ ਜਾ ਜੁੜੇ, ਜਿਹੜਾ ਵੀ.ਆਈ.ਪੀ. ਸੁਆਗਤ ਕੱਕਸ਼ ਦੇ ਨੇੜੇ ਸੀ। ਅੰਦਰ ਬਹੁਤ ਥੋੜ੍ਹੇ ਸੱਜਣ ਸਨ। ਸ. ਸਤਵੰਤ ਸਿੰਘ ਪ੍ਰਧਾਨ ਦੇ ਥੋੜ੍ਹੇ ਕੁ ਕਹਿਣ ਨਾਲ ਹੀ ਵੇਲੇ ਤੇ ਉਪਸਥਿਤ ਹੈਲਥ ਮਨਿਸਟਰ ਸ੍ਰੀ ਐਰਿਨ ਡੇਵਿਡ ਚਿਡੀਓ ਭਾਰਤ ਦੇ ਹਾਈ ਕਮਿਸ਼ਨਰ ਦੇ ਫਸਟ ਸੈਕ੍ਰੇਟਰੀ ਮਿ: ਜੇ.ਡੀ.ਉਮਰਾਨੀਕਾਰ, ਏਥੇ ਉਪਸਥਿਤ ਸਨ। ਇਹਨਾਂ ਤੋਂ ਇਲਾਵਾ ਖ਼ੁਦ ਪ੍ਰਧਾਨ ਹੋਲਾ ਕਮੇਟੀ ਤੇ ਨਾਮਧਾਰੀ ਸੰਗਤ ਤਨਜ਼ਾਨੀਆ ਦੇ ਪ੍ਰਧਾਨ ਸ. ਸਤਵੰਤ ਸਿੰਘ, ਸ. ਦਇਆ ਸਿੰਘ ਜਨਰਲ ਸਕੱਤਰ ਹੋਲਾ ਕਮੇਟੀ, ਸ. ਨਰਿੰਦਰ ਸਿੰਘ ਸਕੱਤਰ ਨਾਮਧਾਰੀ ਸੰਗਤ ਤਨਜ਼ਾਨੀਆ, ਸ. ਮਹਿੰਦਰ ਸਿੰਘ ਪਾਲਰੇ ਇੰਡਸਟਰੀਜ਼ ਆਦਿ ਚੰਦ ਸੱਜਣ ਹੋਰ ਸਨ। ਸ੍ਰੀ ਸਤਿਗੁਰੂ ਜੀ ਦੇ ਵੀ.ਆਈ.ਪੀ. ਰੂਮ ਵਿਚ ਚਰਨ ਧਰਦਿਆਂ ਹੀ ਜੈਕਾਰਾ ਗਰਜਿਆ। ਆਪ ਜੀ ਇਕ ਸਜਾਈ ਗਈ ਚੇਅਰ ਤੇ ਵਿਰਾਜੇ ਤਾਂ ਉਪਰੋਕਤ ਸਜਣਾਂ ਨੇ ਸ੍ਰੀ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਅ,

ਚਰਨੀਂ ਹੱਥ ਲਾ, ਹਾਰਦਿਕ ਸੁਆਗਤ ਕੀਤਾ।

ਛੇਤੀ ਹੀ ਆਪ ਬਾਹਰ ਆਏ। ਬਾਹਰ ਇਕ ਨਵੀਂ ਨਕੋਰ ਮਰਸੀਡੀਜ਼, ਜਿਸਨੂੰ ਪਿਛਲੇ ਦਿਨੀਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਰੱਖਣ ਲਈ ਵਿਸ਼ੇਸ਼ ਸਹੂਲਤਾਂ ਨਾਲ ਤਿਆਰ ਕਰਵਾਇਆ ਗਿਆ ਸੀ। ਸ. ਨਰਿੰਦਰ ਸਿੰਘ ਬਾਰੀ ਖੋਲ੍ਹੀ ਪਾਲਰੇ ਸਾਹਿਬ ਤੇ ਹੈਲਥ ਮਨਿਸਟਰ ਅਤੇ ਫਸਟ ਸੈਕ੍ਰੇਟਰੀ ਉਮਰਾਨੀਕਾਰ ਸਤਿਕਾਰ ਵਿਚ ਬਾਹਰ ਆਏ। ਕਾਰ ਵਿਚ ਬਿਠਾਇਆ। ਸਟੇਅਰਿੰਗ ਸ. ਨਰਿੰਦਰ ਸਿੰਘ ਪਾਸ ਸੀ।

ਸ੍ਰੀ ਸਤਿਗੁਰੂ ਜੀ ਨੇ ਜੰਗਲੇ ਨਾਲ ਲਗੀ ਸੰਗਤ ਦਾ ਸੁਆਗਤ ਪਰਵਾਨ ਕੀਤਾ। ਸ. ਜਗਜੀਸ਼ ਸਿੰਘ ਵਰਿਆਮ ਦੇ ਜੈਕਾਰੇ ਨੂੰ ਨੋਟ ਕੀਤਾ ਤੇ ਡੇਰੇ ਨੂੰ ਪ੍ਰਸਥਾਨ ਕਰ ਗਏ ਜਿਥੇ ਆਪ ਜੀ ਸਮੁਚੀ ਸੰਗਤ ਵਲੋਂ ਸਤਿਕਾਰ ਹੋਣਾ ਹੈ। ਸਾਧ ਸੰਗਤ ਆਪੋ ਆਪਣੇ ਵਾਹਣਾਂ ਤੇ ਜਲਦੀ ਹੀ ਮੱਸਾ ਸਾਨੀ ਦਇਆ ਸਿੰਘ ਮਠਾੜੂ ਦੇ ਬੰਗਲੇ ਵਲ ਹੋ ਗਏ।

ਅੱਜ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹੇਠ ਲਿਖੇ ਵਿਅਕਤੀ ਬੰਬਈ ਤੋਂ ਜਹਾਜ਼ ਚੜ੍ਹ ਦਾਰਾ ਸਲਾਮ ਪਹੁੰਚੇ।

1. ਸੰਤ ਮਹਿੰਦਰ ਸਿੰਘ ਪੂਰਬਾ ਗੁਰੂ ਕਾ ਖ਼ਜ਼ਾਨਚੀ
2. ਸੰਤ ਬਲਦੇਵ ਸਿੰਘ ਗੁਰੂ ਕਾ ਨਿਜੀ ਸੇਵਕ
3. ਪੰਥ ਰਤਨ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ
4. ਸੰਤ ਬਲਵੰਤ ਸਿੰਘ ਬਾਲੀ ਨਗਰ, ਨਵੀਂ ਦਿੱਲੀ
5. ਸੰਤ ਗੁਰਮੁਖ ਸਿੰਘ ਵੀਡੀਓ ਗ੍ਰਾਫ਼ਰ ਭੈਣੀ ਸਾਹਿਬ
6. ਸ. ਸ਼ਰਨਜੀਤ ਸਿੰਘ ਸਪੁੱਤ੍ਰ ਸੰਤ ਗੁਰਮੁਖ ਸਿੰਘ ਲੁਧਿਆਣਾ
7. ਸ. ਅਰਜਨ ਸਿੰਘ ਮਠਾੜੂ, ਬੰਬਈ ਤੋਂ
8. ਐਸ. ਐਸ. ਮਨਚੰਦਾ, ਵਿਦੇਸ਼ ਸਕੱਤਰ
9. ਬੀਬੀ ਹਰਬੰਸ ਕੌਰ ਸੰਤ ਨਗਰੀ (ਆਇਆ)
10. ਬਚੜੀ ਸ. ਮਨਚੰਦਾ

ਇੰਜ ਅੱਜ ਹੋਲਾ ਤਨਜ਼ਾਨੀਆਂ ਵਿਖੇ ਭਾਰਤੋਂ ਆਉਣ ਵਾਲਿਆਂ ਦੀ ਗਿਣਤੀ 60 ਹੋ ਗਈ। ਕੁਲ ਬਾਹਰੋਂ ਆਇਆਂ ਦੀ ਪ੍ਰਤੀਨਿਧਤਾ:

| | |
|---|---|
| ਭਾਰਤ | 60 |
| ਕੀਨੀਆ ਤੋਂ | 23 |
| ਯੂ.ਕੇ. ਤੋਂ | 12 |
| ਕੈਨੇਡਾ ਚੋਂ | 4 |



| | |
|---|---|
| ਕੁਲ | 99 |

ਸ. ਦਇਆ ਸਿੰਘ ਦਾ ਨਵਾਂ ਬੰਗਲਾ ਵੀ ਪ੍ਰਾਹੁਣਚਾਰੀ ਲਈ ਤਿਆਰ ਹੋ ਗਿਆ ਹੈ। ਪਰ ਅੱਜ ਤਿੰਨ ਸਾਲ ਪੁਰਾਣੇ ਬੰਗਲੇ ਦੇ ਹੀ ਭਾਗ ਜਾਗੇ ਹੋਏ ਹਨ। ਇਕ ਗੇਟ ਹੁਣ ਤਕ ਬੰਦ ਰਖਿਆ ਗਿਆ ਸੀ। ਅੱਜ ਸਫੈਦ ਝੰਡੀ ਵਾਲੀ ਬਾਦਾਮੀ ਮਰਸੀਡੀਜ਼ ਵਿਚ ਬੈਠ ਕੇ ਆਏ ਸੱਚੇ ਪਾਤਸ਼ਾਹ ਲਈ ਇਹ ਗੇਟ ਖੁਲ੍ਹਿਆ। ਸਤਿਗੁਰੂ ਜੀ ਹਾਲ ਕਮਰੇ ਵਿਚ ਸਫੈਦ ਵਿਛਾਈ ਵਾਲੇ ਸੋਫੇ ਤੇ ਬੈਠੇ ਅਤੇ ਹੈਲਥ ਮਨਿਸਟਰ ਐਰਿਨ ਡੇਵਿਡ ਚਿਡੀਓ ਅਤੇ ਫਸਟ ਸੈਕ੍ਰੇਟਰੀ ਇੰਡੀਅਨ ਹਾਈ ਕਮਿਸ਼ਨਰ ਜੇ.ਡੀ. ਉਮਾਰਾਨੀਕਾਰ ਖੱਬੇ ਸੱਜੇ ਦੋਹਾਂ ਕੁਰਸੀਆਂ ਤੇ ਸਜੇ। ਠੁਕਰੁ ਉਦੈ ਸਿੰਘ ਜੀ, ਸੂਬਾ ਸਤਨਾਮ ਸਿੰਘ ੀ ਸ. ਸਤਵੰਤ ਸਿੰਘ ਸਤਿਗੁਰੂ ਜੀ ਤੇ ਮਨਿਸਟਰ ਦੇ ਦਰਮਿਆਨ ਸਨ ਤੇ ਉਸ ਨਾਲ ਗੱਲਾਂ ਬਾਤਾਂ ਕਰਦੇ ਉਹਨੂੰ ਨਾਮਧਾਰੀਆਂ ਬਾਰੇ ਸਮਝਾਂਦੇ ਰਹੇ। ਸ. ਸਤਵੰਤ ਸਿੰਘ ਹੋਰੀਂ ਏਥੇ ਨੈਚਰੋਪੈਥੀ ਦਾ ਆਯੋਜਨ ਕਰ ਰਹੇ ਹਨ ਤੇ ਹੈਲਥ ਮਨਿਸਟਰ ਵੀ ਜਿਵੇਂ ਨੈਚਰੋਪੈਥੀ ਨੂੰ ਤਨਜ਼ਾਨੀਆਂ ਵਿਚ ਅਪਲਾਈ ਕਰਨਾ ਚਾਹੁੰਚਾ ਹੋਵੇ। ਸ੍ਰੀ ਸਤਿਗੁਰੂ ਦੀ ਵੀ ਦਿਲਚਸਪੀ ਲੈ ਰਹੇ ਸਨ ਫਿਰ ਸਤਿਗੁਰਾਂ ਭਾਰਗ ਵਿਚ ਆਪਣੇ ਗਊਆਂ ਦੇ ਫਾਰਮ ਦੀ ਜਾਣਕਾਰੀ ਦਿਤੀ ਅੰਤ ਵਿਚ ਆਖਿਆ: ਅਸੀਂ ਚਾਹਵਾਂਗੇ ਜਦੋਂ ਤੁਹਾਨੂੰ ਫੁਰਸਤ ਹੋਵੇ ਸਾਡੇ ਸੱਦੇ ਤੇ ਭਾਰਤ ਆਓ, ਸਾਡੇ ਫਾਰਮ ਵੇਖੋ। ਗੈਰ ਸਰਕਾਰੀ ਵਿਜ਼ਟ ਸ਼ਾਇਦ ਅਉਖੀ ਹੋਵੇ, ਪਰ ਸਰਕਾਰੀ ਵਿਜ਼ਿਟ ਸਮੇਂ ਸਾਨੂੰ ਮਿਲਣਾ ਨਾ ਭੁਲਣਾ।

ਏਧਰ ਸਮੁੰਚੀ ਸੰਗਤ ਕਤਾਰਬੱਧ ਹੋਕੇ ਨਮਸਕਾਰਾਂ ਕਰ ਕਰ ਮਿਲਦੀ ਥਾਂ ਉਤੇ ਬੈਠਦੀ ਗਈ। ਅੱਧਾ ਘੰਟਾ ਭਰ ਦਰਸ਼ਨ ਦੇ ਕੇ ਸਭ ਸੰਗਤ ਨੂੰ ਖ਼ੁਸ਼ੀਆਂ ਬਖ਼ਸ਼ੀਆਂ ਅਤੇ ਫਿਰ ਆਰਾਮ ਵਾਸਤੇ ਏਸੇ ਬੰਗਲੇ ਵਿਚ ਉਪਰਲੀ ਛੱਤੇ ਆਪਣੇ ਨਿਵਾਸ ਕਮਰੇ ਵਿਚ ਪਧਾਰੇ।

ਸਾਧ ਸੰਗਤ ਨੇ ਭੋਜਨ ਲੋੜਾਂ ਪੂਰੀਆਂ ਕੀਤੀਆਂ ਅਤੇ ਕੁਝ ਸਮਾਂ ਏਥੇ ਹੀ ਆਰਾਮ ਕੀਤਾ।

4.00 ਵਜੇ ਤੋਂ ਆਵਾਜ਼ਾਂ ਆਉਣ ਲੱਗੀਆਂ: ਆਓ, ਗੱਡੀਆਂ ਵਿਚ ਬੈਠੋ। ਕੀਨੀਆਂ ਦੀ ਇੰਟਰਨੈਸ਼ਨਲ ਹਾਕੀ ਟੀਮ ਨਾਲ ਨਾਮਧਾਰੀ ਵਿਦਿਅਕ ਜਥੇ ਦੀ ਟੀਮ ਦਾ ਮੈਚ ਹੈ। ਅਸੀਂ 5 ਕੁ ਵਜੇ ਜਿਮਖਾਨਾ ਗਰਾਊਂਡ ਦਾਰਾ ਐਸ. ਸਲਾਮ ਵਿਖੇ ਪੁੱਜੇ। ਦੋਵੇਂ ਟੀਮਾਂ ਮੈਚ ਮੈਦਾਨ ਵਿਚ ਤਿਆਰੀ ਲਈ ਹੱਥਾਂ ਪੈਰਾਂ ਨੂੰ ਕੰਮ ਦੇ ਰਹੀਆਂ ਸਨ।

ਨਾਮਧਾਰੀ ਹਾਕੀ ਟੀਮ ਸਫੈਦ ਪਹਿਰਾਵੇ ਵਿਚ। ਕੀਨੀਆ ਟੀਮ ਤਕੜੀ ਕਾਲੇ ਰੰਗ ਦੀ ਅਤੇ ਨੀਲੀ ਪੈਂਟ-ਬੁਰਸ਼ਟ ਵਾਲੀ। ਊਂ ਵੀ ਹੱਟੀ ਕੱਟੀ। ਦਰਸ਼ਕ ਵੀ

ਹੁਮ ਹੁਮਾ ਕੇ ਆਏ ਹਨ। 6 ਤੋਂ 7 ਸੌ ਦੇ ਦਰਮਿਆਨ ਗਿਣਤੀ। ਇਸਤਰੀਆਂ ਵੀ ਵੱਡੀ ਗਿਣਤੀ ਵਿਚ। ਹੋਰ ਤਾਂ ਹੋਰ ਯੂ.ਕੇ. ਦੀਆਂ ਪ੍ਰਸਿੱਧ ਮਾਈਆਂ-ਮਾਤਾ ਜੁਗਿੰਦਰ ਕੌਰ-ਕਰਤਾਰ ਕੌਰ ਵੀ ਇਕ ਪਾਸੇ ਕੁਰਸੀਆਂ ਡਾਹੀ ਬੈਠੀਆਂ ਸਨ।

ਸ੍ਰੀ ਸਤਿਗੁਰੂ ਜੀ ਵਾਸਤੇ ਚੰਦੋਆ ਯੁਕਤ ਮੰਚ ਸਥਾਪਤ ਕੀਤਾ ਗਿਆ ਹੈ। ਏਸੇ ਮੰਚ ਤੇ ਪ੍ਰਧਾਨ ਤਨਜ਼ਾਨੀਆਂ ਸੰਗਤ, ਚੇਅਰਮੈਨ ਤਨਜ਼ਾਨੀਆਂ ਹਾਕੀ ਐਸੋਸੀਏਸ਼ਨ ਮਿ: ਵਾਈ ਜਾਰਜ ਕ੍ਰਿਸਟਸ, ਸ. ਮਹਿੰਦਰ ਸਿੰਘ ਪਾਲ ਰੇ ਆਦਿ ਬੈਠੇ ਸਤਿਗੁਰੂ ਜੀ ਅਤੇ ਮੈਚ ਦੀ ਸ਼ੁਰੂਆਤ ਦੀ ਇੰਤਜ਼ਾਰ ਕਰ ਰਹੇ ਹਨ।

ਲਓ, ਰੈਫਰੀ ਆ ਗਏ ਪਤਲਾ ਜਿਹਾ ਮੁੰਡਾ ਟੋਨੀ, ਭਾਰਾ ਤੇ ਪ੍ਰੌਢ ਐਲਨ। ਦੋਵੇਂ ਟੀਮਾਂ ਦੇ ਕਪਤਾਨਾਂ ਦੀ ਮਿਲਣੀ। ਸਾਡੇ ਵਲੋਂ ਸ੍ਰੀ ਧਿਆਨ ਸਿੰਘ ਕਪਤਾਨ ਹੈ। ਦੋਹਾਂ ਟੀਮਾਂ ਨਾਲ ਚੇਅਰਮੈਨ ਦੀ ਜਾਣ ਪਛਾਣ ਉਪਰੰਤ ਇਕ ਸਾਂਝੀ ਫੋਟੋ ਤੇ 5.15 ਵਜੇ ਹਾਕੀਆਂ ਨੇ ਗੇਂਦ ਦੇ ਭਾ ਦੀ ਬਣਾਣੀ ਸ਼ੁਰੂ ਕਰ ਦਿਤੀ। ਟਿੱਟ...ਟਿੱਟ...ਟਿੱਟ...ਟਿੱਟ...ਟਿੱਟ...ਟਿੱਟ.... ਨੀਲੀਆਂ ਨਿੱਕਰਾਂ- ਸ਼ਰਟਾਂ ਤੇ ਕਰੜੇ ਪਿੰਡੇ ਵਾਲੇ ਕਾਲੇ ਕੀਨੀਆਂ ਵਾਸੀਆਂ ਦਾ ਸਫੈਦ ਸ਼ਰਟਾਂ-ਕਛਹਿਰਿਆਂ ਵਾਲਿਆਂ ਨਾਲ ਭੇੜ ਭਾਵੇਂ 'ਫਰੈਂਡਲੀ' ਹੈ ਪਰ ਕੁਛ ਪੂਰਵਾਗ੍ਰਹਿ ਵੀ ਜਾਪਦੇ ਹਨ। ਨੀਲੀਆਂ ਬੁਸ਼ਰਟਾਂ ਦਾ ਦਬਾਉ ਹੈ ਸਫੈਦ ਬੁਨੈਣਾਂ ਵਾਲਿਆਂ ਤੇ ਆਹ ਲਓ ਪਹਿਲੇ ਪੰਜ ਮਿੰਟਾ ਵਿਚ ਸ਼ਾਰਟ ਕਾਰਨਰ ਨਾਲ ਨਾਮਧਾਰੀ ਹਾਕੀ ਟੀਮ ਨੂੰ ਗੋਲ ਹੋ ਗਿਆ। ਸੁਭਾਵਕ ਸੀ ਸਾਡੇ ਦਰਸ਼ਕਾਂ ਨੂੰ ਨਿਰਾਸ਼ਾ ਹੁੰਦੀ ਤੇ ਦੂਜੇ ਪਾਸੇ ਹੋ-ਹੋ ਉਭਰਦੀ।

ਖੇਡ ਜਾਰੀ ਰਹੀ। ਸ੍ਰੀ ਸਤਿਗੁਰੂ ਜੀ ਆਏ ਤੇ 10 ਕੁ ਮਿੰਟ ਦਰਸ਼ਨ ਦੇ ਕੇ ਚਲੇ ਗਏ। ਪਰ ਇਹਨਾਂ ਦਰਸ਼ਨਾਂ ਨੇ ਸਾਡੀ ਟੀਮ ਨੂੰ ਬਲ ਦਿਤਾ। ਨਾਮਧਾਰੀਆਂ ਅਗਲੇ ਤਿੰਨ ਮਿੰਟਾਂ, ਅਰਥਾਤ ਖੇਡ ਦੇ ਜਾਰੀ ਹੋਣ ਤੋਂ ਅਠਵੇਂ ਮਿੰਟ ਵਿਚ ਹੀ ਗੋਲ ਲਾਹ ਦਿਤਾ।

20 ਵੇਂ ਮਿੰਟ ਤੇ ਹੰਗਾਮਾ ਹੋ ਗਿਆ। ਇਕ ਮੁੰਡੇ ਨੇ ਦੂਜੇ ਨੂੰ ਜੱਫੀ ਪਾ ਕੇ ਥੱਲੇ ਸਿੱਟ ਦਿਤਾ। ਥੱਲੇ ਨੀਲੀ ਸ਼ਰਟ ਵਾਲਾ ਡਿੱਗਾ। ਇਸ ਤੋਂ ਚਿੜ ਕੇ ਰੈਫਰੀ ਨੇ ਮੁੰਡਿਆਂ ਨੂੰ ਤਾਂ ਕੁਝ ਨਾ ਕਿਹਾ ਪਰ ਕੀਨੀਆਂ ਨੂੰ ਪੈਨਲਟੀ ਕਾਰਨਰ ਦੇ ਦਿਤਾ ਅਤੇ ਨਾਮਧਾਰੀ ਟੀਮ ਨੂੰ ਮੁੜ ਗੋਲ ਹੋ ਗਿਆ। ਅਜੇ ਮਿੰਟ 22 ਹੀ ਹੋਏ ਸਨ।

ਮੇਰੇ ਕੋਲ ਬੈਠਾ ਇਕ ਕੀਨੀਆ ਪੱਖੀ ਸਿੱਖ ਨੌਜਵਾਨ ਉਚੀ ਬੋਲਿਆ: ਇਹਨਾਂ ਘਾਹ ਨਹੀਂ ਖਾਧਾ ਹੋਇਆ। ਅਰਥਾਤ ਕੀਨੀਆਂ ਵਾਲੇ ਸ਼ਾਕਾਹਾਰੀ ਨਹੀਂ। ਕੀਨੀਆਂ ਟੀਮ ਦਾ ਕਪਤਾਨ ਵੀ ਇਕ ਸਿੱਖ ਨੌਜਵਾਨ ਹੈ। ਪਰ ਮੇਰੇ ਪਾਸ ਬੈਠੇ ਨੂੰ ਨਾਮਧਾਰੀਆਂ ਤੇ ਊਂ ਹੀ ਕੌੜ ਹੈ।

ਖੇਡਦਿਆਂ ਅਜੇ 35 ਮਿੰਟ ਹੀ ਹੋਏ ਸਨ ਕਿ ਇਕ ਨਾਮਧਾਰੀ ਜਵਾਨ ਧੜੱਮ



ਦੇਣੀ ਥੱਲੇ ਡਿਗ ਪਿਆ। ਲੱਤਾਂ ਕੱਠੀਆਂ ਹੋ ਗਈਆਂ। ਕਿਸੇ ਕੀਨੀਅਨ ਨੇ ਉਹਦੇ ਢਿਡ ਵਿਚ ਮੁੱਕਾ ਕੱਢ ਮਾਰਿਆ ਸੀ। ਸਾਰੇ ਪਾਸੇ ਫ਼ਿਕਰ ਵਿਆਪਤ ਹੋ ਗਿਆ। ਸਫੈਦ ਸ਼ਰਟੀਏ ਉਸਦੇ ਦੁਆਲੇ ਖਲੋ ਗਏ। ਇਕ ਨੇ ਉਹਦੀਆਂ ਦੋਵੇਂ ਲੱਤਾਂ ਫੜ ਕੇ ਅਗੇ ਪਿਛੇ ਕੀਤੀਆਂ ਤੇ ਤਿੰਨ ਕੁ ਮਿੰਟ ਬਾਅਦ ਖੇਡ ਫਿਰ ਸ਼ੁਰੂ ਹੋ ਗਈ।

ਐਹ ਲਓ, ਹੁਣ ਉਸੇ ਤਰ੍ਹਾਂ ਇਕ ਨੀਲੀ ਸ਼ਰਟ ਵਾਲਾ ਡਿਗ ਪਿਆ। ਲੱਤਾਂ ਕੱਠੀਆਂ ਹੋ ਗਈਆਂ। ਉਸਦੇ ਸਾਥੀਆਂ ਉਹਨੂੰ ਘੇਰ ਲਿਆ। ਮੈਦਾਨ ਵਿਚ ਤਲਖ਼ੀ ਪਸਰਣ ਲਗੀ। ਕੀਨੀਆ ਵਾਲੇ ਤਾਂ ਖਿਦੋ ਖੂੰਡੀਆਂ ਵਲ੍ਹੇਟ ਮੈਦਾਨੋਂ ਨਿਕਲ ਗਏ। ਨਾਮਧਾਰੀ ਹਾਕੀ ਟੀਮ ਮੈਦਾਨ ਵਿਚ ਡਟੀ ਰਹੀ। ਮੈਂ ਕੁਮੈਂਟ ਸੁਣੇ:

ਠਾਕੁਰ ਉਦੈ ਸਿੰਘ ਜੀ: ਜੇ ਸਟਿਕ ਮਾਰਨ ਵਾਲੇ ਪਹਿਲੇ ਹੀ ਖਿਡਾਰੀ ਨੂੰ ਕੱਢ ਦਿਤਾ ਜਾਂਦਾ ਤਾਂ ਇਹ ਬੇਸੁਆਦੀ ਨਾ ਹੁੰਦੀ। ਰੈਫਰੀ ਕਮਜ਼ੋਰ ਸੀ ਦਲੇਰੀ ਨਹੀਂ ਵਖਾ ਸਕਿਆ। ਜੇ ਨਾਮਧਾਰੀ ਦੀ ਸਟਿਕ ਹੁੰਦੀ ਤਾਂ ਉਸਨੂੰ ਫੜ ਕੇ ਬਾਹਰ ਕੱਢ ਦਿੰਦੇ ਖੇਡ ਜਾਰੀ ਰਹਿੰਦੀ।

ਸ. ਗੁਰਦਿਆਲ ਸਿੰਘ ਹਾਕੀ ਕੋਚ: ਸਟਿਕ ਚਲਾਣ ਵਾਲਿਆਂ ਨੂੰ ਤਾਂ ਸਗੋਂ ਫਾਊਲ ਦਾ ਸਾਰਟ ਕਾਰਨਰ ਦੇ ਦਿਤਾ ਗਿਆ।

ਇਕ ਤਨਜ਼ਾਨੀਅਨ ਨੌਜਵਾਨ : ਇਹ ਅਨਜਸਟਿਸ ਹੈ। ਰੈਫਰੀ ਮਜ਼ਬੂਤ ਤੇ ਨਿਆਇ ਪ੍ਰਿਯ ਹੋਣਾ ਚਾਹੀਦਾ ਹੈ।

ਲੋਕ ਖੇਡ ਵੇਖਣਾ ਚਾਹੁੰਦੇ ਸਨ। ਨਾਮਧਾਰੀ ਮੈਦਾਨ ਵਿਚ ਖਲੋਤੇ ਉਡੀਕਦੇ ਸਨ। ਇਕ ਦੋ ਵਿਚੋਲੇ ਵਿਚ ਪਏ ਤਾਂ ਕੀਨੀਆਂ ਵਾਲੇ ਮਨੀਚ ਕੇ ਦੋਬਾਰਾ ਖੇਡਣ ਲਈ ਆ ਗਏ।

ਟਿੱਟ... ਟਿੱਟ... ਟਿੱਟ... ਟਿੱਟ... ਟਿੱਟ... ਟਿੱਟ... 6 ਵਜੇ ਫੇਰ ਖੇਡ ਸ਼ੁਰੂ ਹੋ ਗਈ। ਹਨ੍ਹੇਰਾ ਉਤਰ ਆਇਆ। ਗਰਾਊਂਡ ਤੋਂ ਬਾਹਰ ਵਾਲੇ ਬੜੀ ਮੁਸ਼ਕਲ ਨਾਲ ਗੇਂਦ ਤਲਾਸ਼ ਕਰਦੇ। ਹਾਫ਼ ਟਾਈਮ ਦੇ 14ਵੇਂ ਮਿੰਟ ਤੇ ਨਾਮਧਾਰੀਆਂ ਇਕ ਗੋਲ ਕਰਕੇ ਕੀਨੀਆਂ ਨਾਲ ਬਰਾਬਰੀ ਕਰ ਲਈ।

ਅੱਜ ਕੀਨੀਆਂ ਪੱਖੀ ਏਥੇ ਬਹੁਤ ਹਨ ਤੇ ਖ਼ੂਬ ਬਕਅਪ ਹੋ ਰਹੀ ਹੈ। ਨਾਮਧਾਰੀ ਵੀ ਕਾਫ਼ੀ ਹਨ ਹੌਂਸਲਾ ਵਧਾਊ ਰੌਲਾ ਪਾਉਣ ਦੀ ਕਦੇ ਕਦੇ ਕੋਸ਼ਿਸ਼ ਕਰਦੇ ਹਨ।

ਖੇਡ 2-2 ਤੇ ਬਰਾਬਰ ਰਹਿ ਕੇ ਖ਼ਤਮ ਹੋ ਗਈ।

ਠਾਕੁਰ ਉਦੈ ਸਿੰਘ ਜੀ ਤਨਜ਼ਾਨੀਆ ਦੇ ਕੁਝ ਜਵਾਨਾਂ ਨੂੰ ਕਹਿ ਰਹੇ ਸਨ: ਹਾਕੀ ਟੱਚ ਹੀ ਕਿਉਂ ਹੋਵੇ ਦੂਜੇ ਦੀ ਹਾਕੀ ਨੂੰ। ਅੱਜ ਕਲ੍ਹ ਤਾਂ ਹਾਕੀ ਵਜਣ ਦਾ ਖੜਾਕ ਆਉਣਾ ਵੀ ਬੰਦ ਹੋ ਗਿਆ ਏ। ਏਥੇ ਅੱਜ ਸਾਰੀ ਗੱਲ ਰੈਫਰੀ ਨੇ

ਵਿਗਾੜੀ। ਫਰੈਂਡਲੀ ਮੈਚ ਨੂੰ ਅਨਫਰੈਂਡਲੀ ਕਰ ਦਿਤਾ। ਰੈਫ਼ਰੀ ਨੇ ਇਕ ਨੂੰ ਖ਼ਿਮਾ ਕੀਤਾ ਦੂਜੇ ਨੂੰ ਉਸੇ ਗਲੋਂ ਸਜ਼ਾ ਦੇ ਦਿਤੀ।

ਓਧਰ ਰਾਮਗੜ੍ਹੀਆ ਹਾਲ ਵਿਚ 6 ਵਜੇ ਤੋਂ ਹੀ ਨਾਮ ਸਿਮਰਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਾਰੀ ਸੀ। ਕਾਰਾਂ, ਜੀਪਾਂ, ਬਸਾਂ ਤੇ ਖੇਡ ਦਰਸ਼ਕ ਦੀਵਾਨ ਸਥਾਲ ਵਲ ਦੌੜੇ।

ਪੂਰਬੇ ਦੁਆਰਾ ਨਾਮ ਸਿਮਰਨ ਦੀ ਅਰਦਾਸ ਉਪਰੰਤ ਕੀਰਤਨ ਜਾਰੀ ਹੋਇਆ। ਉਸਤਾਦ ਹਰਭਜਨ ਸਿੰਘ ਨੇ ਰਾਗ ਬਰੂਆ ਵਿਚ ਟੇਕ ਲਈ: ਚਰਨ ਕਮਲ ਸੰਗ ਲਾਗੀ ਡੋਰੀ।

ਦੂਜਾ ਸ਼ਬਦ ਪੜ੍ਹਿਆ: ਸਤਿਗੁਰ ਮੂਰਤਿ ਕਉ ਬਲਿ ਜਾਓ।

ਦੀਵਾਨ ਹਾਲ ਸੰਗਤ ਨਾਲ ਭਰਪੂਰ। ਦਰਜਨ ਭਰ ਸ਼ਹਿਰ ਦੇ ਪ੍ਰਾਮੀਨੈਂਟ ਹਿੰਦੂ ਵੀ ਹਾਜ਼ਰ। ਉਨ੍ਹਾਂ ਸ੍ਰੀ ਸਤਿਗੁਰੂ ਜੀ ਦੁਆਰਾ, ਰਾਗ ਮਾਲਾ ਅਤੇ ਤਿਹਾਈਆਂ ਨਾਲ ਸ਼ਬਦ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਾਏ। ਸੰਗੀਤ ਪ੍ਰੇਮੀਆਂ ਨੇ ਦੇਖਿਆ ਅੱਜ ਕੁਝ ਹੋਰ ਹੀ ਗੱਲ ਹੈ।

ਅਸਲ ਵਿਚ ਨਾਮਧਾਰੀਆਂ ਦਾ ਸਭ ਕੁਝ ਹੀ ਗੁਰੂ ਕੇਂਦਰਤ ਹੈ। ਸਤਿਗੁਰੂ ਜੀ ਦੇ ਦਾਰਾ ਸਲਾਮ ਵਿਚ ਚਰਨ ਰਖਦਿਆਂ ਹੀ ਆਪਣੇ ਖ਼ਸਮ ਗੁਸਾਈਂ ਦਾ ਅਹਿਸਾਸ ਤਾਂ ਜਾਗ੍ਰਤ ਹੋਇਆ ਹੀ, ਨਾਮ ਸਿਮਰਨ, ਕੀਰਤਨ ਸਭ ਕੁਝ ਵਿਚ ਹੀ ਇਕ ਨਵੀਂ ਚਸਕ ਪੈਦਾ ਹੋ ਗਈ ਹੈ। ਹਾਜ਼ਰੀ ਵੀ ਅੱਜ ਬਹੁਤ ਤਕੜੀ ਹੋ ਗਈ।

ਮੇਰੇ ਕੰਨ ਵਿਚ ਪ੍ਰਧਾਨ ਸਤਵੰਤ ਸਿੰਘ ਨੇ ਫੂਕ ਮਾਰੀ ਹੈ ਕਿ ਮੈਂ ਸਤਿਗੁਰੂ ਜੀ ਦਾ ਤਨਜ਼ਾਨੀਆ ਦੀ ਸੰਗਤ ਵਲੋਂ ਪੰਜਾਬੀ ਵਿਚ ਸੁਆਗਤ ਕਰਾਂ। ਇਸ ਦੌਰੇ ਦਾ ਇਹ ਪ੍ਰਥਮ ਦੀਵਾਨ ਹੈ।

ਪੰਦਰਾਂ ਕੁ ਮਿੰਟਾਂ ਲਈ ਮੈਂ ਤਨਜ਼ਾਨੀਆ ਦੀ ਸੰਗਤ ਦੇ ਉਤਸਾਹ ਤੇ ਗੁਰੂ ਕੇ ਚਰਨ ਪੈਣ ਨਾਲ ਦਾਰਾ ਸਲਾਮ ਦਾ ਉਮਾਹ, ਸ੍ਰੀ ਹਜ਼ੂਰ ਦੀ ਮਸਰੂਫੀਅਤ ਅਤੇ ਸਾਡੇ ਤੇ ਹੋਲੇ ਦੀ ਕ੍ਰਿਪਾ ਦਾ ਜ਼ਿਕਰ ਕੀਤਾ। ਉਪਰੰਤ ਨਾਮਧਾਰੀ ਸੰਗਤ ਤਨਜ਼ਾਨੀਆ ਦੇ ਪ੍ਰਧਾਨ ਨੇ ਅੰਗਰੇਜ਼ੀ ਵਿਚ ਲਿਖੇ ਸੁਆਗਤ ਪੱਤਰ ਦਾ ਪਾਠ ਕੀਤਾ। ਕੁਝ ਹੋਰ ਸ਼ਬਦ ਵੀ ਆਖੇ। ਤੀਜੇ ਵਿਅਕਤੀ ਹੋਲੇ ਦੇ ਜਨਰਲ ਸਕੱਤਰ ਸ. ਦਇਆ ਸਿੰਘ ਮਠਾੜੂ ਨੇ ਵੀ ਉਠ ਕੇ ਸਤਿਗੁਰੂ ਜੀ ਦੀ ਕ੍ਰਿਪਾ ਦਾ ਗੁਣਾਨਵਾਦ ਕੀਤਾ। ਮੇਰੇ ਵਲੋਂ ਸਾਰੇ ਦੇਸ਼ਾਂ 'ਚੋਂ ਆਈ ਸੰਗਤ ਦਾ ਅਤੇ ਦਾਰਾ ਸਲਾਮ ਦੀਆਂ ਸਭਾ ਸੁਸਾਇਟੀਆਂ ਦਾ ਧੰਨਵਾਦ ਵੀ ਕਰਵਾਇਆ ਗਿਆ।

ਅੰਤ ਉਤੇ ਰਾਤੀਂ 7.30 ਵਜੇ ਸ੍ਰੀ ਸਤਿਗੁਰੂ ਜੀ ਨੇ ਸਾਰੀ ਸੰਗਤ ਲਈ ਆਸ਼ੀਰ ਵਚਨ ਆਖੇ। ਸੰਖੇਪ:



"ਨਾਮ ਦਾ ਸਿਮਰਨ ਅਤੇ ਬਾਣੀ ਸਰਵਣ ਤੁਸਾਂ ਕੀਤਾ ਹੈ। ਕੁਝ ਇਕ ਨੇ ਹੋਲੇ ਬਾਰੇ ਜ਼ਿਕਰ ਕੀਤਾ ਹੈ। ਮੇਰੇ ਵਾਸਤੇ ਵੀ ਕੁਝ ਵਾਧੂ ਗੱਲਾਂ ਕੀਤੀਆਂ ਗਈਆਂ ਹਨ। ਤੁਸੀਂ ਮੈਨੂੰ ਉਹੋ ਜਿਹਾ ਬਣਾ ਦਿਓ ਜਿਹੋ ਜਿਹਾ ਕਹਿੰਦੇ ਹੋ।

'ਚੰਗਾ ਚੰਗਾ ਜਾਂ ਮੰਦਾ ਮੰਦਾ ਕਹਿਣ ਨਾਲ ਅਸਰ ਜ਼ਰੂਰ ਪੈਂਦਾ ਹੈ। ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਇਕ ਵਾਰ ਦੋ ਬੂਟੇ ਇਕੋ ਚੀਜ਼ ਦੇ ਲਗਾ ਕੇ, ਇਕੋ ਜਿਹੀ ਖੁਰਾਕ ਦੇ ਕੇ ਇਕ ਨੂੰ ਚੰਗਾ ਚੰਗਾ ਤੇ ਦੂਜੇ ਨੂੰ ਮੰਦਾ ਮੰਦਾ ਵੀ ਕਹਿਣਾ ਸ਼ੁਰੂ ਕਰ ਦਿਤਾ। ਉਨ੍ਹਾਂ ਦਾ ਕਹਿਣ ਹੈ ਕਿ ਮੰਦਾ ਮੰਦਾ ਸੁਣਨ ਵਾਲਾ ਫਲਿਆ ਫੁਲਿਆ ਨਹੀਂ, ਚੰਗਾ ਚੰਗਾ ਸੁਣਨ ਵਾਲਾ ਬੂਟਾ ਖ਼ੂਬ ਫੁਲ ਦੇਣ ਲੱਗਾ।

ਹੋਲੇ ਦਾ ਪਰਬ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਹੈ। ਸਾਡੇ ਲਈ ਇਹ ਭਜਨ ਬਾਣੀ ਦਾ ਹੀ ਸਮਾਗਮ ਹੁੰਦਾ ਹੈ। ਇਸੇ ਲਈ ਜਿਸ ਦਿਨ ਤੋਂ ਕਿਸੇ ਕਾਂ ਹੋਲੇ ਦੀ ਪਰਵਾਨਗੀ ਦਿਤੀ ਜਾਂਦੀ ਹੈ, ਓਸੇ ਦਿਨ ਤੋਂ ਨਿਰੰਤਰ ਭਜਨ ਵਰਨੀ ਜਾਰੀ ਹੋ ਜਾਂਦੀ ਹੈ ਅਤੇ ਹੋਲੇ ਦਾ ਸਮਾਗਮ ਸ਼ੁਰੂ ਹੋਣ ਤਕ ਹੁੰਦੀ ਰਹਿੰਦੀ ਹੈ। ਇੰਨੇ ਸਮੇਂ ਵਿਚ ਕਿੰਨਾ ਹੀ ਭਜਨ ਹੋ ਜਾਂਦਾ ਹੈ। ਸਾਲ ਭਰ ਸ਼ੁਭ ਕਾਰਜ ਤੁਰਿਆ ਰਹਿੰਦਾ ਹੈ।

ਨਾਮਧਾਰੀ ਸੰਗਤ ਤਨਜ਼ਾਨੀਆਂ ਨੇ ਹੋਲਾ-ਸਮਾਗਮ ਦਾਰਾ ਸਲਾਮ ਕਰਵਾਣ ਦਾ ਬਹੁਤ ਵੱਡਾ ਉਦਮ ਕੀਤਾ ਹੈ। ਸੰਗਤ ਇਹ ਉਦਮ ਉਦੋਂ ਕਰ ਰਹੀ ਹੈ ਜਦੋਂ ਨਾਲ ਦਾ ਦੇਸ਼ ਐਥੋਪੀਆ ਭੁਖਮਰੀ ਦਾ ਸ਼ਿਕਾਰ ਹੋਇਆ ਪਿਆ ਹੈ। ਓਥੇ ਬੱਚੇ ਭੁਖ ਦੁਖੋਂ ਬਿਮਾਰ ਹੰਦੇ ਤੇ ਫਿਰ ਮਰ ਜਾਂਦੇ ਹਨ। ਜੁਆਨ ਇਸਤਰੀਆਂ ਪੁਰਸ਼ ਵੀ ਰੋਟੀ ਦੀ ਗਰਾਹੀ ਲਈ ਤਰਸਦੇ ਪ੍ਰਾਣ ਦੇ ਦਿੰਦੇ ਹਨ। ਬੁੱਢਿਆਂ ਨੂੰ ਵੀ ਭੁਖ ਦੁਖੋਂ ਮੌਤ ਘੇਰ ਲੈਂਦੀ ਹੈ। ਇੰਜ ਦੇ ਹਾਲਾਤ ਵਿਚ ਕਿਸੇ ਅਫ਼ਰੀਕੀ ਦੇਸ ਵਿਚ ਅਜਿਹਾ ਮਹਾਨ ਸਮਾਗਮ ਕਰਨਾ ਹੋਰ ਵੀ ਮਹਾਨਤਾ ਹਾਸਲ ਕਰ ਜਾਂਦਾ ਹੈ।

ਭੁਖ ਦੇ ਦੁੱਖ ਨਾਲ ਮਰਨਾ ਤਾਂ ਐਥੋਪੀਆ ਵਿਚ ਹੈ। ਇਹ ਕੁਦਰਤ ਦੀ ਕਰੋਪੀ ਹੈ। ਦੁਨੀਆਂ ਦੇ ਦੇਸ਼ ਅੱਜ ਮਿਲਵਰਤਣ ਕਰਨ ਤਾਂ ਭੁਖ ਮਰਨੋਂ ਲੋਕ ਬਚਾਏ ਜਾ ਸਕਦੇ ਹਨ ਪਰ ਕੌਣ ਬਚਾਵੇ ਖਾਂਦੇ ਪੀਂਦੇ ਦੇਸ਼ਾਂ ਵਿਚ ਈਰਖਾ ਦੀ ਅਗ ਪਰਜਵਲਤ ਹੈ। 'ਖਹਿ ਖਹਿ ਬਲਨ ਬਾਂਸ ਅੰਗਿਆਰਾ' ਵਾਲੀ ਗੱਲ ਹੋਈ ਪਈ ਹੈ। ਏਸ ਅੱਗ ਤੋਂ ਪ੍ਰਭੂ ਦਾ ਨਾਮ ਹੀ ਰਖਿਆ ਕਰ ਸਕਦਾ ਹੈ। ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਧਰਮਾਂ ਵਾਲੇ ਵੀ ਈਰਖਾ ਅਗਨੀ ਨਾਲ ਸੜ ਬਲ ਰਹੇ ਹਨ। ਦੂਜਿਆਂ ਦੀ ਚੜ੍ਹਤ ਵੇਖ ਸੁਖ ਦੀ ਥਾਂ ਦੁਖ ਉਪਜਦਾ ਹੈ। ਅਜਿਹੀ ਅਵਸਥਾ ਵਿਚ ਧਰਮ ਕਿਥੇ ਰਹਿੰਦਾ ਹੈ।

ਅਸੀਂ ਏਥੇ ਅਮਨ ਸ਼ਾਂਤੀ, ਖਿਮਾ ਧੀਰਜ, ਸੇਵਾ ਸਤਿਕਾਰ ਦੀ ਭਾਵਨਾ

ਜਗਾਣ ਲਈ ਇਕੱਤਰ ਹੋਏ ਹਾਂ। ਪ੍ਰਭੂ ਪ੍ਰੇਮ ਜੀਵਾਂ ਨਾਲ ਪਿਆਰ ਸਾਡਾ ਆਦਰਸ਼ ਹੈ। ਏਸੇ ਦਾ ਸੱਦਾ ਅਸਾਂ ਦੇਣਾ ਹੈ। ਇਨ੍ਹਾਂ ਗੁਣਾਂ ਨੂੰ ਪਰਚਾਰਨਾ ਹੈ।

ਨਾਮਧਾਰੀ ਸੰਗਤ ਤਨਜ਼ਾਨੀਆਂ ਦਾ ਇਹ ਉਦਮ, ਬਹੁਤ ਵੱਡਾ ਉਦਮ ਅਤੇ ਸ਼ਲਾਘਾਯੋਗ ਉਦਮਹੈ। ਸਤਿਗੁਰਾਂ ਦਾ ਬਚਨ ਹੈ:

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ*
*ਸੰਤ ਸੰਗਿ ਹਰਿ ਸਿਮਰਣਾ ਮਲਿ ਜਨਮ ਜਨਮ ਕੀ ਕਾਟਿ॥ (ਪੰਨਾ 48)*

ਸੱਚੇ ਪਾਤਸ਼ਾਹ ਜੀ ਦੇ ਇਨ੍ਹਾਂ ਪਾਵਨ ਬਚਨਾਂ ਨਾਲ ਦੀਵਾਨ ਸਮਾਪਤ ਹੋ ਗਿਆ। ਵਿਦਾ ਹੋਣ ਲਗਿਆਂ ਪ੍ਰਸ਼ਾਦ ਵਜੋਂ ਹਰੇਕ ਦੇ ਹੱਥ ਵਿਚ ਸੰਤਰਾ ਸੀ। ਹੇਠਾਂ ਲੰਗਰ ਤਿਆਰ ਸੀ ਜਿਥੋਂ ਆਈ ਸੰਗਤ ਨੇ ਰੱਜ ਰੱਜ ਭੋਜਨ ਅਚਵਿਆ।

ਅੱਜ ਦੇ ਡੇਲੀ ਨਿਊਜ਼ ਤੇ 7ਵੇਂ ਪੇਜ ਦਾ ਇਕ ਕੋਣਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਨਾਲ ਆਕਰਸ਼ਕ ਬਣ ਰਿਹਾ ਸੀ। ਸਤਿਗੁਰੂ ਜੀ ਦੇ ਸੁਆਗਤ ਲਈ ਅੱਜ ਦਾ ਇਹ ਪੋਸਟਰ ਸੀ। 5ਵੇਂ ਪੇਜ ਤੇ ਇਕ ਬ੍ਰੀਫ਼ ਨਿਊਜ਼ ਸੀ ਅੱਜ ਸਤਿਗੁਰੂ ਜੀ ਦੇ ਆਗਮਨ ਦੀ। ਹੋਰ ਅਖ਼ਬਾਰਾਂ ਵਿਚ ਵੀ ਐਸੀਆਂ ਖ਼ਬਰਾਂ ਲੱਗੀਆਂ।

ਜਦੋਂ ਸਤਿਗੁਰੂ ਜੀ ਏਅਰ ਪੋਰਟ ਤੇ ਉਤਰੇ ਓਦੋਂ ਵੀ ਪਤ੍ਰ ਪ੍ਰੇਰਕ ਆਪ ਜੀ ਨਾਲ ਮਿਲਣ ਵਾਲੇ ਸਨ।

ਪ੍ਰੋ. ਸੁਰਜੀਤ ਸਿੰਘ ਜੀਤ ਯੂ.ਕੇ. ਹੱਥ ਸ. ਜਸਵਿੰਦਰ ਸਿੰਘ ਦੀ ਇਕ ਡਾਕੂਮੈਂਟ ਅੰਗਰੇਜ਼ੀ ਪੁਸਤਕ ਵੇਖ ਕੇ ਖ਼ੁਸ਼ੀ ਹੋਈ ਕਿ ਉਸਦੀ ਮਿਹਨਤ ਨੇ ਸੁਹਣੀ ਪੁਸਤਕ ਦਾ ਰੂਪ ਧਾਰਨ ਕੀਤਾ। ਸ. ਨਾਹਰ ਸਿੰਘ ਐਮ.ਏ. ਦੀਆਂ ਤਿੰਨ ਡਾਕੂਮੈਂਟ-ਪੁਸਤਕਾਂ 'ਚੋਂ ਬਾਅਦ ਇਹ ਸ਼ਾਨਦਾਰ ਕਿਤਾਬ ਆਈ ਹੈ। ਜਦੋਂ ਮੈਂ ਸ. ਜੀਤ ਨੂੰ ਵੰਗਾਰਿਆ ਕਿ ਉਹ ਵੀ ਸਮਾਜ ਹਿਤ ਵਿਚ ਕੁਝ ਕਰੇ, ਕੋਈ ਮੌਲਿਕ ਪੁਸਤਕ ਅੰਗਰੇਜ਼ੀ ਵਿਚ ਲਿਖੇ ਤਾਂ ਉਸ ਦੱਸਿਆ ਕਿ ਉਹ ਪੁਸਤਕ ਦਾ ਖਰੜਾ ਤਾਂ ਤਿਆਰ ਦੋ ਸਾਲਾਂ ਤੋਂ ਕੀਤੀ ਬੈਠਾ ਹੈ, ਪਰ ਚਾਹੁੰਦਾ ਹੈ ਕਿਸੇ ਅੰਗਰੇਜ਼ ਪਬਲਿਸ਼ਰ ਦੁਆਰਾ ਹੀ ਛਪਵਾਏ ਤਾਂਕਿ ਸਾਡੇ ਸਭ ਦਾ ਪਰਚਾਰ ਆਲ ਓਵਰ ਵਰਲਡ ਹੋ ਸਕੇ। ਇਕ ਪਬਲਿਸ਼ਰ ਤਿਆਰ ਹੋਇਆ ਹੈ ਜੁ ਦੁਨੀਆਂ ਭਰ ਦੀਆਂ 700 ਇਤਿਹਾਸਕ ਲਾਇਬ੍ਰੇਰੀਆਂ ਨੂੰ ਮੇਰੀ ਪੁਸਤਕ ਭੇਜੇਗਾ। ਪਹਿਲੀ ਵਾਰ ਤਾਂ ਰਾਇਲਟੀ ਥੋੜ੍ਹੀ ਮਿਲੇਗੀ, ਪਰ ਫੇਰ 34 ਪਰਸੈਂਟ ਤਕ ਦੇਵੇਗਾ।

ਸ੍ਰੀ ਜੀਤ ਨੇ ਦੱਸਿਆ ਕਿ ਲੰਡਨ ਆਰਕਾਈਵਜ਼ 'ਚੋਂ ਉਸਨੂੰ ਦੋ ਦੁਰਲਭ ਦਸਤਾਵੇਜ਼ ਪ੍ਰਾਪਤ ਹੋਏ ਹਨ। ਇਕ ਤੋਂ ਤਾਂ ਇਹ ਪਤਾ ਲਗਦਾ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਆਦਮੀਆਂ ਦੀ ਪਹੁੰਚ ਰਾਣੀ ਜਿੰਦਾਂ ਦੇ ਅੰਦਰੂਨ ਮਹਲ ਤਕ ਸੀ।



## 26 ਜੂਨ 1985, ਬੁਧਵਾਰ
## ਦਾਰਾ ਸਲਾਮ (ਤਨਜ਼ਾਨੀਆ)

ਨਿਤ ਵਾਂਗ ਪਰ ਭਰਪੂਰਤਾ ਤੇ ਸਰਗਰਮੀ ਨਾਲ ਆਸਾ ਦੀ ਵਾਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਦਿਨ ਦੇ ਚੜ੍ਹਾ ਤਕ ਹੋਇਆ। ਅੱਜ ਇਸ ਦਾ ਰੰਗ ਹੀ ਕੁਝ ਹੋਰ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਸ ਵਾਰ ਤਨਜ਼ਾਨੀਆ ਦੌਰੇ ਦੀ ਇਹ ਪਹਿਲੀ ਆਸਾ ਦੀ ਵਾਰ ਸੀ। ਸਰੋਤਿਆਂ ਨਾਲ ਵੀ ਹਾਲ ਫੁਲ ਸੀ। ਹਿੰਦੂ ਸੰਗੀਤ ਪ੍ਰੇਮੀਆਂ ਨੇ ਇਸ ਸੁਰਗੰਗਾ ਵਿਚ ਰੱਜ ਰੱਜ ਟੁੱਭੀਆਂ ਲਾਈਆਂ।

ਆਸਾ ਦੀ ਵਾਰ ਵਿਖੇ ਹੀ ਜਗਦੀਸ਼ ਸਿੰਘ 'ਵਰਿਆਮ' ਦੁਆਰਾ ਅੱਜ ਦਾ 'ਡੇਲੀ ਨਿਊਜ਼' ਵੇਖਿਆ। ਕੱਲ੍ਹ ਦੇ ਸੁਆਗਤ ਸਮਾਰੋਹ ਦੀ ਫੋਟੋ ਉਸ ਦੇ ਅੰਦਰਵਾਰ ਛਪੀ ਹੋਈ ਸੀ। ਸ੍ਰੀ ਸਤਿਗੁਰੂ ਜੀ ਨਾਲ ਹਜ਼ੂਰ ਦਾ ਨਿਜੀ ਸੇਵਕ ਬਲਦੇਵ ਸਿੰਘ ਅਤੇ ਸ. ਮਨਚੰਦਾ!

ਦੁੱਧ ਪਰਾਉਂਠਿਆਂ ਦਾ ਨਾਸ਼ਤਾ ਸਾਰੀ ਸੰਗਤ ਵਾਸਤੇ ਰਾਮਗੜ੍ਹੀਆ ਸਭਾ ਵਿਚ ਸੀ। 'ਜੋ ਜੀ ਆਵੇ ਸੋ ਰਾਜੀ ਜਾਵੇ' ਦਾ ਵਾਕ ਪੂਰਨ ਸੀ।

ਸਵੇਰੇ ਸਵੇਰੇ ਹੀ ਇਕ ਦੁਖਦਾਈ ਖ਼ਬਰ ਸੁਣੀ ਕਿ ਜਥੇਦਾਰ ਦਲੀਪ ਸਿੰਘ ਸੰਤ ਨਗਰ, ਦਿਲ ਅਤੇ ਜਿਗਰ ਦੇ ਅਪਰੇਸ਼ਨ ਬਾਅਦ ਚਾਰ ਕੁ ਦਿਨ ਜੀਉਂ ਕੇ ਜ਼ਿੰਦਗੀ ਦਾ ਲੇਖਾ ਪੱਤਾ ਸਾਫ਼ ਕਰ ਗਏ। ਸੰਤ ਪੂਰਬਾ ਨੇ ਦਸਿਆ ਕਿ ਜਥੇਦਾਰ ਜੀ ਅੰਤਮ ਸਵਾਸ ਪੂਰੇ ਕਰ ਗਏ। ਦਲੀਪ ਸਿੰਘ ਜੀ ਨੇ ਸਾਰਾ ਜੀਵਨ ਹੀ ਸਾਧ ਸੰਗਤ ਦੇ ਪਰਚਾਰ-ਪਰਸਾਰ ਵਿਚ ਲਾਇਆ। ਉਹਨਾਂ ਨੂੰ ਜਿਗਰ ਤੇ ਦਿਲ ਦੀ ਬਿਮਾਰੀ ਹੀ ਸਾਥੋਂ ਖੋਹ ਕੇ ਲੈ ਗਈ।

ਸ੍ਰੀ ਸਤਿਗੁਰੂ ਜੀ ਦਾ ਨਿਵਾਸ ਸਾਡੇ ਡੇਰੇ, ਉਪੰਗਾ ਇਲਾਕੇ ਵਿਚੋਂ 11-12 ਕਿਲੋਮੀਟਰ ਦੇ ਫ਼ਾਸਲੇ ਉਤੇ ਹੈ। ਓਥੇ ਬਿਨਾਂ ਬੁਲਾਇਆਂ ਜਾਣ ਦੀ ਆਗਿਆ ਨਹੀਂ। ਸੋ ਓਥੇ, ਸ.ਦਇਆ ਸਿੰਘ ਦੇ ਡੇਰੇ ਕੀ ਵਾਪਰਦਾ ਹੈ, ਇਸਦਾ ਪਤਾ ਨਹੀਂ ਲਗੇਗਾ।

ਦੂਜੀਆਂ ਘਟਨਾਵਾਂ 'ਚੋਂ, ਅੱਜ ਫਿਰ ਇਕ ਹਾਕੀ ਮੈਚ ਹੈ। ਜਿਮਖ਼ਾਨਾ ਮੈਦਾਨ ਵਿਚ ਨਾਮਧਾਰੀ ਹਾਕੀ ਟੀਮ ਅਤੇ ਦਾਰਾ ਸਲਾਮ ਦੀ ਕੰਬਾਈਂਡ ਟੀਮ (ਗੋਆ ਦੇ ਵਸਨੀਕਾਂ ਦੀ ਟੀਮ) ਵਿਚਾਲੇ ਮੁਕਾਬਲਾ ਹੈ - ਦੋਸਤਾਨਾ ਮੁਕਾਬਲਾ।

ਅੱਜ ਖੇਡ ਦੇ ਰੈਫ਼ਰੀ ਹਨ ਸ. ਅਜੈਪਾਲ ਸਿੰਘ ਸੁਹਣਾ ਬਣਦਾ ਫਬਦਾ ਲਾਲ ਪਗੜੀ ਵਾਲਾ ਸਿਖ, ਦੂਜਾ ਹੈ ਚੌੜਾ ਚਕਲਾ ਤੇ ਸੈਲੇਰਾ ਮਿ: ਟੋਨੀ। ਸ. ਅਜੈ ਪਾਲ ਸਿੰਘ ਨੇ 5 ਵਜੇ ਸ਼ਾਮੀਂ ਦੋਹਾਂ ਟੀਮਾਂ ਨੂੰ ਖੇਡ ਸ਼ੁਰੂ ਕਰਨ ਤੋਂ ਪਹਿਲਾਂ ਸਮਝਾਇਆ ਹੈ ਕਿ ਦੋਵੇਂ ਧਿਰਾਂ ਖੇਡ ਨੂੰ ਦੋਸਤਾਨਾ ਹੀ ਰੱਖਣ ਕਲ੍ਹ ਵਾਂਗ

ਬੇਸੁਆਦ ਨਾ ਕਰਨ ਅਤੇ ਨਾ ਹੀ ਕੋਈ ਇਕ ਦੂਜੇ ਨੂੰ ਮੰਦਾ, ਚੰਗਾ ਬੋਲੇ। ਉਸਨੂੰ ਦੋਵੇਂ ਬੋਲੀਆਂ ਆਉਂਦੀਆਂ ਹਨ।

ਦਰਸ਼ਕ ਭਾਵੇਂ ਕੱਲ੍ਹ ਜਿੰਨੇ ਨਹੀਂ ਪਰ ਤਿੰਨ ਕੁ ਸੌ ਹੈ ਸਨ, ਜੁ ਮੈਦਾਨ ਦੇ ਇਰਦ ਗਿਰਦ ਖਿੰਡੇ ਹੋਏ ਹਨ। ਲਹਿੰਦੇ ਪਾਸੇ ਮੰਚ ਉਤੇ ਚੰਦੋਆ ਸਤਿਗੁਰੂ ਜੀ ਵਾਸਤੇ। ਚੇਅਰਮੈਨ ਤੇ ਖੇਡ ਪ੍ਰਬੰਧਕਾਂ ਲਈ ਟੇਬਲ ਕੁਰਸੀਆਂ ਪਈਆਂ ਹਨ।

ਵਿਸਲ ਵਜਦਿਆਂ ਹੀ ਸਰਗਰਮੀ ਜਾਰੀ ਹੋ ਜਾਂਦੀ ਹੈ। ਨਾਮਧਾਰੀ ਨਿਤ ਵਾਂਗ ਸਫੈਦ ਪੁਸ਼ਾਕ ਵਿਚ ਹਨ ਪਰ ਗੋਵਾਈਨ ਨੀਲੀਆਂ ਹਰੀਆਂ ਅਗੇ ਪਿਛੇ ਤੇ ਕਾਲੇ ਬਾਜ਼ੂ ਵਾਲੀਆਂ ਸ਼ਰਟਾਂ ਅਤੇ ਸਫ਼ੈਦ ਨਿੱਕਰਾਂ ਨਾਲ ਮੈਦਾਨ ਵਿਚ ਨਿਤਰੇ ਹਨ ਤੇ ਆਉਂਦਿਆਂ ਸਰਗਰਮੀ ਜਾਰੀ ਹੋ ਗਈ ਹੈ।

ਦੋਵੇਂ ਧਿਰਾਂ ਸੁਹਣਾ ਖੇਡ ਰਹੀਆਂ ਹਨ। ਨੌਵੇਂ ਮਿੰਟ ਵਿਚ ਹੀ ਨਾਮਧਾਰੀ ਹਾਕੀ ਟੀਮ ਨੇ ਦੂਜੀ ਟੀਮ ਨੂੰ ਗੋਲ ਕਰ ਦਿਤਾ ਹੈ। ਦੂਜਾ ਗੋਲ ਗੋਵਾਈਆਂ ਨੂੰ 15ਵੇਂ ਮਿੰਟ ਵਿਚ ਹੋ ਗਿਆ ਹੈ।

5.30 ਵਜੇ ਮਾਲਾ ਫੇਰਦੇ ਸ੍ਰੀ ਸਤਿਗੁਰੂ ਜੀ ਅਤੇ ਠਾਕਰ ਜੀ ਵੀ ਦਰਸ਼ਕਾਂ ਵਿਚ ਆ ਬੈਠੇ ਹਨ। ਸਤਿਗੁਰੂ ਜੀ ਦਾ ਸਕੱਤਰ ਅਤੇ ਸੇਵਕ ਵੀ ਨਾਲ ਆਏ ਹਨ।

ਸਤਿਗੁਰੂ ਜੀ ਦੇ ਖੇਡ ਮੈਦਾਨ ਵਿਚ ਦਾਖ਼ਲ ਹੁੰਦਿਆਂ ਹੀ ਤੀਜਾ ਗੋਲ ਨਾਮਧਾਰੀ ਜਵਾਨਾਂ ਨੇ ਕਰ ਦਿਤਾ ਹੈ।

ਮੈਂ ਦਰਸ਼ਕਾਂ ਵਲ ਧਿਆਨ ਮਾਰਦਾ ਹਾਂ। ਮੂਲ ਵਸਨੀਕਾਂ ਨਾਲ ਨਾਮਧਾਰੀ ਵੀ ਚੋਖੀ ਗਿਣਤੀ ਵਿਚ ਹਾਜ਼ਰ ਹਨ। ਸਫੈਦ ਵੇਸ਼ ਭੂਸ਼ਾ ਕਰਕੇ ਤੁਰਤ ਨਜ਼ਰ ਪੈ ਜਾਂਦੇ ਹਨ। ਸ. ਗੁਰਦਿਆਲ ਸਿੰਘ ਹਾਕੀ ਕੋਚ ਤੇ ਸੰਤ ਗੁਰਮੁਖ ਸਿੰਘ ਰਹਿਬਰ ਮੈਨੇਜਰ ਨਾਮਧਾਰੀ ਹਾਕੀ ਟੀਮ ਨੂੰ ਬੜੀ ਤਸੱਲੀ ਹੈ।

ਸ੍ਰੀ ਸਤਿਗੁਰੂ ਜੀ ਆਪਦੇ ਜਥੇ ਸਮੇਤ 6 ਵਜੇ ਰਾਮਗੜ੍ਹੀਆ ਹਾਲ ਵਿਚ ਨਾਮ ਸਿਮਰਨ ਵਾਸਤੇ 5.55 ਵਜੇ ਤਕ ਉਠ ਜਾਂਦੇ ਹਨ।

6.02 ਤੇ ਗੋਵਾਈਆਂ ਨੇ ਨਾਮਧਾਰੀਆਂ ਨੂੰ ਇਕ ਗੋਲ ਕਰ ਦਿਤਾ ਹੈ। ਖੇਡ ਛੁਹਲੇ ਕਦਮੀਂ ਜਾਰੀ ਹੈ। ਨਾਮਧਾਰੀ ਹਾਕੀ ਟੀਮ ਨੇ 6.15 ਤੇ ਪਹਿਲਾ ਤੇ 6.20 ਤੇ ਦੂਜਾ ਹਾਫ਼ ਟਾਈਮ ਦੇ ਬਾਅਦ ਗੋਲ ਕਰ ਦਿਤਾ।

ਖੇਡ ਸ਼ਾਂਤੀ ਪੂਰਵਕ ਸਮਾਪਤ ਹੋ ਗਈ।

ਸੰਤ ਗੁਰਮੁਖ ਸਿੰਘ ਲੁਹਾਰਾਂ (ਭੈਣੀ ਸਾਹਿਬ) ਛੇ ਕੈਸਟਾਂ ਦੇਸ 'ਚੋਂ ਹੀ ਲੈ ਕੇ ਆਇਆ ਹੈ, ਸੋ ਖੇਲਾਂ ਤੇ ਹੋਲੇ ਦੀ ਕਾਰਵਾਈ ਨੂੰ ਰੀਕਾਰਡ ਕਰੇਗਾ। ਅੱਜ ਵੀ ਇਹ ਅਤੇ ਸੰਤ ਦਰਸ਼ਨ ਸਿੰਘ ਚਾਨਾ ਨੈਰੋਬੀ ਵੀਡੀਓ ਦੀ ਵਰਤੋਂ ਖ਼ੂਬ ਕਰ ਰਹੇ ਹਨ।

6.45 ਤਕ ਅਸੀਂ ਵੀ ਰਾਮਗੜ੍ਹੀਆ ਹਾਲ ਵਿਚ ਪੁੱਜ ਜਾਂਦੇ ਹਾਂ ਜਿਥੇ



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੁੰਦੇ ਨਾਮ ਸਿਮਰਨ ਹੋ ਰਿਹਾ ਹੈ। 7 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਸਿਮਰਨ ਸਮਾਪਤੀ ਦੀ ਅਰਦਾਸ ਕਰਦਾ ਹੈ।

ਸਾਜ਼ ਸੁਰ ਹੋਣ ਉਪਰੰਤ ਸੰਗੀਤ ਕਲਾਕਾਰਾਂ 'ਚੋਂ ਉਸਤਾਦ ਹਰਭਜਨ ਸਿੰਘ ਨੇ ਰਾਗ ਕੇਦਾਰਾ ਵਿਚ ਧਰੁਪਦ ਵਿਚ ਗੰਵਿਆ ਹੈ: **ਧੰਨ ਸੁ ਵੇਲਾ ਜਿਤੁ ਦਰਸਨ ਕਰਨਾ। ਹਉ ਬਲਿਹਾਰੀ ਸਤਿਗੁਰ ਚਰਨਾ॥** ਗੁਰੂ ਕੇ ਦਰਬਾਰ ਵਿਚ ਆਏ ਹਿੰਦੂ ਸੰਗੀਤ ਪ੍ਰੇਮੀ ਝੂਮ ਉਠਦੇ ਹਨ। ਪੌਣਾ ਘੰਟਾ ਕੀਰਤਨ ਹੋਣ ਉਪਰੰਤ ਦੋ ਜੁਆਨ ਮੰਚ ਉਤੇ ਆਉਂਦੇ ਹਨ।

ਪੰਡਿਤ ਹਰਭਜਨ ਸਿੰਘ ਕਥਾ ਕਰਨ ਵਾਲੇ ਤੇ ਸੰਤ ਗੁਰਦਿਆਲ ਸਿੰਘ ਕਥਾਵਾਚਕ (ਪੁਸਤਕ ਤੋਂ ਪੜ੍ਹਨ ਵਾਲੇ)। ਪੰਡਿਤ ਹਰਭਜਨ ਸਿੰਘ ਨੇ ਮੰਗਲਾਚਰਣ ਉਪਰੰਤ ਵਿਆਖਿਆ ਹੀ ਐਸੀ ਕਰ ਦਿਤੀ ਕਿ ਸਰੋਤੇ ਧੰਨ ਧੰਨ ਕਰ ਉਠੇ। ਕਥਾ ਪ੍ਰਸੰਗ ਭਾਈ ਰਾਇ ਸਿੰਘ ਦਾ ਸੰਤ ਧਿਆਨ ਸਿੰਘ ਜੀ ਦੇ 'ਸਤਿਗੁਰੂ ਬਿਲਾਸ' ਤੋਂ ਸੀ। ਪੌਣੇ ਘੰਟੇ ਦੀ ਕਥਾ ਸਤਿਗੁਰੂ ਮਹਿਮਾ ਉਤੇ ਹੀ ਆਧਾਰਿਤ ਸੀ। ਸੰਗਤ ਨੇ ਧੀਰਜ ਅਤੇ ਅਨੰਦ ਪੂਰਵਕ ਸੁਣਿਆ ਅਤੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ।

8.30 ਵਜੇ ਦੀਵਾਨ ਸਮਾਪਤੀ ਦੀ ਅਰਦਾਸ ਉਪਰੰਤ ਸਤਿਗੁਰੂ ਜੀ ਤਾਂ ਡੇਰੇ ਚਲੇ ਗਏ, ਸਾਧ ਸੰਗਤ ਨੇ ਜਿਸਦੀ ਗਿਣਤੀ ਅੱਜ 300 ਸੀ, ਹੇਠਲੇ ਹਾਲ ਵਿਚ ਜਾ ਕੇ ਰੱਜਵਾਂ ਭੋਜਨ ਕੀਤਾ।

ਮੈਨੂੰ ਸ. ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ ਅੱਜ ਸੰਤ ਨਰਾਇਣ ਸਿੰਘ-ਜੁਗਿੰਦਰ ਸਿੰਘ ਸੱਗੂ ਰਮੇਸ਼ ਨਗਰ ਦਿੱਲੀ ਵਾਲਿਆਂ ਦੀ ਗੱਲ ਮੁਕ ਗਈ ਹੈ। ਸ੍ਰੀ ਸਤਿਗੁਰੂ ਜੀ ਕਿਸੇ ਕਾਰਨ (ਘਰ ਵਿਆਹ ਕਰਨ ਤੋਂ) ਇਹਨਾਂ ਨਾਲ ਨਾਰਾਜ਼ ਸਨ ਪਰ ਦੋਵੇਂ ਹੀ ਪਿਤਾ ਪੁੱਤਰ ਸਤਿਗੁਰੂ ਜੀ ਉਤੇ ਬੜੀ ਸ਼ਰਧਾ ਰਖਦੇ ਸਨ। ਸ. ਜੁਗਿੰਦਰ ਸਿੰਘ ਸੱਗੂ ਤੋਂ 1980 ਦੇ ਲਾਗ-ਚਾਗ ਦਾ ਕੰਮ-ਕਾਰ ਬਾਰੇ ਕੀਨੀਆ ਆਇਆ ਹੋਇਆ ਹੈ। ਐਲਡੋਰੇਟ ਵਿਖੇ ਪਹਿਲਾਂ ਤਾਂ ਇਹ ਇੰਜਨੀਅਰ ਦੀ ਜਾਬ ਕਰਦਾ ਸੀ, ਅੱਜ ਕਲ੍ਹ ਸੁਤੰਤਰ ਕਾਰਜ ਕਰ ਰਿਹਾ ਹੈ। ਸੰਤ ਨਰੈਣ ਸਿੰਘ ਦੇਸ਼ ਵਿਚ ਰਹਿੰਦੇ ਉਸਾਰੀ ਦਾ ਕੰਮ ਕਰਦੇ ਹਨ। ਪਿਛਲੇ 7 ਸਾਲ ਤੋਂ ਸਿਖਾਂ ਦਾ ਪ੍ਰੇਮ ਤੇ ਸਤਿਗੁਰੂ ਜੀ ਦੀ ਮਰਿਆਦਾ ਦਾ ਪਰਸਪਰ ਟਕਰਾਉ ਚਲਿਆ ਆ ਰਿਹਾ ਸੀ। ਸ. ਜੁਗਿੰਦਰ ਸਿੰਘ ਵਲ ਸਤਿਗੁਰੂ ਜੀ ਦੀ ਪਹੁੰਚ ਤੇ ਪਿਆਰ ਨੇ ਦੋਵੇਂ ਬਚਾਅ ਲਏ ਹਨ।

## 27 ਜੂਨ 1985, ਵੀਰਵਾਰ
## ਦਾਰਾ ਸਲਾਮ (ਹੋਲਾ, ਪਹਿਲਾ ਦਿਨ)

ਈਸਟ ਅਫਰੀਕਾ ਦੇ ਦੇਸ਼ ਤਨਜ਼ਾਨੀਆ ਨੂੰ ਤੇ ਇਹਦੀ ਰਾਜਧਾਨੀ

ਦਾਰਾ ਸਲਾਮ ਨੂੰ ਇਹ ਗੌਰਵ ਹਾਲ ਹੈ ਕਿ ਏਥੇ ਨਾਮਧਾਰੀਆਂ ਦਾ ਚੌਥਾ ਕੌਮਾਂਤਰੀ ਹੋਲਾ ਹੋ ਰਿਹਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਕਾਲ ਦਾ ਇਹ ਤੀਸਰਾ ਇੰਟਰਨੈਸ਼ਨਲ ਹੋਲਾ ਹੈ। ਆਉ, ਏਸ ਬਹਾਨੇ ਦਾਰਾ ਸਲਾਮ ਅਤੇ ਦੇਸ ਬਾਰੇ ਕੁਛ ਜਾਣ ਲਈਏ:

ਚੌਥੇ ਕੌਮਾਂਤਰੀ ਹੋਲੇ ਦਾ ਆਰੰਭ ਸ੍ਰੀ ਸਨਾਤਨ ਧਰਮ ਸਭਾ ਮੰਦਰ ਦੇ ਚੌਗਾਨ ਵਿਚ ਹੋ ਰਿਹਾ ਹੈ, ਜਿਸ ਦੇ ਸਮੁਚ ਉਤੇ ਹੀ ਟੀਨ ਚੱਦਰਾਂ ਦੀ ਚੰਗੀ ਛੱਤ ਹੈ। ਹੋਲਾ ਕਮੇਟੀ ਨੇ ਸਨਾਤਨ ਧਰਮ ਸਭਾ ਤੋਂ ਇਹ ਸਥਾਨ ਚਾਰ ਦਿਨਾਂ ਵਾਸਤੇ ਸਹਿਯੋਗ ਰੂਪ ਵਾਸਤੇ ਲੈ ਰਖਿਆ ਹੈ ਪਰ ਪਿਛਲੇ ਚਾਰ ਦਿਨਾਂ ਤੋਂ ਹੀ ਆਰਚੀਟੈਕਟ ਸ. ਤ੍ਰਿਲੋਚਨ ਸਿੰਘ ਜੀ ਦੀ ਅਗਵਾਈ ਵਿਚ ਇਸ ਸਥਾਨ ਨੂੰ ਹੋਲੇ ਦੇ ਪੰਡਾਲ ਦੇ ਅਨੁਕੂਲ ਸਿਰਜਿਆ ਜਾ ਰਿਹਾ ਸੀ। ਅੱਜ ਜੋ ਦੱਖ ਸਾਹਮਣੇ ਪਈ ਹੈ ਉਸ ਅਨੁਸਾਰ ਇਹ ਸਾਰਾ ਖੁਲ੍ਹਾ ਸਿਹਨ ਸਫੈਦ ਕਪੜਿਆਂ ਨਾਲ ਸੁਸੱਜਿਤ ਕੀਤਾ ਗਿਆ। ਇਕ ਇਕ ਰਾਡ ਨੂੰ ਵੀ ਚਿਟੇ ਕਪੜੇ ਵਿਚ ਲਪੇਟ ਕੇ ਸੁੰਦਰਿਆ ਗਿਆ ਹੈ। ਦੁਆਲੇ ਵਿਚ ਵੱਡੇ ਵਰ ਦੇ ਦੋ-ਦੋ ਤਿੰਨ-ਤਿੰਨ ਲਪੇਟੇ ਦੇ ਕੇ ਉਹਲਾ ਕਰ ਲਿਆ ਗਿਆ ਹੈ। ਫਰਸ਼ ਤੇ ਫੋਮ ਵਿਛਾ ਕੇ ਚਿਟੇ ਬਸਤਰਾਂ ਨਾਲ ਉਤਮ ਵਿਛਾਈ ਬਣਾ ਦਿਤੀ ਗਈ ਹੈ।

ਮੰਚ ਦੀ ਸ਼ੋਭਾ ਨਿਆਰੀ ਹੈ। ਮੰਚ ਅੰਦਰ ਖਮ ਦੀ ਥਾਂ ਇਸ ਪ੍ਰਕਾਰ ਹੈ। ਬੈਕ ਗਰਾਉਂਡ ਉਨਾਭੀ ਰੰਗ ਦੀ ਸ਼ਨੀਲ ਨਾਲ ਫਰੇਮ ਕਰਕੇ ਉਪਰ ਪੀਲੇ ਕਾਗਜ਼ ਨਾਲ ਅੰਗਰੇਜ਼ੀ ਅੱਖਰਾਂ ਵਿਚ 'ਨਾਮਧਾਰੀ ਇੰਟਰਨੈਸ਼ਨਲ ਹੋਲਾ 1985' ਤੇ ਹੇਠਾਂ ਇਕ ਹੀ 'ਦਾਰਾ ਸਲਾਮ' ਉਭਾਰਿਆ ਗਿਆ ਹੈ। ਸਫੈਦ ਪੰਡਾਲ ਤੇ ਇਸ ਪ੍ਰਿਸ਼ਟ ਭੂਮੀ ਵਿਚ ਇਕ ਸੁਚੱਜਾ ਤਾਲਮੇਲ ਹੈ। ਮੰਚ ਦੇ ਬਾਹਰਲੇ ਵਿਚਕਾਹੇ ਉਪਰ ਸੰਤਰਈ ਸੁੱਚੇ ਕੱਪੜੇ ਦਾ ਸੁੰਦਰ ਛਤਰ ਹੈ, ਹੇਠ ਸਤਿਗੁਰੂ ਜੀ ਦੇ ਆਸਣ ਨੂੰ ਕਲਾਕਾਰੀ ਦੇ ਕਮਾਲ ਨਾਲ, ਲਕੜੀ ਦਾ ਗੋਲ ਅਰਧਾਕਾਰ ਘੇਰਾ ਹੈ। ਇਸ ਦੇ ਪਾਸ ਦੋ ਗੁਲਦਸਤੇ ਚਾਰ ਚੰਨ ਲਾ ਰਹੇ ਹਨ। ਏਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸਣ ਹੈ। ਜਿਹੜੇ ਖੰਦਰ ਦੇ ਵਸਤਰ ਪਹਿਨੀ ਏਸੇ ਮੰਚ 'ਤੇ ਬੈਠੇ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਕਲਾਕਾਰਾਂ ਦੇ ਸਾਹਮਣੇ ਬਿਰਾਜਮਾਨ ਹਨ। ਸੱਚੇ ਪਾਤਸ਼ਾਹ ਆਪ ਸਿਮਰਨ ਕਰ ਰਹੇ ਹਨ। 4 ਤੋਂ ਜਾਰੀ ਹੋਈ ਵਾਰ ਦੀ ਸਮਾਪਤੀ ਪੂਰੇ 7 ਵਜੇ ਹੋ ਜਾਂਦੀ ਹੈ। ਇਸ ਦੇ ਸਰੋਤੇ ਇਸ ਵੇਲੇ ਵੀ 200 ਤੋਂ ਵਧੇਰੇ ਹਨ। ਛੋਟੀ ਜਿਹੀ ਨਾਮਧਾਰੀ ਸੰਗਤ ਤਨਜ਼ਾਨੀਆ ਦਾ ਇਹ ਹੋਲਾ ਕਰਵਾਣਾ ਵੱਡਾ ਸਾਰਾ ਉੱਦਮ ਹੈ ਅਤੇ ਸਾਰੇ ਇਸ ਦੇਸ ਦੇ ਸਿਖਾਂ ਦੇ ਚਿਹਰੇ ਦਗ਼ ਦਗ਼ ਕਰ ਰਹੇ ਹਨ ਹੋਲੇ ਦੇ ਆਰੰਭ ਨਾਲ। ਪ੍ਰਧਾਨ ਸ. ਸਤਵੰਤ ਸਿੰਘ ਛੁਹਲੇ ਕਦਮੀਂ ਬਾਗ਼ ਬਾਗ਼ ਹੋਇਆ, ਹਰ ਪਾਸੇ ਧਿਆਨ ਦੇ ਰਿਹਾ ਹੈ।



ਪੰਡਾਲ ਦੀ ਸਾਦਗੀ ਤੇ ਸੁਹਜ ਮਨ ਮੱਲਵਾਂ ਹੈ। ਫਬਾਏ ਹੋਏ ਹਰੇ ਬੂਟਿਆਂ ਦੇ ਗਮਲੇ ਤੇ ਪੰਡਾਲ ਵਿਚ ਪੈਂਦੀ ਇਕ ਹਰੀ ਭਰੀ ਕਿਨਾਰੀ ਸ਼ੋਭਦਾਇਕ ਹੈ।

ਹੋਲਾ ਕਮੇਟੀ ਨੇ ਵਖ ਵੱਖ ਸੰਗਤ ਗਰੁੱਪਾਂ ਨੂੰ ਕਾਰਾਂ, ਮਿੰਨੀ ਬੱਸਾਂ ਅਤੇ ਬੱਸਾਂ ਦੇ ਰਖੀਆਂ ਹਨ, ਜਿਨ੍ਹਾਂ ਦੁਆਰਾ ਏਨੀ ਸਵਖਤੇ ਵੀ ਗੁਜ਼ਾਰੇ ਜੋਗ ਹਾਜ਼ਰੀ ਹੋ ਗਈ ਹੈ।

ਸ. ਦਇਆ ਸਿੰਘ ਗੁਰੂ ਕੀ ਹਜ਼ੂਰੀ ਵਿਚ ਖਲੋਤਾ ਮਾਲਾ ਫੇਰਦਾ, ਇਸ਼ਾਰਿਆਂ ਨਾਲ ਆਉਣ ਵਾਲਿਆਂ ਨੂੰ ਥਾਂ ਸਿਰ ਬਹਾਂਦਾ ਰਿਹਾ ਹੈ। ਇਸਦੇ ਸਪੁੱਤਰ ਸ. ਨਗਿੰਦਰ ਸਿੰਘ, ਰਾਮਿੰਦਰ ਸਿੰਘ ਚਾਉ-ਮੱਤੇ ਕਿਸੇ ਵੀ ਹੁਕਮ ਦੀ ਤਾਮੀਲ ਵਾਸਤੇ ਚੌਕਸ ਬੈਠੇ ਹਨ। ਸ. ਅਜਿੰਦਰ ਸਿੰਘ, ਖ਼ਜ਼ਾਨਚੀ ਨਾਮਧਾਰੀ ਸੰਗਤ ਤੇ ਇਸਦਾ ਪਿਤਾ ਸ. ਗੁਰਬਚਨ ਸਿੰਘ ਵੀ ਆਪਣੀ ਘਾਲ ਕਮਾਈ ਸਫਲ ਸਮਝ ਰਹੇ ਹਨ।

ਸ. ਸਤਵੰਤ ਸਿੰਘ ਪ੍ਰਧਾਨ ਸ੍ਰੀ ਸਤਿਗੁਰੂ ਜੀ ਦੇ ਪਿਛੇ ਪਾਸ ਹੀ, ਆਪਣੇ ਬ੍ਰੀਫਕੇਸ ਨਾਲ ਮਾਲਾ ਫੇਰਦਾ ਬੈਠਾ ਹੈ ਤੇ ਇਸਦਾ ਪਿਤਾ ਸ. ਮਹਿੰਦਰ ਸਿੰਘ ਪਾਲਰੇ, ਜਿਹੜਾ ਕਦੇ ਏਥੋਂ ਦੀਆਂ ਸਿਖ ਸੰਸਥਾਵਾਂ ਦਾ ਮੁਖੀ ਸੀ, ਅੱਜ ਸਫੈਦ ਦਸਤਾਰ ਸਜਾਈ ਆਸਣ ਦੀ ਬੁੱਕਲ ਮਾਰੀ ਗੁਰੂ ਜੀ ਨੂੰ ਸਨਮੁਖ ਤਕਦਾ ਭਜਨ ਮਗਨ ਹੈ। ਸੰਗਤ ਵਿਚ ਹਿੰਦੂ ਮੰਦਰ ਦੇ ਪ੍ਰੋਹਤ, ਮੁਖੀਏ ਅਤੇ ਗਾਇਕ ਵੀ ਬੈਠੇ ਕੀਰਤਨ ਦਾ ਰਸ ਮਾਣਦੇ ਰਹੇ ਹਨ। ਭਾਰਤ, ਯੂ.ਕੇ., ਕੀਨੀਆ, ਕੈਨੇਡਾ, ਡੁਬਈ ਆਦਿ ਦੇਸ਼ਾਂ ਦੇ ਨਾਮਧਾਰੀ ਦਾਰਾ ਸਲਾਮ ਦੀ ਸੰਗਤ ਵਿਚ ਬੈਠੇ ਸਤਿਗੁਰ ਦਰਸ਼ਨ ਕਰ ਕਰ ਅੱਖੀਆਂ ਠਾਰ ਰਹੇ ਹਨ।

ਅੱਜ ਦੀ ਅਰਦਾਸ, ਜਿਸਨੂੰ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਤਾ, ਸੰਤ ਜਗਜੀਤ ਸਿੰਘ ਅਤੇ ਸੰਤ ਨਿਰਮਲ ਸਿੰਘ ਦੀ ਦੇਹ ਅਰੋਗਤਾ ਦੀ ਮੰਗ ਕਰਦੀ ਹੈ।

ਉਪਰੰਤ ਮੰਚ ਸਕੱਤਰ ਸ. ਜਗਦੀਸ਼ ਸਿੰਘ 'ਵਰਿਆਮ' ਨੇ ਸੁੰਦਰ ਸ਼ਬਦਾਂ, ਸ਼ੇਅਰਾਂ, ਉਕਤੀਆਂ ਅਤੇ ਗੁਰਬਾਣੀ ਤੁਕਾਂ ਨਾਲ ਸ਼ਿੰਗਾਰ ਕੇ ਹੋਲੇ ਦੀ ਮਹਾਨਤਾ ਪੇਸ਼ ਕੀਤੀ ਹੈ। ਇਹ ਭੂਮਿਕਾ ਆਪਣੇ ਆਪ ਵਿਚ ਸ਼ਰਧਾ ਤੇ ਸਿਆਣਪ ਦਾ ਮੁਜੱਸਮਾ ਸੀ। ਮੰਚ ਸਕੱਤਰ ਨੇ ਅੱਜ ਦਾ ਪ੍ਰੋਗਰਾਮ ਦੱਸਿਆ:

ਹੱਲੇ ਦੇ ਦੀਵਾਨ:

9.00 ਤੋਂ 10.00 ਜਥੇਦਾਰ ਗੁਰਦੀਪ ਸਿੰਘ ਦਿੱਲੀ

10.00 ਤੋਂ 11.00 ਜਥੇਦਾਰ ਸੇਵਾ ਸਿੰਘ ਜਗਾਧਰੀ

11.00 ਤੋਂ 12.30 ਪੰਡਤ ਗੋਪਾਲ ਸਿੰਘ

12.00 ਤੋਂ 1.30 ਤਕ ਲੰਗਰ ਪਾਣੀ

5.00 ਤੋਂ 6.00 ਤਕ ਸ਼ਾਮੀ ਸ਼ੋਭਾ ਯਾਤਰਾ
6.00 ਤੋਂ 7.00 ਨਾਮ ਸਿਮਰਨ
7.00 ਤੋਂ 7.30 ਤਕ ਕੀਰਤਨ
7.30 ਤੋਂ ਸਤਿਗੁਰੂ ਸਨਮਾਨ

ਮੰਚ ਸਕੱਤਰ ਦੇ ਪ੍ਰੋਗਰਾਮ ਦੱਸਣ ਉਪਰੰਤ 5 ਮਿੰਟਾਂ ਲਈ ਸ. ਦਇਆ ਸਿੰਘ ਜਨਰਲ ਸਕੱਤਰ ਨੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦਾ ਸ਼ਰਧਾ ਤੇ ਸਤਿਕਾਰ ਨਾਲ ਬਖਾਨ ਕੀਤਾ, ਜਿਨ੍ਹਾਂ ਨੇ ਇਹ ਸੁਭਾਗ ਸਮਾ ਲਿਆਂਦਾ ਅਤੇ ਛੋਟੀ ਜਿਹੀ ਸੰਗਤ ਨੂੰ ਆਪਣੇ ਸਮੇਂ ਦਾ ਤੀਜਾ ਕੌਮਾਂਤਰੀ ਹੋਲਾ ਬਖਸ਼ ਕੇ ਕਿਰਤਾਰਥ ਕੀਤਾ। ਤਨਜ਼ਾਨੀਆ ਤੇ ਫਿਰ ਦਾਰਾ ਸਲਾਮ ਦੀ ਧਰਤੀ ਨੂੰ ਚੁਰਨ ਛੁਹ ਬਖ਼ਸ਼ ਕੇ ਧੰਨ ਧੰਨ ਕੀਤਾ। ਦਇਆ ਸਿੰਘ ਜੀ ਨੇ ਗਦ ਗਦ ਕੰਠ ਆਖਿਆ: ਉਹ ਪ੍ਰਾਣੀ ਧੰਨ ਹੋਣਗੇ ਜਿਨ੍ਹਾਂ ਏਥੇ ਆ ਕੇ ਹੋਲੇ ਦਾ ਅਨੰਦ ਮਾਣਨਾ ਹੈ। ਸਤਿਗੁਰਾਂ ਇੰਟਰਨੈਸ਼ਨਲ ਹੋਲੇ ਦੀ ਪਰੰਪਰਾ ਕਾਇਮ ਕਰਕੇ ਸਾਨੂੰ ਵੀ ਵਿਦੇਸ਼ਾਂ ਵਿਚ ਹੋਲੇ ਕਰਨ ਤੇ ਵੇਖਣ ਦੀ ਬਖ਼ਸ਼ਸ਼ ਕੀਤੀ ਹੈ।

ਸੰਤ ਦਇਆ ਸਿੰਘ ਨੇ ਅੱਜ ਫਿਰ ਬਾਹਰੋਂ ਆਈ ਸੰਗਤ ਨੂੰ 'ਜੀਉ ਆਇਆਂ' ਆਖਿਆ ਤੇ ਆਮਦ ਦਾ ਧੰਨਵਾਦ ਕੀਤਾ।

ਫਿਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਹੋਈ। ਆਪ ਨੇ ਪ੍ਰਵਚਨ ਕੀਤਾ:

ਹੋਲੇ ਦੀ ਮਹਾਨਤਾ ਹੈ ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਾਦਰਭਾਵ ਇਹਨਾਂ ਦਿਨਾਂ ਵਿਚ ਹੋਣਾ, ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਰਾਮ ਸਿੰਘ ਦਾ ਇਸਨੂੰ ਆਰੰਭ ਕਰਨਾ ਤੇ ਸਥਾਪਤੀ ਬਣਾਈ ਚਲੇ ਆਉਣਾ।

ਸਾਡਾ ਸਭ ਕੁਝ ਹੀ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਅਰਪਤ ਹੁੰਦਾ ਹੈ, ਭਜਨ ਬਾਣੀ, ਕਥਾ ਕੀਰਤਨ, ਪਾਠ ਵਰਨੀਆਂ। ਸਾਡੇ ਹੋਲੇ ਅਤੇ ਮੇਲੇ ਵੀ ਦਰਸ਼ਨਾਂ ਦੀ ਕਾਮਨਾ ਨਾਲ ਜੁੜੇ ਹੋਏ ਹੁੰਦੇ ਹਨ। ਸਤਿਗੁਰਾਂ ਦੇ ਦਰਸ਼ਨ ਹੀ ਸਾਡੇ ਹਿਰਦਿਆਂ ਦੀ ਅਗਨੀ ਨਿਵਾਰਨ ਕਰਦੇ ਹਨ। ਨਿਕੀ ਨਿਕੀ ਰਹੁਰੀਤ, ਸਵੇਰੇ ਉਠਣਾ, ਜੰਗਲ ਪਾਣੀ ਜਾਣਾ, ਰੇਤੇ ਨਾਲ ਹੱਥ ਮਾਂਜਣੇ, ਸਕੇਸ ਇਸ਼ਨਾਨ ਕਰਨਾ ਆਦਿ ਇਹ ਤਾਂ ਕੇਵਲ ਤਿਆਰੀ ਦੇ ਕਦਮ ਹਨ, ਮਨੋਰਥ ਤਾਂ ਕੇਵਲ ਸਤਿਗੁਰੂ ਦਰਸ਼ਨ ਹੈ।

ਅਸੀਂ ਦੁਨਿਆਵੀ ਕੰਮਾਂ ਵਾਸਤੇ ਪਰਯਤਨ ਕਰਦੇ ਹਾਂ। ਧੰਨ ਕਮਾਉਣ ਹਿਤ ਵਿਦੇਸ਼ਾਂ ਨੂੰ ਦੌੜਦੇ ਹਾਂ, ਹਜ਼ਾਰਾਂ ਰੁਪਏ ਖ਼ਰਚ ਕਰਕੇ ਬਾਹਰ ਨਿਕਲਣ ਦਾ ਰਾਹ ਟੋਲਦੇ ਹਾਂ, ਪਰ ਜੇ ਨਿਸਫਲਤਾ ਮਿਲ ਜਾਇ ਤਾਂ ਕੀ ਹਾਰ ਕੇ ਬੈਠ ਜਾਂਦੇ



ਹਾਂ ? ਨਹੀਂ, ਫਿਰ ਆਸ਼ਾਵਾਦੀ ਹੋ ਕੇ ਨਵੇਂ ਰਾਹ ਢੂੰਡਦੇ ਹਾਂ। ਉਸਰਈ ਤਾਕਤਾਂ ਸਾਨੂੰ ਪੋਹਦੀਆਂ ਰਹਿੰਦੀਆਂ ਹਨ ਪਰ ਜਦੋਂ ਅਧਿਆਤਮ ਦਾ ਸੁਆਲ ਪੈਦਾ ਹੁੰਦਾ ਹੈ ਤਾਂ ਇਕ ਵਾਰ ਦੀ ਅਸਫ਼ਲਤਾ ਸਾਨੂੰ ਸਦਾ ਲਈ ਨਿਰਾਸ ਕਰ ਦਿੰਦੀ ਹੈ। ਇਹ ਸਹੀ ਅਪਰੋਚ ਨਹੀਂ। ਸਾਨੂੰ ਯਤਨ ਕਰਦੇ ਹੀ ਰਹਿਣਾ ਚਾਹੀਦਾ ਹੈ, '***ਰਾਤ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ।***'

ਜੋ ਲੋਕ ਮਾਇਆ ਇਕੱਤਰ ਕਰਦੇ ਹਨ , ਉਹੋ ਮਾਇਆ ਦੇ ਸੁਖ ਮਾਣਦੇ ਹਨ। ਮਾਇਆ ਤੋਂ ਆਏ ਦੁਖ ਵੀ ਉਹ ਝਾਗਦੇ ਹਨ ਪਰ ਇਸ ਵਿਸ਼ਵਾਸ ਨਾਲ ਚਲਦੇ ਹਨ ਕਿ ਉਨ੍ਹਾਂ ਦਾ ਜੋੜਿਆ ਧਨ ਉਨ੍ਹਾਂ ਨੂੰ ਸਭ ਮੁਸ਼ਕਲਾਂ ਵਿਚੋਂ ਉਭਾਰ ਲਵੇਗਾ। ਇਸੇ ਤਰ੍ਹਾਂ ਜਿਹੜੇ ਹਰਿ ਧਨ ਦੇ ਵਣਜਾਰੇ ਹਨ, ਉਹ ਅਧਿਆਤਮ ਸੁਖਾਂ ਦਾ ਅਨੰਦ ਮਾਣਦੇ ਹਨ। ਅਧਿਆਤਮ ਦੀ ਢੂੰਡ ਵਿਚ ਦੁਖ ਕਲੇਸ਼ ਨਹੀਂ ਹੁੰਦੇ। '***ਦੁਖੁ ਅੰਦੋਹੁ ਨਹੀ ਤਿਹਿ ਠਾਉ।***'

ਹਰਿ ਧਨ ਇਕੱਤਰ ਕਰਨ ਵਾਲੇ ਸਤਿਗੁਰੂ ਦੇ ਲੜ ਲਗਦੇ ਹਨ। ਉਹਨਾਂ ਨੂੰ ਸਤਿਗੁਰੂ ਬਿਨਾਂ ਹੋਰ ਸਭ ਚੀਜ਼ਾਂ ਥੋਥੀਆਂ ਲਗਦੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਸਿਖ ਪਾਠ ਕਰ ਰਿਹਾ ਸੀ। ਜਦੋਂ ਉਹ ਪਾਠ ਕਰਦਾ ਰਾਮਕਲੀ ਰਾਗ ਵਿਚ ਆਇਆ। ਉਸ ਨੇ ਪੜ੍ਹਿਆ: '***ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।***' ਉਸ ਨੇ ਪਾਠ ਕਰਨਾ ਬੰਦ ਕਰ ਦਿਤਾ। ਗ੍ਰੰਥ ਸਾਹਿਬ ਸੰਤੋਖ ਦਿਤਾ। ਸਿਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਸ਼ਕਾਇਤ ਕੀਤੀ। ਉਸਨੇ ਅਰਜ਼ ਕੀਤੀ: ਦੀਨਾ ਨਾਥ, ਜਦੋਂ ਸਤਿਗੁਰੂ ਮਿਲ ਗਿਆ ਤਾਂ ਅਨੰਦ ਦੀ ਪ੍ਰਾਪਤੀ ਹੋ ਗਈ। ਮੈਨੂੰ ਆਪਦੇ ਦੀਦਾਰਿਆਂ ਨਾਲ ਸੁਖ ਪ੍ਰਾਪਤ ਹੋ ਗਿਆ ਹੈ। ਹੁਣ ਕੀ ਲੋੜ ? ਆਪ ਜੀ ਮੇਰੇ ਹਿਰਦੇ ਵਿਚ ਪਰਵੇਸ਼ ਕਰ ਗਏ ਹੋ।

ਜਦੋਂ ਮਨੋਰਥ ਪ੍ਰਾਪਤ ਹੋ ਗਿਆ, ਸਿਖ ਅਗੋਂ ਕੀ ਕਰੇ ?

ਦੁਨਿਆਵੀ ਕੰਮ ਕਰਦਿਆਂ ਫੇਲ ਹੁੰਦੇ ਹਾਂ ਤਾਂ ਉਸਾਰੂ ਦਲੀਲ ਨਹੀਂ ਛਡਦੇ। ਫੇਰ, ਫੇਰ ਯਤਨ ਕਰਦੇ ਹਾਂ। ਪਰ ਧਰਮ ਵਾਲੇ ਪਾਸੇ ਤੁਰਦਿਆਂ ਸਦਾ ਲਾਭ ਹੀ ਲਾਭ ਸੋਚਦੇ ਹਾਂ। ਫੌਰੀ ਸੁਖ ਮੰਗਦੇ ਹਾਂ। ਸਤਿਗੁਰੂ ਦੀ ਸੰਗਤ ਵਿਚ ਆਏ ਵਿਅਕਤੀ ਸਦਾ ਆਸ਼ਾਵਾਦੀ ਰਹਿੰਦੇ ਹਨ।

ਆਓ, ਦੁਨੀਆਂ ਵਿਚ ਆਉਣ ਦਾ ਲਾਹਾ ਖੱਟੀਏ। 4 ਦਿਨ ਭਜਨ ਬੰਦਗੀ ਕਰੀਏ, ਕਥਾ ਕੀਰਤਨ ਸੁਣੀਏ।

***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।***

7.30 ਵਜੇ, ਸਤਿਗੁਰੂ ਜੀ ਦੇ ਪਰਵਚਨ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

ਅੱਜ ਨਾਸ਼ਤੇ ਦਾ ਪ੍ਰਬੰਧ ਵੀ ਹੋਲਾ ਪੰਡਾਲ ਦੇ ਨਜ਼ਦੀਕ ਸੀ। ਮੇਸੂ, ਮੱਠੀਆਂ, ਨਮਕੀਨ, ਦੁਧ, ਚਾਹਟਾ ਆਦਿ ਨਾਲ ਹਰੇਕ ਵਿਅਕਤੀ ਦੀ ਸੇਵਾ ਕੀਤੀ ਗਈ। ਇਕ ਵਾਰ ਨਿਰੀਖਿਅਣ ਵਾਸਤੇ ਸ੍ਰੀ ਸਤਿਗੁਰੂ ਜੀ ਵੀ ਪ੍ਰਧਾਨ ਅਤੇ ਹੋਰ ਕਮੇਟੀ ਨਾਲ ਪ੍ਰਸ਼ਾਦ ਛਕਦਿਆਂ ਕੋਲ ਪਹੁੰਚੇ ਅਤੇ ਦੁਪਹਿਰੇ ਤਿਆਰ ਹੋਣ ਵਾਲੇ ਲੰਗਰ ਦੀ ਵਿਵਸਥਾ ਵੇਖੀ।

ਸਾਰਾ ਦਿਨ ਹੱਲੇ ਦੇ ਦੀਵਾਨਾਂ ਵਿਚ ਸਾਧ ਸੰਗਤ ਦੀ ਹਾਜ਼ਰੀ ਬਣੀ ਰਹੇਗੀ।

ਕਿਸੇ ਤਰ੍ਹਾਂ ਅਸੀਂ ਦੋਵੇਂ, (ਮੈਂ ਅਤੇ ਸੰਤ ਖ਼ਜ਼ਾਨ ਸਿੰਘ ਰਾਗੀ) ਦੁਪਹਿਰ ਦਾ ਲੰਗਰ ਛਕਣ ਹੋਲਾ-ਲੰਗਰ ਤਕ ਲੈ ਜਾਏ ਨਾ ਗਏ। ਆਪਣੇ ਡੇਰੇ ਵਿਚ ਰੁਖ ਨਾਲ ਲੂਹਰੀਆਂ ਪਏ ਲੈਂਦੇ ਸਾਂ ਕਿ 'ਵਰਿਆਮ' ਜੀ ਪ੍ਰਸ਼ਾਦ ਛਕ ਕੇ ਆ ਗਏ, ਪਰ ਗੱਡੀ ਇਹਨਾਂ ਨੂੰ ਛੱਡ ਵਾਪਸ ਚਲੀ ਗਈ। ਇਕ ਵਜਦੇ ਨੂੰ ਗੁਰੂ ਕੀਆਂ ਬੁਲਬੁਲਾਂ, ਅਰਥਾਤ ਸੰਗੀਤ ਗਾਇਕ, ਗੁਰੂ ਕੇ ਡੇਰਿਓਂ-ਮੱਸਾ ਸਾਨੀਓਂ ਆ ਗਏ। ਇਹ ਬੱਸ ਤੇ ਆਏ ਸਨ ਤੇ ਗੁਰੂ ਕੇ ਲੰਗਰੋਂ ਪ੍ਰਸ਼ਾਦ ਛਕ ਕੇ ਆਏ ਸਨ। ਸਾਨੂੰ ਕਲਾਕਾਰਾਂ ਨੇ ਏਸੇ ਗੱਡੀ ਤੇ ਮੱਸਾ ਸਾਨੀ ਜਾ ਕੇ ਪ੍ਰਸ਼ਾਦ ਛਕ ਲੈਣ ਦੀ ਪ੍ਰੇਰਨਾ ਕੀਤੀ। ਕਲਾਕਾਰ ਸਵੇਰੇ 9 ਵਜੇ ਦੇ ਸਤਿਗੁਰੂ ਜੀ ਦੀ ਸੇਵਾ ਵਿਚ ਸੰਗੀਤ ਤਿਆਰੀ ਵਾਸਤੇ ਰਹੇ। ਹੁਣ ਆਰਾਮ ਲਈ ਭੇਜੇ ਗਏ ਸਨ। ਖ਼ਜ਼ਾਨ ਸਿੰਘ ਅਤੇ ਮੈਂ ਦੋਵੇਂ ਬੱਸ ਤੇ ਮੱਸਾ ਸਾਨੀ (ਫਾਸਲਾ 11-12 ਮੀਲ) ਪਹੁੰਚੇ।

ਮੱਸਾ ਸਾਨੀ ਸ. ਦਇਆ ਸਿੰਘ ਮਠਾੜੂ ਦੇ ਬੰਗਲੇ 9 ਗੱਡੀਆਂ ਖਲੋਤੀਆਂ ਸਨ - ਕਾਰਾਂ, ਜੀਪਾਂ, ਮੈਟਾਡੋਰਾਂ, ਮਿਨੀ ਤੇ ਬੱਸਾਂ - ਇਹ ਸਭ ਆਵਾਗਮਨ ਦੀ ਸੇਵਾ ਲਈ ਹਾਜ਼ਰ ਸਨ। ਇੰਜ ਹੀ ਹੋਲਾ ਪੰਡਾਲ ਪਾਸ ਆਵਾਜਾਈ ਦੇ ਸਾਧਨ ਉਪਸਥਿਤ ਹਨ।

ਲੰਗਰ ਵੀ ਦੋਵੇਂ ਥਾਈਂ ਚਲ ਰਹੇ ਹਨ। ਸੋ ਹੋਲਾ ਲੰਗਰ ਵਿਚ ਸੈਂਕੜੇ ਸੱਜਣ ਪ੍ਰਸ਼ਾਦ ਪਾਣੀ ਛਕ ਰਹੇ ਹਨ ਤਾਂ ਮਠਾੜੂ ਬੰਗਲੇ ਵਿਚ ਵੀ ਲੰਗਰ ਜਾਰੀ ਹੈ ਤੇ ਇਕ ਸੈਂਕੜੇ ਦੇ ਦਰਮਿਆਨ ਤਾਂ ਏਥੇ ਦੇ ਰਿਹਾਇਸ਼ੀ ਵੀ ਖਾਣਾ ਖਾਂਦੇ ਹਨ। ਏਥੇ ਦੇ ਲਾਂਗਰੀ ਹਨ ਸੰਤ ਗੁਰਦੀਪ ਸਿੰਘ ਸੰਪੂਰਨ ਸਿੰਘ (ਦੋਵੇਂ ਸੰਤ ਨਗਰ, ਸਰਸਾ), ਬੀਬੀ ਹਰਜੀਤ ਕੌਰ, ਬੀਬੀ ਸ਼ਾਂਤੀ, ਬੀਬੀ ਚੰਨਣ ਕੌਰ (ਤਿੰਨੇ ਨੈਰੋਬੀ ਤੋਂ) ਇਹ ਲੰਗਰ ਸੋਧ ਦਾ ਹੈ ਜਦੋਂ ਕਿ ਹੋਲਾ ਪੰਡਾਲ ਪਾਸ ਦਾ ਲੰਗਰ ਖੁੱਲ੍ਹਾ ਹੈ, ਉਸ ਵਿਚ ਬੋਈ-ਲੋਕਲ ਵੀ ਸਹਿਯੋਗ ਦੇ ਜਾਂਦੇ ਹਨ। ਦੋਹਾਂ ਲੰਗਰਾਂ ਵਿਚ ਦੇਸੀ ਘਿਉ ਦੀ ਵਰਤੋਂ ਹੁੰਦੀ ਹੈ ਤੇ ਕੜਛੀਆਂ ਨਾਲ ਵੀ ਵਰਤਾਇਆ ਜਾਂਦਾ ਹੈ।

ਅਜ ਮਠਾੜੂ ਬੰਗਲੇ ਵਿਚ ਅਸਾਂ ਛਕਿਆ। ਪ੍ਰਸ਼ਾਦਾ, ਦਾਲਾ ਮਾਂਹ ਦਾ, ਮਟਰ ਆਲੂ, ਕੜਾਹ ਪ੍ਰਸ਼ਾਦ, ਸੇਵੀਆਂ, ਸਲਾਦ।



ਬੋਲੀ ਦੀ ਸਮੱਸਿਆ ਜ਼ਬਰਦਸਤ ਹੈ। ਸਾਨੂੰ ਸੁਹੇਲੀ ਨਹੀਂ ਆਉਂਦੀ। ਸਾਡੇ ਬੋਈ -ਅਰਥਾਤ ਕਾਲੇ ਡਰਾਈਵਰਾਂ ਨੂੰ ਹਿੰਦੀ ਜਾਂ ਪੰਜਾਬੀ ਦਾ ਪਤਾ ਨਹੀਂ। ਅੱਜ ਜਦੋਂ ਅਸੀਂ ਬੱਸ 'ਤੇ ਬੈਠੇ ਤਾਂ ਸੁਖਦੇਵ ਸਿੰਘ ਗਾਇਕ ਕਲਾਕਾਰ ਨੇ ਡਰਾਈਵਰ ਨੂੰ ਏਨਾ ਹੀ ਕਿਹਾ: ਮਸਾ ਸਾਨੀ ਅਤੇ ਉਹ ਸੜਕੇ ਪੈ ਗਿਆ। ਪਰ ਹੇਲ ਸਲਾਸੀ ਰੋਡ ਤੋਂ ਠੀਕ ਲੇਨ ਤੇ ਜਾਣਾ ਭੁਲ ਗਿਆ। ਸੰਤ ਖ਼ਜ਼ਾਨ ਸਿੰਘ ਨੂੰ ਸ਼ਕ ਹੋਇਆ ਕਿ ਗਲਤ ਗਲੀ ਵਿਚ ਜਾ ਰਿਹਾ ਹੈ। ਸਿਖਰ ਤੇ ਜਾ ਕੇ ਡਰਾਈਵਰ ਨੇ ਬੁੜਬੁੜ ਕੀਤੀ। ਅਸੀਂ ਆਪਣੀ ਬੋਲੀ ਵਿਚ ਗੱਲ ਕਰੀਏ ਉਹ ਆਪਣੀ ਵਿਚ, ਪਰ ਸਮਝੇ ਕੌਣ? ਅੰਤ ਉਸ ਗੱਡੀ ਪਿਛਾਂਹ ਮੋੜੀ ਤੇ ਸ਼ੁਕਰ ਪਰਮਾਤਮਾ ਦਾ ਫੇਰ ਉਸਨੇ ਠੀਕ ਗਲੀ ਨੂੰ ਮੋੜ ਕੱਟ ਲਿਆ ਅਤੇ ਅਸੀਂ ਪ੍ਰਸ਼ਾਦਾ ਛਕ ਸਕੇ। ਵਾਪਸੀ ਤੇ ਅਸਾਂ ਡਰਾਈਵਰ ਨਾਲ ਇਕੋ ਸ਼ਬਦ ਸਾਂਝਾ ਕੀਤਾ: ਉਪੰਗਾ। ਸੋ ਉਹ ਗੱਡੀ ਲੈ ਕੇ ਉਪੰਗਾ ਇਲਾਕੇ ਦੇ ਸ. ਤ੍ਰਿਲੋਚਨ ਸਿੰਘ ਹੁੰਜਨ ਦੇ ਘਰ ਲੈ ਆਇਆ।

ਥੋੜ੍ਹਾ ਜਿਹਾ ਜ਼ਿਕਰ ਸਾਡੇ ਡੇਰੇ ਦਾ। ਸ. ਤ੍ਰਿਲਚਨ ਸਿੰਘ ਹੁੰਜਨ, ਸਾਡੇ ਪ੍ਰਧਾਨ ਸਤਵੰਤ ਸਿੰਘ ਕੇ ਮਾਮਿਆਂ ਦਾ ਘਰ ਹੈ। ਇਹ ਮਕਾਨ ਸੁਰਗਵਾਸੀ ਸ. ਪਵਿੱਤਰ ਸਿੰਘ ਜੰਡੂ ਦਾ ਹੈ। ਪਵਿੱਤਰ-ਪਰਵਾਰ ਨੈਰੋਬੀ ਹੈ, ਮਕਾਨ ਹੁੰਜਨਾਂ ਦੇ ਹਵਾਲੇ ਹੈ। ਸ. ਹੁੰਜਨ ਪਲੰਬਰਿੰਗ ਦਾ ਕੰਮ ਕਰਦੇ ਹਨ। ਸਵੇਰੇ ਨਿਕਲ ਜਾਂਦੇ ਹਨ, ਦੁਪਹਿਰੇ ਰੋਟੀ ਖਾ ਕੇ ਫਿਰ ਰਾਤ ਨੂੰ ਪਰਤਦੇ ਹਨ। ਪਰ ਉਨ੍ਹਾਂ ਦਾ ਸਾਡੇ ਨਾਲ ਟਕਰਾਅ ਨਹੀਂ ਹੁੰਦਾ।

ਅਸੀਂ 10 ਜਣੇ ਇਹਨਾਂ ਦੇ ਤਿੰਨ ਕਮਰੇ ਵਰਤਦੇ ਹਾਂ। ਦੋ ਤਾਂ ਏਅਰ ਕੰਡੀਸ਼ਨਡ ਹਨ। ਇਹਨਾਂ ਦਾ ਬੋਈ ਸਫਾਈ ਕਰਦਾ ਤੇ ਸਾਡੇ ਸਭ ਦੇ ਰੋਜ਼ਾਨਾ ਬਸਤਰ ਧੋਂਦਾ ਹੈ। ਛਕਣ ਛਕਾਣ ਨੂੰ ਫਰਿੱਜ ਹਾਜ਼ਰ ਹੈ: ਸੋਡੇ ਦੀਆਂ ਬੋਤਲਾਂ, ਦੁੱਧ, ਸੰਤਰੇ ਅਤੇ ਹੋਰ ਫਲ। ਗੁਸਲਖ਼ਾਨਿਆਂ ਵਿਚ ਸਾਬਣ, ਤੇਲ, ਤੌਲੀਏ।

ਸਾਡਾ ਡੇਰਾ ਪਰਮ ਸੁਖਦਾਈ ਹੈ। ਸ. ਹੁੰਜਨ ਦੇ ਲੜਕੇ ਸ੍ਰੀ ਕੰਵਲਜੀਤ ਸਿੰਘ, ਸ੍ਰੀ ਧਰਮਿੰਦਰ ਸਿੰਘ (ਪਹਿਲਾ 13ਵੀਂ ਪਾਸ, ਦੂਜਾ 10ਵੀਂ ਪਾਸ ਅਤੇ ਗਿਆਨੀ ਤੇ ਹੋਰ ਛੋਟਾ, ਸਾਡੇ ਕਲਾਕਾਰਾਂ ਦੇ ਵਧੀਆ ਦਿਲ ਪਰਚਾਵੇ ਅਤੇ ਸੇਵਕ ਸਾਥੀ ਹਨ। ਜੋ ਕਰੋ, ਸੇਵਾ ਵਿਚ ਹਾਜ਼ਰ। ਸਾਡੇ ਕਲਾਕਾਰ, ਰੱਜ ਕੇ ਗਾਉਂਦੇ, ਰੱਜ ਕੇ ਸੌਂਦੇ, ਥੋੜ੍ਹਾ ਖਾਂਦੇ ਤੇ ਫਿਰ ਸਾਰਾ ਦਿਨ ਦਿਲਰੁਬਾ, ਸਾਰੰਗੀ, ਸਿਤਾਰ, ਤਾਰ ਸ਼ਹਿਨਾਈ, ਤਬਲੇ ਵਜਾਂਦੇ ਹਨ। ਸਾਰਾ ਘਰ ਸੰਗੀਤ ਦਾ ਉਬਲਦਾ ਚਸ਼ਮਾ ਜਾਪਦਾ ਹੈ। ਇਹ ਹੈਨ ਕੌਣ? ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ (ਲੇਖਕ) ਉਸਤਾਦ ਹਰਭਜਨ ਸਿੰਘ, ਸੰਤ ਖ਼ਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਸੁਖਵਿੰਦਰ ਪਿੰਕੀ, ਸੁਖਦੇਵ ਸਿੰਘ, ਮੋਹਣ ਸਿੰਘ, ਸੁਰਜੀਤ

ਸਿੰਘ ਅਤੇ ਸਚਿੰਦਰ ਸਿੰਘ ਪੱਪੂ।

ਅੱਜ ਪੰਜ ਵਜੇ ਸ੍ਰੀ ਸਤਿਗੁਰੂ ਜੀ ਦੀ ਸ਼ੋਭਾ ਯਾਤਰਾ ਨਿਕਲ ਸੀ। ਅਰਥਾਤ ਹਿੰਦੂ ਮੰਦਰਾਂ ਵਾਲਿਆਂ ਸ੍ਰੀ ਸਤਿਗੁਰੂ ਜੀ ਅਤੇ ਭਜਨ ਕੀਰਤਨ ਕਰਦਿਆਂ, ਨੱਚਦਿਆਂ ਗਾਉਂਦਿਆਂ ਤੇ ਬੈਂਡ ਵਜਾਉਂਦਿਆਂ ਸਮੂਹ ਮੰਦਰਾਂ ਵਿਚ ਚਰਨ ਪੁਆਏ ਸਨ। ਮੈਂ ਅਤੇ ਜਗਦੀਸ਼ ਸਿੰਘ ਇਸ ਮੌਕੇ ਜ਼ਰੂਰ ਉਪਸਥਿਤ ਹੋਣੇ ਚਾਹੀਦੇ ਸਾਂ, ਪਰ ਕਿਸੇ ਤਰ੍ਹਾਂ ਸਾਡੇ ਵਲ ਕੋਈ ਸਵਾਰੀ ਨ ਭੇਜੀ ਜਾ ਸਕੀ। ਅਸੀਂ 4 ਵਜੇ ਤੋਂ ਹੀ ਤਿਆਰ ਸਾਂ। ਪਰ ਇਕ ਸਦਾ-ਪ੍ਰਸੰਨ ਛੀਂਟਕਾ ਨੌਜਵਾਨ ਸ. ਅਮ੍ਰਿਤਪਾਲ ਸਿੰਘ ਜੋ ਪਹਿਲਾਂ ਅਨਿਲ ਕੁਮਾਰ ਸੀ ਬੱਸ ਲੈ ਕੇ ਆ ਗਿਆ। ਪੰਜ ਸੱਤ ਮਿੰਟ ਸਾਥੀਆਂ ਦੇ ਨਖਰਿਆਂ ਲਾਏ। ਅੰਮ੍ਰਿਤਪਾਲ ਨੇ ਸਾਡੀ ਲੋੜ ਸਮਝ ਜਿਵੇਂ ਗੱਡੀ ਭਜਾਈ ਸਾਨੂੰ ਇਕ ਮੰਦਰ ਪਾਸ ਲੈ ਗਿਆ ਜਿਥੇ ਕਾਫ਼ੀ ਭੀੜ ਅਤੇ ਅੰਦਰੋਂ ਤਰ੍ਹਾਂ ਤਰ੍ਹਾਂ ਦੀਆਂ ਆਵਾਜ਼ਾਂ ਆ ਰਹੀਆਂ ਸਨ।

ਇਹ ਲਕਸ਼ਮੀ ਨਰਾਇਣ ਮੰਦਰ ਸੀ। ਭੀੜ ਉਲੰਘਦੇ ਅਸੀਂ ਅੰਦਰ ਗਏ। ਬਾਹਰ ਭਜਨ ਮੰਡਲੀ ਗਾ ਅਤੇ ਬੈਂਡ ਵਾਜਾ ਮੰਡਲੀ ਬੈਂਡ ਵਜਾ ਰਹੀ ਸੀ - ਮੰਦਰ ਦੇ ਅੰਦਰ ਸ੍ਰੀ ਸਤਿਗੁਰੂ ਜੀ ਪੱਥਰ ਦੀਆਂ, ਨਰਾਇਣ ਅਤੇ ਲਕਸ਼ਮੀ ਦੀਆਂ ਮੂਰਤੀਆਂ ਦੀ ਸਜਾਵਟ ਪਾਸ ਸਾਮਰਤਖ ਹੋਏ ਖਲੇ ਸਨ। ਸੱਚੇ ਪਾਤਸ਼ਾਹ ਤਾਂ ਸਾਰਾ ਸਮਾ ਸਿਮਰਨ ਹੀ ਕਰਦੇ ਰਹੇ ਪਰ ਮੰਦਰ ਦੇ ਪੰਡਾ ਪੁਜਾਰੀਆਂ ਤੇ ਮੁੰਤਜ਼ਿਮਾਂ ਨੇ ਦੀਪਕਾਂ ਨੂੰ ਜਿਓਤੀ ਦੇ ਭਜਨ ਗਾਉਂਦਿਆਂ ਆਰਤੀ ਉਤਾਰੀ। ਅੱਜ ਉਹਨਾਂ ਨੂੰ ਮੂਰਤੀਆਂ 'ਚੋਂ ਪਰਗਟ ਹੋਇਆ ਅਸਲੀ ਭਗਵਾਨ ਨਜ਼ਰ ਆ ਰਿਹਾ ਸੀ। ਪੁਜਾਰੀਆਂ ਦੇ ਚਿਹਰੇ ਤੇ ਪ੍ਰਾਪਤੀ ਦੀ ਆਭਾ ਖਿਲਰੀ ਹੋਈ ਸੀ।

ਇਕ ਕੇਸਰੀ ਟੋਪੀ, ਕੇਸਰੀ ਕੁਰਤੀ ਤੇ ਸਫੈਦ ਧੋਤੀ ਵਾਲੇ ਅਤੇ ਸੰਧੂਰੀ ਲੰਮੇ ਤਿਲਕਧਾਰੀ, ਸ੍ਰੀ ਨਟਵਰ ਲਾਲ ਸ਼ੁਕਲਾ ਸ਼ਾਸ਼ਤਰੀ ਜੀ ਨੂੰ ਮੈਂ ਪੁਛ ਲਿਆ ਕਿ ਸਤਿਗੁਰੂ ਜੀ ਕਿਹੜੇ ਕਿਹੜੇ ਮੰਦਰਾਂ 'ਚੋਂ ਹੋ ਕੇ ਏਥੇ ਆਏ। ਦਾਰਾ ਸਲਾਮ ਦੇ ਸਾਰੇ ਸਕੂਲਾਂ ਵਿਚ ਹਿੰਦੂ ਧਰਮ ਦੀ ਸਿਖਿਆ ਦੇਣ ਵਾਲੇ ਅਰਥਾਤ ਹਿੰਦੂ ਰਿਲੀਜੀਅਸ ਐਡਮਨਿਸਟ੍ਰੇਟਰ ਨੇ ਮੁਸਕਰਾਂਦਿਆਂ ਤੇ ਭਾਵ-ਵਿਭੋਰ ਹੁੰਦਿਆਂ ਦੱਸਿਆ: ਸਤਿਗੁਰੂ ਜੀ ਨੇ ਇਹਨਾਂ ਮੰਦਰਾਂ ਵਿਚ ਚਰਨ ਪੁਆਉਣ ਦੀ ਕ੍ਰਿਪਾ ਕੀਤੀ ਹੈ:

1. ਪੰਜਾਬ ਇਸਤ੍ਰੀ ਮੰਡਲ ਦਾ ਮੰਦਰ
2. ਭਾਟੀਆ ਮਹਾਜਨ ਬਾੜੀ
3. ਰਾਮ ਮੰਦਰ - ਲੁਹਾਨਾ ਮਹਾਜਨ ਬਾੜੀ
4. ਸਵਾਮੀ ਨਾਰਾਇਣ ਮੰਦਰ (ਬੁਚਾਸਨ ਬਾੜੀ)



5. ਸ਼ੰਕਰ ਆਸ਼ਰਮ ਮੰਦਰ
6. ਲਕਸ਼ਮੀ ਨਰਾਇਣ ਮੰਦਰ

ਸਾਨੂੰ ਏਨਾ ਕੁ ਸਮਾਂ ਮਿਲ ਹੀ ਗਿਆ ਸੀ ਕਿ ਅਸੀਂ ਦੋ ਮੰਦਰਾਂ ਵਿਚਾਲੇ ਸ਼ੋਭਾ ਯਾਤਰਾ ਦਾ ਦ੍ਰਿਸ਼ ਵੇਖ ਲਿਆ। ਹਿੰਦੂਆਂ-ਸਿਖਾਂ ਦਾ, ਜਾਂ ਕਹੁ ਨਾਮਧਾਰੀਆਂ ਅਤੇ ਹਿੰਦੂਆਂ ਦਾ ਇਹ ਅਨੋਖਾ ਮਿਲਣ ਮੌਕਾ ਸੀ। ਏਥੇ ਠੀਕ ਠੀਕ ਹਾਜ਼ਰੀ 500 ਵਿਅਕਤੀਆਂ ਤਕ ਦੀ ਬਣਦੀ ਸੀ।

ਅੱਜ 5 ਵਜੇ ਦੀ ਐਥੋਪੀਅਨ ਫਲਾਈਟ ਤੇ ਭਾਰਤੋਂ ਹੇਠ ਲਿਖੇ ਸਰੀਰ ਹੋਰ ਆਏ ਹਨ:

1. ਸ੍ਰੀ ਮਹਾਰਾਜ ਬੀਰ ਸਿੰਘ ਜੀ
2. ਬੇਬੇ ਦਲੀਪ ਕੌਰ ਜੀ
3. ਸ. ਜਸਵੰਤ ਸਿੰਘ ਕੱਲਾ, ਸ੍ਰੀ ਭੈਣੀ ਸਾਹਿਬ
4. ਬੀਬੀ ਨਰਿੰਦਰ, ਕੱਲ੍ਹਾ ਸਪੁਤਨੀ
5. ਸ. ਹਰਵਿੰਦਰ ਸਿੰਘ ਹੰਸਪਾਲ, ਐਮ.ਪੀ.
6. ਸੰਤ ਅਵਤਾਰ ਸਿੰਘ ਘੁੰਮਣ, ਅੰਮ੍ਰਿਤਸਰ ਕਲਾਂ, ਸਰਸਾ
7. ਸੰਤ ਮਨੋਹਰ ਸਿੰਘ, ਸੰਤ ਨਗਰ, ਸਰਸਾ
8. ਸ. ਗੁਰਚਰਨ ਸਿੰਘ ਲੁਧਿਆਣਾ
9. ਸੰਤ ਰਣਧੀਰ ਸਿੰਘ ਧੀਰਾ
10. ਸ. ਬਚਨ ਸਿੰਘ ਕਲਸੀ ਬੰਬਈ
11. ਸ੍ਰੀ ਮਤੀ ਕਲਸੀ ਬੰਬਈ

ਨੈਰੋਬੀ ਤੋਂ ਵੀ ਇਕ ਗਰੁੱਪ ਹੋਰ ਆਇਆ:

1. ਸ. ਸਰਵਣ ਸਿੰਘ ਸੋਖੀ, ਪ੍ਰਧਾਨ ਨਾਮਧਾਰੀ ਸੰਗਤ ਕੀਨੀਆ
2. ਸੁਪਤਨੀ ਸ. ਸੋਖੀ
3. ਸੰਤ ਪ੍ਰਤਾਪ ਸਿੰਘ ਫਲੋਰਾ
4. ਸ. ਨਰਿੰਦਰ ਸਿੰਘ ਰੂਪਰਾਇ
5. ਸ੍ਰੀਮਤੀ ਜੁਤਿੰਦਰ ਰੂਪਰਾਇ
6. ਸ. ਜਗਜੀਤ ਸਿੰਘ ਚਾਨਾ
7. ਸ. ਟਹਿਲ ਸਿੰਘ ਰੂਪਰਾਇ
8. ਬੀਬੀ ਸੁਰਜੀਤ ਸੁਪਤਨੀ ਸ. ਮਹਿੰਦਰ ਸਿੰਘ ਪਨੇਸਰ

ਇਕ ਸੱਜਣ ਸ. ਬਲਦੇਵ ਸਿੰਘ ਕਲਸੀ ਅਤੇ ਉਸਦੀ ਸੁਪਤਨੀ ਬਹਿਰੀਨ ਵਿਚੋਂ ਵੀ ਤਸ਼ਰੀਫ਼ ਲਿਆਏ ਹਨ। ਵਿਦੇਸ਼ੀ ਨਾਮਧਾਰੀਆਂ ਦਾ ਏਥੇ ਤਕੜਾ

ਇਕੱਠ ਹੋ ਗਿਆ ਹੈ। ਟਿਕਟਾਂ ਦਾ ਹਿਸਾਬ ਲਾਈਏ ਤਾਂ ਏਥੋਂ ਦੀ ਰਕਮ ਤਾਂ ਅੱਧੇ ਕਰੋੜ ਤੋਂ ਵੱਧ ਜਾਂਦੀ ਲਗਦੀ ਹੈ। ਆਵਾਜਾਈ, ਟੈਕਸੀਆਂ, ਲੰਗਰ ਆਦਿ ਅਤੇ ਤਿਆਰੀ ਤੇ ਹੋਰ ਅਮਿਤਵਾਂ ਖ਼ਰਚ ਹੋ ਗਿਆ ਹੈ।

ਨਾਮ ਸਿਮਰਨ 6 ਵਜੇ ਠੀਕ ਜਾਰੀ ਹੋ ਗਿਆ। ਸ਼ੋਭਾ ਯਾਤਰਾ ਦੇ ਬਣੇ ਜੁੜੇ ਲੋਕ ਨਾਮ ਸਿਮਰਨ ਵਿਚ ਬੈਠ ਗਏ। ਸ. ਸਤਵੰਤ ਸਿੰਘ ਨੇ ਸੁਹੇਲੀ ਵਿਚ ਸਭ ਨੂੰ ਕਹਿ ਦਿਤਾ ਸੀ ਕਿ ਉਹ ਆਪਣੇ ਆਪਣੇ ਪ੍ਰਾਪਤ ਨਾਮ ਦਾ ਸਿਮਰਨ ਕਰਨ। ਅੱਜ ਤਾਂ ਪੰਡਾਲ ਵਿਚ ਕਾਫ਼ੀ ਰੌਣਕ ਸੀ। ਭਾਰਤੀ ਇਸਤਰੀਆਂ ਬੱਚੇ ਜੋ ਆਮ ਕਰਕੇ ਗੁਜਰਾਤੀ ਸਨ 250 ਦੇ ਲਗਭਗ, 100 ਹਿੰਦੂ ਜੈਂਟਲਮੈਂਨ, 100 ਲੋਕਲ ਹੋਰ ਅਤੇ 100 ਤੋਂ ਵੱਧ ਵਿਦੇਸ਼ਾਂ ਤੋਂ ਆਏ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਭਾਸ਼ਣ ਜਾਰੀ ਰਿਹਾ ਤੇ ਰਸਨਾ ਚੌਂ ਅੱਖਰੇ ਨਾਮ ਲਈ ਹਿਲਦੀਆਂ ਰਹੀਆਂ।

ਜਿਉਂ ਹੀ ਪੂਰਬਾ ਨੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਕੀਤੀ ਪ੍ਰਧਾਨ ਸਤਵੰਤ ਸਿੰਘ ਨੇ ਮਾਈਕ ਨੂੰ ਸੰਭਾਲ ਲਿਆ। ਉਸਦੇ ਪਾਸ ਦਰਜਨਾਂ ਹੀ ਉਨ ਦੀਆਂ ਮਾਲਾ ਪਈਆਂ ਸਨ। ਉਸ ਨੇ ਸੰਖੇਪ, ਅੰਗਰੇਜ਼ੀ ਵਿਚ ਤਕਰੀਰ ਕੀਤੀ ਜਿਸ ਵਿਚ ਹੋਲਾ-ਮਹੱਲਾ ਪਰੰਪਰਾ ਬਾਰੇ ਦੱਸਿਆ ਅਤੇ ਨਾਲ ਹੀ ਸੰਗਤ ਪ੍ਰਤੀ ਸੂਚਿਤ ਕੀਤਾ ਕਿ ਹੁਣ ਸਤਿਗੁਰੂ ਜੀ ਦਾ ਸੰਗਤਾਂ ਅਤੇ ਸ਼ਹਿਰੀਆਂ ਵਲੋਂ ਸੁਆਗਤ ਹੋਵੇਗਾ। ਜਿੰਨੇ ਸੱਜਣ ਵੀ ਮੰਚ ਉਪਰ ਸੁਆਗਤ ਲਈ ਆਏ ਉਹਨਾਂ ਪ੍ਰਧਾਨ ਜੀ ਤੋਂ ਸਫੈਦ ਉਂਨ ਦੀ ਮਾਲਾ ਫੜੀ, ਸ੍ਰੀ ਸਤਿਗੁਰੂ ਜੀ ਦੇ ਗਲੇ ਪਹਿਨਾਈ ਅਤੇ ਮੱਥਾ ਟੇਕ ਕੇ ਜਾਂ ਕੁਛ ਹਿਰਦੇ ਦੇ ਉਦਗਾਰ ਆਪਣੀ ਆਪਣੀ ਬੋਲੀ ਵਿਚ ਪਰਗਟ ਕੀਤੇ ਜਾਂ ਫਿਰ ਉਹ ਨਮਸਕਾਰ ਕਰ ਵਿਦਾ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਸੁਆਗਤਕਾਰੀਆਂ ਹਥੋਂ ਮਾਲਾਵਾਂ ਲੈ ਕੇ ਆਪ ਹੀ ਆਪਣੇ ਗਲੇ ਪਾਈਆਂ। ਸੁਆਗਤਕਾਰੀਆਂ ਦੇ ਨਾਵਾਂ ਦੀ ਫਹਿਰਿਸਤ ਬਹੁਤ ਲੰਮੀ ਹੈ। ਜੇ ਮਿਲ ਗਈ ਤਾਂ ਨਾਮ ਲਿਖਾਂਗਾ ਨਹੀਂ ਤਾਂ ਕੁਝ ਨਾਮ ਦਰਜ ਰਹਿਣਗੇ:

1. ਹਿੰਦੂ ਕੌਂਸਲ ਆਫ਼ ਤਨਜ਼ਾਨੀਆ ਦੇ ਮੁਖੀ, ਸ੍ਰੀ ਬਿਹਾਰੀ ਖੰਨਾ
2. ਚੇਅਰਮੈਨ ਵਹੁਰਾ ਕਮਿਉਨਿਟੀ, ਤਨਜ਼ਾਨੀਆ
3. ਸਨਾਤਨ ਧਰਮ ਸਭਾ ਦਾ ਮੁਖੀ
4. ਚੇਅਰਮੈਨ ਰਾਮਗੜ੍ਹੀਆ ਸਭਾ, ਸ. ਮਲਕੀਤ ਸਿੰਘ
5. ਮੁਖੀ ਆਰਯਾ ਸਮਾਜ, ਤਨਜ਼ਾਨੀਆ
6. ਪੰਜਾਬ ਇਸਤਰੀ ਸਭਾ ਦੀ ਮੁਖੀ
7. ਚੇਅਰਮੈਨ ਜੀ ਕੇ ਮਹਿਤਾ
8. ਮੁਖ ਪ੍ਰਬੰਧਕ, ਸੁਆਮੀ ਨਰਾਇਣ ਮੰਦਰ



9. ਆਗੂ, ਇੰਡੋ ਤਨਜ਼ਾਨੀਆ ਕਲਚਰਲ ਸੈਂਟਰ
10. ਭਜਨ ਮੰਡਲੀ ਤਨਜ਼ਾਨੀਆ ਦੇ ਮੁਖੀ
11.
12.
13.
14.
15. ਮਾ: ਨਿਹਾਲ ਸਿੰਘ ਪੰਥ ਰਤਨ, ਪ੍ਰਧਾਨ ਨਾਮਧਾਰੀ ਦਰਬਾਰ
16. ਸੰਤ ਰਾਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ, ਯੂ.ਕੇ.
17. ਸ. ਸਰਵਣ ਸਿੰਘ ਸੋਖੀ, ਪ੍ਰਧਾਨ ਨਾਮਧਾਰੀ ਸੰਗਤ ਕੀਨੀਆ
18. ਸ. ਮਹਿੰਦਰ ਸਿੰਘ ਪਾਲਰੇ ਦਾਰਾ ਸਲਾਮ
19. ਸ. ਦਇਆ ਸਿੰਘ ਜਨਰਲ ਸਕੱਤਰ, ਹੋਲਾ ਕਮੇਟੀ
20. ਸ. ਨਰਿੰਦਰ ਸਿੰਘ ਸਕੱਤਰ ਨਾਮਧਾਰੀ ਸੰਗਤ, ਤਨਜ਼ਾਨੀਆ
21. ਸ. ਅਜਿੰਦਰ ਸਿੰਘ ਖ਼ਜ਼ਾਨਚੀ, ਨਾਮਧਾਰੀ ਸੰਗਤ, ਤਨਜ਼ਾਨੀਆ
22. ਸੰਤ ਹਰੀ ਸਿੰਘ ਭੋਗਲ, ਨਾਮਧਾਰੀ ਸੰਗਤ ਲੀਡਜ਼
23. ਸ. ਹਰਜਿੰਦਰ ਸਿੰਘ ਕੰਵਲ ਨਾਮਧਾਰੀ ਸੰਗਤ ਵੂਲਵਰਹੰਪਟਨ
24. ਸ. ਗੁਰਬਚਨ ਸਿੰਘ ਮਠਾੜੂ, ਦਾਰਾ ਸਲਾਮ
25. ਸੂਬਾ ਸਤਨਾਮ ਸਿੰਘ ਜੀ ਨੈਰੋਬੀ
26.
27.
28.
29.
30.
31.
32.
33.
34.
35.
36. ਚੇਅਰਮੈਨ, ਇਸਮਾਈਲੀਆ ਕਮਿਉਨਿਟੀ ਤਨਜ਼ਾਨੀਆ
37. ਅੰਤ ਉਤੇ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ ਨੇ ਸਤਿਗੁਰੂ ਜੀ ਦਾ ਸੁਆਗਤ ਕੀਤਾ ਅਤੇ ਇਕ ਤਕਰੀਰ ਕੀਤੀ

ਜਿਸ ਵਿਚ ਹੋਲਿਆਂ ਦੀ ਮਹਾਨਤਾ, ਦਿੱਲੀ ਹੋਲਾ ਦਾ ਜ਼ਿਕਰ, ਤਨਜ਼ਾਨੀਆ ਹੋਲਾ ਵਿਚ ਸ਼ਾਮਲ ਹੋਣ ਦੀ ਖ਼ੁਸ਼ੀ ਅਤੇ ਦੇਸ਼ ਵਿਚ ਪੁਲੀਟੀਕਲ ਹਵਾ ਬਦਲੀ ਦਾ ਸੁਨੇਹਾ ਦਿਤਾ। ਸਾਡੇ ਐਮ.ਪੀ. ਨੇ ਸੰਗਤ ਨੂੰ ਦੱਸਿਆ ਕਿ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਪਿਛਲੀਆਂ ਘਟਨਾਵਾਂ ਨੂੰ ਠੀਕ ਤਰ੍ਹਾਂ ਅਨੁਭਵ ਕਰਕੇ ਪਰਸੋਂ ਐਲਾਨ ਕੀਤਾ ਹੈ ਕਿ ਬੇਗੁਨਾਹ ਹਿੰਦੂਆਂ ਨੂੰ ਮਾਰਨਾ ਗੁਰੂ ਤੇਗ ਬਹਾਦਰ ਜੀ ਦਾ ਹੀ ਕਤਲ ਕਰਨਾ ਹੈ।

ਹੰਸਪਾਲ ਦੀ ਤਕਰੀਰ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਹਿੰਦੀ ਵਿਚ ਪ੍ਰਵਚਨ ਦੇਣ ਦੀ ਕਿਰਪਾ ਕੀਤੀ। ਇਸ ਸਮੇਂ ਰਾਤ ਦੇ 8.15 ਹੋ ਚੁੱਕੇ ਸਨ।

ਸਤਿਗੁਰਾਂ ਦੇ ਬਚਨਾਂ ਦਾ ਸੰਖੇਪ:

ਜਦੋਂ ਦੀ ਦੁਨੀਆਂ ਬਣੀ ਹੈ ਕਦੇ ਸ਼ਾਂਤੀ ਅਤੇ ਕਦੇ ਜੰਗੋ ਜਦਲ ਦੇ ਦਿਨ ਆਉਂਦੇ ਰਹੇ ਹਨ। ਕਦੇ ਰੋਗ ਵਧ ਜਾਂਦੇ ਹਨ ਕਦੇ ਉਨ੍ਹਾਂ ਦੀ ਥਾਂ ਅਰੋਗਤਾ ਵਧ ਜਾਂਦੀ ਹੈ। ਭਾਵੇਂ ਇਹ ਦਸਤੂਰ ਹੀ ਹੈ ਪਰ ਅਸਾਂ ਸੋਚਣਾ ਹੈ ਕਿ ਸਾਡਾ ਪਾਸਾ ਸ਼ਾਂਤੀ ਦਾ ਹੈ ਜਾਂ ਅਸ਼ਾਂਤੀ ਦਾ ਹੈ। ਰੋਗ ਪਸੰਦ ਕਰਦੇ ਹਾਂ ਜਾਂ ਅਰੋਗ ਰਹਿਣੈ।

ਮਾਲੂਮ ਹੁੰਦਾ ਹੈ ਕਿ ਅੱਜ ਦੁਨੀਆਂ ਉਤੋਂ ਨਿਯੰਤਰਣ ਉਠ ਗਿਆ ਹੈ ਅਤੇ ਇਸੇ ਕਾਰਨ ਅਸੀਂ ਪੈਰੋ ਪੈਰ ਮਹਾਂ ਵਿਨਾਸ਼ ਵਲ ਵਧ ਰਹੇ ਹਾਂ।

ਜੋ ਮਾਰੂ ਹਥਿਆਰ ਅਮਰੀਕਾ ਨੇ ਬਣਾਏ ਹਨ ਉਹ ਏਨੇ ਤੀਵਰਗਾਮੀ ਹਨ ਕਿ ਪੰਜ ਮਿੰਟ ਵਿਚ ਰੂਸ ਵਿਚ ਮਿਥੇ ਨਿਸ਼ਾਨੇ ਤੇ ਪਹੁੰਚ ਸਕਦੇ ਹਨ ਤੇ ਨਿਸ਼ਾਨੇ ਦੀ ਇਕ ਫੁਟ ਜਗਹ ਵਿਚ ਵਜ ਕੇ ਤਬਾਹੀ ਲਿਆ ਸਕਦੇ ਹਨ। ਇਹੋ ਤੇਜ਼ਗਤੀ ਮਾਰੂ ਹਥਿਆਰ ਯੂਰਪ ਵਿਚ ਤਿੰਨ ਮਿੰਟਾਂ ਵਿਚ ਜਾ ਪਏਗਾ ਤੇ ਬਰਬਾਦੀ ਦਾ ਆਲਮ ਬਰਪਾ ਕਰ ਦੇਵੇਗਾ। ਇਹ ਨਾ ਗੀਤਾ ਦਾ, ਨਾ ਕੁਰਾਨ ਤੇ ਨਾ ਹੀ ਇੰਜੀਲ ਦਾ ਲਿਹਾਜ਼ ਕਰੇਗਾ। ਹਰ ਧਰਮ ਪ੍ਰੇਮੀ ਨੂੰ ਤੇ ਨਾਸਤਕ ਨੂੰ ਜਮਲੋਕ ਪੁਚਾ ਦੇਵੇਗਾ। ਪਰ ਜੇ ਅਕਲ ਵਰਤੀ ਜਾਇ ਤਾਂ ਮਾਰੂ ਹਥਿਆਰਾਂ ਤੇ ਲਗੇ ਧਨ ਦੀ ਵਰਤੋਂ ਗਰੀਬ ਦੁਨੀਆਂ ਨੂੰ ਰੋਟੀ ਰੋਜ਼ੀ ਦੇਣ ਲਈ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਕੋਈ ਵੀ ਭਗਵਾਨ ਦਾ ਆਦਮੀ ਅਨਿਆਈ ਮੌਤ ਨਹੀਂ ਮਰੇਗਾ।

ਜੇ ਕੋਈ ਮਨੁਖ ਭਗਵਾਨ ਦੀ ਹੋਂਦ ਵਿਚ ਵਿਸ਼ਵਾਸ ਨਹੀਂ ਰੱਖਦਾ, ਜ਼ਿੰਦਗੀ ਤਾਂ ਉਹਦੀ ਵੀ ਲੋੜ ਹੈ। ਉਹ ਮਨੁੱਖਤਾ ਦਾ ਇਕ ਅੰਗ ਹੈ, ਉਸਨੂੰ ਵੀ ਸੁਰੱਖਿਆ ਮਿਲਣੀ ਚਾਹੀਦੀ ਹੈ।

ਜਾਪਾਨ ਵਿਚ ਗਿਆਂ ਮੈਨੂੰ ਇਕ ਭਾਰਤੀ ਧਰਮ ਪਰਚਾਰਕ ਦੀ ਧਰਮ ਬਾਰੇ ਵਿਆਖਿਆ ਜਚੀ ਨਾ। ਉਹ ਜਾਪਾਨੀ ਯੂਨੀਵਰਸਿਟੀ ਦੇ ਸਟੂਡੈਂਟਸ ਨੂੰ ਸੰਬੋਧਨ ਕਰ ਰਿਹਾ ਸੀ। ਜਦੋਂ ਮੇਰੀ ਵਾਰੀ ਆਈ ਤਾਂ ਮੈਂ ਫ਼ਰੀਦ ਜੀ ਦੀ ਇਕ ਤੁਕ ਪੜ੍ਹੀ: 'ਬੋਲੀਐ



ਸਚੁ ਧਰਮੁ ਝੂਠ ਨ ਬੋਲੀਐ।' ਹਰ ਮਜ਼ਹਬ ਸੁਸਾਇਟੀ ਸੱਚ ਬੋਲਣਾ ਹੀ ਪਸੰਦ ਕਰੇਗੀ। ਮੇਰੀ ਗੱਲ ਨੂੰ ਬੱਚਿਆਂ ਨੇ ਸਹੀ ਤੌਰ ਤੇ ਪਸੰਦ ਕੀਤਾ।

***ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰੁ ਸਿਰੁ ਨ ਦੀਆ।*** ਇਹ ਕਿਹੜਾ ਧਰਮ ਸੀ ਜਿਸ ਵਾਸਤੇ ਗੁਰੂ ਤੇਗ ਬਹਾਦਰ ਜੀ ਨੇ ਸੀਸ ਕਟਾ ਲਿਆ? ਅੱਜ ਸਿੱਖ ਹਿੰਦੂਆਂ ਨੂੰ ਕਿਸ ਨਜ਼ਰ ਨਾਲ ਵੇਖਦੇ ਹਨ?

ਅਸੀਂ ਜੇ ਅੱਛੇ ਮੁਸਲਮਾਨ, ਅੱਛੇ ਸਿੱਖ ਅਤੇ ਅੱਛੇ ਹਿੰਦੂ ਬਣ ਜਾਈਏ ਤਾਂ ਝਗੜਾ ਰਹੇ ਹੀ ਕੋਈ ਨਾ।

ਅਸੀਂ ਏਥੇ ਤੁਹਾਨੂੰ ਭਾਰਤੀਅਤਾ ਅਤੇ ਭਰਾਤਰੀ-ਭਾਵ ਦਾ ਸੰਦੇਸ਼ ਦੇਣ ਆਏ ਹਾਂ।

ਜੋ ਲੋਕ ਏਥੇ ਇਕੱਤਰ ਹੋਏ ਹਨ, ਉਹ ਅਸ਼ਵਮੇਧ ਯੱਗ ਦਾ ਫਲ ਪ੍ਰਾਪਤ ਕਰ ਰਹੇ ਹਨ।

ਅਸੀਂ ਏਥੋਂ ਦੇ ਗ਼ਰੀਬ ਆਦਮੀਆਂ ਅਤੇ ਰੋਗੀਆਂ ਬਾਰੇ ਕੁਝ ਸੋਚਦੇ ਹਾਂ। ਸਤਿਗੁਰਾਂ ਕ੍ਰਿਪਾ ਕੀਤੀ ਤਾਂ ਰੂਪਮਾਨ ਹੋ ਜਾਵੇਗਾ।

ਅੱਜ ਜੋ ਝਗੜੇ ਉਠ ਰਹੇ ਹਨ, ਇਹਨਾਂ ਤੋਂ ਉੱਚਾ ਉੱਠ ਕੇ ਮਿਲ ਕੇ ਬੈਠੀਏ, ਮਾਨਸਿਕ ਅਤੇ ਅਧਿਆਤਮਕ ਉਨਤੀ ਦੀ ਗੱਲ ਕਰੀਏ, ਏਧਰ ਨੂੰ ਵਧੀਏ।

8.40 ਹੋ ਗਏ। ਸਤਿਗੁਰੂ ਜੀ ਦੇ ਸ਼ਬਦਾਂ ਨੂੰ ਹਾਜ਼ਰੀਨਾਂ ਨੇ ਪੂਰੇ ਧਿਆਨ ਨਾਲ ਸੁਣਿਆ। ਫਿਰ ਪ੍ਰਧਾਨ ਸਤਵੰਤ ਸਿੰਘ ਨੇ ਇਕ ਹੈਂਡ ਫਾਈਲ, ਜਿਸ ਵਿਚ, ਇਕ ਮਾਲਾ, ਦੋ ਬਾਲਪੈਨ, ਪ੍ਰੋਗਰਾਮ ਦੀ ਕਾਪੀ, ਨਾਮਧਾਰੀਆਂ ਬਾਰੇ ਹਿੰਦੀ ਵਿਚ ਜਾਣਕਾਰੀ, ਇਕ ਪੈਡ ਅਤੇ ਇਕ ਸੋਵੀਨਰ (ਅੰਗਰੇਜ਼ੀ, ਹਿੰਦੀ, ਪੰਜਾਬੀ ਵਿਚ ਡਮਈ ਸਾਈਜ਼ ਦੇ 112 ਸਫ਼ੇ) ਸੀ। ਵਿਧੀਵਤ ਰੀਲੀਜ਼ ਕਰਨ ਲਈ ਭੇਟ ਕੀਤਾ। ਇਸ ਵਿਚ ਪਾਕਿਟ ਡਾਇਰੀ ਦੇ ਸਾਈਜ਼ ਦੀ ਪਲਾਸਟਕ ਕਵਰ ਵਿਚਦੀ ਦਿਸਦੀ ਸਤਿਗੁਰੂ ਜੀ ਦੀ ਆਪਣੀ ਫੋਟੋ ਵੀ ਸੀ। ਇਸਨੂੰ ਪਹਿਲਾਂ ਹੀ ਵੇਖ ਛੇਤੀ ਨਾਲ ਫਾਈਲ ਬੰਦ ਕਰਕੇ ਸੋਵੀਨਰ ਅਗੇ ਕਰ ਕੇ ਫੋਟੋ ਲੁਹਾਈ।

ਪ੍ਰਧਾਨ ਜੀ ਨੇ ਦਸਿਆ ਕਿ ਇਹ ਮਲਾਈ ਰੰਗੀ ਕਿਟ ਹਰੇਕ ਡੈਲੀਗੇਟ ਨੂੰ ਭੇਂਟ ਕੀਤੀ ਜਾਏਗੀ। ਨਿੱਕੀ ਜਿਹੀ ਤਨਜ਼ਾਨੀਆ ਸੰਗਤ ਨੇ ਸਾਰੇ ਹੀ ਵਡੇਰੇ ਉਦਮ ਕੀਤੇ ਹਨ। ਦਿਨ ਰਾਤ ਗੱਡੀਆਂ ਏਧਰ ਓਧਰ ਘੂਕ ਰਹੀਆਂ ਹਨ। ਪੈਟਰੋਲ ਪਾਣੀ ਵਾਂਗੂੰ ਉਡ ਰਿਹਾ ਹੈ। ਸਵਾ ਡੇਢ ਸੌ ਵਿਅਕਤੀ ਨੂੰ ਵਧੀਆ ਪ੍ਰਾਹੁਣਚਾਰੀ ਦੇਣੀ, ਕਮਾਲ ਹੈ।

8.45 ਹੋ ਗਏ। ਅਜੇ ਕੀਰਤਨ ਰਹਿੰਦਾ ਹੈ। ਸ੍ਰੀ ਸਤਿਗੁਰੂ ਜੀ ਨੇ ਦਸਮੇਸ਼ ਜੀ ਦਾ ਕਬਿੱਤ '**ਛੀਰ ਕੈਸੀ ਛੀਰਾ ਵਧ**.... ਜ਼ਬਾਨੀ ਸੁਣਾ ਕੇ ਸੰਗਤ ਨੂੰ

ਦਸਿਆ ਕਿ ਬੱਚੇ ਇਸਨੂੰ ਕੇਦਾਰਾ ਵਿਚ ਗਾਣਗੇ ਅਤੇ ਫਿਰ ਕੇਦਾਰਾ ਦੀਆਂ ਸੁਰਾਂ ਵਾਤਾਵਰਣ ਵਿਚ ਛਾ ਗਈਆਂ। 9 ਵਜੇ '**ਰਾਮ ਬਿਸਾਰਿਓ ਹੈ ਅਭਿਗਾਨ**' ਦੂਜਾ ਸ਼ਬਦ ਜਾਰੀ ਹੋਇਆ ਅਤੇ 9.30 ਵਜੇ ਰਾਤੀਂ ਦੀਵਾਨ ਦੀ ਸਮਾਪਤੀ ਹੋਈ।

ਹੁਣ ਏਥੇ ਹੀ ਸਾਰੀ ਸੰਗਤ ਵਾਸਤੇ ਲੰਗਰ ਸੀ: ਨਮਕੀਨ ਚਾਵਲ, ਪ੍ਰਸ਼ਾਦੇ, ਦਾਲਾਂ, ਸਬਜ਼ੀ ਤੇ ਘਿਉ ਦੀਆਂ ਪਲੀਆਂ।

ਅੱਜ ਪ੍ਰਾਹੁਣਚਾਰੀ ਨੂੰ 7 ਦਿਨ ਹੋ ਗਏ ਹਨ। ਥੋੜ੍ਹੇ ਜਿਹੇ ਸਿੰਘਾਂ ਨੂੰ ਥਕਾਣ ਲਈ ਇਹ ਕਾਫ਼ੀ ਹੈ। ਪਰ ਧੰਨ ਹਨ ਦਾਰਾ ਸਲਾਮੀਏ, ਹੋਲਾ ਤਾਂ ਅਜੇ ਅੱਜ ਸ਼ੁਰੂ ਹੋਇਆ ਹੈ।

## 28 ਜੂਨ 1985, ਸ਼ੁਕਰਵਾਰ
## ਦਾਰਾ ਸਲਾਮ (ਹੋਲਾ, ਦੂਜਾ ਦਿਨ)

ਨਿੱਤ ਵਾਂਗ ਆਸਾ ਦੀ ਵਾਰ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਦੀ ਅਗਵਾਈ ਵਿਚ ਕੀਰਤਨ। ਕਦੇ ਕਦੇ ਵਾਧੂ ਅਨੰਦ ਸਿਰਜਣ ਲਈ ਸ੍ਰੀ ਹਜ਼ੂਰ ਵਲੋਂ ਤਰਬਕਾਰੀ। ਅੰਤ ਤਕ ਕੇਵਲ 200 ਸਰੋਤੇ। ਸਵੇਰ ਦੇ ਦੀਵਾਨ ਵਿਚ ਇਕ ਦਰਜਨ, ਸ਼ਾਮ ਦੇ ਦੀਵਾਨਾਂ ਵਿਚ ਦੋ ਦਰਜਨ ਹਿੰਦੂ ਸਰੋਤੇ। ਹਿੰਦੂ ਇਸਤਰੀਆਂ ਸ਼ਾਮ ਦੇ ਦੀਵਾਨ ਵਿਚ 150 ਤੋਂ ਵੱਧ ਹੁੰਦੀਆਂ ਹਨ। ਪਰ ਸਿੱਖ ਸਮਾਜ ਨੇ ਇਕ ਤਰ੍ਹਾਂ ਦਾ ਬਾਈਕਾਟ ਕਰ ਰਖਿਆ ਹੈ। ਉਂਜ ਵੀ ਸਿੱਖ ਦਿਨ ਚੜ੍ਹੇ ਹੀ ਵਾਰ ਦਾ ਕੀਰਤਨ ਕਰਦੇ ਕਰਵਾਂਦੇ ਹਨ। ਨਾਮਧਾਰੀਆਂ ਵਾਂਗ ਬੰਬੀਹਾ ਅੰਮ੍ਰਿਤ ਵੇਲੇ ਨਹੀਂ ਬੋਲਦਾ। ਏਥੇ ਤਾਂ ਸਿੰਘ ਸਭਈਆਂ ਤੇ ਅਕਾਲੀ ਸਿਆਸਤ ਦਾ ਪ੍ਰਭਾਵ ਹੈ। ਇਹਨਾਂ ਨੂੰ ਨਾਮਧਾਰੀ ਅਛੂਤ ਲਗਦੇ ਹਨ ਤੇ ਕਾਂਗਰਸ ਪੱਖੀ ਹੋਣ ਕਰਕੇ ਵੀ ਇਹਨਾਂ ਦਾ ਭਜਨ-ਕੀਰਤਨ ਸਿੱਖਾਂ ਨੂੰ ਸੁਖਾਂਦਾ ਨਹੀਂ।

ਇਸ ਸਾਲ ਫਰਵਰੀ ਵਿਚ ਔਰੰਗਾਬਾਦ ਵਿਖੇ ਸੰਤ ਹਰਭਜਨ ਸਿੰਘ ਦੇ ਫਾਰਮ ਉਤੇ, ਸ੍ਰੀ ਸਤਿਗੁਰੂ ਜੀ ਦੇ ਆਗਮਨ ਸਮੇਂ ਨਾਥ ਕੇਰਲਕਰ ਦੇ ਇਕ ਸ਼ਾਗਿਰਦ ਬੱਚੇ ਨੇ ਇਕ ਖ਼ਿਆਲ ਗੰਵਿਆ ਸੀ ਜਿਸਦੇ ਬੋਲ ਸਨ: ਸਗਰੀ ਰੈਨ ਕੀ ਜਾਗੀ.... (ਰਾਗ ਰਾਮਕਲੀ ਤਿੰਨ ਤਾਲ)

ਇਸ ਵਾਰ ਜੀਵਨ ਨਗਰ ਇਲਾਕੇ ਵਿਚ ਰਹਿੰਦਿਆਂ ਸਚੇ ਪਾਤਸ਼ਾਹ ਜੀ ਨੇ ਉਸੇ ਟੇਕ ਤੇ ਸ਼ਬਦ '**ਕਿੰਕੁਰੀ ਅਨੂਪ ਵਾਜੈ ਜੋਗੀਆ ਮਤਵਾਰੋ ਰੇ**' ਲਗਾ ਕੇ ਆਪਣੇ ਕਲਾਕਾਰ ਬੱਚਿਆਂ ਨੂੰ ਸਿਖਾਇਆ ਹੈ। ਆਸਾ ਦੀ ਵਾਰ ਸਮੇਂ ਕੋਲ ਬੈਠੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੂੰ ਆਗਿਆ ਕਰ ਕੇ ਉਹ ਸ਼ਬਦ ਇਕ ਕਾਗਜ਼ 'ਤੇ ਲਿਖਵਾ ਕੇ 'ਤਾਰ ਸ਼ਹਿਨਾਈ' ਬਲਜੀਤ ਸਿੰਘ ਨੂੰ ਦਿਤਾ ਗਿਆ -



ਫਿਰ ਉਸਨੇ ਆਪਣੇ ਸਾਥੀਆਂ ਨਾਲ ਮਿਲ ਕੇ **ਕਿੰਕੁਰੀ ਅਨੂਪ ਬਾਜੈ**' ਦਾ ਗਾਇਨ ਕੀਤਾ। ਸਚਮੁਚ ਲਾਮਿਸਾਲ ਜੋੜ ਹੈ।

ਅੱਜ ਕੱਲ ਗੁਰੂ ਕੇ ਨਾਲ ਰਹਿੰਦੇ ਸਮਾਨ ਵਿਚ ਇਕ ਕੀਮਤੀ ਕਪੜੇ ਦਾ ਵਿਦੇਸ਼ੀ ਬੈਗ ਸ਼ਾਮਲ ਹੈ ਜਿਸ ਵਿਚ ਹੇਠ ਲਿਖੀਆਂ ਪੁਸਤਕਾਂ ਰਖੀਆਂ ਜਾਂਦੀਆਂ ਹਨ ਤਾਂ ਕਿ ਸਹੂਲਤ ਮੁਤਾਬਕ ਪੁਸਤਕਾਂ ਦੀ ਤੁਰਤ ਵਰਤੋਂ ਕੀਤੀ ਜਾ ਸਕੇ:

1. ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆਂ (ਛੋਟਾ ਸਾਈਜ਼)
2. ਦਸਮ ਗ੍ਰੰਥ ਜੀ ਦੀਆਂ ਸੈਂਚੀਆਂ
3. ਤੁਕ ਤਤਕਰਾ, ਗੁਰ ਸ਼ਬਦ ਰਤਨਾਕਰ
4. ਮਹਾਨ ਕੋਸ਼, ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ
5. ਕੂਕਾ ਮੂਵਮੈਂਟ
6. ਵਾਰਾਂ ਭਾਈ ਗੁਰਦਾਸ
7. ਕਬਿਤ ਸਵੱਯੇ ਭਾਈ ਗੁਰਦਾਸ -ਸਟੀਕ
8. ਮਾਰਫੁਨ ਨਗਮਾਤ (ਦੋ ਹਿੱਸੇ)
9. ਸੰਗੀਤ ਕਾਦੰਬਨੀ
10. ਹਿੰਦੁਸਤਾਨੀ ਸੰਗੀਤ ਪੱਧਤੀ (6 ਹਿੱਸੇ)
11. ਮਨ ਮਾਲਿਕ (3 ਹਿੱਸੇ)

ਦੇਸ਼ ਵਿਚ ਤਾਂ ਪਹਿਲੀਆਂ ਚਾਰ ਪੁਸਤਕਾਂ ਸਤਿਗੁਰੂ ਜੀ ਦੇ ਹੈੱਡ ਕੁਆਟਰਾਂ ਅਤੇ ਆਪ ਟਿਕਾਣਿਆਂ ਤੇ ਰਹਿੰਦੀਆਂ ਹੀ ਹਨ। ਪਰ ਹੁਣ ਦੇ ਪ੍ਰਬੰਧ ਵਿਚ ਗੁਰਬਾਣੀ ਅਤੇ ਸੰਗੀਤ, ਜਦੋਂ ਵੀ ਕੋਈ ਸ਼ੰਕਾ ਉਠੇ, ਸ਼ੁੱਧੀ ਕਰਨ ਲਈ ਨਾਲ ਰਹੇ ਹਨ।

ਆਸਾ ਦੀ ਵਾਰ ਦੀ 7.20 ਤੇ ਅਰਦਾਸ ਹੋਈ ਤਾਂ ਮੰਚ ਸਕੱਤਰ ਦੀ ਬੇਨਤੀ ਤੇ ਸ. ਮਹਿੰਦਰ ਸਿੰਘ ਪਾਲਰੇ, ਜਿਨ੍ਹਾਂ ਸਿਰ ਤੇ ਸਿਧੀ ਦਸਤਾਰ ਤੇ ਕੁਰਤਾ ਪਜਾਮਾ ਵੀ ਨਾਮਧਾਰੀ ਕਾਟ ਦੇ ਪਹਿਨੇ ਤੇ ਉਪਰ ਸਫੈਦ ਲੋਈ ਦੀ ਬੁੱਕਲ ਮਾਰੀ ਹੋਈ ਸੀ, ਗੁਰੂ ਦੀ ਮਹੱਤਤਾ ਤੇ ਬੋਲੇ। ਆਪ ਨੇ ਦੱਸਿਆ ਕਿ ਸਤਿਗੁਰੂ ਕਿਵੇਂ ਲੰਮੇ ਸਬਰ ਨਾਲ ਜੀਆਂ ਦੇ ਕਲਿਆਣ ਹਿਤ ਕਾਰਜ ਕਰਦਾ ਹੈ। 1972 ਤੋਂ ਵੀ ਪਹਿਲਾਂ ਦੇ ਪ੍ਰਯਤਨਾਂ ਨੇ ਉਹਨਾਂ ਦਾ ਮਾਸ, ਸ਼ਰਾਬ ਛੁਡਾ ਦਿਤਾ ਤੇ ਹੁਣ ਸੁਦੇਸ਼ੀ ਵਸਤਾਂ ਦੀ ਬ੍ਰਿਤੀ ਪੈਦਾ ਕਰ ਦਿਤੀ ਹੈ। ਉਹਨਾਂ ਕਿਹਾ: ਸਤਿਗੁਰੂ ਜੀ ਨੇ ਅਪਾਰ ਬਖਸ਼ਸ਼ ਕਰਕੇ ਮੇਰੇ ਜੀਵਨ ਨੂੰ ਬਦਲ ਕੇ ਰਖ ਦਿਤਾ ਹੈ, ਮਾਸਾਹਾਰੀ ਤੋਂ ਸ਼ਾਕਾਹਾਰੀ ਬਣਾ ਦਿਤਾ ਅਤੇ ਦੈਵ-ਬੁੱਧੀ ਬਖ਼ਸ਼ ਦਿਤੀ ਹੈ।

ਮੰਚ ਸਕੱਤਰ ਸ. 'ਵਰਿਆਮ' ਨੇ ਐਲਾਨ ਕੀਤਾ ਕਿ ਅੱਜ

2.30 ਤੋਂ 3.30 ਤਕ ਸੰਤ ਸੇਵਾ ਸਿੰਘ ਜਗਾਧਰੀ

3.30 ਤੋਂ 5.00 ਤਕ ਜਥੇਦਾਰ ਸੇਵਾ ਸਿੰਘ ਦਿੱਲੀ ਵਾਲੇ ਕੀਰਤਨ ਕਰਨਗੇ।

6.00 ਤੋਂ 7.00 ਤਕ ਨਾਮ ਸਿਮਰਨ

7.00 ਤੋਂ 8.00 ਤਕ ਕੀਰਤਨ, ਅਤੇ

8.00 ਤੋਂ 9.00 ਤਕ ਸੰਤ ਹਰਭਜਨ ਸਿੰਘ ਪੰਡਿਤ ਦੀ ਕਥਾ ਹੋਵੇਗੀ।

ਪਰ ਪਹਿਲੇ ਪ੍ਰੋਗਰਾਮ ਵਿਚ ਰਾਤ ਤਕ ਕੁਝ ਤਬਦੀਲੀਆਂ ਵਾਪਰ ਗਈਆਂ। ਸੂਚਿਤ ਕੀਤੇ ਵਿਅਕਤੀਆਂ ਦੇ ਦੀਵਾਨ 5 ਵਜੇ ਤਕ ਲਗੇ।

ਸਾਧ ਸੰਗਤ ਨੇ ਹੋਲਾ ਪੰਡਾਲ ਦੇ ਪਾਸ ਵਾਲੇ ਲੰਗਰ ਸਥਾਨ ਵਿਖੇ ਭਰਪੂਰ ਨਾਸ਼ਤਾ ਕੀਤਾ।

ਏਥੇ ਉਹਨਾਂ ਸੇਵਾ ਕਰਨ ਵਾਲੀਆਂ ਬੀਬੀਆਂ ਤੇ ਭਾਈਆਂ ਦਾ ਜ਼ਿਕਰ ਕਰਨਾ ਵੀ ਬਣਦਾ ਹੈ ਜਿਨ੍ਹਾਂ ਨੇ ਤਿੰਨ ਵੇਲੇ ਸਾਧ ਸੰਗਤ ਲਈ ਸੁਅੱਛ ਅਤੇ ਸੁਆਦਲੇ ਭੋਜਨ ਤਿਆਰ ਕਰਨ ਦੀ ਕਠਿਨ ਸੇਵਾ ਬਾਖ਼ੁਸ਼ੀ ਨਿਭਾਈ ਹੈ ਅਤੇ ਅਗਲੇ ਦਿਨਾਂ ਵਿਚ ਵੀ ਇਹ ਖੇਚਲ ਕਰਨੀ ਹੈ। ਲਗਭਗ 400 ਵਿਅਕਤੀ ਦਾ ਲੰਗਰ ਅਰਥ ਰੱਖਦਾ ਹੈ। ਇਹਨਾਂ ਦੀ ਮੁਖੀ ਤਾਂ ਹਨ ਬੀਬੀ ਗਿਆਨ ਕੌਰ ਸੁਪਤਨੀ ਸ. ਗੁਰਬਚਨ ਸਿੰਘ ਮਠਾੜੂ। ਸੇਵਾ ਸਹਾਇਕ ਹੇਠਾਂ ਲਿਖੇ ਅਨੁਸਾਰ ਹਨ:

2. ਬੀਬੀ ਹਰਜਿੰਦਰ ਕੌਰ ਸੁਪਤਨੀ ਸ. ਸਤਵੰਤ ਸਿੰਘ ਪ੍ਰਧਾਨ
3. ਬੀਬੀ ਸਵਰਨ ਕੌਰ ਸੁਪਤਨੀ ਸ. ਨਿਰੰਜਨ ਸਿੰਘ ਬਾਂਸਲ
4. ਬੀਬੀ ਗੁਰਮੇਜ ਕੌਰ ਸੁਪਤਨੀ ਸ. ਕੁਲਦੀਪ ਸਿੰਘ ਮਠਾੜੂ
5. ਬੀਬੀ ਗੁਰਬਖਸ਼ ਕੌਰ ਸੁਪਤਨੀ ਸ. ਭਜਨ ਸਿੰਘ ਨੰਧੜਾ
6. ਬੀਬੀ ਪਿਆਰੀ ਸੁਪਤਨੀ ਸ. ਗੁਰਬਚਨ ਸਿੰਘ ਘੜੀ-ਸਾਜ਼
7. ਸ. ਸੁਰਜੀਤ ਸਿੰਘ ਮਠਾੜੂ
8. ਸ. ਸਤਨਾਮ ਸਿੰਘ ਸਪੁੱਤਰ ਸ. ਪ੍ਰੇਮ ਸਿੰਘ
9. ਸ. ਸਰੂਪ ਸਿੰਘ ਸਪੁੱਤਰ ਸ. ਕੁਲਦੀਪ ਸਿੰਘ ਮਠਾੜੂ
10. ਸ. ਗੁਰਚਰਨ ਸਿੰਘ ਰੂਬੀ ਸਪੁੱਤਰ ਸ. ਨਛੱਤਰ ਸਿੰਘ ਮੁੱਤੜ
11. ਸ. ਮਨਜੀਤ ਸਿੰਘ ਸਪੁੱਤਰ ਸ. ਗੁਰਮੁਖ ਸਿੰਘ ਮਠਾੜੂ

ਅੱਜ 5 ਵਜੇ ਜਿਮਖਾਨਾ ਗਰਾਊਂਡ ਵਿਚ ਨਾਮਧਾਰੀ ਹਾਕੀ ਟੀਮ ਦਾ ਖ਼ਾਲਸਾ ਸਪੋਰਟਸ ਕਲੱਬ ਨਾਲ ਮੈਚ ਸੀ। ਪਰ ਹੁੰਦੇ ਕਰਦਿਆਂ 5.25 ਤਕ ਹੀ ਮੈਚ ਜਾਰੀ ਹੋ ਸਕਿਆ। ਪਹਿਲਾ ਗੋਲ ਨਾਮਧਾਰੀਆਂ ਨੇ ਖਾਲਸਾ ਨੂੰ ਦੂਜੇ ਮਿੰਟ



ਵਿਚ ਹੀ ਕਰ ਦਿਤਾ। ਦੂਜਾ 5.35 ਤੇ ਫੇਰ ਕਰ ਦਿਤਾ। ਤੀਜਾ ਗੋਲ ਸਤਿਗੁਰੂ ਜੀ ਦੀ ਪੰਡਾਲ ਵਿਚ ਆਮਦ ਨਾਲ ਹੋ ਗਿਆ 5.45 ਤੇ। ਅੱਜ ਦੇ ਦਰਸ਼ਕਾਂ ਵਿਚ ਸ੍ਰੀ ਮਹਾਰਾਜ ਜੀ ਅਤੇ ਬੇਬੇ ਦਲੀਪ ਕੌਰ ਜੀ ਵੀ ਸਨ। ਸ੍ਰੀ ਸਤਿਗੁਰੂ ਜੀ ਤਾ 5.55 ਨੂੰ ਹੋਲਾ ਪੰਡਾਲ ਵਲ ਨਾਮ ਸਿਮਰਨ ਲਈ ਚਲੇ ਗਏ। ਖੇਡ ਨਾਮਧਾਰੀਆਂ ਵਲੋਂ ਖਾਲਸਾ ਸਪੋਰਟਸ ਕਲੱਬ ਨੂੰ 10 ਗੋਲਾਂ ਤੇ ਖ਼ਤਮ ਹੋਈ।

ਸਬਬ ਨਾਲ ਮੇਰੇ ਪਾਸ ਨਾਮਧਾਰੀ ਹਾਕੀ ਟੀਮ ਦੇ ਮੈਨੇਜਰ ਸੰਤ ਗੁਰਮੁਖ ਸਿੰਘ ਰਹਿਬਰ ਬੈਠੇ ਸਨ। ਮੈਂ ਉਨ੍ਹਾਂ ਨੂੰ ਹਾਕੀ ਟੀਮ ਦੇ ਭਵਿਖ ਬਾਰੇ ਪੁੱਛਿਆ। ਉਨ੍ਹਾਂ ਦੱਸਿਆ: ਸਤਿਗੁਰੂ ਜੀ ਨਾਮਧਾਰੀ ਖਿਡਾਰੀਆਂ ਬਾਰੇ ਫ਼ਿਕਰਮੰਦ ਹਨ ਤੇ ਬਚਨਬੱਧ ਹਨ। ਆਪ ਜੀ ਨੇ ਬਚਨ ਕੀਤਾ ਹੈ ਜਿਹੜੇ ਬੱਚੇ ਬੀ.ਏ. ਕਰ ਜਾਣਗੇ ਉਨ੍ਹਾਂ ਨੂੰ ਉਹ ਜਿਸ ਵੀ ਮਹਿਕਮੇ ਵਿਚ ਨੌਕਰੀ ਚਾਹੁਣਗੇ ਦੁਆ ਦਿਆਂਗੇ, ਬਸ਼ਰਤ ਹੈ ਕਿ ਉਸ ਵਿਚ ਖੇਡ ਦੀ ਟੀਮ ਵੀ ਹੋਵੇ। ਰੇਲਵੇ, ਡਾਕ, ਬੈਂਕ ਸਭਨਾਂ ਵਿਚ ਨੌਕਰੀ ਲੱਭੀ ਜਾ ਸਕਦੀ ਹੈ। ਜਿਨ੍ਹਾਂ ਨੇ ਘਰੀਂ ਰਹਿਣਾ ਹੋਵੇ, ਉਨ੍ਹਾਂ ਦਾ ਵੀ ਖ਼ਿਆਲ ਰਖਿਆ ਜਾਵੇਗਾ। ਮੈਨੂੰ ਸੁਣ ਕੇ ਤਸੱਲੀ ਹੋਈ ਕਿਉਂਕਿ ਇਹੋ ਸਵਾਲ ਮੈਨੂੰ ਵੀ ਕਿਸੇ ਨੇ ਪੁਛਿਆ ਸੀ।

ਸਤਿਗੁਰੂ ਜੀ ਦੀ ਪ੍ਰਾਥਮਕਤਾ ਇਸ ਗੱਲ ਨੂੰ ਹੈ ਕਿ ਕਛਹਿਰਾ, ਬੁਨੈਣ ਅਤੇ ਦਸਤਾਰ ਨਾਲ ਹੀ ਖੇਡ ਜਾਰੀ ਰਖੀ ਜਾਇ। ਆਪਣੇ ਉੱਤਮ ਕਰਤੱਵ ਨਾਲ ਹੀ ਹਾਕੀ ਖੇਤਰ ਵਿਚ ਜਗਾਹ ਲੈਣੀ ਅਤੇ ਸਥਾਪਤ ਕਰਨੀ ਹੈ।

ਜਿਮਖਾਨਾ ਗਰਾਊਂਡ ਵਿਚ ਆਉਣ ਤੋਂ ਪਹਿਲਾਂ ਅੱਜ ਮੈਂ ਅਤੇ ਸ੍ਰੀ ਸਚਿੰਦਰ ਸਿੰਘ ਪੱਪੂ, ਸਰਸਵਤੀ ਗਾਰਡਨ ਨਵੀਂ ਦਿੱਲੀ ਵਾਲੇ, ਨੇ ਦਾਰਾ ਸਲਾਮ ਸ਼ਹਿਰ ਅਤੇ ਸਮੁੰਦਰ ਦੇ ਕਿਨਾਰੇ-ਕਿਨਾਰੇ 10 ਕਿਲੋਮੀਟਰ ਸਫ਼ਰ ਕੀਤਾ। ਸਬੱਬ ਨਾਲ ਸਮੁੰਦਰ ਜਵਾਰ ਦੀ ਅਵਸਥਾ ਖ਼ਤਮ ਕਰਕੇ ਭਾਟੇ ਵਿਚ ਆ ਰਿਹਾ ਸੀ। ਵਡੇ ਵਡੇ ਸਮੁੰਦਰੀ ਜਹਾਜ਼ਾਂ ਵਾਲੀ ਬੰਦਰਗਾਹ, ਫੈਰੀਆਂ ਅਤੇ ਮਛਿਆਰਿਆਂ ਦੇ ਜਹਾਜ਼ ਵੇਖਦੇ, ਕਾਲਿਆਂ ਦੇ ਪਰਮ ਇਕਾਂਤ ਏਰੀਆ ਵਿਚ ਵੀ ਗਏ। ਮੈਨੂੰ ਅੱਜ ਹੀ ਜਾਪਿਆ ਕਿ ਅਸੀਂ ਕਿਤੇ ਸੈਰ ਸਪਾਟੇ ਲਈ ਵੀ ਆਏ ਹੋਏ ਹਾਂ।

ਸ਼ਹਿਰ ਦੀਆਂ ਬਿਲਡਿੰਗਾਂ, ਮੋਟਰ ਗੱਡੀਆਂ ਚਿੱਟੇ ਚਿੱਟੇ ਹੀ ਸਨ, ਕਾਲੇ ਸਨ ਤਾਂ ਕੇਵਲ ਆਦਮੀ ਜਾਂ ਫਿਰ 50 ਫੀਸਦੀ ਤੋਂ ਘੱਟ ਰੰਗਦਾਰ ਕਪੜੇ। ਕਾਰਾਂ, ਪਿਕ ਅੱਪਾਂ, ਜੀਪਾਂ, ਮਿੰਨੀ ਬੱਸਾਂ ਤੇ ਬੱਸਾਂ ਕਾਫ਼ੀ ਤਦਾਦ ਵਿਚ ਹਨ। ਸ਼ਹਿਰ ਦੀ ਸੰਘਣੀ ਵੱਸੋਂ ਵਿਚ ਭਾਵੇਂ ਬਿਲਡਿੰਗਾਂ ਦੀ ਬਹੁਤਾਤ ਹੈ ਪਰ ਆਮ ਕਰਕੇ ਕੋਠੀਆਂ, ਬੰਗਲਿਆਂ, ਸੜਕਾਂ ਉਤੇ ਹਰਿਆਲੀ ਭਰਪੂਰ ਹੈ। ਭਾਰਤੀ ਨਸਲ ਦੇ ਸਾਰੇ ਬਿਰਛ ਵੇਖੇ ਜਾ ਸਕਦੇ ਹਨ।

ਹੋਲੇ ਵਿਚ ਸ਼ਮੂਲੀਅਤ ਕਰਨ ਲਈ ਅੱਜ ਹੇਠ ਲਿਖੇ ਹੋਰ ਵਿਅਕਤੀ ਹਵਾਈ ਜਹਾਜ਼ ਸਫ਼ਰ ਕਰਕੇ ਆਏ:

1. ਸੰਤ ਪ੍ਰੀਤਮ ਸਿੰਘ, ਪ੍ਰਧਾਨ ਯੂ.ਕੇ. ਨਾਮਧਾਰੀ ਸੰਗਤ
2. ਸੰਤ ਹਰਭਜਨ ਸਿੰਘ ਸੀਹਰਾ, ਸਕੱਤਰ ਨਾਮਧਾਰੀ ਸੰਗਤ
3. ਬੀਬੀ ਗੁਰਬਖਸ਼ ਕੌਰ ਸੁਪਤਨੀ ਹਰਭਜਨ ਸਿੰਘ ਸੀਹਰਾ ਕੀਨੀਆ
4. ਸ. ਗੁਲਜ਼ਾਰਾ ਸਿੰਘ ਚਾਨਾ, ਨੈਰੋਬੀ
5. ਸ੍ਰੀ ਤਰਸੇਮ ਚੰਦ, ਅਰੂਸ਼ਾ

ਸ੍ਰੀ ਸਤਿਗੁਰੂ ਜੀ ਸਮੇਂ ਸਿਰ ਅਰਥਾਤ 6 ਵਜੇ ਪੰਡਾਲ ਵਿਚ ਪੁੱਜ ਕੇ ਨਾਮ ਸਿਮਰਨ ਸਮੇਂ ਦਰਸ਼ਨ ਦਿਤੇ। ਇਕ ਘੰਟੇ ਦੀਆਂ ਸਿਮਰਨ ਸਮਾਧੀਆਂ ਉਪਰੰਤ ਅਰਦਾਸ ਹੋਈ ਤਾਂ ਕੀਰਤਨ ਕਾਰ ਕਿਸੇ ਕਾਰਨ ਨਾ ਸਮੇਂ ਸਿਰ ਪੁੱਜ ਸਕੇ। ਸਮੇਂ ਦਾ ਲਾਭ ਉਠਾਦਿਆਂ ਪ੍ਰਧਾਨ ਸਤਵੰਤ ਸਿੰਘ ਨੇ ਸੰਤ ਪ੍ਰੀਤਮ ਸਿੰਘ ਪ੍ਰਧਾਨ ਯੂ.ਕੇ. ਨਾਮਧਾਰੀ ਸੰਗਤ ਅਤੇ ਸੰਤ ਹਰਭਜਨ ਸਿੰਘ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਸਤਿਕਾਰ ਪੇਸ਼ ਕੀਤਾ ਮਾਲਾ ਪਹਿਨਾਅ ਕੇ।

ਰਾਗੀਆਂ ਨੂੰ ਛੁੱਟੀ ਕਰ ਦਿਤੀ ਗਈ। ਪੰਡਿਤ ਗੋਪਾਲ ਸਿੰਘ ਨੇ ਹੱਲੇ ਦਾ ਪ੍ਰਭਾਵਸ਼ਾਲੀ ਦੀਵਾਨ ਸਜਾਇਆ। ਵਿਸ਼ਾ ਸੀ ਅਰਬੀ, ਈਸਾਈ, ਸਿੱਖ ਹਿੰਦੂ ਨਾ ਬਣ ਕੇ ਇਨਸਾਨ ਬਣੋ। ਗੁਰੂ ਧਾਰਨਾ ਵੀ ਜ਼ਰੂਰੀ ਨਹੀਂ ਜੇ ਬੰਦਾ ਬੰਦਾ ਬਣ ਜਾਇ। ਕਮਜ਼ੋਰ ਸਿਹਤ ਦੇ ਬਾਵਜੂਦ ਪੰਡਤ ਜੀ ਰਉਂ ਵਿਚ ਸਨ। ਉਹਨਾਂ ਦੀਆਂ ਹੇਠ ਲਿਖੀਆਂ ਪੰਗਤੀਆਂ ਨੋਟ ਕਰਨ ਵਾਲੀਆਂ ਹਨ:

*ਸ੍ਰੀ ਰਾਮ ਜਪੋ ਰਾਧੇ ਸ਼ਿਆਮ ਜਪੋ, ਮੇਰੇ ਪਿਆਰੇ!*
*ਦੁਖ ਦੂਰ ਹੋ ਜਾਵਣ ਸਾਰੇ।*
*ਸ੍ਰੀ ਰਾਮ ਜਪੋ ਰਾਧੇ ਸ਼ਯਾਮ ਜਪੋ ਮੇਰੀ ਭੈਣਾ*
*ਏਥੇ ਬੈਠ ਕਿਸੇ ਨਹੀਂ ਰਹਿਣਾ।*

ਢਾਈ-ਤਿੰਨ ਦਰਜਨਾਂ ਹਿੰਦੂ ਸੱਜਣ 150 ਦੇ ਕਰੀਬ ਹਿੰਦੂ ਇਸਤਰੀਆਂ ਦਾ ਸੰਗਤ ਵਿਚ ਬੈਠਿਆਂ ਹੋਣਾ, ਹਿੰਦੂ ਸਿਖ ਦੀ ਅੰਦਰੂਨੀ ਏਕਤਾ ਦਾ ਲਖਾਇਕ ਸੀ। 8.30 ਵਜੇ ਤਕ ਸਰੋਤਿਆਂ ਲਈ ਮੁਗਧਕਾਰੀ ਲੈਕਚਰ ਪੰਡਤ ਜੀ ਨੇ ਕੀਤਾ। ਤਕਰੀਰ ਨਖਰੇਦਾਰ ਸੀ।

ਇਸ ਹੱਲੇ ਦੀ ਦੀਵਾਨ ਦੀ ਸਮਾਪਤੀ ਉਤੇ ਏਥੋਂ ਦੇ ਹਿੰਦੂ ਸਮਾਜ ਵਿਚ ਸਰਵੱਤਰ ਸਤਿਕਾਰੇ ਸ੍ਰੀ ਨਟਵਰ ਲਾਲ ਸ਼ੁਕਲਾ ਸ਼ਾਸਤਰੀ ਜੀ ਨੇ 10 ਮਿੰਟਾਂ ਵਿਚ ਸ੍ਰੀ ਸਤਿਗੁਰੂ ਜੀ ਦੀ ਮਹਿਮਾ, ਨਾਮਧਾਰੀ ਦੀਵਾਨਾਂ ਦਾ ਅਨੰਦ ਬੜੇ ਖ਼ੂਬਸੂਰਤ



ਸ਼ਬਦਾਂ ਵਿਚ ਬਿਆਨ ਕਰਕੇ ਲੋਕਾਂ ਨੂੰ ਪ੍ਰੇਰਿਆ ਕਿ ਦੋ ਵੇਲੇ ਦੇ ਦੀਵਾਨ ਸੁਣ ਕੇ ਤੁਹਾਨੂੰ ਖ਼ੁਸ਼ੀ ਹੋਵੇਗੀ ਤੇ ਨਾਲ ਹੀ ਦੁਖ ਵੀ ਕਿ ਤੁਸੀਂ ਏਨੇ ਦਿਨ ਏਸ ਸੁਖ ਤੋਂ ਕਿਉਂ ਵੰਚਿਤ ਰਹੇ।

ਵਿਦਵਾਨ ਦੇ ਸ਼ਬਦਾਂ ਨੇ ਸਰੋਤਿਆਂ ਨੂੰ ਆਨੰਦਿਤ ਕੀਤਾ।

## 29 ਜੂਨ 1985, ਸ਼ਨੀਵਾਰ
## ਦਾਰਾ ਸਲਾਮ (ਹੋਲੇ ਦਾ ਤੀਜਾ ਦਿਨ)

ਰਾਤ ਨੂੰ ਸੰਗੀਤ ਸਭਾ ਹੋਣ ਕਾਰਨ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਕਲਾਕਾਰਾਂ ਪਾਸੋਂ ਨਾ ਸੁਣਿਆ ਗਿਆ, ਸਗੋਂ ਜਦੋਂ ਅਸੀਂ ਪੰਡਾਲ ਵਿਚ ਪਹੁੰਚੇ ਵਾਰਾ ਰੂਪ ਵਿਚ ਆਸਾ ਦੀ ਵਾਰ ਜਾਰੀ ਸੀ। ਭਾਵੇਂ ਅਗਵਾਈ ਤਾਂ ਸਤਿਗੁਰੂ ਜੀ ਹੀ ਕਰ ਰਹੇ ਸਨ ਪਰ ਸੰਤ ਸੇਵਾ ਸਿੰਘ ਜਥੇਦਾਰ ਦਿੱਲੀ (ਹਾਰਮੋਨੀਅਮ), ਜਥੇਦਾਰ ਗੁਰਦੀਪ ਸਿੰਘ ਦਿੱਲੀ, ਜਥੇਦਾਰ ਸੇਵਾ ਸਿੰਘ ਜਗਾਧਰੀ, ਢੋਲਕ ਉਤੇ ਸੰਤ ਖ਼ਜ਼ਾਨ ਸਿੰਘ ਰਾਗੀ, ਸੂਬਾ ਰੇਸ਼ਮ ਸਿੰਘ ਜੀ ਕੈਨੇਡਾ, ਸ. ਜਗਦੀਸ਼ ਸਿੰਘ 'ਵਰਿਆਮ', ਸੰਤ ਦਿਆਲ ਸਿੰਘ ਦਿੱਲੀ (ਢੋਲਕ) ਸੰਤ ਗੁਰਤੇਜ ਸਿੰਘ ਸੇਵਕ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਰਣਧੀਰ ਸਿੰਘ ਧੀਰਾ ਅਤੇ ਸੰਤ ਬਲਦੇਵ ਸਿੰਘ ਰਾਣੀਆਂ ਦਾ ਗਰੁੱਪ, ਵਾਹਵਾ ਉਚੀ ਸੁਰਾਂ ਵਿਚ ਕੀਰਤਨ ਕਰਦਾ ਰਿਹਾ। ਕੀਰਤਨ ਨੂੰ ਹੋਰ ਵੀ ਰਸੀਲਾ ਕਰਨ ਵਾਸਤੇ ਬਲਜੀਤ ਸਿੰਘ, ਸੁਰਜੀਤ ਸਿੰਘ ਅਤੇ ਪਿੰਕੀ ਨੂੰ ਵੀ ਨੇੜੇ ਜਾ ਕੇ ਬੁਲਾ ਲਿਆ ਗਿਆ।

ਸਵੇਰ ਦੇ ਮੌਕੇ ਏਥੇ ਡੇਢ ਸੌ ਸਰੋਤਾ ਵੀ ਗਨੀਮਤ ਹੈ। ਦੋ ਦਰਜਨ ਹਿੰਦੂ ਸਰੋਤੇ ਪੱਕੇ ਹਨ। ਉਹਨਾਂ ਨੂੰ ਸੰਗੀਤ ਦਾ ਮੱਸ ਹੈ ਅਤੇ ਗੁਰੂ ਘਰ ਵਿਚ ਸੰਗੀਤ ਦੀ ਗੰਗਾ ਵਹਿੰਦੀ ਹੈ।

7 ਵਜੇ ਇਲਾਹੀ ਕੀਰਤਨ ਦੀ ਪੂਰਬੇ ਦੀ ਅਰਦਾਸ ਨਾਲ ਸਮਾਪਤੀ ਹੋ ਗਈ।

ਅਨੰਦ ਵਿਭੋਰ ਹੋਏ ਮੰਚ ਸਕੱਤਰ ਜਗਦੀਸ਼ ਨੇ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸਿਰਜੇ ਗਏ, ਇਸ ਮਹਿਮਾ ਮਈ ਸਮੇਂ ਦਾ ਵਰਨਣ ਕਰ ਕੇ, ਸਰੋਤਿਆਂ ਵਿਚ ਨਿਤ ਮੂਹਰਲੀ ਕਤਾਰ ਵਿਚ ਬੈਠ ਕੇ ਸੁਣਨ ਵਾਲੇ, ਵਿਸ਼ੇਸ਼ ਪਹਿਚਾਣ ਲਈ ਸੰਧੂਰੀ ਕੁਰਤੀ ਅਤੇ ਸੰਧੂਰੀ ਟੋਪੀ ਪਹਿਨਣ ਵਾਲੇ ਸ੍ਰੀ ਨਟਵਰ ਲਾਲ ਸ਼ੁਕਲਾ ਸ਼ਾਸਤਰੀ ਜੀ ਨੂੰ ਪੇਸ਼ ਕੀਤਾ। ਸ਼ਾਸ਼ਤਰੀ ਜੀ ਏਥੋਂ ਦੀਆਂ ਵਖ ਵਖ ਹਿੰਦੂ ਸੰਸਥਾਵਾਂ ਦੀ ਸਾਂਝੀ ਕੜੀ ਹਨ। ਇਹ ਹਿੰਦੂ ਬੱਚਿਆਂ ਨੂੰ ਹਿੰਦੂ ਧਰਮ ਦੀ ਸਿੱਖਿਆ ਦਿੰਦੇ ਹਨ, ਮੰਨੇ ਹੋਏ ਵਿਦਵਾਨ ਹਨ।

ਸ਼ਾਸਤਰੀ ਜੀ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ 15 ਮਿੰਟ ਸਤਿਗੁਰੂ ਦੀ ਹੋਂਦ, ਉਨ੍ਹਾਂ ਦੀ ਕ੍ਰਿਪਾ ਤੇ ਇਹਨਾਂ ਦਿਨਾਂ ਵਿਚ ਜਿਵੇਂ ਆਪ ਵਿਚ ਬੈਠ ਕੇ ਦੇਵ-ਸਭਾ ਦਾ ਸੰਚਾਲਣ ਕੀਤਾ, ਭਗਤੀ ਮਾਰਗ ਦਾ ਅਨੁਗਾਮੀ ਬਣਾਇਆ, ਆਪ ਜਪ ਕੇ ਹੋਰਨਾਂ ਨੂੰ ਹਰਿ ਨਾਮ ਜਪਾਇਆ ਇਸ ਦਾ ਜ਼ਿਕਰ ਸੁੰਦਰ ਹਿੰਦੀ ਬੋਲੀ ਅਤੇ ਉਪਾਖਿਆਨ ਸੁਣਾ ਕੇ ਕੀਤਾ ਅਤੇ ਨਾਲ ਹੀ ਸਰੋਤਿਆਂ ਨੂੰ ਹੋਰ ਪਰਵਾਰਾਂ ਦੀ ਸ਼ਮੂਲੀਅਤ ਲਈ ਪ੍ਰੇਰਿਆ। ਸ਼ਾਸਤਰੀ ਜੀ ਕਹਿਣ ਲਗੇ ਦੋਵੇਂ ਹੀ ਪਛਤਾਣਗੇ। ਆਉਣ ਵਾਲੇ ਖ਼ੁਸ਼ ਹੋਣਗੇ, ਪਛਤਾਣਗੇ ਉਨ੍ਹਾਂ ਪਲਾਂ ਨੂੰ ਜਿਹੜੇ ਹਥੋਂ ਬਿਨਾਂ ਦਰਸ਼ਨੋਂ ਤੇ ਸੁਣਨੋਂ ਨਿਕਲ ਗਏ। ਦੂਜਿਆਂ ਨੂੰ ਤਾਂ ਸੁਣ ਸੁਣ ਕੇ ਪਛਤਾਵਾ ਹੋਵੇਗਾ ਹੀ।

ਸ਼ਾਸਤਰੀ ਜੀ ਦੀ ਕਥਨ ਸ਼ੈਲੀ ਦੀ ਦਾਦ ਦਿੰਦਿਆਂ ਅੱਜ 2 ਵਜੇ ਤੋਂ 5 ਵਜੇ ਤਕ ਦਿੱਲੀ ਵਾਲੇ ਜਥੇਦਾਰਾਂ ਨੂੰ ਹੱਲੇ ਦਾ ਦੀਵਾਨ ਸਜਾਣ ਲਈ ਜਗਦੀਸ਼ ਸਿੰਘ ਨੇ ਬਿਨੈ ਕੀਤੀ। ਜਥੇਦਾਰ ਗੁਰਦੀਪ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਜੀ ਦੀ ਅੱਜ ਵਾਰੀ ਹੈ।

ਦੀਵਾਨ ਦੀ ਸਮਾਪਤੀ ਹੋਈ ਤਾਂ ਸੰਤ ਖਜ਼ਾਨ ਸਿੰਘ ਰਾਗੀ ਨੇ ਮੈਨੂੰ ਦੀਵਾਨ ਸਥਾਨ, ਅਰਥਾਤ ਹੋਲਾ ਪੰਡਾਲ ਦੀ ਟੀਨ ਦੀ ਪੱਕੀ ਛੱਤ ਵਖਾਂਦਿਆਂ ਆਖਿਆ: ਏਨੀ ਸ਼ਾਨਦਾਰ ਤੇ ਪੱਕੀ ਛੱਤ ਦੀ ਵਿਵਸਥਾ ਕੌਮਾਂਤਰੀ ਹੋਲਾ ਕਮੇਟੀ ਨੇ ਹੀ ਕੀਤੀ ਹੈ। ਛੱਤ ਨੂੰ ਸੁੰਦਰ ਸਫੈਦ ਕਪੜੇ ਨਾਲ ਹੇਠੋਂ ਢਕ ਕੇ ਪੰਡਾਲ ਦੀ ਖ਼ੂਬਸੂਰਤੀ ਨੂੰ ਚਾਰ ਚੰਨ ਲਾਏ ਗਏ ਹਨ। ਅਜਿਹੀ ਸਾਰੀ ਸੇਵਾ ਸ. ਤ੍ਰਿਲੋਚਨ ਸਿੰਘ ਆਰਚੀਟੈਕਟ ਨੇ ਕੀਤੀ ਹੈ।

ਮੈਂ ਨੋਟ ਕੀਤਾ ਹੈ ਕਿ ਦਾਰਾ ਸਲਾਮ ਸਿੰਘ ਸਭਾ ਦੇ ਪ੍ਰਭਾਵ ਹੇਠ ਆਏ ਸਿੱਖਾਂ ਨੇ ਨਾਮਧਾਰੀ ਦੀਵਾਨਾਂ ਦਾ ਬਾਈਕਾਟ ਹੀ ਰਖਿਆ ਹੈ। ਗੁਰਬਾਣੀ ਭਾਵੇਂ ਉਹੋ ਪੜ੍ਹੀ ਗਈ ਜਾਂ ਪੜ੍ਹੀ ਜਾਵੇਗੀ, ਜਿਸ ਨੂੰ ਇਹ ਸਿੱਖ ਆਮ ਕਰਕੇ ਅਸ਼ੁੱਧ ਪੜ੍ਹਦੇ ਹਨ, ਪਰ ਦੇਸ ਵਿਚ ਚਲਦੇ ਵੱਖਵਾਦ ਦੇ ਪੁਆੜੇ ਜਾਂ ਕਿਸੇ ਹੋਰ ਸਾਡੇ ਅਧੀਨ ਹੋਲੇ ਮਹੱਲੇ ਦੇ ਸੁਭਾਗ ਵਿਚ ਦਰਸ਼ਕ ਰੂਪ ਵਿਚ ਵੀ ਸ਼ਾਮਲ ਨਾ ਹੋਣਾ ਉਸ ਜ਼ਹਿਰ ਤੋਂ ਪਰਦਾ ਉਠਾਂਦਾ ਹੈ ਜਿਹੜਾ ਸਿੰਘ ਸਭਾਵਾਂ ਤੇ ਅਕਾਲੀ ਸਿਖਾਂ ਦੇ ਨਾਂ ਥੱਲੇ ਬੀਜਦੇ ਹਨ ਅਤੇ ਜਿਸਦਾ ਜ਼ੋਰਦਾਰ ਪਰਚਾਰ ਪਿਛਲੇ ਦਿਨੀਂ ਵਖਰੇ ਸਿਖ ਰਾਜ ਦੀ ਸਥਾਪਤੀ ਲਈ ਭਿੰਡਰਾਂ ਵਾਲੇ ਤੇ ਉਸ ਦੇ ਹਮਾਇਤੀਆਂ ਨੇ ਦੇਸ਼ ਵਿਦੇਸ਼ ਵਿਚ ਹਿੰਦੂ ਸਿੱਖਾਂ ਦਰਮਿਆਨ ਨਫ਼ਰਤ ਖਿਲਾਰੀ।

ਬੁੱਧੀਵਾਦੀ ਇਸ ਗੱਲ ਦਾ ਏਨੇ ਸ਼ਿਕਾਰ ਹੋਏ ਹਨ ਕਿ ਇਕ ਕਵੀ ਹਿਰਦੇ ਦੇ ਮਾਲਿਕ, ਮਨੁੱਖਤਾਵਾਦੀ ਡਾ. ਜਸਵੰਤ ਸਿੰਘ ਨੇਕੀ ਵਰਗਾ ਸ਼ਖ਼ਸ਼ ਵੀ ਨਾਮਧਾਰੀ



ਦੀਵਾਨ ਵਿਚ ਨਹੀਂ ਆਇਆ। ਸਤਿਗੁਰਾਂ ਨਾਲ ਜਾਤੀ ਮਿਲਣੀ ਤੋਂ ਵੀ ਉਸ ਪਰਹੇਜ਼ ਕੀਤਾ ਹੈ।

ਇਸ ਦਾ ਮਤਲਬ ਇਹ ਹੈ ਕਿ ਜੇ ਪੁਲੀਟੀਕਲ ਵਿਚਾਰਾਂ ਦੀ ਸਾਂਝ ਸਿਖਾਂ ਨਾਲ ਮਿਲੇ ਤਾਂ ਹੀ ਅਸੀਂ ਸਿਖ ਹੋ ਸਕਦੇ ਹਾਂ ਨਹੀਂ ਤਾਂ ਜਿਹੋ ਜਿਹਾ ਗਿਆਨੀ ਜ਼ੈਲ ਸਿੰਘ ਤੇਹੋ ਜਿਹੇ ਨਾਮਧਾਰੀ। ਸਾਡੀ ਤਾਂ ਫਿਰ ਸਿਧਾਂਤਕ ਲੜਾਈ ਵੀ ਨਾਮਧਾਰੀਆਂ ਦੇ ਜਨਮ ਤੋਂ ਚਲੀ ਆਈ ਹੈ। ਅਸੀਂ ਸਿਖਾਂ ਦੀ ਹਿੰਦੂਆਂ ਨਾਲ ਬੁਨਿਆਦੀ ਸਾਂਝ ਤੋਂ ਮੁਨਕਰ ਨਹੀਂ। ਅਸੀਂ ਇਹ ਮੰਨ ਕੇ ਤੁਰਦੇ ਹਾਂ ਕਿ ਅੱਜ ਦੇ ਗੁਰਦੁਆਰਿਆਂ ਅਰਥਾਤ ਸ਼੍ਰੋਮਣੀ ਕਮੇਟੀ ਦਾ ਸਿਖ ਸਤਿਗੁਰਾਂ ਦੇ ਦੱਸੇ ਰਾਹ ਤੋਂ ਕੋਹਾਂ ਦੂਰ ਹੈ।

ਦੁਪਹਿਰ ਹੋਈ ਤਾਂ ਸ੍ਰੀ 'ਵਰਿਆਮ' ਨੇ ਜ਼ੋਰ ਦਿਤਾ ਕਿ ਅਸੀਂ ਸਤਿਗੁਰੂ ਜੀ ਦੇ ਡੇਰੇ, ਮੱਸਾ ਸਾਨੀ ਚੱਲੀਏ। ਏਥੇ ਗਿਆਂ ਸੁਭਾਵਕ ਹੀ ਮੈਨੂੰ ਚਾਰ ਪ੍ਰਧਾਨਾਂ ਦੇ ਮੇਲੇ ਹੋ ਗਏ :

ਪ੍ਰਧਾਨ ਯੂ. ਕੇ. ਸੰਗਤ - ਪ੍ਰੀਤਮ ਸਿੰਘ
ਪ੍ਰਧਾਨ ਕੀਨੀਆ ਸੰਗਤ -ਸਰਵਨ ਸਿੰਘ ਸੋਖੀ
ਪ੍ਰਧਾਨ ਲੀਡਜ਼ ਦੀ ਸੰਗਤ - ਸੰਤ ਹਰੀ ਸਿੰਘ ਭੋਗਲ ਅਤੇ
ਪ੍ਰਧਾਨ ਤਨਜ਼ਾਨੀਆ ਦੀ ਨਾਮਧਾਰੀ ਸੰਗਤ - ਸ. ਸਤਵੰਤ ਸਿੰਘ

ਜਦੋਂ ਮੈਨੂੰ ਸਵੇਰੇ ਅੱਜ ਪ੍ਰਧਾਨ ਸ. ਸਰਵਨ ਸਿੰਘ ਸੋਖੀ ਅਤੇ ਕੀਨੀਆ ਦੀ ਸੰਗਤ ਦੇ ਸਕੱਤਰ ਸ. ਹਰਭਜਨ ਸਿੰਘ ਸੀਹਰਾ ਮਿਲੇ ਤਾਂ ਜਾਪਿਆ ਕਿ ਉਹ ਪਹਿਲਾਂ ਤੋਂ ਕਾਫ਼ੀ ਕਮਜ਼ੋਰ ਹੋਏ ਹੋਏ ਹਨ, ਸਰੀਰਕ ਪੱਖੋਂ। ਮੈਂ ਕਾਰਨ ਪੁੱਛਿਆ ਤਾਂ ਸ. ਸੀਹਰਾ ਦੁਖੀ ਹਿਰਦੇ ਨਾਲ ਬੋਲਿਆ: ਤੁਹਾਨੂੰ ਕੀ? ਤੁਸੀਂ ਕਦੇ ਪੁਛਿਆ, ਅਸੀਂ ਦੋ ਸਾਲਾਂ ਵਿਚ ਕਿਹੜੇ ਕਿਹੜੇ ਮਰਹਲਿਆਂ ਵਿਚੋਂ ਲੰਘੇ ਹਾਂ? ਕੀਨੀਆਂ ਦੀ ਸੰਗਤ ਵਿਚ ਇਕ ਝੂਠੀ ਜਿਹੀ ਘਾੜਤ ਨਾਲ 22-23 ਘਰ ਇਕ ਪਾਸੇ ਹੋ ਕੇ ਨਾਮਧਾਰੀ ਧਰਮ ਸਾਲਾ ਨੂੰ ਫੋਟੋ ਦੇ ਲਗਣ ਲਗਾਣ ਤੋਂ ਹੀ ਏਨਾ ਬਵੰਡਰ ਖੜਾ ਕਰ ਬੈਠੇ ਕਿ ਸਾਰੀ ਅਗਵਾਈ ਲਈ ਵੀ ਕੋਈ ਤਿਆਰ ਨਾ ਹੋਇਆ। ਸ. ਗੁਰਚੈਨ ਸਿੰਘ ਸੰਗਤ ਦਾ ਟ੍ਰਸਟੀ ਵੀ ਭਜ ਖੜੋਤਾ, ਸੂਬਾ ਸਤਨਾਮ ਸਿੰਘ ਦਾ ਸਾਰਾ ਰਵੱਈਆ ਹੀ ਮੁਖਾਲਫ਼ਾਂ ਨੂੰ ਵਧੇਰੇ ਭੜਕਾਣ ਦਾ ਸੀ। ਹੈੱਡ ਕੁਆਰਟਰ ਵਲੋਂ ਸਾਡੀਆਂ ਚਿੱਠੀਆਂ ਦਾ ਜਵਾਬ ਤਕ ਨਹੀਂ ਆਇਆ। ਸਾਨੂੰ ਬਿਨਾਂ ਇਤਲਾਹ ਤੋਂ ਏਥੇ ਠਾਕਰ ਜੀ ਵੱਡੇ (ਭਾਵੇਂ ਗੁਰਚੈਨ ਸਿੰਘ ਤੋਂ ਇਲਾਜ ਕਰਵਾਣ) ਆਏ, ਸੰਤ ਤਰਸੇਮ ਸਿੰਘ ਸਕੱਤਰ ਤੇ ਸੰਤ ਦਿਆਲ ਸਿੰਘ ਫਗਵਾੜਾ ਆਏ। ਇਹਨਾਂ ਕੀ ਕੀਤਾ, ਕਿਵੇਂ ਕੀਤਾ, ਸਾਡੇ ਤੋਂ ਭੇਤ ਰਖਿਆ। ਸਾਡੀ ਕੂਕ ਪੁਕਾਰ ਸਤਿਗੁਰਾਂ

ਪਾਸ ਵੀ ਪੁਚਾਈ ਜਾਂ ਨਹੀਂ, ਇਲਮ ਨਹੀਂ। ਸਾਡੇ ਉਤੇ ਮਾਇਆ ਦੇ ਹਿਸਾਬ ਕਿਤਾਬ ਦਾ ਵੀ ਕਾਨੂੰਨੀ ਦਬਾਉ ਪਾਇਆ ਗਿਆ। ਅਸੀਂ ਦੋਵੇਂ ਖਜ਼ਾਨਚੀ ਸੰਤ ਪ੍ਰੀਤਮ ਸਿੰਘ ਮਠਾੜੂ ਅਤੇ ਸੂਬਾ ਸੋਹਣ ਸਿੰਘ ਜੀ ਹੀ ਗੁਰਦੁਆਰੇ ਨਾਲ ਸੰਬੰਧਿਤ ਮਸਲਿਆਂ ਨਾਲ ਮੋਢਾ ਜੋੜ ਕੇ ਖਲੋਤੇ।...

ਕਹਾਣੀ ਤਾਂ ਹੋਰ ਵੀ ਸੁਣਨੀ ਸੀ ਪਰ ਮੈਨੂੰ ਜਗਦੀਸ਼ ਸਿੰਘ ਨੇ ਬੁਲਾ ਲਿਆ, ਉਹ ਸਤਿਗੁਰੂ ਜੀ ਪਾਸ ਬੈਠਾ ਸੀ।

ਸਤਿਗੁਰੂ ਜੀ ਮਠਾੜੂ ਨਿਵਾਸ ਦੇ ਹਾਲ ਵਿਚ ਸੋਫੇ ਪਾਸ ਭੁੰਜੇ ਵਿਛੇ ਆਸਣ ਤੇ ਸੁੱਚੇ ਦਸਤਾਰੇ, ਕੁਰਤੇ ਤੇ ਕਛਹਿਰੇ ਨਾਲ ਬੈਠੇ ਸਨ। ਸਾਹਵੇਂ ਰਾਗੀ ਕਲਾਕਾਰ ਸਨ। ਹਿੰਦੀ ਸੰਗੀਤ ਪੁਸਤਕਾਂ ਆਪ ਜੀ ਦੇ ਦੁਆਲੇ ਸਨ। ਮੈਨੂੰ ਵੇਖ ਕੇ, ਅੱਖੀਆਂ ਵਿਚ ਤਕ ਮੁਸਕਰਾ ਕੇ ਬਚਨ ਕੀਤੋ ਨੇ: ਪਤਾ ਲਗਾ ਹੈ ਕਿ ਕਵੀ ਹੋਰੀਂ ਲੱਭ ਨਹੀਂ ਰਹੇ। ਇਹ ਪਿਛਲੇ ਪੰਜ ਦਿਨਾਂ ਤੋਂ ਮੇਰੇ ਨਾਲ ਪਹਿਲੀ ਸਿੱਧੀ ਗੱਲ ਸੀ। ਮੈਂ ਆਖਿਆ: ਸੁਖ ਦੇਣ ਵਾਲੇ ਸਾਓ, ਰੱਜ ਕੇ ਦੁਖ ਦਿਤਾ ਜੇ। ਮਾੜਿਆਂ ਨੂੰ ਦੁੱਖ ਦੇਣਾ ਕੇਹੜੀ ਵਡਿਆਈ ਹੈ? ਸਾਡੇ ਲਈ ਇਹ ਹੋਲਾ ਕਾਹਦਾ ਹੋਲਾ ਸੀ। ਅਸੀਂ ਤਾਂ ਹੋਲਾਂ ਵਾਂਗ ਭੁੱਜ ਗਏ ਹਾਂ! ਤੇ ਗੁਰੂ ਸਿਖ ਦਾ ਰਾਜ਼ੀਨਾਮਾ ਹੋ ਗਿਆ। ਇਸ ਵਕਤ, ਦੋ ਵਜਣ ਵਾਲੇ ਸਨ।

ਏਥੇ ਸੰਗੀਤ ਕਲਾਕਾਰ ਬੱਚਿਆਂ ਨੂੰ ਫੋਟੋ ਸਟੈਟ ਕਾਪੀਆਂ ਵੰਡੀਆਂ ਗਈਆਂ। ਇਹ ਮਾਰਫ਼ਨ ਨਗ਼ਮਾਤ ਵਿਚੋਂ ਸ਼ੁੱਧ ਮਲ੍ਹਾਰ ਦੇ ਬਿਆਨ ਦੀਆਂ ਸਨ। ਸਤਿਗੁਰੂ ਜੀ ਨੇ ਇਕ ਕਾਪੀ ਮੈਨੂੰ ਦਿੰਦਿਆਂ ਬਚਨ ਕੀਤਾ: ਸ਼ੁਧ ਮਲ੍ਹਾਰ ਬਾਰੇ ਕੁਛ ਪਤਾ ਨਹੀਂ ਸੀ ਲਗਦਾ, ਬੜੀ ਖੋਜ ਕੀਤੀ ਤੇ ਹੁਣ ਬੱਚਿਆਂ ਨੂੰ ਸ਼ੁਧ ਮਲ੍ਹਾਰ ਸਪਸ਼ਟ ਕਰਵਾਣਾ ਹੈ ਅਤੇ ਸੁਰੀਲੇ ਕੰਠ ਮੋਹਣ-ਸੁਖਦੇਵ-ਬਲਜੀਤ ਦੇ ਸੁਰਾਂ ਗਿਣਨ ਲਗੇ ਪੁਸਤਕ ਦੇ ਉਸ ਫੋਟੋ ਕਾਪੀ ਅਨੁਸਾਰ। ਸ਼ਬਦ ਅਤੇ ਤਿਹਾਈਆਂ ਦੀ ਸ਼ੁਧੀ ਦਾ ਕ੍ਰਮ ਵੀ ਜਾਰੀ ਹੋ ਗਿਆ।

ਸਾਢੇ ਤਿੰਨ ਵਜੇ ਇਹ ਸੁਖਦਾਈ ਸਮਾਂ ਵੀ ਮੁੱਕ ਗਿਆ।

ਅਵਤਾਰ ਸਿੰਘ ਘੁੰਮਣ ਨੇ ਦੱਸਿਆ ਕਿ ਅੱਜ ਸ. ਪ੍ਰੀਤਮ ਸਿੰਘ ਪ੍ਰਧਾਨ ਯੂ.ਕੇ. ਨਾਮਧਾਰੀ ਸੰਗਤ ਨੇ ਇਕ ਪਰਵਾਰ ਦੇ 7 ਜੀਆਂ ਨੂੰ ਸੰਤ ਮਨੋਹਰ ਸਿੰਘ ਤੋਂ ਭਜਨ ਦਿਵਾਇਆ ਹੈ । ਮਾਸ ਖਾਣ ਦੇ ਵਿਰੋਧ ਵਿਚ ਦੋ ਤਿੰਨ ਐਸੀਆਂ ਅਕਾਟ ਗੱਲਾਂ ਕੀਤੀਆਂ ਕਿ ਉਹ ਅੱਗੇ ਤੋਂ ਆਪਣੇ ਪੇਟ ਨੂੰ ਪਸ਼ੂਆਂ ਦੀ ਨਜ਼ਰ ਨਹੀ ਬਣਨ ਦਿਆ ਕਰਨਗੇ। ਸ਼ਾਮ ਨੂੰ ਉਹ ਦੀਵਾਨ ਵਿਚ ਪਹੁੰਚਣਗੇ।

5.30 ਸ਼ਾਮੀਂ ਦੀਵਾਨ ਵਿਖੇ, ਹੋਲਾ ਪੰਡਾਲ ਵਿਚ ਪਹੁੰਚਾ ਤਾਂ ਪੂਰਬਾ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਕਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਮੰਚ 'ਤੇ



ਬਿਰਾਜਮਾਨ ਸਨ ਤੇ ਨਾਲ ਹੋਰ ਕਈ ਸਤਿਕਾਰੇ ਪਿਆਰੇ ਸਰੋਤਿਆਂ ਵਿਚ ਲੋਕ ਕਾਫ਼ੀ ਗਿਣਤੀ ਵਿਚ ਬੈਠੇ ਸਨ। ਭਾਵੇਂ ਇਹ ਪੰਡਾਲ ਡਾਢਾ ਤਾਂ ਨਾ ਭਰਿਆ ਤਾਂ ਵੀ 500 ਤਕ ਭਾਰਤੀ ਦਰਸ਼ਕ ਸਰੋਤੇ ਮੌਜੂਦ ਸਨ।

ਅੱਜ ਤਿੰਨ ਵਿਅਕਤੀਆਂ ਨੇ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਵਿਚ ਸੰਗਤ ਵਿਚੋਂ ਉਠ ਕੇ ਗਲੇ ਮਾਲਾ ਪਹਿਨਾਈ ਅਤੇ ਨਾਲ ਹੀ ਪੰਜ-ਪੰਜ ਮਿੰਟ ਲਈ ਆਪਣੀ ਸ਼ਰਧਾ-ਸਤਿਕਾਰ ਦੇ ਭਾਵ ਪਰਗਟ ਕੀਤੇ। ਤਨਜ਼ਾਨੀਆ ਹੋਲਾ ਕਮੇਟੀ ਪ੍ਰਤੀ ਕ੍ਰਿਤੱਗਤਾ ਅਤੇ ਧੰਨਵਾਦ ਕੀਤਾ ਗਿਆ ਜਿਨ੍ਹਾਂ ਦੇ ਉਦਮ ਅਤੇ ਉਤਸਾਹ ਕਾਰਨ ਇਹਨਾਂ ਨੂੰ ਸਤਿਗੁਰੂ ਜੀ ਅਤੇ ਸੰਗਤ ਦੇ ਦਰਸ਼ਨ ਨਸੀਬ ਹੋਏ। ਇਹ ਵਿਅਕਤੀ ਸਨ:

1. ਸ. ਸਰਵਣ ਸਿੰਘ ਸੋਖੀ, ਪ੍ਰਧਾਨ ਨਾਮਧਾਰੀ ਸੰਗਤ, ਕੀਨੀਆ।
2. ਸ. ਹਰਭਜਨ ਸਿੰਘ ਸੀਹਰਾ, ਸਕੱਤਰ, ਨਾਮਧਾਰੀ ਸੰਗਤ, ਕੀਨੀਆ
3. ਸ. ਪ੍ਰੀਤਮ ਸਿੰਘ, ਪ੍ਰਧਾਨ ਯੂ.ਕੇ. ਨਾਮਧਾਰੀ ਸੰਗਤ

6 ਵਜ ਗਏ ਤਾਂ ਮੰਚ ਸਕੱਤਰ ਸ. ਜਗਦੀਸ਼ ਸਿੰਘ ਨੇ ਹਿੰਦੀ ਬੋਲਦਿਆਂ ਸੰਗੀਤ ਸਭਾ ਦੀ ਭੂਮਿਕਾ ਬੰਨ੍ਹੀ। ਸ੍ਰੀ ਸਤਿਗੁਰੂ ਜੀ ਦਾ ਸਾਸ਼ਤਰੀ ਸੰਗੀਤ ਦਾ ਨਿਜੀ ਗਿਆਨ, ਗੁਰ ਪਰੰਪਰਾ ਦਾ ਸੰਗੀਤ ਨਾਲ ਜੋੜ, ਸਤਿਗੁਰੂ ਜੀ ਦਾ ਨਾਮਧਾਰੀ ਬੱਚਿਆਂ ਨੂੰ ਭਾਰਤ ਦੇ ਚੋਟੀ ਦੇ ਕਲਾਕਾਰਾਂ ਪਾਸੋਂ ਆਪਣੇ ਖਰਚੇ ਤੋਂ ਤਾਲੀਮ ਦਿਵਾਉਣਾ ਅਤੇ ਇਨ੍ਹਾਂ ਬੱਚਿਆਂ ਨੂੰ ਨਾਲ ਲੈ ਭਾਰਤ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਜਾ ਕੇ ਸੰਗੀਤ ਸੰਮੇਲਨ ਕਰਨਾ ਤੇ ਬੱਚਿਆਂ ਤੋਂ ਅਕਹਿ ਗੱਲਾਂ ਕਹਾਣੀਆਂ ਅਰਥਾਤ ਸੰਗੀਤ ਸ਼ਾਸਤਰ ਦੇ ਅਦੁਤੀ ਤਾਲ ਵਾਦ ਨਾਲ ਸੁਜੱਸ ਹਾਸਲ ਕਰਨਾ।

ਸ੍ਰੀ ਸਤਿਗੁਰੂ ਜੀ ਮੰਚ ਉਤੇ ਸੰਧੂਰੀ ਰੰਗੇ ਝੁਕੇ ਹੋਏ ਛਤਰ ਹੇਠ ਸੁਹਣੇ ਜੰਗਲੇਦਾਰ ਘੇਰੇ ਵਿਚ ਆਪਣੇ ਆਸਣ ਤੇ ਸੁਸ਼ੋਭਿਤ ਸਨ। ਪਿੱਛੇ ਵਿਦੇਸ਼ਾਂ 'ਚੋਂ ਆਏ ਸੰਗਤਾਂ ਦੇ ਪ੍ਰਧਾਨ, ਸੂਬੇ, ਜਥੇਦਾਰ ਤੇ ਸਮਾਜ ਸਤਿਕਾਰੇ ਵਿਅਕਤੀ ਸਨ। ਸ੍ਰੀ ਮਹਾਰਾਜ ਤੇ ਠਾਕਰ ਉਦੈ ਸਿੰਘ ਜੀ ਵੀ ਉਪਸਥਿਤ ਸਨ। ਅੱਜ ਹਿੰਦੂ ਜਨਤਾ ਵਡੀ ਤਦਾਦ ਵਿਚ ਆਈ ਬੈਠੀ ਸੀ। ਆਉਣ ਵਾਲਿਆਂ ਵਿਚ ਕਈ ਲੋਕ ਸਾਸ਼ਟਾਂਗ ਪ੍ਰਣਾਮ ਕਰਕੇ ਵੀ ਬੈਠਣ ਵਾਲੇ ਸਨ। ਗੱਲ ਕੀ ਹੋਲੇ ਦਾ ਪੰਡਾਲ ਸ਼ੋਭਾ ਭਰਪੂਰ ਸੀ। ਪੰਡਾਲ ਤੋਂ ਖੱਬੇ ਬੀਬੀਆਂ, ਸੱਜੇ ਪੁਰਸ਼ ਸਮਾਜ।

ਇਕੋ ਮੰਚ ਹੋਣ ਕਰ ਕੇ ਸਤਿਗੁਰੂ ਜੀ ਦੇ ਸੱਜੇ ਪਾਸੇ ਕਲਾਕਾਰਾਂ ਲਈ ਸਥਾਨ ਸੀ। ਇਹ ਲੋਕ ਸ੍ਰੀ ਗੁਰ ਚਰਨਾਂ ਤੇ, ਪਾਸ ਆ ਕੇ ਨਮਸਕਾਰ ਕਰਦੇ ਫਿਰ ਯਥਾ ਸਥਾਨ ਬੈਠ ਕੇ ਸ਼ਾਸਤਰੀ ਸੰਗੀਤ ਦਾ ਗਾਇਨ ਕਰਦੇ।

ਸਭ ਤੋਂ ਪਹਿਲੋਂ ਸ੍ਰੀ ਹਰਬੰਸ ਸਿੰਘ ਘੁਲਾ, ਸ੍ਰੀ ਬਲਜੀਤ ਸਿੰਘ, ਸ੍ਰੀ ਮੋਹਣ ਸਿੰਘ, ਸ੍ਰੀ ਸੁਖਦੇਵ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਰਬੱਧ ਕੀਤਾ ਸ਼ਬਦ, ਰਾਗ ਹਿੰਡੋਲ ਵਿਚ ਧਰੁਪਦ ਰੂਪ ਵਿਚ ਸੁਣਾਇਆ। ਸ਼ਬਦ 16 ਮਾਤਰਾ ਵਿਚ ਅਰਥਾਤ ਤਿੰਨ ਤਾਲ ਅੰਦਰ ਸੀ ਅਤੇ ਧਰੁਪਦ ਤਿੰਨ ਤਾਲ ਵਿਚ ਘੱਟ ਵੱਧ ਹੀ ਸੁਣਨ ਨੂੰ ਮਿਲਦਾ ਹੈ। ਮਹਾਰਾਜ ਬੀਰ ਸਿੰਘ ਜੀ ਦੀ ਮ੍ਰਿਦੰਗ ਉਤੇ ਪਖਾਵਜ ਨਾਲ ਧਰੁਪਦ ਗੂੰਜ ਉਠਿਆ:

*ਮੂਲੁ ਨ ਬੂਝੈ ਆਪੁ ਨ ਸੂਝੈ*
*ਭਰਮਿ ਬਿਆਪੀ ਅਹੰ ਮਨੀ।*

ਸਰੋਤਿਆਂ ਵਿਚ ਮੂਹਰੀਆਂ ਦੋ ਤਿੰਨ ਕਤਾਰਾਂ ਵਿਚ ਚੰਗੇ ਸੰਗੀਤ ਪਾਰਖੂ ਜਾਂ ਕਹੋ ਸੰਗੀਤ ਰਸੀਏ ਸਨ। ਉਹ ਵਧੀਆ ਥਾਵਾਂ ਵਖਾਈਆਂ ਜਾਣ ਉਤੇ, ਸੁਰਾਂ ਦੇ ਅੱਛੇ ਸੰਯੋਜਨ, ਤਿਹਾਈਆਂ ਅਤੇ ਲੈ ਦੇ ਵੱਖ ਵੱਖ ਅੰਗਾਂ ਉਤੇ ਖੁਲ੍ਹੇ ਦਿਲ ਪ੍ਰਸੰਸਾ ਕਰਦੇ। ਆਹਾ, ਹਾਹਾ, ਵਾਹਵਾ, ਕਿਆ ਬਾਤ ਹੈ, ਹਥ ਉਠਾ ਕੇ ਸਾਬਾਸ਼ ਦੇਣੀ ਇਹ ਸਿਆਣੇ ਸਰੋਤਿਆਂ ਦੀ ਸੁਭਾਵਕ ਅਤੇ ਲੋੜ ਹੁੰਦੀ ਹੈ। ਕੁਝ ਵਿਅਕਤੀ ਤਾਂ ਬਹੁਤ ਹੀ ਸਿਆਣੇ ਸਨ ਜਿਵੇਂ ਸ੍ਰੀ ਨਟਵਰ ਲਾਲ ਸ਼ੁਕਲਾ, ਸ਼ਾਸ਼ਤਰੀ ਜੀ, ਸ੍ਰੀ ਮਨੂ ਭਾਈ ਪਟੇਲ ਆਦਿ। ਇਹ ਤੇ ਇਹਨਾਂ ਦੇ ਸਾਥੀਆਂ ਨੇ ਸੰਗੀਤ ਸੰਮੇਲਨ ਖ਼ੂਬ ਮਾਣਿਆ। ਅਗੇ ਮੈਂ ਗਾਈਆਂ ਗਈਆਂ ਚੀਜ਼ਾਂ ਦਾ ਵੇਰਵਾ ਹੀ ਲਿਖਦਾ ਹਾਂ:

ਸਮਾਂ 6.30 ਸ੍ਰੀ ਸਤਿਗੁਰੂ ਜੀ ਨੇ ਦਿਲਰੁਬਾ ਤੇ ਪਟਦੀਪ (ਰਾਗ) ਰੂਪਕ (ਤਾਲ) ਵਜਾਇਆ ਤੇ ਇਸ ਨਾਲ ਤਬਲੇ ਤੇ ਸੰਗਤ ਸ. ਹਰਪਾਲ ਸਿੰਘ ਭੱਲੀ ਨੇ ਕੀਤੀ।

7.00 ਮਹਾਰਾਜ ਜੀ ਧਰੁਪਦ ਚਾਰ ਤਾਲ ਰਾਗ ਬਿਹਾਗ: ਫੂਲੀ ਬਨ ਰਾਇ, ਹਰੀ ਬੇਲ। ਮ੍ਰਿਦੰਗ ਉਤੇ ਸੰਗਤ ਪਿੰਕੀ ਸੁਖਵਿੰਦਰ ਸਿੰਘ ਨੇ ਦਿੱਤੀ।

7.15 ਉਸਤਾਦ ਹਰਭਜਨ ਸਿੰਘ ਦੀ ਸਿਤਾਰ ਰਾਗ ਯਮਨ, ਤਿੰਨ ਤਾਲ, ਸੰਗਤ ਤਬਲੇ ਤੇ ਪਿੰਕੀ ਵਲੋਂ।

ਹਰਭਜਨ ਸਿੰਘ ਨੇ ਸ਼ੁਰੂ ਕੀਤਾ ਤਾਂ ਨਿਤਨੇਮ ਕਰਦੇ ਸਤਿਗੁਰੂ ਜੀ ਨੇ ਮੈਨੂੰ ਆਪਣੇ ਪਾਸ ਆ ਕੇ ਬੈਠਣ ਲਈ ਲਿਖ ਕੇ ਫਿਰ ਆਦੇਸ਼ ਕੀਤਾ ਕਿ ਹਰਭਜਨ ਸਿੰਘ ਵਾਸਤੇ ਧਿਆਨ ਨਾਲ ਦਾਦ ਦਿਆਂ। ਜਦੋਂ ਹਰਭਜਨ ਸਿੰਘ ਨੇ ਅੱਛੀ ਤਰ੍ਹਾਂ ਵਜਾਇਆ ਤਾਂ ਸਤਿਗੁਰੂ ਜੀ ਨੇ ਆਪਣੇ ਸਲਿਪ ਪੈਡ 'ਤੇ ਲਿਖਿਆ 'ਵਹੁਟੀ'। ਪਰ ਮੇਰੀ ਸਮਝ ਵਿਚ ਰਮਜ਼ ਨਾ ਆਈ, ਉਪਰ 'ਕੁੜੀਓ' ਲਿਖ ਦਿਤਾ। ਮਤਲਬ ਸੀ ਕਿ ਹਰਭਜਨ ਸਿੰਘ ਪਹਿਲਾਂ ਤੋਂ ਬਿਹਤਰ ਵਜਾਉਣ ਲਗ ਪਿਆ ਹੈ।

7.50 ਹੋਏ ਤਾਂ ਮੋਹਣ-ਸੁਖਦੇਵ ਦੀ ਜੋੜੀ ਗਾਉਣ ਲਗੀ। ਇਹਨਾਂ



ਪਹਿਲਾਂ ਜੋਗ ਤੇ ਫਿਰ ਬਸੰਤ ਵਿਚ ਬੰਦਸ਼ਾਂ ਛੋਟੇ ਖ਼ਿਆਲ ਦੇ ਰੂਪ ਵਿਚ ਗੰਵੀਆਂ। ਸੁਹਣਾ ਸੁਰ ਸਾਮੰਜਸ, ਸਰਗਮਾਂ ਤੇ ਤਾਨਾਂ ਸਨ। ਸਾਰੇ ਹੀ ਸਰੋਤੇ ਝੂਮ ਉਠੇ।

ਜਦ ਤਕ ਇਹ ਗਾ ਰਹੇ ਸਨ ਮੈਂ ਸਟੇਜ ਤੇ ਬੈਠੇ ਚਿਹਰਿਆਂ ਤੋਂ ਪਰਚਿਤ ਕਰਵਾ ਦੇਵਾਂ:

1. ਮਹਾਰਾਜ ਬੀਰ ਸਿੰਘ ਜੀ, 2. ਠਾਕਰ ਉਦੈ ਸਿੰਘ ਜੀ, 3. ਪੰਡਿਤ ਗੋਪਾਲ ਸਿੰਘ ਜੀ, 4. ਸ. ਹਰਵਿੰਦਰ ਸਿੰਘ ਹੰਸਪਾਲ, 5. ਮਾ: ਨਿਹਾਲ ਸਿੰਘ ਪੰਥ ਰਤਨ, ਪ੍ਰਧਾਨ ਨਾਮਧਾਰੀ ਦਰਬਾਰ, 6. ਸੂਬਾ ਰੇਸ਼ਮ ਸਿੰਘ ਜੀ ਕੈਨੇਡਾ, 7. ਸੂਬਾ ਸਤਨਾਮ ਸਿੰਘ ਜੀ ਕੀਨੀਆ, 8. ਸੰਤ ਤਰਸੇਮ ਸਿੰਘ, 9. ਸੰਤ ਮਹਿੰਦਰ ਸਿੰਘ ਪੂਰਬਾ, 10. ਸ. ਸੁਰਿੰਦਰ ਸਿੰਘ ਮਨਚੰਦਾ, 11 ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਸ. ਪ੍ਰੀਤਮ ਸਿੰਘ, 12. ਸੰਤ ਰਾਜਿੰਦਰ ਸਿੰਘ ਚਾਨਾ, ਸਕੱਤਰ ਨਾਮਧਾਰੀ ਸੰਗਤ ਕੀਨੀਆ, 15. ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆ, 16. ਸ. ਦਇਆ ਸਿੰਘ ਸਕੱਤਰ ਇੰਟਰ ਨੈਸ਼ਨਲ ਹੋਲਾ ਕਮੇਟੀ ਤਨਜ਼ਾਨੀਆ, 17. ਸੰਤ ਪ੍ਰਤਾਪ ਸਿੰਘ ਫਲੋਰਾ, 18. ਸ. ਨਰਿੰਦਰ ਸਿੰਘ ਸਕੱਤਰ ਨਾਮਧਾਰੀ ਸੰਗਤ ਤਨਜ਼ਾਨੀਆ, 19. ਤੇ 20. ਦੋਵੇਂ ਜਥੇਦਾਰ ਸੇਵਾ ਸਿੰਘ ਦਿੱਲੀ ਤੇ ਜਗਾਧਰੀ, 21. ਸੰਤ ਬਲਵੰਤ ਸਿੰਘ ਬਾਲੀ ਨਗਰ, ਨਵੀਂ ਦਿੱਲੀ, 22. ਸੰਤ ਮਨੋਹਰ ਸਿੰਘ ਸੰਤ ਨਗਰ (ਸਰਸਾ), 23. ਸੰਤ ਅਵਤਾਰ ਸਿੰਘ ਘੁੰਮਣ ਅੰਮ੍ਰਿਤਸਰ ਕਲਾਂ (ਸਰਸਾ), 24. ਸ. ਸੁਰਜੀਤ ਸਿੰਘ ਜੀਤ ਯੂ.ਕੇ., 25. ਸ. ਨਰੈਣ ਸਿੰਘ ਸੱਗੂ ਨਵੀਂ ਦਿੱਲੀ, 26. ਸੰਤ ਜਸਵੰਤ ਸਿੰਘ ਕੱਲ੍ਹਾ, 27. ਸ. ਨਿਰਮਲ ਸਿੰਘ ਦਾਰਾ ਸਲਾਮ, 28. ਸੰਤ ਦਿਆਲ ਸਿੰਘ ਫਗਵਾੜਾ(ਚੌਰ ਬਰਦਾਰ) ਅਤੇ ਸਾਰੇ ਕਲਾਕਾਰ।

ਮੋਹਣ-ਸੁਖਦੇਵ ਦੀ ਜੋੜੀ ਨੇ ਪਹਿਲਾਂ ਗੰਵਿਆ:

*ਸਵਰਨ ਕੇ ਸਾਧੇ ਹੋਤ ਗਿਆਨ* (ਜੋਗ)

ਫਿਰ ਗੰਵਿਆ: *ਸਰਸ ਰੰਗ ਫੂਲ ਰਹੇ* (ਬਸੰਤ)

ਉਪਰੋਕਤ ਕਲਾਕਾਰਾਂ ਦਾ ਗਾਇਨ ਚਲ ਰਿਹਾ ਸੀ ਹਾਕੀ ਟੀਮ ਦੇ ਜੁਆਨ ਸ. ਗੁਰਦਿਆਲ ਸਿੰਘ ਕੋਚ ਅਤੇ ਸੰਤ ਗੁਰਮੁਖ ਸਿੰਘ ਰਹਿਬਰ ਦੀ ਸਰਦਾਰੀ ਹੇਠ ਪੰਡਾਲ ਵਿਚ ਪਹੁੰਚੇ: ਜੁਆਨ, ਦਾੜ੍ਹੀਆਂ ਮੁੱਛਾਂ ਵਾਲੇ, ਸਫ਼ੈਦ ਪਹਿਰਾਵਾ, ਗਲੇ ਉਨ ਮਾਲਾਵਾਂ, ਇਕ ਕਤਾਰ ਵਿਚ, ਨਾਮਧਾਰੀ ਜਵਾਨੀ ਨੂੰ ਸਾਦਗੀ ਤੇ ਸ਼ਾਨ ਨਾਲ ਆਉਂਦਿਉਂ ਵੇਖਣੋਂ ਕੋਈ ਨਾ ਬਚਿਆ।

ਏਸੇ ਦੌਰਾਨ ਸਤਿਗੁਰੂ ਜੀ ਨੇ ਨਿੱਜੀ ਨਿਤਨੇਮ ਦੀ ਅਰਦਾਸ ਕਰ ਕੇ ਮੇਰੇ ਵੱਲ ਇਕ ਅਭੁੱਲ ਮੁਸਕਾਨ ਸੁੱਟੀ। ਮੈਂ ਪਿਛਲੇ ਦਿਨਾਂ ਦੀ ਆਪਣੀ ਕੌੜ ਵਟਾਂਦਿਆਂ ਕਿਹਾ: ਗੱਲ ਤਾਂ ਏਨੀ ਹੀ ਸੀ ਨਾ, ਕਿੰਨਾ ਦੁਖ ਦਿਤਾ ਸਾਹਜੇ!

ਸਤਿਗੁਰੂ ਜੀ ਬੋਲੇ: ਗੱਲ ਤਾਂ ਏਹ ਨਹੀਂ ਸੀ! ਮੇਰੇ ਸ਼ਬਦਾਂ ਨੂੰ ਬਦਲਵੇਂ ਢੰਗ ਨਾਲ ਕਹਿ ਕੇ ਸੁਖ ਸਿਰਜ ਦਿਤਾ।

ਅਜੇ ਮੋਹਣ-ਸੁਖਦੇਵ ਗਾ ਰਹੇ ਸਨ, ਪਰ ਬੋਲ ਬਦਲ ਗਏ ਸਨ: **ਤੁਮ ਬਿਨ ਕੈਸੇ ਕਟੇ ਦਿਨ ਰਾਤ (ਜੋਗ)।** ਮੈਂ ਆਪਣੇ ਪਾਸ ਬੈਠੇ ਸ. ਨਰਿੰਦਰ ਸਿੰਘ ਮਠਾੜੂ, ਸਕੱਤਰ ਨਾਮਧਾਰੀ ਸੰਗਤ ਤਨਜ਼ਾਨੀਆਂ ਨੂੰ ਹੋਲੇ ਤੇ ਹੋਏ ਤੇ ਹੋ ਰਹੇ ਖ਼ਰਚੇ ਤੇ ਖੇਚਲ ਬਾਰੇ ਪੁਛਿਆ। ਜਵਾਬ ਦੋ ਟੂਕ ਤੇ ਸਹੀ ਭਾਵਨਾ ਨਾਲ ਭਰਪੂਰ ਸੀ: ਇਸ ਸਭ ਕਾਸੇ ਦਾ ਪਤਾ ਸ. ਸਤਵੰਤ ਸਿੰਘ ਪ੍ਰਧਾਨ ਜੀ ਨੂੰ ਹੈ। ਇਹਨਾਂ ਦਿਨਾਂ ਵਿਚ ਉਹੋ ਪ੍ਰਧਾਨ, ਉਹ ਸਕੱਤਰ ਤੇ ਉਹੋ ਖ਼ਜ਼ਾਨਚੀ ਹਨ ਜਾਂ ਫਿਰ ਸਾਡੇ ਪਿਤਾ ਜੀ।

ਸਤਿਗੁਰੂ ਜੀ ਗਾਉਂਦੇ ਬੱਚਿਆਂ ਨੂੰ ਸੁਣ, ਪਬਲਿਕ ਵਲੋਂ ਉਠਦੀ ਦਾਦ ਤੇ ਸ਼ਾਬਾਸ਼ੀ ਨੂੰ ਤੱਕ ਅੰਦਰੋਗਤੀ ਪਰਮ ਪ੍ਰਸੰਨ ਸਨ। ਉਹਨਾਂ ਨੂੰ ਆਪਣੇ ਖ਼ਰਚ ਤੇ ਖੇਚਲ ਕੀਤੇ ਦਾ ਕਿਸੇ ਤਰ੍ਹਾਂ ਵੀ ਪਛਤਾਵਾ ਨਹੀਂ ਸੀ, ਸਗੋਂ ਬੜੀ ਸੰਤੁਸ਼ਟਤਾ ਸੀ। ਹਰ ਚਿਹਰੇ ਦੀ ਮੁਸਕਾਨ, ਦਾਦ ਲਈ ਮੂੰਹੋਂ ਨਿਕਲੇ ਸ਼ਬਦ ਜਾਂ ਇਸ਼ਾਰੇ ਸਤਿਗੁਰੂ ਜੀ ਨੂੰ ਆਪਣੇ ਲਈ ਮਿਲਦੀ ਪ੍ਰਸੰਸਾ ਜਾਪਦੀ ਸੀ।

ਪੰਜਾਬੀ ਟੱਪਾ ਸੁਣਾਣ ਦੀ ਸਤਿਗੁਰੂ ਜੀ ਨੇ ਆਪ ਫਰਮਾਇਸ਼ ਪਾਈ। ਜੋੜੀ 8.30 ਵਜੇ ਤਕ ਗਾਉਂਦੀ ਰਹੀ।

ਹੁਣ ਵਾਰੀ ਆਈ ਤਾਰ ਸ਼ਹਿਨਾਈ ਵਾਲੇ ਬਲਜੀਤ ਸਿੰਘ ਦੀ। ਉਸਨੇ ਝੰਝੋਟੀ, ਤਿੰਨ ਤਾਲ ਵਿਚ ਵਜਾਣਾ ਸੀ, ਪਹਿਲਾਂ ਆਲਾਪ ਜਾਰੀ ਹੋਇਆ। ਲੋਕ ਉਸਦੀਆਂ ਵਲੇਵੀਆਂ ਸੁਰਾਂ ਤੇ ਮਰ ਮਰ ਜਾਂਦੇ। ਲੰਬੂਤਰੀ ਦਸਤਾਰ ਬੰਨੀ, ਅੱਧ ਵਰਿਤੀਆਂ ਮੁੱਛਾਂ ਦਾਹੜੀ ਤੇ ਸਫ਼ੈਦ ਪਹਿਰਾਵੇ ਵਾਲਾ ਇਹ ਜੁਆਨ ਕਾਫ਼ੀ ਰਿਆਜ਼ ਕਰਦਾ ਹੈ ਅਤੇ ਇਹਨੇ ਆਪਣੇ ਸੁਰੀਲੇ ਹੱਥ ਦੀ ਮਿਹਰਬਾਨੀ ਨਾਲ ਸਤਿਗੁਰੂ ਜੀ ਨੂੰ ਪਰਮ ਸੰਤੁਸ਼ਟ ਕੀਤਾ ਹੋਇਆ ਹੈ।

ਇਸ ਅਲਾਪ, ਜੋੜ, ਝਾਲੇ ਦੇ ਚਲਦਿਆਂ ਹੀ ਮੂਹਰਲੀ ਕਤਾਰ ਵਿਚ ਬੈਠੇ, ਸਾਡੇ ਮਿੱਤਰ, ਵਿਦਵਾਨ, ਸੰਤ ਝੁੰਮਣ ਸਿੰਘ ਦੇ ਸਪੁੱਤ੍ਰ ਸੰਤ ਹਰਜਿੰਦਰ ਸਿੰਘ ਕੰਵਲ ਕੋਲ ਜਾ ਕੇ ਬੈਠਾ ਤਾਂ ਉਸ 'ਵਰਿਆਮ' ਵਿਚ ਛਪਦੀਆਂ 'ਬੀਤੇ ਦੀਆਂ ਪੈੜਾਂ' ਬਾਰੇ ਕਿਹਾ: ਤੁਸੀਂ ਇਹ ਬੜਾ ਕੀਮਤੀ ਕੰਮ ਕਰ ਰਹੇ ਹੋ। ਸਤਿਗੁਰੂ ਜੀ ਦੇ ਦਰਸ਼ਨ ਤਾਂ ਇਸ ਵਿਚ ਹੁੰਦੇ ਹੀ ਰਹਿੰਦੇ ਹਨ ਹੋਰ ਵੀ ਵਧੇਰੇ ਤੇ ਕੋਲੋਂ ਤੱਕੀ ਜਾਣਕਾਰੀ ਮਿਲਦੀ ਰਹਿੰਦੀ ਹੈ। ਮੈਂ ਕੰਵਲ ਸਪੁੱਤਰ ਤੋਂ ਕੁਝ ਨੁਕਤਾਚੀਨੀ ਵੀ ਮੰਗੀ। ਉਹਨਾਂ ਇਕ ਪੁਆਇੰਟ ਦੱਸਣਾ ਚਾਹਿਆ, ਪਰ ਉਹ ਯਾਦ ਨਹੀਂ ਸੀ ਰਿਹਾ। ਮੈਂ ਉਹਨਾਂ ਨੂੰ ਆਪਣੇ ਨੁਕਤੇ ਦਾ ਖੇਤਰ ਦਸਿਆ। ਉਹ ਸੰਤੁਸ਼ਟ ਸੀ।



ਮੈਨੂੰ ਵੀ ਆਪਣੇ ਕੰਮ ਦੀ ਕਦਰ ਤੋਂ ਖ਼ੁਸ਼ੀ ਮਿਲੀ।

ਪਿੰਕੀ ਦਾ ਤਬਲਾ ਤੇ ਬਲਜੀਤ ਦੀ ਸ਼ਹਿਨਾਈ ਨੇ ਬੈਠੇ ਹੋਏ ਸਭ ਨਰ-ਨਾਰਾਂ ਦਾ ਧਿਆਨ ਅਤੇ ਅੱਖੀਆਂ ਇਸ ਜਵਾਨ ਜੋੜੀ 'ਤੇ ਗੱਡੀ ਬੈਠੇ ਸਨ। ਜੋੜੀ ਦਾ ਅੱਗੇ ਪਿੱਛੇ ਚਲਣਾ ਵੀ ਖ਼ੂਬਸੂਰਤ ਸੀ, ਟਕਰਾਉ ਵੀ ਮਨ-ਮੱਲਵਾਂ ਸੀ। ਸ਼ਹਿਨਾਈ ਦੀਆਂ ਸੁਰਾਂ ਦੀ ਰਵਾਨਗੀ ਤੇਜ਼ੀ ਤੇ ਸੁਰ-ਵਿਅੰਜਨਾ ਬੇਜੋੜ ਸੀ। ਤਬਲੇ ਦੀ ਧੁਨ ਧੁਨ, ਧਿਕ ਧਿਕ ਤੇ ਗਿੜਬੰਨੇ ਤਿੰਨੇ ਅਦਭੁਤ ਸਨ। ਕਿਸੇ ਪ੍ਰੇਮੀ ਨੇ 100-100 ਦੋਹਾਂ ਅੱਗੇ ਜਾ ਭੇਟਾ ਧਰੇ ਤੇ ਫਿਰ ਜਿਉਂ ਸੈਂਕੜੇ ਦੇ ਨੋਟਾਂ ਦਾ ਦੋਹਾਂ ਲਈ ਮੀਂਹ ਵਰਨ ਲਗਾ, ਬੱਸ ਇਹ ਵਰ੍ਹਦਾ ਹੀ ਰਿਹਾ। ਪਰ ਕਲਾਕਾਰ ਪੈਸੇ ਵਲ ਨਾ ਵੇਖ ਕੇ ਆਪਣੀ ਕਲਾ ਪਰਦਰਸ਼ਨੀ ਵਿਚ ਜੁਟੇ ਹੋਏ ਸਨ। ਆਰੀ ਵਾਂਗੂੰ ਤੇਜ਼ੀ ਨਾਲ ਸੁਰਾਂ ਅਤੇ ਤਬਲੇ ਦੇ ਬੋਲਾਂ ਵਿਚਾਲੇ ਸੰਘਰਸ਼ ਸਿਖਰ ਉਤੇ ਸੀ ਕਿ ਤੀਵਰ ਦਰੁਤ ਲੈ ਕੇ ਜਦੋਂ ਤਿਹਾਈ ਨਾਲ ਸਮ ਆਇਆ ਤਾਂ ਲਗਿਆ ਜਿਵੇਂ ਬਰਸਾਤ ਦੀ ਮੋਹਲੇਧਾਰ ਵਰਖਾ ਰੁਕ ਗਈ ਹੋਵੇ। ਇਸ ਸਮੇਂ ਵਿਚ ਪਤਾ ਨਹੀਂ ਕਿੰਨੀ ਵਾਰ ਤਾਲੀਆਂ ਵੱਜੀਆਂ ਤੇ ਕਿੰਨੀ ਵਾਰ 'ਵਾਹਵਾ' 'ਆਹਾ' ਦੇ ਸ਼ਬਦ ਉਭਰੇ!

ਦਰਸ਼ਕ ਅਤੇ ਸਰੋਤੇ ਉਠੇ ਅਤੇ ਮੰਚ ਵਲ ਸਤਿਗੁਰੂ ਜੀ ਪ੍ਰਤੀ ਕ੍ਰਿਤੱਗਤਾ ਵਜੋਂ ਵਧੇ। ਹਰ ਕਿਸੇ ਨੇ ਵੰਨ-ਸੁਵੰਨੇ ਸ਼ਬਦ ਆਖੇ। ਸਤਿਗੁਰੂ ਜੀ ਹਿਰਦੇ ਦੀ ਝੋਲੀ ਖੋਲ੍ਹੀ ਪ੍ਰਸੰਸਾ ਦੇ ਪੁਸ਼ਪ ਗ੍ਰਹਿਣ ਕਰਦੇ ਰਹੇ। ਏਨੇ ਵਿਚ ਕਲਾਕਾਰਾਂ ਨੇ ਨੋਟਾਂ ਦੇ ਖਿਲਾਰ ਨੂੰ ਹੂੰਝ ਕੇ ਸਤਿਗੁਰੂ ਜੀ ਦੀ ਸੇਵਾ ਵਿਚ ਕਰ ਦਿਤਾ। ਰੁਗਾਂ ਦੇ ਰੁੱਗ ਫੜ ਕੇ ਖਜ਼ਾਨਚੀ ਨੇ ਗੁਰੂ ਕੀ ਹੋਈ ਭੇਟਾ ਵਿਚ ਸ਼ਾਮਲ ਕਰ ਦਿਤੇ।

ਇਸ ਐਕਸ਼ਨ ਨੇ ਪਿੰਕੀ ਤੇ ਬਲਜੀਤ ਦੀ ਸ਼ੋਭਾ ਵੀ ਵਧਾ ਦਿਤੀ ਅਤੇ ਸਤਿਗੁਰੂ ਜੀ ਦੇ ਹਿਰਦੇ ਵਿਚ ਜਗਹ ਵੀ।

9.45 ਹੋ ਗਏ ਸਨ। ਫਿਰ ਮੰਚ ਸਕੱਤਰ ਨੇ ਪਬਲਿਕ ਨੂੰ ਸਾਰੇ ਕਲਾਕਾਰਾਂ ਨੂੰ ਵਾਰੋ ਵਾਰੀ ਉਠਾ ਕੇ ਵਾਕਫ਼ੀ ਕਰਵਾਈ। ਸਾਰਿਆਂ ਨੂੰ ਹੀ ਲੋਕਾਂ ਨੇ ਹਾਰਦਿਕ ਤਾਲੀਆਂ ਵਜਾ ਕੇ ਸਤਿਕਾਰਿਆ ਪਿਆਰਿਆ।

10 ਵਜੇ ਹੀ ਲੋਕ ਲੰਗਰ ਪਾਣੀ ਵਲ ਹੋਏ! ਪੰਜ ਸੌ ਆਦਮੀ ਨੇ ਘੰਟੇ ਭਰ ਵਿਚ ਲੰਗਰ ਛਕ ਲਿਆ।

## 30 ਜੂਨ 1985, ਐਤਵਾਰ
## ਦਾਰਾ ਸਲਾਮ (ਹੋਲੇ ਦਾ ਅੰਤਮ ਦਿਨ)

ਹੋਲੇ ਦਾ ਵੀ ਅੰਤਮ ਦਿਨ ਅਰਥਾਤ ਭੋਗ ਪੈਣ ਦਾ ਦਿਹਾੜਾ ਅਤੇ ਮਹੀਨਾ ਜੂਨ ਦਾ ਵੀ ਆਖ਼ਰੀ ਦਿਵਸ। ਮੈਂ ਅਤੇ ਜਗਦੀਸ਼ ਸਿੰਘ ਸਵੇਰੇ ਵਾਰ ਵਿਚ

ਜਾਣ ਤੋਂ ਲੇਟ ਹੋ ਗਏ। 6 ਵਜੇ ਪਹੁੰਚੇ ਤਾਂ ਪੰਡਾਲ ਵਿਚ ਕਾਫ਼ੀ ਰੌਣਕ ਸੀ। ਮੰਚ ਵਿਚਕਾਰ ਬਣੇ ਵਿਆਹ ਮੰਡਪ ਵਿਚ ਅੰਮ੍ਰਿਤ ਤਿਆਰ ਹੋ ਚੁੱਕਾ ਸੀ। ਹਵਨ ਹੋ ਚੁਕਾ ਸੀ, ਪਰ ਇਸ ਕੌਮਾਂਤਰੀ ਹੋਲੇ ਵਿਚ ਇਕ ਗੱਲ ਦੀ ਕਮੀ ਰਹਿ ਹੀ ਗਈ। ਇਸ ਵਿਚ ਕਿਸੇ ਜੋੜੇ ਦੀ ਸ਼ਾਦੀ ਦਾ ਆਯੋਜਨ ਨਾ ਹੋ ਸਕਿਆ। ਕੋਈ ਦੋ ਪਾਰਟੀਆਂ ਏਨੀ ਦੂਰ ਦਾ ਕਰਾਇਆ ਖ਼ਰਚ ਕਰਕੇ ਕੌਮਾਂਤਰੀ ਹੋਲੇ ਵਿਚ ਸ਼ਾਦੀ ਦਾ ਪਾਰਟ ਨਾ ਲੈ ਸਕੀਆਂ!

ਮੰਚ ਦੇ ਪਿਛਵਾੜੇ ਅੰਦਰ ਸਿਹਨ ਵਿਚ ਜਥੇਦਾਰ ਸੇਵਾ ਸਿੰਘ ਦਿੱਲੀ, ਜਥੇਦਾਰ ਸੇਵਾ ਸਿੰਘ ਜਗਾਧਰੀ, ਸੰਤ ਨਰੈਣ ਸਿੰਘ, ਗੁਰਦਿਆਲ ਸਿੰਘ ਰਾਇਸਰੀ ਆਦਿ ਸੈਂਚੀਆਂ ਤੋਂ ਪਾਠਾਂ ਦੇ ਭੋਗ ਲਈ ਸਲੋਕ ਪਾਠ ਕਰ ਰਹੇ ਸਨ।

ਜਿਸ ਸ਼ਹਿਰ ਵਿਚ ਆਮ ਕਰਕੇ 8 ਵਜੇ ਉਠਦੇ ਹਨ, 250 ਨਰ ਨਾਰ ਇਸ ਵੇਲੇ ਵੀ ਉਪਸਥਿਤ ਸਨ।

ਆਸਾ ਦੀ ਵਾਰ ਦਾ ਕੀਰਤਨ ਬੜੇ ਰਸ-ਰੰਗ ਵਿਚ ਤੇ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਜਾਰੀ ਸੀ।

ਮੇਰੇ ਪਾਸ ਸੰਤ ਤਰਸੇਮ ਸਿੰਘ ਬੈਠੇ ਸਨ। ਉਨ੍ਹਾਂ ਮੈਨੂੰ ਦੱਸਿਆ ਕਿ ਪਰਸੋਂ (28.6.85) ਜਦੋਂ ਸੱਚੇ ਪਾਤਸ਼ਾਹ ਮੰਦਰਾਂ ਵਿਚ ਸ਼ੋਭਾ ਯਾਤਰਾ ਹਿਤ ਸ਼ਾਮਲ ਹੋਏ ਤਾਂ ਪਹਿਲਾਂ ਆਪ ਜੀ ਬਿਨਾਂ ਕਿਸੇ ਨੂੰ ਅਗਾਊਂ ਸੂਚਨਾ ਦਿਤੇ ਗੁਰਦੁਆਰਾ ਸਿੱਖ ਟੈਂਪਲ ਪਧਾਰੇ। ਸਤਿਗੁਰੂ ਜੀ ਵਲੋਂ 1000 ਸ਼ਲਿੰਗ ਗੁਰਦੁਆਰੇ ਨੂੰ ਮੱਥਾ ਟੇਕ ਕੇ ਅਤੇ 500 ਸ਼ਲਿੰਗ ਗ੍ਰੰਥੀ ਭਾਈ ਕੇਵਲ ਸਿੰਘ ਨਿਰਵੈਰ ਨੂੰ ਬਖਸ਼ਸ਼ ਕੀਤੇ। ਗ੍ਰੰਥੀ ਨੇ ਖਿਮਾ ਯਾਚਨਾ ਕੀਤੀ ਕਿ ਉਹ ਸਰੀਰ ਅਸਵਸਥ ਰਹਿਣ ਕਰਕੇ ਦਰਸ਼ਨਾਂ ਨੂੰ ਨਹੀਂ ਜਾ ਸਕਿਆ। ਸਤਿਗੁਰੂ ਜੀ ਨੇ ਉਹਦੇ ਪੱਥਰੀ ਰੋਗ ਦੀ ਦਵਾਈ ਦੇ ਕੇ ਉਸਨੂੰ ਕਿਰਤਾਰਥ ਕੀਤਾ।

ਸਕੱਤਰ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਦੇ ਖੱਬੇ ਚਰਨ ਦੀ ਛੱਤ ਉਤੇ ਪਿਛਲੇ 40 ਸਾਲਾਂ ਤੋਂ ਜ਼ਰਾ ਦਰਦ ਦੀ ਤਕਲੀਫ਼ ਰਹੀ ਹੈ। ਸ. ਦਇਆ ਸਿੰਘ ਦੇ ਦੱਸਣ ਤੇ ਸੱਚੇ ਪਾਤਸ਼ਾਹ ਦਾਰਾ ਸਲਾਮ ਦੇ ਸ. ਮੇਹਰ ਸਿੰਘ ਪਾਸ ਗਏ ਅਤੇ ਪੱਟੀ ਬੰਨ੍ਹਵਾਈ। ਕੱਲ੍ਹ ਵੀ ਬੰਨ੍ਹੀ ਗਈ ਅਤੇ ਕਲ੍ਹ ਆਉਣ ਵਾਲੇ ਦਿਨ ਵੀ ਬੰਨ੍ਹਵਾਈ ਜਾਏਗੀ। ਅਗੇ ਜਿਵੇਂ ਰਜ਼ਾ!

ਸੰਤ ਦਿਆਲ ਸਿੰਘ ਹੁਰਾਂ ਦਸਿਆ ਕਿ ਅੱਜ ਹਵਨ ਕਰਨ ਦਾ ਮਾਣ ਇਹਨਾਂ ਸਜਣਾਂ ਨੂੰ ਨਸੀਬ ਹੋਇਆ।

1. ਜਥੇਦਾਰ ਗੁਰਦੀਪ ਸਿੰਘ ਦਿੱਲੀ
2. ਪੰਡਤ ਹਰਭਜਨ ਸਿੰਘ ਝੱਲਾਂ ਵਾਲੇ



3. ਸੂਬਾ ਰੇਸ਼ਮ ਸਿੰਘ ਜੀ ਕੈਨੇਡਾ
4. ਸੰਤ ਗੁਰਦਿਆਲ ਸਿੰਘ ਰਾਇਸਰੀ
5. ਸੰਤ ਸਤਨਾਮ ਸਿੰਘ ਲਾਂਗਰੀ
6. ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ
7. ਸ੍ਰੀ ਰਣਧੀਰ ਸਿੰਘ ਧੀਰਾ
8. ਸੰਤ ਗੁਰਤੇਜ ਸਿੰਘ ਸੇਵਕ

ਵਾਰ ਦੀ ਸਮਾਪਤੀ 7.30 ਹੋ ਗਈ ਅਤੇ ਫਿਰ ਹੋਲੀ ਗਾਇਨ ਹੋਇਆ। ਸਤਿਗੁਰੂ ਜੀ ਦੀ ਅਗਵਾਈ ਨਾਲ ਸਾਰੇ ਕਲਾਕਾਰਾਂ ਨੇ ਹੋਲੀ ਗਾਇਨ ਵਿਚ ਭਾਗ ਲਿਆ। ਸਤਿਗੁਰੂ ਜੀ ਨੇ ਪਹਿਲਾਂ ਤਾਲ ਨਾਲ ਤਾਲੀਆਂ ਦੀਆਂ ਤਿਹਾਈਆਂ ਲਗਾਈਆਂ ਅਤੇ ਫਿਰ ਪਹਿਲਾ ਤਿੰਨ ਕਲਾਕਾਰਾਂ ਵੱਖ ਵੱਖ ਤਾਲ-ਤਾਲ ਕਹਿ ਕੇ, ਫਿਰ ਚਹੁੰ ਕਲਾਕਾਰਾਂ ਨੇ ਤਾਲ ਤਾਲ ਕਹਿ ਕੇ ਐਸਾ ਰੰਗ ਬੰਨ੍ਹਿਆ ਕਿ ਲੈਅ ਤਾਰ ਦੇ ਜਾਣਕਾਰ ਮੁਗਧ ਹੋ ਉਠੇ। ਸਤਿਗੁਰੂ ਜੀ ਨੂੰ ਵੀ ਆਪਣੀ ਰਚਨਾ ਦਾ ਆਨੰਦ ਆ ਗਿਆ।

8 ਵਜਦੇ ਨੂੰ ਚਿੱਟੇ ਚੰਦੋਏ ਵਾਲੀ ਹਲਕੀ-ਫੁਲਕੀ ਪਾਲਕੀ ਆ ਗਈ। ਮੰਚ ਤੇ ਸਥਾਪਤ ਕਰਕੇ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਲੈਆਂਦੀ ਗਈ ਤੇ ਇਕ ਮਿੰਟ ਦੇ ਅੰਦਰ ਅੰਦਰ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋ ਗਏ। ਸੰਤ ਮਹਿੰਦਰ ਸਿੰਘ ਪੂਰਬਾ, ਜਥੇਦਾਰ ਸੇਵਾ ਸਿੰਘ ਜਗਾਧਰੀ, ਸੰਤ ਮਨੋਹਰ ਸਿੰਘ, ਸੂਬਾ ਰੇਸ਼ਮ ਸਿੰਘ ਜੀ, ਪੰਡਤ ਹਰਭਜਨ ਸਿੰਘ ਝੱਲ, ਸੰਤ ਬਲਦੇਵ ਸਿੰਘ ਰਾਣੀਆਂ, ਸੰਤ ਬੀਰਾ ਅਤੇ ਗੁਰਦਿਆਲ ਸਿੰਘ ਰਾਇਸਰੀ ਨੇ ਭੋਗ ਦੇ ਸ਼ਲੋਕ ਪੜ੍ਹੇ। ਭੋਗ ਕਾਫ਼ੀ ਇਕਸਾਰ ਸੁਰ ਵਿਚ ਪਏ।

8.25 ਨੂੰ ਭੋਗ ਦੇ ਸ਼ਲੋਕ ਸਮਾਪਤ ਹੋਏ। ਪਰ ਇਸ ਤੋਂ ਪਹਿਲਾਂ ਸ. ਦਇਆ ਸਿੰਘ ਮਠਾੜੂ, ਸ. ਮਹਿੰਦਰ ਸਿੰਘ ਪਾਲਰੇ, ਸ੍ਰੀ ਬੁੱਧ ਰਾਮ ਜੀ ਅਰੂਸ਼ਾ, ਸ੍ਰੀ ਬੀਰ ਚੰਦ ਜੀ ਅਰੂਸ਼ਾ ਅਤੇ ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ, ਤਨਜ਼ਾਨੀਆ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹੋਲਾ ਸਮਾਪਤੀ ਦੀ ਨਮਸਕਾਰ ਕੀਤੀ ਅਤੇ ਬੜੀ ਨਮਰਤਾ ਸਹਿਤ ਸੇਵਾ ਵਿਚ ਰਹਿ ਗਈਆਂ ਤਰੁੱਟੀਆਂ ਦੀ ਖ਼ਿਮਾ ਮੰਗੀ। ਨੈਰੋਬੀ ਦੇ ਪ੍ਰਧਾਨ ਸ. ਸਰਵਣ ਸਿੰਘ ਸੋਖੀ, ਸਕੱਤਰ ਸ. ਹਰਭਜਨ ਸਿੰਘ ਸੀਹਰਾ ਨੂੰ ਵੀ ਹੋਲਾ ਕਮੇਟੀ ਨੇ ਆਪਣੇ ਨਾਲ ਹਜ਼ੂਰੀ ਵਿਚ ਖਲੋਣ ਦਾ ਮਾਣ ਦਿਤਾ।

ਇਸ ਹੋਲੇ ਦੀ ਸਮਾਪਤੀ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਤੀ।

ਅੱਜ ਸਾਧ ਸੰਗਤ ਵਿਚ ਜਦੋਂ ਅਸਿਮ੍ਰਣੀਆ ਪ੍ਰਭਾਵ ਛਡਦੀ ਹਾਕੀ ਟੀਮ ਪਹੁੰਚੀ ਤਾਂ ਇਸਦੇ ਕੋਚ ਸ. ਗੁਰਦਿਆਲ ਸਿੰਘ ਨੇ ਵੀ ਸੰਪੂਰਣ ਨਾਮਧਾਰੀ

ਬਸਤਰ ਪਹਿਨੇ ਹੋਏ ਸਨ। ਸਾਰਿਆਂ ਤੋਂ ਉੱਚਾ ਲੰਮਾ ਗੁਰਦਿਆਲ ਸਿੰਘ ਬੜਾ ਫੱਬ ਰਿਹਾ ਸੀ ਆਪਣੇ ਸਾਥੀ ਮੈਂਨੇਜਰ ਗੁਰਮੁਖ ਸਿੰਘ ਰਹਿਬਰ ਨਾਲ। ਸਤਿਗੁਰੂ ਜੀ ਕੋਚ ਨੂੰ ਤੱਕ ਬੜੇ ਪ੍ਰਸੰਨ ਹੋਏ। ਪਹਿਲਾਂ ਇਹ ਖੁੱਲ੍ਹਾ ਪਜਾਮਾ ਤੇ ਨਾਮਧਾਰੀ ਦਸਤਾਰ ਸਜਾਇਆ ਕਰਦਾ ਸੀ।

ਅਰਦਾਸ ਉਪਰੰਤ ਸ. ਦਇਆ ਸਿੰਘ ਮਠਾੜੂ ਨੇ ਸ੍ਰੀ ਸਤਿਗੁਰੂ ਜੀ ਦਾ ਸਨਿਮਰ ਧੰਨਵਾਦ ਕੀਤਾ ਜਿਨ੍ਹਾਂ ਹੋਲੇ ਦੀ ਬੇਨਤੀ ਪਰਵਾਨ ਕਰਕੇ ਅੱਜ ਦਾ ਸੁਭਾਗ ਦਿਨ ਲਿਆਂਦਾ। ਬਰਮਿੰਘਮ ਹੋਲੇ ਵਿਚ ਸ੍ਰੀ ਬੁਧ ਰਾਮ ਤੇ ਪ੍ਰਧਾਨ ਸਤਵੰਤ ਸਿੰਘ ਨੇ ਹਾਜ਼ਰ ਹੋ ਕੇ ਇਹ ਵੱਡੀ ਜ਼ਿੰਮੇਵਾਰੀ ਵਾਲਾ ਕੰਮ ਆਪਣੇ ਹੱਥ ਲਿਆ। ਇਸ ਹੋਲਾ ਕਮੇਟੀ ਦੇ ਚੇਅਰਮੈਨ ਅਰੂਸ਼ਾ ਵਾਲੇ ਸ੍ਰੀ ਬੁੱਧ ਰਾਮ ਜੀ ਹਨ ਅਤੇ ਇਹਨਾਂ ਨੇ ਹੀ ਆਪਣਾ ਕੰਮ ਸਾਥੋਂ ਕਰਵਾਇਆ ਹੈ।" ਸ. ਮਠਾੜੂ ਨੇ ਕਿਹਾ।

ਸ. ਮਠਾੜੂ ਨੇ ਭਾਰਤ, ਯੂ.ਕੇ., ਕੈਨੇਡਾ, ਕੀਨੀਆ ਤੇ ਬਹਿਰੀਨ ਦੀ ਸੰਗਤ ਦਾ ਧੰਨਵਾਦ ਕੀਤਾ ਜਿਨ੍ਹਾਂ ਲੰਬੇ ਰਾਹਾਂ ਦੀਆਂ ਮੁਸ਼ਕਲਾਂ ਝਾਗ ਕੇ ਕੌਮਾਂਤਰੀ ਹੋਲਾ ਦੀ ਸ਼ੋਭਾ ਤੇ ਸ਼ਾਨ ਵਧਾਈ।

ਜਿਨ੍ਹਾਂ ਵਿਅਕਤੀਆਂ ਨੇ ਦਾਰਾ ਸਲਾਮ ਦੇ ਕੌਮਾਂਤਰੀ ਹੋਲੇ ਮੇਲੇ ਵਿਚ ਲੰਗਰ ਕਰ ਕੇ ਛਕਾਣ ਦੀ, ਆਵਾਗਮਨ ਵਿਚ ਸਾਧਸੰਗਤ ਦੀ, ਘਰ ਬਸਤਰ ਆਦਿ ਦੇ ਕੇ ਕਿਸੇ ਵੀ ਪਰਕਾਰ ਦੀ ਸੇਵਾ ਨਿਭਾਈ ਹੈ, ਸ. ਮਠਾੜੂ ਨੇ ਉਨ੍ਹਾਂ ਦਾ ਵੀ ਗੁਣਾਨਵਾਦ ਕੀਤਾ।

ਸ. ਦਇਆ ਸਿੰਘ ਨੇ ਖ਼ਾਸ ਕਰ ਹਿੰਦੂ ਕਮਿਊਨਿਟੀ ਦੀ ਸ਼ਲਾਘਾ ਕੀਤੀ। ਦਾਰਾ ਸਲਾਮ ਦੀਆਂ ਸਾਰੀਆਂ ਹਿੰਦੂ ਸੰਗਤਾਂ ਨੇ ਹਰ ਪਰਕਾਰ ਦਾ ਸਹਿਯੋਗ ਦਿਤਾ ਹੈ। ਸ. ਮਠਾੜੂ ਨੇ ਕਿਹਾ: "ਅਸੀਂ ਸਮੁੱਚੀ ਹਿੰਦੂ ਕਮਿਊਨਿਟੀ ਦੇ ਰਿਣੀ ਹਾਂ, ਉਹਨਾਂ ਸਹਿਯੋਗ ਦੇ ਸਾਨੂੰ ਮਾਣ ਬਖਸ਼ਿਆ ਹੈ।

ਸ. ਮਹਿੰਦਰ ਸਿੰਘ ਪਾਲਰੇ, ਸ. ਸਤਵੰਤ ਸਿੰਘ ਪ੍ਰਧਾਨ ਦੇ ਪਿਤਾ ਬੜੇ ਨਿਸ਼ਠਾਵਾਨ ਤੇ ਦੂਰ ਦੀ ਸਮਝ ਦੇ ਮਾਲਕ ਹਨ। ਉਹਨਾਂ ਵੀ ਸਿੱਧੀ ਦਸਤਾਰ ਸਜਾਈ ਹੋਈ ਸੀ। (ਮੇਲੇ ਵਿਚ ਇਹੋ ਦਸਤਾਰ ਰਹੀ)। ਉਹ ਵੀ ਪੰਜ ਕੁ ਮਿੰਟਾਂ ਲਈ ਉਠੇ। ਹੁਣ 8.45 ਹੋ ਚੁਕੇ ਸਨ। ਉਹਨਾਂ ਹੋਲੇ ਦੇ ਦਾਰਾ ਸਲਾਮ ਵਿਖੇ ਹੋਣ ਨੂੰ ਪਰਮ ਸੁਭਾਗ ਦਸਦਿਆਂ ਆਖਿਆ ਕਿ ਇਹ ਹੋਲਾ, ਜੇ ਸਮਝੇ ਤਾਂ, ਸੰਸਾਰ ਲਈ ਨਵਾਂ ਮੋੜ ਹੈ। ਜਦੋਂ ਚੁਤਰਫ਼ੀਂ, ਸਾਰੇ ਸੰਸਾਰ ਵਿਚ ਜੰਗੋ ਜਦਲ ਅਤੇ ਬਦ ਅਮਲੀ ਦੀਆਂ ਚਿੰਗਾਰੀਆਂ ਫੁਟ ਰਹੀਆਂ ਹਨ ਤਾਂ ਇਹ ਕੌਮਾਂਤਰੀ ਹੋਲਾ, ਸੰਸਾਰ ਲਈ ਇਕ ਨਵੇਂ ਮੋੜ ਦਾ ਲਖਾਇਕ ਹੈ। ਸੁਖ ਅਤੇ ਸ਼ਾਂਤੀ ਸਾਰੇ ਧਰਮਾਂ ਸਮਾਜਾਂ ਦੇ ਮਿਲ ਕੇ ਬੈਠਣ ਵਿਚ ਹੈ। ਪ੍ਰਭੂ ਦੇ ਨਾਮ ਅਤੇ ਕਿਰਪਾ ਦੇ ਗੁਣਾਨਵਾਦ ਗਾਣ



ਵਿਚ ਹੈ।

ਨਵੀਂ ਸਭਿਅਤਾ ਦੀ ਭਟਕਣ ਦੀ ਪਰੇਸ਼ਾਨੀ ਤੇ ਯੂਰਪ ਵੱਲ ਭੌਂਡੀ ਨਕਲ ਮਾਰਨ ਦੀ ਰੁਚੀ ਦਾ ਜ਼ਿਕਰ ਕਰਦਿਆਂ ਸ. ਪਾਲਰੇ ਨੇ ਕਿਹਾ: ਯੂਰਪ ਵਾਲੇ ਭਾਰਤੀ ਸਭਿਅਤਾ ਦੇ ਸ੍ਰੋਤਾਂ ਵਿਚ ਸੁਖ ਅਤੇ ਸ਼ਾਂਤੀ ਭਾਲਦੇ ਹਨ ਪਰ ਭਾਰਤੀ ਰੱਦ ਹੋਈਆਂ ਯੂਰਪੀ ਸਭਿਅਤਾ ਦੀਆਂ ਚੀਜ਼ਾਂ ਨਾਲ ਚੰਬੜਦੇ ਤੇ ਉਨ੍ਹਾਂ ਤੋਂ ਆਕਰਸ਼ਤ ਹੁੰਦੇ ਹਨ। ਪਾਲਰੇ ਨੇ ਇਸਨੂੰ ਦੁਰਭਾਗ ਦੱਸਿਆ।

"ਸਤਿਗੁਰੂ ਜੀ ਦੀ ਕਿਰਪਾ ਨਾਲ ਇਸ ਇੰਟਰਨੈਸ਼ਨਲ ਹੋਲੇ ਅਤੇ ਸਤਿਗੁਰੂ ਜੀ ਦੇ ਇਸ ਵਿਚ ਦਰਸ਼ਨਾਂ ਦੀ ਯਾਦ ਨੂੰ ਸਮਰਪਤ ਅਸੀਂ ਦਾਰਾ ਸਲਾਮ ਵਿਚ ਨੇਚਰ ਕਿਓਰ ਸੈਂਟਰ ਕਾਇਮ ਕਰਨ ਦਾ ਆਰੰਭ ਕਰਦੇ ਹਾਂ। ਮਾਸਿਕ 10 ਸ਼ਲਿੰਗ ਦੀ ਮੈਂਬਰੀ ਲੈ ਕੇ ਸਾਰੇ ਭਾਰਤੀ ਇਸ ਵਿਚ ਭਾਗੀਦਾਰ ਬਣਨ। ਜਿਨ੍ਹਾਂ ਲੋਕਾਂ ਵਿਚ ਅਸੀਂ ਰਹਿੰਦੇ ਹਾਂ, ਉਨ੍ਹਾਂ ਦੀ ਰੋਗ ਨਵਿਰਤੀ ਅਸੀਂ ਬੇਖ਼ਰਚ ਤਰੀਕੇ ਨਾਲ ਕਰਨ ਵਿਚ ਜੇ ਕਾਮਯਾਬ ਹੋ ਜਾਈਏ ਤਾਂ ਸਾਡੇ ਵਰਗਾ ਕੌਣ? ਗਰੀਬ ਅਤੇ ਅਨਪੜ੍ਹ ਲੋਕਾਂ ਵਿਚ ਵਡੇ ਪੈਮਾਨੇ ਤੇ ਕੁਦਰਤੀ ਇਲਾਜ ਦੀ ਜਾਚ ਦੱਸ ਕੇ ਅਸੀਂ ਤਨਜ਼ਾਨੀਆ ਦੇ ਦੇਸ਼ ਅਤੇ ਲੋਕਾਂ ਵਲ ਆਪਣੀ ਸਹੀ ਪਹੁੰਚ ਦਰਸਾਂਵਾਂਗੇ।" ਸ. ਪਾਲਰੇ ਨੇ ਕਿਹਾ।

ਫਿਰ ਸਨਾਤਨ ਧਰਮ ਸਭਾ ਦੇ ਮੁਖੀ, ਚੇਅਰਮੈਨ ਸੰਤ ਵੈਸ਼ਨਵ ਨੇ ਗੁਜਰਾਤੀ ਵਿਚ ਬੋਲਦਿਆਂ ਆਖਿਆ: ਅੱਜ ਅਸੀਂ ਸਾਮਰਤਖ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਹਿੰਦੂ ਸਿਖ ਏਕਤਾ ਦਾ ਜੀਵੰਤ ਪ੍ਰਮਾਣ ਦੇਖ ਰਹੇ ਹਾਂ। ਇਹ ਸਤਿਗੁਰਾਂ ਦੀ ਹੀ ਬਖ਼ਸ਼ਿਸ਼ ਹੈ।

ਸ੍ਰੀ ਵੈਸ਼ਨਵ ਨੇ ਸ. ਹੰਸਪਾਲ ਐਮ.ਪੀ. ਨੂੰ ਨੋਟ ਕਰਨ ਲਈ ਆਖਿਆ: ਵੇਖ ਲਓ, ਅਸੀਂ ਚਾਰ ਦਿਨ ਕਿੰਜ ਸਨੇਹ ਸਤਿਕਾਰ ਨਾਲ ਰਹੇ ਹਾਂ। ਤੁਸੀਂ ਹਿੰਦੁਸਤਾਨ ਵਿਚ ਜਾ ਕੇ ਸਾਡੀ ਸਰਕਾਰ ਅਤੇ ਲੋਕਾਂ ਨੂੰ ਦੱਸਣਾ ਕਿ ਅਸੀਂ ਤਨਜ਼ਾਨੀਆ ਵਿਚ ਵਸਦੇ ਭਾਰਤੀ ਕੋਈ ਐਸੀ ਗਲਤੀ ਨਹੀਂ ਕਰਾਂਗੇ, ਜਿਸ ਨਾਲ ਭਾਰਤ ਦੇ ਗੌਰਵ ਨੂੰ ਹੇਠੀ ਮਿਲੇ। ਸਾਡਾ ਸੁਨੇਹਾ ਜਾ ਕੇ ਦੇਣਾ ਅਸੀਂ ਤਨਜ਼ਾਨੀਆ ਦੇ ਹਿੰਦੂ ਸਿਖ ਸਦਾ ਮਿਲ ਕੇ ਰਹਾਂਗੇ।

ਸ੍ਰੀ ਸਚਦੇਵ, ਪ੍ਰਧਾਨ ਸਨਾਤਨ ਧਰਮ ਸਭਾ ਨੇ ਵੀ ਦੋ ਮਿੰਟ ਤਕਰੀਰ ਕੀਤੀ (ਗੁਜਰਾਤੀ ਵਿਚ) ਭਾਵਾਂ ਵਿਚ ਸ਼ਰਧਾ ਅਤੇ ਸਤਿਕਾਰ ਸੀ। ਇਹ ਜਗਹ ਜਿਸ ਵਿਚ ਪੰਡਾਲ ਸੀ ਹੋਲੇ ਦਾ, ਇਹ ਏਸੇ ਸਭਾ ਦਾ ਸੀ। ਸੋ ਪ੍ਰਧਾਨ ਜੀ ਨੇ ਸਤਿਗੁਰੂ ਜੀ ਪ੍ਰਤੀ ਤੇ ਹੋਲਾ ਕਮੇਟੀ ਵਲ ਕ੍ਰਿਤੱਗਤਾ ਪ੍ਰਗਟ ਕੀਤੀ ਕਿਉਂਕਿ ਇਹਨਾਂ ਨੇ ਸਨਾਤਨ ਧਰਮ ਸਭਾ ਨੂੰ ਪ੍ਰਾਹੁਣਚਾਰੀ ਬਖ਼ਸ਼ਣ ਦੀ ਕ੍ਰਿਪਾ ਕੀਤੀ।

ਸਚਦੇਵ ਜੀ ਨੇ ਸਾਰਿਆਂ ਦਾ ਹਾਰਦਿਕ ਧੰਨਵਾਦ ਕੀਤਾ।

ਇਹਨਾਂ ਤੋਂ ਪਿਛੋਂ ਪ੍ਰਧਾਨ ਜੀ ਨੇ ਸ੍ਰੀ ਚੰਦੂ ਭਾਈ ਚੌਹਾਨ ਨੂੰ ਮੰਚ 'ਤੇ ਬੁਲਾਇਆ। ਇਹਨੇ ਵੀ ਪਿਛਲੇ ਬੁਲਾਰਿਆਂ ਵਾਂਗ ਸਤਿਗੁਰੂ ਜੀ ਦੇ ਸਤਿਕਾਰ ਵਿਚ ਉਹਨਾਂ ਦੇ ਗਲੇ ਮਾਲਾ ਪਹਿਨਾਅ ਕੇ ਨਮਸਕਾਰ ਕੀਤੀ। ਇਹਨਾਂ ਨੇ ਮਹਾਰਾਸ਼ਟਰੀਅਨ ਜਨਤਾ ਵਲੋਂ ਸ੍ਰੀ ਸਤਿਗੁਰੂ ਜੀ ਦਾ ਸ਼ੁਕਰੀਆ ਅਦਾ ਕੀਤਾ ਜਿਨ੍ਹਾਂ ਚਾਰ ਦਿਨ ਦਾਰਾ ਸਲਾਮ ਵਿਚ ਪ੍ਰੇਮ ਪਿਆਰ, ਸੰਗੀਤ ਅਤੇ ਗੁਰਬਾਣੀ ਦੀ ਗੰਗਾ ਵਹਾਈ ਰੱਖੀ।

ਪੰਡਿਤ ਧਰਮਪਾਲ ਜੀ ਨੂੰ ਸਮਾਂ ਮਿਲਿਆ ਤਾਂ ਉਨ੍ਹਾਂ ਹਿੰਦੀ ਵਿਚ ਆਪਣੇ ਭਾਵ ਪਰਗਟ ਕੀਤੇ। ਇਹਨਾਂ ਨੇ ਕਿਹਾ: "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦਾ ਗੁਣਗਾਨ ਕਿੰਨ੍ਹਾਂ ਸ਼ਬਦਾਂ ਦੁਆਰਾ ਕਰੀਏ, ਜਿਨ੍ਹਾਂ ਨੇ ਹਿੰਦੂ, ਸਿਖ, ਮੁਸਲਿਮ, ਈਸਾਈ, ਸਭਨਾਂ ਚਿਵੋਂ ਇਕੋ ਨੂਰ ਦਾ ਸੁਨੇਹਾ ਦੇ ਕੇ ਵਿਛੜੀਆਂ ਰੂਹਾਂ ਮੇਲੀਆਂ ਹਨ। ਸਤਿਗੁਰਾਂ ਪਾਸ ਨਾਮ ਦਾ ਉਪਦੇਸ਼ ਹੀ ਹੈ ਜੋ ਸਭਨਾਂ ਨੂੰ ਇਕੱਠਿਆਂ ਕਰਨ ਦੀ ਸਮਰੱਥਾ ਰਖਦਾ ਹੈ।

"ਇਹ ਹੋਲੇ ਦੀ ਸਮਾਪਤੀ ਨਹੀਂ, ਆਗ਼ਾਜ਼ ਹੈ, ਸਾਨੂੰ ਇਕ ਦੂਜੇ ਦੇ ਨੇੜੇ ਕਰਨ ਦਾ, ਲਿਆਉਣ ਦਾ। ਸਤਿਗੁਰੂ ਜੀ, ਅਸੀਂ ਆਪ ਜੀ ਦੀ ਕ੍ਰਿਪਾ ਨੂੰ ਸਦਾ ਯਾਦ ਰੱਖਾਂਗੇ।"

ਫਿਰ ਸੰਧੂਰੀ ਕੁਰਤੀ, ਟੋਪੀ ਅਤੇ ਸਫ਼ੈਦ ਧੋਤੀ ਵਾਲੇ ਤਿਲਕਧਾਰੀ ਸ੍ਰੀ ਨਟਵਰ ਲਾਲ ਸ਼ੁਕਲਾ, ਸ਼ਾਸਤਰੀ ਜੀ ਮੰਚ ਤੇ ਆਏ। ਪਹਿਲਿਆਂ ਵਾਂਗ ਮਾਲਾ ਪਹਿਨਾਅ ਨਮਸਕਾਰ ਕਰ ਕੇ ਸੁਹਣੀ ਹਿੰਦੀ ਵਿਚ ਬੋਲੇ:

"ਮੈਂ ਸੋਚਦਾ ਰਿਹਾ ਹਾਂ ਕਿ ਹੋਲੇ ਦੇ ਚਾਰ ਦਿਨ ਹੀ ਕਿਉਂ ਰਖੇ ਗਏ ਹਨ। ਅਸਲ ਵਿਚ ਇਹਨਾਂ ਦਾ ਅਰਥ, ਧਰਮ, ਕਾਮ, ਮੋਕਸ਼ ਚਹੁੰ ਪਦਾਰਥਾਂ ਦੀ ਪ੍ਰਾਪਤ ਤੋਂ ਹੈ। ਇਹ ਹੋਲਾ ਚਹੁੰ ਪਦਾਰਥਾਂ ਦਾ ਸੰਜੋਗ ਹੈ। ਤਨਜ਼ਾਨੀਆ ਦੇ ਨਾਮਧਾਰੀਆਂ ਨੇ ਦਾਰਾ ਸਲਾਮ ਦੇ ਲੋਕਾਂ ਨੂੰ ਧਰਮ ਦੀ, ਸਹੀ ਧਰਮ ਦੀ ਸੂਝ ਦਿਤੀ ਹੈ। ਜਿਥੇ ਧਰਮ ਹੈ ਓਥੇ ਹੀ ਸੁਖ ਹੈ।

"ਮੈਨੂੰ ਇਸ ਵੇਲੇ ਰਾਮਾਇਣ ਦਾ ਉਹ ਕਾਲ ਯਾਦ ਆ ਰਿਹਾ ਹੈ ਜਦੋਂ ਰਾਮ ਜੀ ਨੂੰ ਰਾਜ-ਅਭਿਸ਼ੇਕ ਹੋ ਹਟਿਆ ਸੀ, ਪਰ ਰਾਮ ਭਗਤ ਸੁਗਰੀਵ ਤੇ ਵਿਭੀਸ਼ਣ ਰੋ ਰਹੇ ਸਨ।

ਮੈਨੂੰ ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਚਾਰ ਦਿਨ ਦੇਵ ਰਾਜ ਇੰਦਰ ਦੀ ਦੈਵੀ ਸਭਾ ਏਥੇ ਹੀ, ਦਾਰਾ ਸਲਾਮ ਵਿਚ ਲਗੀ ਰਹੀ ਹੈ। ਅੱਜ ਦੇ ਗਾਇਕ ਕਲਾਕਾਰ ਮੈਨੂੰ ਸਨਤ ਕੁਮਾਰ ਬੈਠੇ ਲਗੇ ਹਨ।



ਸੰਗੀਤ ਪ੍ਰਭੂ-ਪ੍ਰਾਪਤੀ ਦਾ ਸਰਵ-ਸ੍ਰੇਸ਼ਟ ਸਾਧਨ ਹੈ। ਸ਼ਾਸਤਰਾਂ ਨੇ ਇਸ ਨੂੰ ਨਾਦ ਬ੍ਰਹਮ ਕਿਹਾ ਹੈ। ਭਗਵਾਨ ਸ਼ੰਕਰ ਦੇ ਡਮਰੂ ਨੇ ਹੀ ਸਾਹਿਤ ਕਲਾ, ਨੱਚਣਾ ਤੇ ਗਾਉਣਾ ਅਤੇ ਵਜਾਉਣਾ ਜਗਤ ਨੂੰ ਦਿਤੇ। ਭਗਵਾਨ ਦਾ ਇਹ ਜੀਆਂ ਉਤੇ ਪਰਮ ਉਪਕਾਰ ਸੀ। ਅੱਜ ਸਾਹਿਤ, ਗਾਇਨ, ਵਾਦਨ ਅਤੇ ਨ੍ਰਿਤ ਨਾਲ ਹੀ ਸਾਰਾ ਸੰਸਾਰ ਰਸ ਮਗਨ ਹੋਇਆ ਲਗਦਾ ਹੈ।

ਮੈਂ ਉਚ ਕੋਟੀ ਦੇ ਕਲਾਕਾਰਾਂ ਨੂੰ ਸੁਣਿਆ ਅਤੇ ਵੇਖਿਆ ਹੈ। ਅੱਜ ਉਹਨਾਂ ਦੀਆਂ ਰੂਹਾਂ ਇਨ੍ਹਾਂ ਬੱਚਿਆਂ ਵਿਚ ਜਵਾਨ ਹੋ ਕੇ ਆਈਆਂ ਜਾਪਦੀਆਂ ਹਨ।

ਸ੍ਰੀ ਸਤਿਗੁਰੂ ਜੀ ਨੇ ਚਾਰ ਦਿਨਾਂ ਦਾ ਇਹ ਹੋਲਾ ਸਮਾਗਮ ਦਾਰਾ ਸਲਾਮ ਨਿਵਾਸੀ ਭਾਰਤੀਆਂ ਨੂੰ ਅਲੌਕਿਕ ਅਤੇ ਅਵਿਸਮਰਨੀਆ ਅਨੰਦ ਦਿਤਾ ਹੈ। ਸਾਡਾ ਸਾਰਾ ਸ਼ਹਿਰ ਹੀ ਆਪ ਜੀ ਪ੍ਰਤੀ ਕ੍ਰਿਤੱਗ ਹੈ।

ਫਿਰ ਨੈਰੋਬੀ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ. ਸਰਵਨ ਸਿੰਘ ਸੋਖੀ ਬੋਲੇ: ਤਨਜ਼ਾਨੀਆ ਦੀ ਸੰਗਤ ਨੇ ਹੋਲਾ ਰਚ ਕੇ ਸਾਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ, ਭਾਰਤੋਂ ਅਤੇ ਹੋਰ ਵਿਦੇਸ਼ਾਂ ਤੋਂ ਆਈ ਸੰਗਤ ਨਾਲ ਮੇਲ ਮੁਲਾਕਾਤ ਦਾ ਅਵਸਰ ਪ੍ਰਦਾਨ ਕੀਤਾ ਹੈ। ਅਜਿਹੇ ਸ਼ਾਨਦਾਰ ਮੌਕੇ ਉਤਮ ਭਾਗਾਂ ਦੁਆਰਾ ਹੀ ਪ੍ਰਾਪਤ ਹੋਇਆ ਕਰਦੇ ਹਨ। ਮੈਂ ਨੈਰੋਬੀ ਦੀ ਸੰਗਤ ਵਲੋਂ ਤਨਜ਼ਾਨੀਆ ਦੀ ਸੰਗਤ ਦਾ ਮਸ਼ਕੂਰ ਹਾਂ।

ਹੁਣ ਤਨਜ਼ਾਨੀਆ ਦੀ ਸੰਗਤ ਦੇ ਪ੍ਰਧਾਨ ਤੇ ਜਿਨ੍ਹਾਂ ਨੂੰ ਪਿਛਲੇ ਦੋ ਹਫ਼ਤਿਆਂ ਤੋਂ ਸਿਰ ਖੁਰਕਣ ਤਕ ਦਾ ਵਿਹਲ ਨਹੀਂ ਸੀ, ਉਹਨਾਂ ਸ਼ਰਧਾ ਸਤਿਕਾਰ ਅਤੇ ਭਾਵਨਾ ਭਰੇ ਹਿਰਦੇ ਨਾਲ ਸਤਿਗੁਰੂ ਜੀ ਦੇ ਦਾਰਾ ਸਲਾਮ ਵਿਖੇ ਦਰਸ਼ਨਾਂ ਲਈ ਧੰਨਵਾਦ ਕੀਤਾ। ਦੂਰ ਮਾਰਗ ਦੀ ਖੇਚਲ ਤੇ ਪਰੇਸ਼ਾਨੀ ਲਈ ਖਿਮਾ ਮੰਗੀ ਅਤੇ ਗੁਰਸਿਖਾਂ ਲਈ ਸਭ ਤੋਂ ਵਡੀ ਗੱਲ ਸਤਿਗੁਰਾਂ ਦੇ ਪਾਵਨ ਚਰਨਾਂ ਨਾਲ ਪ੍ਰੀਤ ਅਤੇ ਪ੍ਰਤੀਤ ਦੀ ਮੰਗ ਮੰਗੀ। ਡੈਲੀਗੇਟਾਂ ਦਾ ਹਾਰਦਿਕ ਧੰਨਵਾਦ ਅਤੇ ਕਿਸੇ ਵੀ ਅਸੁਵਿਧਾ ਲਈ ਖਿਮਾ ਮੰਗੀ। ਹੋਲੇ ਵਿਚ ਦਿਨ ਰਾਤ ਇਕ ਕਰਨ ਵਾਲੇ ਸਾਰੇ ਸਜਣਾਂ ਪ੍ਰਤੀ ਕ੍ਰਿਤੱਗਤਾ ਪਰਗਟ ਕੀਤੀ। ਘਰਾਂ ਵਿਚ ਸਾਧ ਸੰਗਤ ਦੀ ਰਿਹਾਇਸ਼ ਕਾਰਨ ਹੋਏ ਖੇਚਲ ਤੇ ਖ਼ਰਚ ਲਈ ਵੀ ਦਾਰਾ ਸਲਾਮ ਵਾਸੀਆਂ ਤੋਂ ਧੰਨਵਾਦ ਸਹਿਤ ਮਾਫ਼ੀ ਮੰਗੀ। ਤਨਜ਼ਾਨੀਆਂ ਦੀ ਸੰਤ ਦਾ ਸ਼ੁਕਰੀਆ ਅਦਾ ਕੀਤਾ ਜਿਸ ਨੇ ਇਸ ਸ਼ੁਭ ਕਾਰਜ ਲਈ ਹਰ ਪ੍ਰਕਾਰ ਦਾ ਸਹਿਯੋਗ ਦਿਤਾ। ਦਾਰਾ ਸਲਾਮ ਦੀਆਂ ਸਮੁਚੀਆਂ ਸਹਿਯੋਗੀ ਸੰਸਥਾਵਾਂ ਪ੍ਰਤੀ ਕ੍ਰਿਤੱਗਤਾ ਪਰਗਟ ਕੀਤੀ ਅਤੇ ਅੰਤ ਉੱਤੇ ਸ੍ਰੀ ਗੁਰੂ ਚਰਨਾਂ ਵਿਚ ਬੇਨਤੀ ਕੀਤੀ ਕਿ ਆਪ ਕਿਰਪਾ ਕਰਨ ਤੇ ਆਸ਼ੀਰਵਾਦ ਬਖਸ਼ਣ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਮੇਸ਼ ਵਾਂਗ ਮੰਗਲਾਚਰਣ ਦਾ ਸ਼ਲੋਕ ਪੜ੍ਹ, ਸਾਧ ਸੰਗਤ ਤੋਂ ਧੰਨ ਸਤਿਗੁਰੂ ਰਾਮ ਸਿੰਘ ਕਹਾ ਇਹਨਾਂ ਨੁਕਤਿਆਂ ਤੇ ਪ੍ਰਵਚਨ ਦਿਤਾ। ਸੰਖੇਪ: (9.35 ਵਜੇ)

— ਧਰਮ ਸਥਾਨ ਤਾਂ ਸ਼ੁਧ ਅਤੇ ਸਹੀ ਹੁੰਦੇ ਹਨ, ਅਸੀਂ ਹੀ ਆਪਣੇ ਦੁਰ-ਵਿਚਾਰਾਂ ਨਾਲ ਉਨ੍ਹਾਂ ਨੂੰ ਅਪਵਿੱਤਰ ਕਰਦੇ ਹਾਂ। ਜਿਉਂ ਹੀ ਅਸੀਂ ਵਿਚਾਰਾਂ ਵਲੋਂ ਨਿਰਮਲ ਹੁੰਦੇ ਹਾਂ, ਪਹਿਲਾਂ ਹੀ ਸੁਖ ਸਥਾਨ ਸਾਡੇ ਹੋਰ ਵੀ ਸਹਾਇਕ ਹੁੰਦੇ ਹਨ।

— ਸਿਖ ਹੀ ਸਨਾਤਨ ਧਰਮੀ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਜਨਮ ਨੂੰ ਇੰਜ ਕਹਿ ਕੇ ਵਰਣਤ ਕੀਤਾ ਹੈ:

*ਪਾਲਨ ਹੇਤ ਸਨਾਤਨ ਨੇਤੈ।*
*ਹਿੰਦੂ ਧਰਮ ਰਖਣ ਕੇ ਹੇਤੈ।*
*ਪ੍ਰਗਟ ਭਏ ਬੇਦੀ ਕੁਲ ਕੇਤੈ।*

ਜੋ ਅਸਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨਣਾ ਹੈ ਤਾਂ ਸਾਨੂੰ ਕ੍ਰਿਸ਼ਨਾਵਤਾਰ ਨੂੰ ਵੀ ਮੰਨਣਾ ਪਏਗਾ।

ਜੇ ਅਸਾਂ ਆਦਿ ਗ੍ਰੰਥ ਨੂੰ ਮੰਨਣਾ ਹੈ ਤਾਂ ਭਗਵਾਨ ਰਾਮ ਅਤੇ ਪੌਰਾਣਕ ਕਥਾਵਾਂ ਵੀ ਮੰਨਣੀਆਂ ਪੈਣਗੀਆਂ।

— ਤੁਸਾਂ ਅੱਜ ਏਥੇ, ਸਾਡੇ ਪੰਡਾਲ ਵਿਚ ਹਵਨ ਹੁੰਦਾ ਵੇਖਿਆ ਹੈ। ਗੁਰਬਾਣੀ ਵਿਚ ਲਿਖਿਆ ਹੈ: *ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜ ਸੋਹੈ।*

— ਸਾਡੇ ਵਿਚ ਫੁਟ ਦੀਆਂ ਗੱਲਾਂ ਪਛਮ ਵਲੋਂ ਪਚਰਾਰਤ ਕੀਤੀਆਂ ਗਈਆਂ ਅਤੇ ਉਨ੍ਹਾਂ ਵਲੋਂ ਹੀ ਆਈਆਂ ਹਨ। ਸਾਨੂੰ ਚੇਤਾ ਰਹਿਣਾ ਚਾਹੀਦਾ ਹੈ ਕਿ ਸੂਰਜ ਸਦਾ ਪਛਮ ਵਿਚ ਡੁੱਬਦਾ ਹੈ। ਪੱਛਮ ਦੇ ਵਿਚਾਰ ਵੀ ਏਸੇ ਤਰ੍ਹਾਂ ਦੇ ਕਿਰਦਾਰ ਦੇ ਹਨ।

— ਸ. ਮਹਿੰਦਰ ਸਿੰਘ ਪਾਲਰੇ, ਸ੍ਰੀ ਨਟਵਰ ਲਾਲ ਅਤੇ ਹੋਰ ਵਿਅਕਤੀਆਂ ਨੇ ਜੋ ਕੁਝ ਆਖਿਆ ਹੈ, ਇਹ ਸਾਰੀਆਂ ਸਮਝਦਾਰ ਗੱਲਾਂ ਹਨ ਅਤੇ ਇਹਨਾਂ ਆਪਣੇ ਆਪਣੇ ਅਧਿਐਨ ਦੁਆਰਾ ਹੀ ਆਖੀਆਂ ਹਨ।

— ਸ. ਸਤਵੰਤ ਸਿੰਘ- ਮਹਿੰਦਰ ਸਿੰਘ ਨੇ ਦਿੱਲੀ ਵਿਚ ਹੋਲਾ ਵੇਖਣ ਗਿਆਂ ਕੁਦਰਤੀ ਇਲਾਜ ਦਾ ਚਮਤਕਾਰ ਵੇਖਿਆ। ਇਹਨਾਂ ਨੂੰ ਬੁਖਾਰ ਹੋ ਗਿਆ ਅਤੇ ਇਹ ਗਿੱਲੇ ਪੈਕ ਦੁਆਰਾ ਠੀਕ ਹੋ ਗਏ। ਮਹਿੰਦਰ ਸਿੰਘ ਹੁਰਾਂ ਏਥੇ ਕੁਦਰਤੀ ਇਲਾਜ ਦਾ ਸੈਂਟਰ ਜਾਰੀ ਕਰਨ ਦਾ ਜਤਨ ਕੀਤਾ ਹੈ। ਇਸ ਕਾਰਜ ਲਈ 4 ਏਕੜ ਜ਼ਮੀਨ ਖਰੀਦੀ ਹੈ। ਇਹ ਸ਼ਲਾਘਾਯੋਗ ਉਦਮ ਹੈ- ਗ਼ਰੀਬ ਅਤੇ ਅਨਪੜ੍ਹ ਕੌਮ ਨੂੰ ਬੇਖ਼ਰਚ ਇਲਾਜ ਦੀਆਂ ਸਹੂਲਤਾਂ ਦੇਣੀਆਂ।



— ਅਸਾਂ ਸ੍ਰੀ ਭੈਣੀ ਸਾਹਿਬ ਵਿਚ ਬਿਰਧ ਸ਼ਾਲਾ ਜਾਰੀ ਕੀਤੀ ਹੋਈ ਹੈ। ਗੋਸ਼ਾਲਾ ਵਿਚ ਬੜੇ ਦੁਧੈਲ ਪਸ਼ੂ ਰਖੇ ਜਾਂਦੇ ਹਨ। ਸਤਿਗੁਰਾਂ ਦੀ ਕ੍ਰਿਪਾ ਨਾਲ ਤੁਹਾਡੀ ਹਾਕੀ ਟੀਮ ਤੁਸਾਂ ਵੇਖ ਹੀ ਲਈ ਹੈ। ਅਸੀਂ ਨੈਚਰੋਪੈਥੀ ਵਲ ਵੀ ਰੁਚਿਤ ਹਾਂ ਅਤੇ ਅੱਜ ਏਥੇ ਵੀ ਜਤਨ ਹੋ ਰਹੇ ਹਨ।

— ਦੇਸ ਵਿਚ ਤੇ ਦੁਨੀਆਂ ਵਿਚ ਬੜਾ ਜਲਦੀ ਸੁਧਾਰ ਹੋ ਸਕਦਾ ਹੈ ਜੇ ਸਾਰੇ ਧਰਮਾਂ ਦੇ ਲੋਕ ਮਾਸ, ਮਦਰਾ, ਧੂਮਰਪਾਨ ਆਦਿ ਨੂੰ ਛੁਡਾਣ।

— ਆਪੋ ਆਪਣਾ ਪੁਛਿਆ ਨਾਮ ਵੀ ਸਮੂਹਕ ਰੂਪ ਵਿਚ ਜੇ 15 ਮਿੰਟ, ਅੱਧਾ ਘੰਟਾ, ਘੰਟਾ ਬੈਠ ਕੇ ਕੀਤਾ ਜਾਇ ਤਾਂ ਇਹ ਵਧੇਰੇ ਪ੍ਰਭਾਵਸ਼ਾਲੀ ਹੋਵੇ।

— ਤਨਜ਼ਾਨੀਆਂ ਦੀ ਸੰਗਤ ਨੇ ਤੇ ਹੋਰਨਾਂ ਨੇ ਸਹਿਯੋਗ ਦੇ ਕੇ ਜੋ ਇਹ ਹੋਲਾ ਆਯੋਜਨ ਕਰਵਾਇਆ ਹੈ, ਇਹ ਪਰ-ਉਪਕਾਰ ਦਾ ਕਾਰਜ ਹੈ।

— ਸੰਗੀਤ ਸਰੋਤਿਆਂ ਨੇ ਚਾਰ ਦਿਨ ਦੀਵਾਨਾਂ ਵਿਚ ਸਮੇਂ ਸਿਰ ਦਰਸ਼ਨ ਦੇ ਕੇ ਕੀਰਤਨ ਅਤੇ ਵਿਸ਼ੇਸ਼ ਸੰਗੀਤ ਦਾ ਆਨੰਦ ਮਾਣਿਆ ਹੈ। ਉਹਨਾਂ ਦੇ ਸਹਿਯੋਗ ਦਾ ਧੰਨਵਾਦ।

— ਪ੍ਰਾਰਥਨਾ ਕਰੋ ਕਿ ਜ਼ਿੰਦਗੀ ਵਿਚ ਵੀ, ਸੰਗੀਤ ਵਿਚ ਵੀ ਕੋਈ ਬੇਸੁਰਾ ਸੁਰ ਨਾ ਲਗੇ।

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ*
*ਸੰਤ ਟਹਲ ਕੀ ਬੇਲਾ।*
*ਈਹਾ ਖਾਟਿ ਚਲਹੁ ਹਰਿ ਲਾਹਾ*
*ਆਗੈ ਬਸਨੁ ਸੁਹੇਲਾ।*

ਏਨੇ ਸ਼ਬਦ ਕਹਿ ਕੇ ਸੱਚੇ ਪਾਤਸ਼ਾਹ ਜੀ ਨੇ ਹੋਲਾ ਆਯੋਜਨ ਦੀ ਵਿਧੀਵਤ ਸਮਾਪਤੀ ਕਰ ਦਿਤੀ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਮੇਲੇ ਦੀ ਅਰਦਾਸ ਸਮੇਂ ਪਾਠਾਂ ਦਾ ਵੇਰਵਾ ਇਸ ਪ੍ਰਕਾਰ ਦਿਤਾ:

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ 75 ਪਾਠ
ਸੀ ਸਤਿਗੁਰੂ ਹਰੀ ਸਿੰਘ ਜੀ ਨਮਿਤ 1 ਪਾਠ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ 1 ਪਾਠ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਦੀ ਖ਼ੁਸ਼ੀ ਵਿਚ 1 ਪਾਠ

ਹੋਲੇ ਦੀ ਨਿਰਵਿਘਨ ਸੰਪੂਰਨਤਾ ਹਿਤ:
ਸੰਤ ਅਵਤਾਰ ਸਿੰਘ ਘੁੰਮਣ ਅੰਮ੍ਰਿਤਸਰ ਕਲਾਂ 1 ਪਾਠ

ਸੰਤ ਮਨੋਹਰ ਸਿੰਘ ਸੰਤ ਨਗਰ (ਸਰਸਾ) 1 ਪਾਠ
ਸ. ਪ੍ਰੀਤਮ ਸਿੰਘ ਪ੍ਰਧਾਨ ਯੂ.ਕੇ. ਸੰਗਤ 1 ਪਾਠ
ਸ.ਹਰਵਿੰਦਰ ਸਿੰਘ ਹੰਸਪਾਲ ਐਮ.ਪੀ. 1 ਪਾਠ
ਮਾਤਾ ਹਰਜੀਤ ਕੌਰ ਵਲੋਂ ਪੋਤਰੇ ਦੀ ਖ਼ੁਸ਼ੀ ਵਿਚ 1 ਪਾਠ
ਕੁੱਲ ਜੋੜ 87 ਪਾਠ
ਇਸ ਤੋਂ ਬਿਨਾਂ ਬੀਬੀ ਹਰਜੀਤ ਕੌਰ ਵੱਲੋਂ ਜਪੁਜੀ ਪਾਠ 500
ਸੁਖਮਨੀ ਪਾਠ 101
ਭਜਨ ਦੀਆਂ ਮਾਲਾ 483
ਭਗਉਤੀ ਦੀ ਮਾਲਾ 364

ਅੱਜ ਸਤਿਗੁਰਾਂ ਦੀ ਕ੍ਰਿਪਾ ਵਿਸ਼ੇਸ਼ ਸੀ। ਆਪ ਜੀ ਨੇ ਭਾਰਤ ਦੀ ਸੰਗਤ, ਯੂ.ਕੇ. ਦੀ ਸੰਗਤ, ਕੀਨੀਆ ਦੀ ਸੰਗਤ, ਕੈਨੇਡਾ ਦੀ ਅਤੇ ਬਹਿਰੀਨ ਦੀ ਸੰਗਤ ਨਾਲ, ਵਿਚ ਬੈਠ ਕੇ, ਫੋਟੋ ਖਿਚਵਾਈਆਂ। ਇਕ ਫੋਟੋ ਤਨਜ਼ਾਨੀਆਂ ਦੀ ਸੰਗਤ ਦੀ ਸਤਿਗੁਰੂ ਜੀ ਨਾਲ। ਇਕ ਸੰਗੀਤ ਕਲਾਕਾਰਾਂ ਨਾਲ ਬੈਠ ਕੇ, ਇਕ ਵਿਚ ਹਾਕੀ ਟੀਮ ਨੂੰ ਦਰਸ਼ਨ ਦੇ ਕੇ ਨਿਵਾਜਿਆ। ਫੋਟੋਗ੍ਰਾਫ਼ੀ ਸਮੇਂ ਦਰਸ਼ਨ ਦਿੰਦਿਆਂ ਪੰਡਾਲ ਵਿਚ ਹੀ 10.30 ਹੋ ਗਏ।

ਉਪਰੰਤ ਸਾਧ ਸੰਗਤ ਨੇ ਤਨਜ਼ਾਨੀਆਂ ਦੀ ਸੰਗਤ ਵਲੋਂ ਕੜਾਹ ਪ੍ਰਸ਼ਾਦ, ਜਲੇਬੀਆਂ, ਪੂਰੀਆਂ ਛੋਲੇ ਆਦਿ ਦਾ ਭਰਪੂਰ ਲੰਗਰ ਛਕਿਆ।

ਇੰਜ ਸਤਿਗੁਰੂ ਜੀ ਦੀ ਕਿਰਪਾ ਨਾਲ ਸਾਧ ਸੰਗਤ ਤਨਜ਼ਾਨੀਆਂ ਦਾ ਹੋਲਾ ਨਿਰਵਿਘਨ ਸਮਾਪਤ ਹੋਇਆ।

4 ਵਜੇ ਲੌਢੇ ਪਹਿਰ ਸੱਚੇ ਪਾਤਸ਼ਾਹ ਜੀ ਨੇ ਆਪਣੇ ਡੇਰੇ ਕਲਾਕਾਰਾਂ ਨੂੰ ਬੁਲਾਇਆ, ਮੈਂ ਵੀ ਨਾਲ ਹੋ ਲਿਆ। ਸ. ਨਰਿੰਦਰ ਸਿੰਘ ਕਾਰ ਤੇ ਲੈ ਜਾ ਰਿਹਾ ਸੀ। ਮੈਂ ਇਸ ਹੋਲੇ ਵਿਚ ਆਮ ਸਿਖਾਂ ਦੀ ਸ਼ਮੂਲੀਅਤ ਦੇ ਪਰਹੇਜ਼ ਦਾ ਕਾਰਨ ਪੁਛਿਆ। ਉਸ ਨੇ ਕਿਹਾ: ਐਸੀ ਗੱਲ ਨਹੀਂ ਕਿ ਆਮ ਸਿਖਾਂ ਨੇ ਆ ਕੇ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ। ਸਮੁੱਚਾ ਸਿਖ ਭਾਈਚਾਰਾ ਸਹਿਯੋਗ ਦੇਣ ਨੂੰ ਤਿਆਰ ਸੀ। ਇਹ ਤਾ ਡਾ. ਜਸਵੰਤ ਸਿੰਘ ਨੇਕੀ ਅਤੇ ਭਾਈ ਕੇਵਲ ਸਿੰਘ ਨਿਰਵੈਰ ਨੇ ਨੇਕੀ ਅਤੇ ਨਿਰਵੈਰਤਾ ਕਮਾਈ ਹੈ ਕਿ ਸਾਡੀ ਬਣੀ ਬੱਤਰੀ ਏਕਤਾ ਵਿਚ ਕਾਂਜੀ ਦਾ ਛੱਟਾ ਦਿਤਾ। ਅਸਲ ਵਿਚ ਇਹ ਖ਼ਾਲਸਤਾਨੀ ਪਰਚਾਰਕ ਹਨ। ਡਾ. ਨੇਕੀ ਨੂੰ ਤਾਂ ਹਿੰਦੁਸਤਾਨ ਵਿਚੋਂ ਇਕ ਤਰ੍ਹਾਂ ਕਢਿਆ ਹੀ ਗਿਆ ਹੈ।

ਸ. ਮਠਾੜੂ ਦੇ ਬੰਗਲੇ ਵੀ ਲੰਗਰ ਜਾਰੀ ਹੈ। ਨੈਰੋਬੀ ਦੇ ਗਰੁੱਪ ਏਥੇ ਪ੍ਰਸ਼ਾਦ ਛਕ ਰਹੇ ਹਨ। ਨੈਰੋਬੀ ਦੇ 15-16 ਜਣੇ ਅੱਜ ਜਾਣ ਨੂੰ ਵੀ ਤਿਆਰ



ਹਨ। ਇਹਨਾਂ ਵਿਚ ਸੂਬਾ ਸਤਨਾਮ ਸਿੰਘ ਜੀ ਅਤੇ ਇਹਨਾਂ ਦੇ ਪਰਵਾਰ ਦੇ ਵਧੇਰੇ ਮੈਂਬਰ ਹਨ।

4.20 ਵਜੇ ਮਠਾੜੂ-ਬੰਗਲੇ ਗਿਆਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਆਪ ਦਾਰਾ-ਸਲਾਮੀ ਦਰਜਨ ਭਰ ਹਿੰਦੂ-ਜਨਾਂ ਤੇ ਅੱਧੀ ਦਰਜਨ ਇਸਤਰੀਆਂ ਦੇ ਪਾਸ ਬੈਠੇ ਬੱਚਿਆਂ ਦਾ ਸੰਗੀਤ ਸੁਣ ਰਹੇ ਸਨ। ਇਹ ਸੰਗੀਤ-ਪ੍ਰਿਯ ਵਿਅਕਤੀ ਇਕ ਇਕ ਪਲ ਦਾ ਲਾਭ ਲੈਣਾ ਚਾਹੁੰਦੇ ਹਨ।

ਅਸੀਂ ਨਮਸਕਾਰ ਕਰਕੇ - ਸ. ਹੰਸਪਾਲ, ਸ. ਮਨਚੰਦਾ, ਵਰਿਆਮ ਤੇ ਮੈਂ - ਇਕ ਕਾਰ ਦੁਆਰਾ ਜਿਮਖਾਨਾ ਗਰਾਉਂਡ ਪੁੱਜੇ ਤਾਂ ਸ਼ਾਮ ਦੇ 5.10 ਹੋ ਗਏ ਸਨ ਅਤੇ ਹਾਕੀ ਦੀ ਖੇਡ ਜਾਰੀ ਸੀ। ਢਾਈ-ਤਿੰਨ ਸੌ ਦਰਸ਼ਕ ਖੇਡ-ਲੀਕ ਦੇ ਦੁਆਲੇ ਖਲੇ ਸਨ। ਨਾਮਧਾਰੀ ਹਾਕੀ ਟੀਮ ਦਾ ਤਨਜ਼ਾਨੀਆਂ ਦੀ ਆਰਮੀ ਟੀਮ ਨਾਲ ਮੁਕਾਬਲਾ ਸੀ। ਨਾਮਧਾਰੀ ਆਪਣੀ ਸਫ਼ੈਦ ਪੋਸ਼ਾਕ ਵਿਚ ਸਨ, ਆਰਮੀ ਦੇ ਕਾਲੇ ਆਦਮੀ, ਨੀਲੀਆਂ ਸ਼ਰਟਾਂ, ਚਿਟੀਆਂ ਨਿਕਰਾਂ, ਜਬਰ ਜੰਗ ਸਰੀਰ। ਗਹਿਗੱਚ ਲੜਾਈ ਜਾਰੀ ਸੀ।

ਰੈਫ਼ਰੀ ਦੋਵੇਂ ਹੀ ਸਰਦਾਰ, ਇੰਟਰਨੈਸ਼ਨਲ ਐਂਮਪਾਇਰ, ਅਤੇ ਦੋਵੇਂ ਹੀ ਤ੍ਰਲੋਚਨ ਸਿੰਘ, ਇਕ ਬੈਂਸ ਗੋਤ ਦਾ, ਦੂਜਾ ਸੰਧੂ, ਪਹਿਲੇ ਦੇ ਸਿਰ ਤੇ ਕਾਲੀ ਟੇਢੀ ਪੱਗ, ਦੂਜੇ ਦੇ ਸਫ਼ੈਦ ਟੇਢੀ। ਦੋਵੇਂ ਹੀ ਸਾਊ ਤੇ ਇਮਾਨਦਾਰ ਅਤੇ ਖੇਡ ਨੇਮਾਂ ਨੂੰ ਬਿਹਤਰ ਸਮਝਣ ਵਾਲੇ।

ਅੱਜ ਜਾਪਦਾ ਸੀ ਤਕੜੇ ਜੁੱਸੇ ਵਾਲੇ ਕਾਲੇ ਤਨਜ਼ਾਨੀਆਂ ਤੋਂ ਨਾਮਧਾਰੀ ਮਾਰ ਖਾ ਜਾਣਗੇ, ਪਰ 5.22 ਵਜੇ ਤਾਂ ਪਹਿਲਾ ਗੋਲ ਨਾਮਧਾਰੀਆਂ ਕਰ ਦਿਤਾ। ਦੂਜਾ ਗੋਲ 5.50 ਤੇ ਤੀਜਾ ਪੈਨਲਟੀ ਸਟ੍ਰੋਕ ਨਾਲ 6.05 ਤੇ ਹੋ ਗਿਆ ਹੋਰ 10 ਮਿੰਟ ਤਕ ਖੇਡ ਖ਼ਤਮ ਹੋ ਗਈ। ਆਰਮੀ ਵਾਲੇ ਤਕੜੇ ਜੁੱਸੇ ਇਕ ਵੀ ਗੋਲ ਨਾ ਕਰ ਸਕੇ।

ਅੱਜ ਦੇ ਦਰਸ਼ਕਾਂ ਵਿਚ ਸ. ਹਰਮੇਲ ਸਿੰਘ ਬੈਂਸ ਚੇਅਰਮੈਨ ਸਿਖ ਕਾਊਂਸਲ ਤਨਜ਼ਾਨੀਆਂ ਵੀ ਸਨ ਅਤੇ ਉਹ ਸ. ਮਹਿੰਦਰ ਸਿੰਘ ਪਾਲਰੇ, ਸ. ਪ੍ਰੀਤਮ ਸਿੰਘ ਪ੍ਰਧਾਨ ਯੂ.ਕੇ. ਸੰਗਤ, ਸੰਤ ਹਰੀ ਸਿੰਘ ਭੋਗਲ ਪ੍ਰਧਾਨ ਲੀਡਜ਼ ਦੀ ਸੰਗਤ ਨਾਲ ਖੁਲ੍ਹਦਿਲੀ ਵਖਾਂਦਾ ਸਦਕੇ ਜਾ ਰਿਹਾ ਸੀ।

ਮੈਂ ਨੋਟ ਕੀਤਾ ਕਿ ਆਮ ਸਿਖ ਦਰਸ਼ਕਾਂ ਨੂੰ ਨਾਮਧਾਰੀ ਟੀਮ ਦੀ ਜਿੱਤ ਤੇ ਕੋਈ ਮਾਣ ਨਹੀਂ ਸੀ।

ਸਮੁੰਦਰ ਦੇ ਲਾਗੇ ਹੁੰਦਿਆਂ ਵੀ ਕਦੇ ਬੀਚ ਦਾ ਨਜ਼ਾਰਾ ਨਹੀਂ ਸੀ ਮਾਣਿਆ। ਅੱਜ ਭਾਵੇਂ ਠੰਢੀ ਹਵਾ ਦਾ ਅਹਿਸਾਸ ਸਰੀਰ ਨੂੰ ਬਾਰ ਬਾਰ ਹੋ ਰਿਹਾ

ਸੀ। ਠਾਕਰ ਜੀ ਅਤੇ ਹੰਸਪਾਲ ਨੇ ਬੀਚ ਤੇ ਜਾਣ ਦੀ ਸੁਰ ਚੁਕੀ ਕਿ ਸਾਡੇ ਵਿਚੋਂ ਕਿਸੇ ਨੇ, ਉਤਰਦੇ ਅਨ੍ਹੇਰੇ ਦੀ ਪਰਵਾਹ ਨਾ ਕਰਦਿਆਂ ਪੰਜ ਮਿੰਟ ਪੈਦਲ ਚਲ ਕੇ ਅਸੀਂ ਸ਼ਹਿਰ ਦੇ ਪੂਰਬ ਵੱਲ ਠਾਠਾਂ ਮਾਰਦੇ ਸਮੁੰਦਰ ਕੰਢੇ ਜਾ ਖੜੇ ਹੋਏ। ਠੰਢੇ ਸੋਹਣੇ ਰੇਤੇ ਤੇ ਉਛਲਣਾ ਕੁੱਦਣਾ ਤਾਂ ਆਮ ਹੋ ਜਾਂਦਾ ਹੈ ਪਰ ਏਥੇ ਤਾਂ ਛੜੱਪਾਬਾਜ਼ੀ ਸ਼ੁਰੂ ਹੋ ਗਈ, ਸਤਿਗੁਰੂ ਜੀ ਦਾ ਲਾਂਗਰੀ ਸਤਨਾਮ ਸਿੰਘ, ਬਸਤਰ ਸਾਧਕ ਗੁਰਤੇਜ ਸਿੰਘ, ਬਲਦੇਵ ਸਿੰਘ ਸ੍ਰੀ ਜਗਜੀਤ ਨਗਰ, ਸਚਿੰਦਰ ਸਿੰਘ ਦਿੱਲੀ, ਸੁਰਜੀਤ ਸਿੰਘ ਸਾਰੰਗੀ ਸ਼ਕਤੀ ਅਜਮਾਣ ਵਿਚ ਲਗੇ। ਦਰਸ਼ਕਾਂ ਵਿਚ ਠਾਕਰ ਜੀ ਛੋਟੇ, ਹੰਸਪਾਲ, ਮਨਚੰਦਾ, ਵਰਿਆਮ, ਅਵਤਾਰ ਸਿੰਘ ਘੁੰਮਣ ਆਦਿ ਸਨ।

ਮਿੰਨੀ ਬੱਸ ਖੇਡ-ਦਰਸ਼ਕ ਸਵਾਰੀਆਂ ਛੱਡ ਸਾਡੇ ਵਾਸਤੇ ਵੀ ਸੜਕ ਦੇ ਕਿਨਾਰੇ ਆ ਲਗੀ। ਸਮੁੰਦਰ ਦਾ ਪਾਣੀ ਕਾਲਾ ਹੋ ਗਿਆ ਸੀ। ਜਾਪ ਰਿਹਾ ਸੀ ਇਹੋ ਕਾਲਖ ਸਾਰੇ ਜਹਾਨ ਤੇ ਪੋਤ ਦੇਵੇਗਾ ਅਤੇ ਲੋਕਾਂ ਨੂੰ ਰਾਤ ਤੋਂ ਡਰਦਿਆਂ ਬਿਸਤਰਿਆਂ ਦਾ ਨਿੱਘ ਲੈਣਾ ਪਵੇਗਾ।

ਮੇਰੇ ਅਤੇ ਅਵਤਾਰ ਸਿੰਘ ਘੁੰਮਣ ਵਿਚ ਇਕ ਮਾਨਸਕ ਸਾਂਝ ਹੈ। ਸਮੁੰਦਰ ਤਿਆਗ ਸਮੇਂ ਅਸੀਂ ਇਕੱਠੇ ਤੁਰੇ ਜਾਂਦੇ ਗੱਲੀਂ ਲਗ ਪਏ ਤੇ ਮੈਨੂੰ ਜੋ ਹਾਲਾਤ ਪਤਾ ਲਗੇ ਇਸ ਪ੍ਰਕਾਰ ਹਨ:

ਪਿਛਲੇ ਦਿਨੀਂ ਮਹਾਰਾਜ ਜੀ ਅਤੇ ਬੇਬੇ ਦਲੀਪ ਕੌਰ ਜੀ ਵਿਚ ਤਣਾਉ ਰਿਹਾ ਹੈ। ਮਹਾਰਾਜ ਜੀ ਦੇ ਤੰਗ-ਨਜ਼ਰ ਫ਼ੈਸਲਿਆਂ ਤੋਂ ਬੇਬੇ ਜੀ ਔਖੇ ਹੁੰਦੇ ਹਨ। ਕਾਫ਼ੀ ਬੇਸੁਆਦੀ ਸੀ ਦੋਹਾਂ ਵਿਚ। ਸਤਿਗੁਰੂ ਜੀ ਨੇ ਵਿਸ਼ੇਸ਼ ਪਹੁੰਚ ਕਰਕੇ ਸਮਝੌਤਾ ਕਰਵਾਇਆ ਹੈ।

ਉਸ ਐਸ ਵੇਲੇ ਮਹਾਰਾਜ ਜੀ ਦੋਹਾਂ ਸਾਹਿਬਜ਼ਾਦਿਆਂ ਨਾ ਵੀ ਕਦੇ ਕਦੇ ਰਹਿੰਦੇ ਹਨ ਅਤੇ ਦੋਹਾਂ ਨੂੰਹਾਂ ਵਲ ਵੀ ਪਹੁੰਚ ਇਹਨਾਂ ਦੀ ਐਸੀ ਹੀ ਹੈ। ਠਾਕਰ ਜੀ ਛੋਟੇ ਕਦੇ ਕਦੇ ਪਿਤਾ ਦੀ ਤਰਫ਼ਦਾਰੀ ਨੂੰ ਸੋਚਦੇ ਹਨ ਪਰ ਉਨ੍ਹਾਂ (ਮਹਾਰਾਜ ਜੀ) ਦੀ ਕਟੜਪੰਥੀ ਪਹੁੰਚ ਠਾਕਰ ਜੀ ਛੋਟਿਆਂ ਨੂੰ ਚੁਪ ਕਰਨ ਤੇ ਮਜਬੂਰ ਕਰ ਦਿੰਦੀ ਹੈ। ਬੇਬੇ ਦਲੀਪ ਕੌਰ ਜੀ ਡਟ ਕੇ ਮਹਾਰਾਜ ਜੀ ਦੇ ਤਰਫ਼ਦਾਰ ਹਨ ਤੇ ਕਈ ਵਾਰ ਸਗੋਂ ਮਹਾਰਾਜ ਜੀ ਦੀ ਅਗਵਾਈ ਕਰਦੇ ਹਨ।

ਸਤਿਗੁਰੂ ਜੀ ਦੀ ਅੱਜ ਕਲ੍ਹ ਮਹਾਰਾਜ ਜੀ ਦੇ ਖ਼ਾਸੁਲਖ਼ਾਸ ਬਲਵਿੰਦਰ ਸਿੰਘ ਬਾਜਵਾ ਨਾਲ ਖ਼ੂਬ ਨੇੜਤਾ ਹੈ। ਦੋਵੇਂ ਭਰਾ ਅੱਜ ਕਲ੍ਹ ਸਿੱਧੀ ਸਾਦੀ ਗੱਲਬਾਤ ਨਹੀਂ ਕਰਦੇ। ਜਦੋਂ ਲੋੜ ਪਏ ਉਦੋਂ ਬਲਵਿੰਦਰ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਲਈ ਸਤਿਗੁਰੂ ਜੀ ਪਾਸ ਬਲਵਿੰਦਰ ਦਾ ਵਿਸ਼ੇਸ਼ ਸਥਾਨ ਹੋ ਗਿਆ ਹੈ।

ਸ. ਮਹਿੰਦਰ ਸਿੰਘ ਅੰਮ੍ਰਿਤਸਰ ਕਲਾਂ ਜਿਸਦਾ ਛੋਟਾ ਭਾਈ ਕਤਲ ਹੋ



ਗਿਆ ਸੀ ਤੇ ਜਿਸ ਕਾਰਨ ਗੁਰਦੇਵ ਸਿੰਘ ਮਦਾਰ-ਕਰਨੈਲ ਸਿੰਘ ਆਦਿ ਜੇਲ੍ਹ ਵਿਚ ਰਹੇ ਸਨ, ਨਾਲ ਅਵਤਾਰ ਸਿੰਘ ਘੁੰਮਣ ਨੇ ਨੇੜਤਾ ਕਰਕੇ ਉਸ ਪਾਸੋਂ ਪਿਛਲ ਦਿਨੀਂ ਸੰਤ ਨਗਰ ਦੇ ਇਕ ਤਕੜੇ ਦੀਵਾਨ ਵਿਚ ਮੁਆਫ਼ੀ ਮੰਗਵਾਈ ਹੈ। ਅਪਰਾਧ ਤਾਂ ਸ਼ਾਇਦ ਇਹੋ ਸੀ ਕਿ ਕਤਲ ਤੋਂ ਪਿਛੋਂ ਇਹਨਾਂ ਗੁਰੂ ਕੇ ਲੰਗਰ ਨੂੰ ਉਗਰਾਹੀ ਨਹੀਂ ਸੀ ਦਿਤੀ। ਉਂਜ ਮਹਾਰਾਜ ਜੀ ਪਹਿਲਾਂ ਇਹਨਾਂ ਦੇ ਹੀ ਹਮਾਇਤੀ ਸਨ - ਇਸਦਾ ਭਰਾ ਕਤਲ ਹੋ ਜਾਣ ਕਰਕੇ ਵੀ ਤੇ ਇਹਦੇ ਇਕ ਭਰਾ ਵਲ ਇਹਨਾਂ ਦੀ ਛੋਟੀ ਸਾਲੀ ਦੀ ਲੜਕੀ ਵਿਆਹੇ ਜਾਣ ਕਾਰਨ ਵੀ। ਇਸ ਤਰ੍ਹਾਂ ਸਤਿਗੁਰੂ ਜੀ ਨੇ ਕੋਈ ਧਿਰ ਐਸੀ ਨਹੀਂ ਰਹਿਣ ਦਿਤੀ ਜਿਹਦੀ ਟੇਕ ਲੈ ਕੇ ਸੱਚੇ ਪਾਤਸ਼ਾਹ ਨਾਲ ਗਿਲਾ ਸ਼ਿਕਵਾ ਜਾਰੀ ਰਖਿਆ ਜਾ ਸਕੇ।

7.15 ਤੋਂ ਸ਼ਾਮੀਂ ਕੋਠੀ, ਅਰਥਾਤ ਮਠਾੜੂ ਨਿਵਾਸ ਪਹੁੰਚੇ ਤਾਂ ਕੀਰਤਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ, ਪਹਿਲਾਂ *'ਛਤਰਧਾਰੀ ਛਤ੍ਰ ਪਤਿ'*, ਫੇਰ '*ਹਰਿ ਹਰਿ ਨਾਮ ਨਿਧਾਨ ਹੈ'* ਅਤੇ ਅੰਤ ਉਤੇ '*ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ'* ਗੰਵੇ ਗਏ। ਸ੍ਰੀ ਨਟਵਰ ਲਾਲ ਸ਼ੁਕਲਾ, ਸ੍ਰੀ ਬਲਦੇਵ ਵਰਮਾ, ਸ੍ਰੀ ਦਿਲਜੀਤ ਨਾਥ ਪੰਡਿਤ ਅਤੇ ਦਰਜਨ ਭਰ ਹੋਰ ਹਿੰਦੂ ਸੰਗੀਤ ਪ੍ਰੇਮੀ ਕੀਰਤਨ ਦਾ ਰਸ ਮਾਣ ਰਹੇ ਸਨ। ਗੌਂਡ ਮਲ੍ਹਾਰ ਨੇ ਕੰਨਾਂ ਨੂੰ ਸੁਆਦੋ-ਸੁਆਦ ਕੀਤਾ ਹੋਇਆ ਸੀ।

ਇੰਜ ਲਗਦਾ ਹੈ ਜਿਵੇਂ ਸ੍ਰੀ ਸਤਿਗੁਰੂ ਜੀ ਕਲਾ ਅਤੇ ਸ਼ਕਤੀ ਦੇ ਪਹੀਆਂ ਵਾਲੇ ਰੱਥ ਤੇ ਤਨਜ਼ਾਨੀਆਂ ਭਰਮਣ ਕਰ ਰਹੇ ਹਨ। ਅਜੇ ਤਕ ਹਾਕੀ ਟੀਮ ਵਲੋਂ ਜਿੱਤ ਤੇ ਜਿੱਤ ਮਿਲਦੀ ਰਹੀ। ਸੰਗੀਤਕਾਰ ਬੱਚਿਆਂ ਵੀ ਸਮਝਦਾਰਾਂ ਨੂੰ ਮੋਹ ਲਿਆ ਹੈ। ਲੋਕਾਂ ਦੇ ਮਨਾਂ ਵਿਚ ਸੱਚੇ ਪਾਤਸ਼ਾਹ ਜੀ ਪ੍ਰਤੀ ਬਹੁਤ ਸਤਿਕਾਰ ਹੈ। ਏਨੇ ਗੁਣੀ ਬੱਚਿਆਂ ਨੂੰ ਤਿਆਰ ਕਰਨ ਵਾਲੇ ਪ੍ਰਤਿਪਾਲਨਾ ਕਰਕੇ, ਨਾਲ ਰੱਖ ਕੇ ਦੂਜਿਆਂ ਨੂੰ ਇਹਨਾਂ ਦੇ ਗੁਣਾਂ ਦਾ ਲਾਭ ਦਿਵਾਣ ਵਾਲੇ ਸਤਿਗੁਰੂ ਜੀ ਤੋਂ ਭਲਾ ਕੌਣ ਨ ਸਦਕੇ ਜਾਵੇ!

ਕੀਨੀਆਂ ਦੇਸ ਤਨਜ਼ਾਨੀਆਂ ਦੇ ਬਾਰਡਰ 'ਤੇ ਹੈ। ਉਥੇ ਸ਼ੁਕਲਾ ਐਂਡ ਪਾਰਟੀ ਨੇ ਮਾਹੌਲ ਖ਼ਰਾਬ ਕਰ ਰਖਿਆ ਹੈ। ਦੇਉਗਨ ਭਾਈਚਾਰਾ ਸ਼ੁਕਲੇ ਦੀ ਵਰਤੋਂ ਕਰਕੇ ਹੋਛੇ ਹੱਥਕੰਡਿਆਂ 'ਤੇ ਆ ਗਿਆ ਹੈ। ਚਰਿੱਤਰ ਤੇ ਹਮਲੇ ਤੋਂ ਲੰਘ ਕੇ ਗੱਲ ਸਰਕਾਰੀ ਤੌਰ ਤੇ, ਸਾਧ ਸੰਗਤ ਕੀਨੀਆਂ ਤੋਂ ਹਿਸਾਬ ਮੰਗਣ ਤੇ ਗੱਲ ਪਹੁੰਚ ਗਈ ਹੈ। 26 ਲੱਖ ਰੁਪਏ ਦੇ ਹਿਸਾਬ-ਕਿਤਾਬ ਦੀ ਪੜਤਾਲ ਲਈ ਨੋਟਸ ਦਿਤੇ ਜਾ ਰਹੇ ਹਨ। ਪ੍ਰਧਾਨ ਸਕੱਤਰ ਅਤੇ ਖ਼ਜ਼ਾਨਚੀ ਕੁੜਿਕੀ ਵਿਚ ਹਨ। ਰਕਮ ਦਾ ਹਰ ਕਿਸੇ ਨੂੰ ਪਤਾ ਹੈ ਕਿ ਗੁਰੂ ਘਰ ਵਿਚ ਗਈ ਅਤੇ ਖ਼ਰਚੀਦੀ ਹੈ ਪਰ

'ਦੁਸ਼ਮਣ ਬਾਤ ਕਰੇ ਅਨਹੋਣੀ।'

ਥੋੜੀ ਨਾਰਮਲ ਪੁਜੀਸ਼ਨ ਕਰਨ ਲਈ ਹੁਣ ਠਾਕਰ ਜੀ ਛੋਟਿਆਂ ਮਹਾਰਾਜ ਜੀ ਦੀ ਵਰਤੋਂ ਨੂੰ ਯੋਗ ਜਾਤਾ ਹੈ। ਕੱਲ ਨੂੰ ਮਹਾਰਾਜ ਜੀ ਕੀਨੀਆ ਜਾਣਗੇ।

ਹੋਲੇ ਦਾ ਅੰਤਮ ਦਿਨ ਵੀ ਸੁਖੀ ਸਾਂਦੀ ਤੇ ਆਨੰਦ ਮੰਗਲ ਵਿਚ ਸਮਾਪਤ ਹੋ ਗਿਆ।

## 1 ਜੁਲਾਈ 1985, ਸੋਮਵਾਰ
## ਦਾਰਾ ਸਲਾਮ (ਤਨਜ਼ਾਨੀਆ)

ਹੋਲੇ ਦੇ ਖ਼ਤਮ ਹੋਣ ਨਾਲ ਸਨਾਤਨ ਧਰਮ ਮੰਦਰ ਵਾਲੇ ਪੰਡਾਲ ਨੂੰ ਵੀ ਛੁਟੀ ਹੋ ਗਈ। ਅੱਜ ਆਸਾ ਦੀ ਵਾਰ ਦਾ ਕੀਰਤਨ ਸ. ਦਇਆ ਸਿੰਘ ਦੇ ਬੰਗਲੇ ਵਿਚ ਹੋਇਆ ਅਤੇ ਸਾਰੇ ਭਾਰਤੀ, ਯੂ.ਕੇ., ਕੈਨੇਡਾ ਤੇ ਕੀਨੀਆ ਵਾਲੇ ਸਿੰਘਾਂ ਦੀ ਪ੍ਰਾਹੁਣਚਾਰੀ ਦਾ ਬੋਝ ਵੀ ਮਠਾੜੂ-ਪਰਵਾਰ ਤੇ ਆ ਪਿਆ।

ਅੱਜ ਸ੍ਰੀ ਮਹਾਰਾਜ ਜੀ, ਠਾਕੁਰ ਉਦੈ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸੇਵਕ ਧੀਰਾ ਨੈਰੋਬੀ ਲਈ ਹਵਾਈ ਸਫ਼ਰ ਕਰ ਕੇ ਗਏ ਹਨ। ਇਸ ਮੌਕੇ ਪ੍ਰਧਾਨ ਸਤਵੰਤ ਸਿੰਘ ਨੂੰ ਸ. ਨਗਿੰਦਰ ਸਿੰਘ, ਰਾਮਿੰਦਰ ਸਿੰਘ ਅਤੇ ਅਜਿੰਦਰ ਸਿੰਘ ਨਾਲ ਮਾਰੋ ਮਾਰ ਕਰਨੀ ਪੈਂਦੀ ਹੈ। ਇਹ ਅਠੇ ਪਹਿਰ ਭੱਜ ਨੱਠ ਵਿਚ ਰਹਿੰਦੇ ਹਨ ਪਰ ਸਰਬ ਤਰ੍ਹਾਂ ਦੀ ਜ਼ਿੰਮੇਵਾਰੀ ਪ੍ਰਧਾਨ ਦੇ ਸਿਰ ਹੋਣ ਕਰਕੇ ਉਹ ਕੁਝ ਵਧੇਰੇ ਹੀ ਮਸਰੂਫ਼ ਰਹਿੰਦੇ ਹਨ।

ਪ੍ਰੋਗਰਾਮ ਅੱਜ 8 ਵਜੇ ਤੋਂ ਹੀ ਕਿਸੇ ਅੱਛੀ ਬੀਚ ਤੇ ਜਾਣ ਦਾ ਸੀ। ਪਰ ਕਿਸੇ ਤਰ੍ਹਾਂ ਹੁੰਜਨ ਨਿਵਾਸ ਵਿਚ ਰਹਿਨ ਵਾਲਿਆਂ, ਅਰਥਾਤ ਕਲਾਕਾਰਾਂ ਦੇ ਗਰੁੱਪ ਵੱਲ, ਪਹੁੰਚ ਨਾ ਹੋ ਸਕੀ। ਸੀ-ਬੀਚ ਜਾਣ ਵਰਗਾ ਮੌਕਾ ਸਾਥੋਂ ਖੁੰਝਾਇਆ ਜਾਣਾ ਔਖਾ ਲਗਦਾ ਸੀ, ਸੋ ਅਸਾਂ ਸ. ਤ੍ਰਲੋਚਨ ਸਿੰਘ ਦੇ ਵੱਡੇ ਲੜਕੇ ਕੰਵਲਜੀਤ ਨੂੰ ਤਰਲਾ ਮਾਰਿਆ ਜੁ ਉਹ ਸੌ ਕੰਮ ਛੱਡ ਕੇ ਵੀ ਸਾਨੂੰ ਮਠਾੜੂ ਨਿਵਾਸ, ਮੱਸਾ ਸਾਨੀ ਲੈ ਚੱਲੇ।

ਜਦ ਅਸੀਂ ਸ. ਦਇਆ ਸਿੰਘ ਦੇ ਬੰਗਲੇ ਪੁੱਜੇ ਤਾਂ ਪਤਾ ਲਗਾ ਜਾਣ ਵਾਲੇ ਤਾਂ ਜਾ ਚੁਕੇ ਹਨ। ਸਿਲਵਰ ਸੈਂਡ ਹੋਟਲ ਦੇ ਕੋਲ ਆਰਯਾ ਸਮਾਜ ਦੀ ਥਾਂ ਹੈ, ਉਥੇ ਮਾਈਆ ਵੀ ਗਈਆਂ ਤੇ ਭਾਈ ਵੀ ਗਏ ਹਨ। ਸਾਡੇ ਲਈ ਸਵਾਲ ਪੈਦਾ ਹੋ ਗਿਆ ਕਿ ਅਸੀਂ ਕਿਨ੍ਹਾਂ ਵਿਚੋਂ ਹੋਏ। ਸੁੱਤਿਆਂ ਨੂੰ ਤਾਂ ਅਸੀਂ ਵੀ ਛੱਡ ਆਏ ਸਾਂ, ਪਰ ਅਸੀਂ ਤਾਂ ਜਾਗਦੇ ਹੀ ਛੱਡੇ ਗਏ! ਸਾਡੇ 'ਚੋਂ 'ਵਰਿਆਮ' ਨੇ ਵੱਧ ਤੋਂ ਵੱਧ ਸਾਡੇ ਸੀ-ਬੀਚ ਤੇ ਜਾਣ ਦੀ ਸਾਰਥਕਤਾ ਦੱਸ ਕੇ ਕੰਵਲਜੀਤ ਨੂੰ ਹੋਰ 35-40 ਕਿਲੋਮੀਟਰ ਦਾ



ਸਫ਼ਰ ਗਲ ਪਾ ਦਿਤਾ। ਸਾਡੇ ਨਾਲ ਤਿੰਨ ਜਣੇ ਹੋਰ ਸਨ: ਉਸਤਾਦ ਹਰਭਜਨ ਸਿੰਘ, ਸਚਿੰਦਰ ਸਿੰਘ ਦਿੱਲੀ ਅਤੇ ਸੁਰਜੀਤ ਸਿੰਘ ਸਾਰੰਗੀ।

ਪਹੁੰਚ ਗਏ ਨਿਕੰਮੀਆਂ ਨਿਚਜੀਆਂ ਸੜਕਾਂ ਪਾਰ ਕਰਦੇ ਸਮੁੰਦਰ ਕਿਨਾਰੇ। ਆਪਣੇ ਨਾਲ ਦਿਆਂ ਨੂੰ ਪਾਣੀ ਵਿਚ ਵੜਿਆਂ ਵੇਖ ਇਕ ਇਕ ਮਿੰਟ ਭਾਰੂ ਲਗੇ। ਦੂਰ ਦਿਸਹੱਦੇ ਤਕ ਪਾਣੀ ਹੀ ਪਾਣੀ। ਏਧਰ ਪਾਣੀ ਓਧਰ ਪਾਣੀ। ਨੀਲਾ ਪਾਣੀ, ਭੂਰਾ ਪਾਣੀ। ਸੱਜੇ ਖੱਬੇ ਅਤੇ ਸਾਹਵੇਂ ਅਥਾਹ ਜਲਰਾਸ਼ੀ ਵੇਖ ਕਰੋਧਤ ਸਾਗਰ ਦੀ ਪਰਲੋ-ਮਾਰ ਯਾਦ ਆ ਗਈ। ਅਜੇ ਪਿਛੇ ਜਿਹੇ ਹੀ 11000 ਤੋਂ ਵੱਧ ਬੰਦੇ ਬੰਗਲਾ ਦੇਸ਼ ਦੇ ਏਸ ਸਾਗਰ ਨੇ ਲੈ ਲਏ ਸਨ। ਸੈਂਕੜਿਆਂ ਦੀ ਤਦਾਦ ਵਿਚ ਹਰ ਸਾਲ ਮਛਿਆਰੇ ਜਲ-ਚਰ ਜੀਵਾਂ ਦਾ ਗ੍ਰਾਸ ਬਣਦੇ ਹਨ। ਪਰ ਅੱਜ ਤਾਂ ਨਿਰਮਲ ਪਾਣੀ ਸ਼ਾਂਤ ਲਹਿਰਾਂ ਨਾਲ ਜਵਾਰ ਦੀ ਸ਼ਕਲ ਵਿਚ ਕੰਢੇ ਵਲ ਨੂੰ ਵਧ ਰਿਹਾ ਸੀ। ਮੈਨੂੰ ਤਾਂ ਪਤਾ ਹੀ ਨ ਲਗਾ ਜਦੋਂ ਕਪੜੇ ਲਾਹ, ਸਾਗਰ ਨੂੰ ਧੌਲੀ ਦਾਹੜੀ ਵਖਾਂਦਾ ਪਾਣੀ ਵਿਚ ਜਾ ਵੜਿਆ। ਜਗਦੀਸ਼ ਸਿੰਘ ਸੁਭਾਵਕ ਹੀ ਆਰਾਮ ਤਲਬ ਹੈ ਪਰ ਅੱਜ ਤਾਂ ਪਾਣੀ ਵੇਖ ਉਹ ਵੀ ਮੱਛਰ ਪਿਆ। ਪੰਜਾਬ ਦੀਆਂ ਮੱਝਾਂ ਛਪੜ ਵੇਖ ਕੇ ਵਾਗੀ ਦੀ ਪਰਵਾਹ ਵੀ ਨਹੀਂ ਕਰਦੀਆਂ।

ਸਾਥੋਂ ਪਹਿਲਾਂ ਹਾਕੀ ਟੀਮ ਦੇ ਜਵਾਨਾਂ ਨੇ ਪਾਣੀ ਨਾਲ ਛੇੜਖਾਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ। ਸਮੁੰਦਰ ਸ਼ੇਰ ਨਾਲ ਖੇਡਦੇ ਚੂਹੇ ਵਾਂਗ ਸਿਰਫ਼ ਤਮਾਸ਼ਾ ਹੀ ਵੇਖ ਰਿਹਾ ਸੀ ਤਮਾਂਚਾ ਨਹੀਂ ਸੋਚ ਰਿਹਾ ਸੀ। ਅਸਾਂ ਤੱਕਿਆ, ਦੂਰ ਛੱਲਾਂ ਵਿਚ ਇਕ ਸਿਰ ਗੁਆਚ ਗੁਆਚ ਜਾਂਦਾ- ਇਹ ਗੁਰਨਾਮ ਸਿੰਘ ਸੀ। ਸਤਿਗੁਰੂ ਜੀ ਹੁੰਦੇ ਤਾਂ ਉਨ੍ਹਾਂ ਦੋ ਚਾਰ ਕਿਲੋਮੀਟਰ ਅੰਦਰ ਨਿਕਲ ਜਾਣਾ ਸੀ। ਪਰ ਅੱਜ ਏਥੇ ਦਰਸ਼ਨ ਨਾ ਦੇ ਕੇ ਸਾਡੀ ਮੌਜ-ਮਸਤੀ ਦੀ ਫੂਕ ਕੱਢ ਛੱਡੀ ਸੀ।

ਜ਼ਰਾ ਆਪਾਂ ਉਨ੍ਹਾਂ ਦੇ ਨਾਵਾਂ ਥਾਵਾਂ ਦਾ ਪਤਾ ਕਰ ਲਈਏ ਜੋ ਇਸ ਘੜੀ ਸਾਗਰ ਸੁਖ ਮਾਣ ਰਹੇ ਸਨ। ਕੁਛ ਵਿਚਾਰੇ ਤਾਂ ਜਥੇਦਾਰ ਸੇਵਾ ਸਿੰਘ-ਸੰਤ ਨਰਾਇਣ ਸਿੰਘ ਸੱਗੂ ਦਿਲੀ ਵਰਗੇ ਤਾਂ ਕੰਢੇ ਤੇ ਪਏ ਪਥਰਾਂ ਉਤੇ ਲਹਿਰਾਂ ਦੀ ਗਿਣਤੀ ਕਰ ਕਰ ਜੀ ਪਰਚਾ ਰਹੇ ਸਨ ਅਤੇ ਕਈਆਂ ਨੇ ਮੇਰੇ ਵਰਗੇ ਪੰਞੱਤਰੇ ਫੋਲ ਦਾਹੜੀ ਨੂੰ ਧੌਣੋਂ ਧੌਣ ਪਾਣੀ ਤਕ ਜਾ ਕੇ ਭੁੜਕਦਿਆਂ ਵੇਖ ਗਲੋਂ ਕਪੜੇ ਲਾਹ ਲਏ।

ਏਥੇ ਇਕ ਪਾਸੇ ਮਾਈਆਂ (ਜਵਾਨ, ਦਰਮਿਆਨੀਆਂ ਅਤੇ ਬਜ਼ੁਰਗ) ਦਾ ਤਕੜਾ ਜਥਾ ਸੀ। ਉਹਨਾਂ ਚਿਵੋਂ 78 ਸਾਲਾਂ ਦੀ ਇਕ ਦਾਦੀ ਮਾਈ, ਮਾਤਾ ਜੋਗਿੰਦਰ ਕੌਰ, ਆਪਣੀਆਂ ਸਹੇਲੀਆਂ ਸੇਵਕਾਂ 'ਚੋਂ ਨਿਕਲ, ਪਾਣੀ ਵਿਚ ਹੱਥ

ਧੋਣ ਦੇ ਬਹਾਨੇ ਆਈ ਤੇ ਫਿਰ ਏਥੇ ਹੀ ਸਣੇ ਬਸਤਰਾਂ ਪਸਰ ਗਈ। ਜਦ ਤਕ ਉਸਨੇ ਜੀ ਭਰ ਕੇ ਨਹਾ ਨਹੀਂ ਲਿਆ ਉਹ ਜਲ ਜੀਵਾਂ ਵਾਂਗ ਪਾਣੀ ਵਿਚ ਧਮਚੜੇ ਪਾਉਂਦੀ ਰਹੀ।

ਸਮੁੰਦਰ ਚੱਕਰ ਬੰਨ੍ਹੀ ਇਕ ਇਕ ਲਹਿਰ ਨਾਲ ਕਿਨਾਰੇ ਵਲ ਆ ਰਿਹਾ ਸੀ। ਪਹਿਲਾਂ ਆਏ ਦਰਸ਼ਕਾਂ ਨੂੰ ਪਤਾ ਸੀ ਕਿ ਸਮੁੰਦਰ ਤਾਂ 50 ਮੀਟਰ ਤਕ ਅੱਗੇ ਵਧ ਚੁਕਾ ਸੀ। ਮਜ਼ੇਦਾਰ ਗੱਲ ਇਹ ਹੈ ਕਿ ਸ਼ਾਂਤ ਸਾਗਰ ਬੜਾ ਪਿਆਰਾ ਲਗਦਾ ਹੈ ਤੇ ਵੰਗਾਰਦਾ ਰਹਿੰਦਾ ਹੈ ਕਿ ਉਹਦੇ ਨਾਲ ਕਲੋਲ ਕੀਤੇ ਜਾਣ।

ਅਸਾਂ ਸਮੁੰਦਰ ਦੇ ਪਾਣੀ ਵਿਚ ਗੋਤੇ ਲਗਾਂਦਿਆਂ, ਭੁੜਕਦਿਆਂ ਦੁੜਕਦਿਆਂ ਦੋ ਵਜਾ ਦਿਤੇ। ਏਥੇ ਯੂ.ਕੇ. ਦੀ ਸੰਗਤ ਦੇ ਪ੍ਰਧਾਨ, ਸਕੱਤਰ ਤੇ ਹੋਰ ਅਨੇਕਾਂ ਮੈਂਬਰ ਸਨ ਪਰ ਇਹਨਾਂ 'ਚੋਂ ਦੋ ਚਾਰ ਨੇ ਹੀ ਅਣਮੁੱਕ ਪਾਣੀ ਦੇ ਅੰਦਰ ਜਾਣ ਦਾ ਹੌਂਸਲਾ ਵਖਾਇਆ। ਸ. ਜੁਗਿੰਦਰ ਸਿੰਘ ਚਾਨਾ ਭਲਾ ਕਿਉਂ ਨਾ ਸਾਗਰ ਸ਼ਨਾਨ ਕਰਦਾ, ਉਹਦੀ ਬਜ਼ੁਰਗ ਮਾਤਾ ਜੁਗਿੰਦਰ ਕੌਰ ਤਾਂ ਉਪਰੋਂ ਬੇਪਰਵਾਹ ਹੋ ਨਹਾ ਰਹੀ ਸੀ।

ਗੱਲ ਕੀ ਜਦੋਂ ਅਸੀਂ ਭੁਖ ਸਤਾਣੇ ਬਾਹਰ ਨਿਕਲੇ ਤਾਂ ਸੰਤ ਪ੍ਰੀਤਮ ਸਿੰਘ ਮਠਾੜੂ, ਸੰਤ ਹਰਭਜਨ ਸਿੰਘ ਚਾਨਾ ਨੈਰੋਬੀ ਵਾਲਿਆਂ ਟੋਕਰਾ ਭਰ ਕੇ ਸੰਤਰਿਆਂ ਦਾ ਸੰਗਤ ਦੇ ਅੱਗੇ ਰੱਖ ਦਿਤਾ। ਕਿਹੜਾ ਘੱਟ ਚੂਪੇ! ਪਰਸ਼ਾਦੇ ਵੀ ਸਬੱਬ ਨਾਲ ਸੋਧੀਆਂ ਦੇ ਖੁਲ੍ਹੇ ਹੋ ਗਏ। ਬੇਬੇ ਦਲੀਪ ਕੌਰ ਜੀ ਮਾਈਆਂ ਦੇ ਜਥੇ ਵਿਚ ਆਈ ਨੂੰਹ ਤੇ ਬੀਬੀ ਨਰਿੰਦਰ ਨਾਲ ਧੁੱਪ ਸ਼ਨਾਨ ਹੀ ਕਰ ਰਹੇ ਸਨ ਰੇਤ ਵਿਚ ਸਣ-ਕਪੜੀਂ ਲੱਤਾਂ ਪਸਾਰ ਕੇ। ਮੈਂ ਜਾ ਅਰਜ਼ ਗੁਜ਼ਾਰੀ, ਮੇਰੇ ਹਿੱਸੇ ਤਾਂ ਕੋਈ ਸੰਤਰਾ ਨਹੀਂ ਆਇਆ। ਕਿਧਰੋਂ ਥੈਲਾ ਨਿਕਲ ਆਇਆ ਤੇ ਇਕ ਦੋ ਤਿੰਨ ਚਾਰ ਤਕ ਮੇਰੇ ਵੱਲ ਚਲਾਏ ਗਏ। ਹੋਰ ਵੀ ਲੋੜਵੰਦਾਂ ਨੂੰ ਉਸ ਜਾਦੂ ਥੈਲੇ ਨੇ ਨਿਵਾਜਿਆ।

ਏਨੇ ਚਿਰ ਨੂੰ ਹੌਂਕਦਾ ਹੌਂਕਦਾ ਪ੍ਰਧਾਨ ਸ. ਸਤਵੰਤ ਸਿੰਘ ਵੀ ਆ ਗਿਆ: ਮੈਂ ਤਾਂ ਮਸਾਂ ਹੀ ਪੁੱਜਾ ਹਾਂ। ਮਹਾਰਾਜ ਜੀ ਨੂੰ ਜਹਾਜ਼ੇ ਚੜ੍ਹਾਣ ਗਿਆ ਸਾਂ। ਉਹ ਚਾਰ ਜਣੇ ਹੁਣੇ ਨੈਰੋਬੀ ਪਹੁੰਚ ਜਾਣਗੇ।

ਅਸਾਂ ਸਮੁੰਦਰ ਕੰਢੇ ਦਾ ਸੁਹਣਾ ਤੇ ਸਾਧਾਰਨ ਦਾਰਾ ਸਲਾਮ ਵੇਖ 4 ਵਜੇ ਤਕ ਮਠਾੜੂ ਬੰਗਲੇ ਜਾ ਗੱਡੀਆਂ ਖੜ੍ਹੀਆਂ ਕੀਤੀਆਂ। ਅਸੀਂ ਅਜੇ ਮਿੰਨੀ ਬਸਾਂ ਵਿਚ ਹੀ ਸਾਂ ਕਿ ਸੱਚੇ ਪਾਤਸ਼ਾਹ ਮੁਸਕਾਂਦੇ ਮੁਸਕਾਂਦੇ ਖ਼ੁਸ਼ੀਆਂ ਦੇਣ ਆ ਗਏ। ਸਾਨੂੰ ਸਮੁੰਦਰ ਕੰਢੇ ਦਰਸ਼ਨ ਨਾ ਹੋਣ ਦਾ ਘਾਟਾ ਕਾਫ਼ੀ ਅਖ਼ਰਦਾ ਸੀ ਪਰ ਪਿਆਰ ਦੇਣ ਵਾਲੇ ਨੂੰ ਪਤਾ ਸੀ ਕਿ ਉਹ ਕਿਵੇਂ ਸਾਡੀਆਂ



ਬੈਟਰੀਆਂ ਚਾਰਜ ਕਰ ਸਕਦਾ ਹੈ। ਮੇਰੇ ਪਾਸ ਆਏ ਤਾਂ ਸ਼ੀਸ਼ੇ ਦੀ ਤਾਕੀ ਪਾਸ ਆਪ ਦਾ ਹਸਤ ਕਵਲ ਪਿਆ ਵੇਖ ਕੇ ਰਹਿਆ ਨਾ ਗਿਆ। ਪਾਵਨ ਹਸਤ ਕਵਲ ਤੇ ਆਪਣੇ ਸੰਗਦੇ ਸੰਗਦੇ ਹੱਥ ਰੱਖ ਕੇ ਓਨਾ ਚਿਰ ਲਾਂਭੇ ਨ ਕੀਤੇ ਜਦ ਤਕ ਜੀ ਭਰ ਨਾ ਗਿਆ।

ਏਥੇ ਸਤਿਗੁਰੂ ਜੀ ਨੇ ਮੈਨੂੰ ਦੱਸਿਆ (ਨੌਜਵਾਨ ਕੋਲ ਸਨ) ਕਿ ਮੁੰਡਿਆਂ ਨੇ ਥੋੜ੍ਹੀ ਗਿਣਤੀ ਦੀ ਪਰਵਾਹ ਨਹੀਂ ਕੀਤੀ ਕੰਮ ਵੱਲ ਕਰ ਦਿਤਾ ਹੈ। ਸਤਵੰਤ ਸਿੰਘ ਤਾਂ ਪਹਿਲਾਂ ਹੀ ਨਾਮਧਾਰੀ ਪਹਿਰਾਵਾ ਰਖਦਾ ਹੈ। ਅੱਜ ਨਗਿੰਦਰ-ਰਾਮਿੰਦਰ-ਅਜਿੰਦਰ ਨੇ ਵੀ ਬਚਨ ਦੇ ਦਿਤਾ ਹੈ। ਕੁੜੀਆਂ ਨੇ (ਉਪਰੋਕਤ ਦੀਆਂ ਪਤਨੀਆਂ) ਵੀ ਚੂੜੀਦਾਰ ਸੁੱਥਣਾਂ ਪਾਉਣੀਆਂ ਪਰਵਾਨ ਕਰ ਲਈਆਂ ਹਨ। ਪ੍ਰਧਾਨ ਨੇ ਦੱਸਿਆ ਕਿ ਦਾਰਾ ਸਲਾਮ ਵਿਚ 4 ਪੱਕੇ ਨਾਮਧਾਰੀ ਘਰ ਹਨ। ਦਸ ਨੇ ਹੁਣ ਸਿੱਧੀਆਂ ਦਸਤਾਰਾਂ ਕਰ ਲਈਆਂ ਹਨ। ਸਚੇ ਪਾਤਸ਼ਾਹ ਕਿਰਪਾ ਕੀਤੀ ਹੈ, ਸਿੱਖੀ ਵਧੇ ਫੁਲੇਗੀ।

ਸੱਚੇ ਪਾਤਸ਼ਾਹ ਜੀ ਨੇ ਜਦੋਂ ਕੈਨੇਡਾ ਬਾਰੇ ਮੈਥੋਂ ਕੁਝ ਜਾਨਣਾ ਚਾਹਿਆ ਤਾਂ ਮੈਂ ਹਜ਼ੂਰ ਨੂੰ ਆਪਣੀ ਪੁੱਤਰੀ ਦੀ ਸ਼ਾਦੀ ਯਾਦ ਕਰਵਾਈ ਜੁ ਉਹਨਾਂ ਕਿਸੇ ਵਿਦੇਸ਼ ਵਿਚ ਕਰਵਾਣੀ ਸੀ। ਸਤਿਗੁਰਾਂ ਤੁਰਤ ਆਪਣੇ ਸਕੱਤਰ ਨੂੰ ਬੁਲਾ ਕੇ ਪੱਕੀ ਕੀਤੀ ਕਿ ਇਸ ਜ਼ਿੰਮੇਵਾਰੀ ਵੱਲ ਪਹਿਲ ਦਿਤੀ ਜਾਇ।

ਅੱਜ ਸ਼ਾਮ ਦਾ ਦੀਵਾਨ ਸੀ ਦਿਲਜੀਤ ਨਾਥ ਪੰਡਿਤ ਅਤੇ ਸ੍ਰੀ ਬਲਦੇਵ ਵਰਮਾ ਕੇ ਘਰ, ਫਲੈਟਾਂ ਦੀ ਉਪਰਲੀ ਛੱਤ ਤੇ ਲੱਗਾ। ਡੇਢ ਸੌ ਤੋਂ ਵੱਧ ਦੀ ਹਾਜ਼ਰੀ। ਇਕ ਘੰਟਾ ਨਾਮ ਸਿਮਰਨ 6 ਤੋਂ 7 ਵਜੇ। ਕੀਰਤਨ ਤੋਂ ਪਹਿਲਾਂ ਬੀਬੀ ਸੰਤੋਸ਼ ਪੰਡਿਤ, ਸੁਪਤਨੀ ਸ੍ਰੀ ਦਿਲਜੀਤ ਨਾਥ ਪੰਡਿਤ ਨੇ ਸ਼ਰਧਾ ਭਗਤੀ ਤੇ ਪ੍ਰਭਾਵਸ਼ੀਲ ਕੰਠ ਨਾਲ ਗੁਰੂ ਸ਼ਬਦਾਂ ਤੇ ਸੰਤ ਸ਼ਬਦਾਂ ਤੋਂ ਇਕੱਤਰ ਕੀਤੇ ਗੁਰੂ ਮਹਿਮਾ ਦੇ ਸ਼ਲੋਕ ਪੜ੍ਹੇ। ਬਹੁਤ ਦੇਰ ਬਾਅਦ ਹੀ ਐਸਾ ਸਮਾਂ ਵੇਖਿਆ ਹੈ ਕਿ ਕੋਈ ਬੀਬੀ ਦੀਵਾਨ ਵਿਚ ਇੰਜ ਸਨਮੁਖ ਬੈਠ ਕੇ ਕੁਝ ਸੁਣਾਵੇ। ਸੱਚੇ ਪਾਤਸ਼ਾਹ ਜੀ ਨੂੰ ਕਈ ਵਾਰ ਪ੍ਰੇਮ ਅੱਗੇ ਨੇਮ ਤਿਆਗਣਾ ਹੀ ਪੈਂਦਾ ਹੈ। ਸੁਖਦਾਈ ਕੀਰਤਨ ਤੋਂ ਬਾਅਦ ਪਰਵਾਰ ਵਲੋਂ ਸੌਂਗੀ, ਕਾਜੂ, ਬਾਦਾਮ ਆਦਿ ਮੇਵਿਆਂ ਦਾ ਅਤੇ ਸੰਤਰੇ ਮੁਸੱਮੀਆਂ ਦਾ ਪ੍ਰਸ਼ਾਦ ਹਰੇਕ ਵਿਅਕਤੀ ਨੂੰ ਮਿਲਿਆ।

ਸਭ ਤੋਂ ਵੱਡੀ ਗੱਲ ਸ੍ਰੀ ਸ਼ਰਮਾ ਅਤੇ ਵਰਮਾ ਦਾ ਸ੍ਰੀ ਸਤਿਗੁਰੂ ਅਤੇ ਸਾਧ-ਸੰਗਤ ਪ੍ਰਤੀ ਪ੍ਰੇਮ ਹੈ। ਕੀਰਤਨ ਦੀ ਅਰਦਾਸ ਉਪਰੰਤ 5 ਮਿੰਟ ਵਾਸਤੇ ਪੰਡਿਤ ਦਲਜੀਤ ਨਾਥ ਨੇ ਅੱਜ ਦੇ ਦਿਨ ਏਥੇ ਦਰਸ਼ਨ ਦੇਣ ਪ੍ਰਤੀ ਬਹੁਤ ਕ੍ਰਿਤੱਗਤਾ ਪਰਗਟ ਕੀਤੀ। ਉਨ੍ਹਾਂ ਕਿਹਾ: ਅੱਜ ਦੇ ਦਿਨ ਰਾਧਾ ਸੁਆਮੀ ਸੰਗਤ

ਏਥੇ ਜੁੜਿਆ ਕਰਦੀ ਹੈ ਪਰ ਅੱਜ ਸਤਿਗੁਰੂ ਜੀ ਦਾ ਏਥੇ ਦਰਸ਼ਨ ਕਰਕੇ ਗਦਗਦ ਹੋ ਗਏ ਹਾਂ। ਅਸੀਂ ਸਤਿਗੁਰੂ ਜੀ ਦਾ ਹਾਰਦਿਕ ਧੰਨਵਾਦ ਕਰਦੇ ਹਾਂ ਨਾਲ ਹੀ ਸੰਗਤ ਦਾ ਵੀ।

ਦਲਜੀਤ ਨਾਥ ਪੰਡਿਤ ਨੇ ਅੱਗੇ ਆਖਿਆ: ਦਾਰਾ ਸਲਾਮ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ. ਸਤਵੰਤ ਸਿੰਘ ਜੀ ਦਾ ਵੀ ਬਹੁਤ ਧੰਨਵਾਦ ਹੈ, ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਏਥੇ ਦਰਸ਼ਨ ਦੇਣ ਲਈ ਮਨਾ ਕੇ, ਬੁਲਾ ਕੇ ਪ੍ਰੇਮ ਪਿਆਰ ਦਾ ਸੰਦੇਸ਼ ਦਿਤਾ ਹੈ। ਬਹੁਤ ਕ੍ਰਿਪਾ ਕੀਤੀ ਹੈ ਜੀਆਂ ਤੇ:

*ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਾਹ ਕਾ ਬਸੀਠੁ ॥*

ਅੱਜ ਸਾਡਾ ਗ੍ਰਿਹ ਪਵਿੱਤਰ ਕੀਤਾ ਹੈ, ਸਾਨੂੰ ਬਹੁਤ ਖ਼ੁਸ਼ੀ ਹੋਈ ਹੈ:

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥*

ਸ੍ਰੀ ਸ਼ਰਮਾ, ਵਰਮਾ ਸੱਜਣਾਂ ਨੇ ਹੋਲੇ ਦੇ ਦੌਰਾਨ ਕੁਝ ਵਿਅਕਤੀਆਂ ਨੂੰ ਵਿਸ਼ਰਾਮ ਲਈ ਸਥਾਨ ਵੀ ਦਿੱਤਾ।

## 2 ਜੁਲਾਈ 1985, ਮੰਗਲਵਾਰ
## ਦਾਰਾ ਸਲਾਮ (ਤਨਜ਼ਾਨੀਆ)

ਇਸ ਹੋਲੇ ਸਮੇਂ ਤੇ ਅਗੋਂ ਪਿੱਛੋਂ ਵੀ ਜਿਨ੍ਹਾਂ ਨੇ ਘਰਾਂ ਜਾਂ ਰਾਮਗੜ੍ਹੀਆ ਸਭਾ ਦੇ ਹਾਲ ਵਿਚ ਸੰਗਤ ਦੇ ਪ੍ਰੋਗਰਾਮ ਚਲਦਿਆਂ ਸਮੁਚੀ ਸੰਗਤ ਦੀ ਜਲ ਪਾਣੀ, ਪ੍ਰਸਾਦਿ ਆਦਿ ਦੀ ਅਣਥੱਕ ਰੂਪ ਵਿਚ ਹੱਸ-ਹੱਸ ਕੇ ਸੇਵਾ ਕੀਤੀ, ਉਸ ਜੋੜੇ, ਸ. ਗੁਰਬਚਨ ਸਿੰਘ ਮਠਾੜੂ- ਬੀਬੀ ਗਿਆਨ ਕੌਰ ਦੇ ਨਵੇਂ ਮੁਕੰਮਲ ਹੋ ਰਹੇ ਬੰਗਲੇ ਵਿਚ ਅੱਜ ਆਸਾ ਦੀ ਵਾਰ ਦਾ ਆਯੋਜਨ ਹੈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਕਲਾਕਾਰਾਂ ਨੇ ਸੁਰੀਲੇ ਕੰਠਾਂ ਨਾਲ ਕੀਰਤਨ ਕਰ ਕੇ ਨਿਹਾਲ ਕੀਤਾ। ਇਸ ਘਰ ਵਿਚ ਸਾਰੀ ਹਾਕੀ ਟੀਮ ਦਾ ਉਤਾਰਾ ਸੀ। ਅਜੇ ਤਕ ਘਰ ਵਾਲਿਆਂ ਪੈਰ ਨਹੀਂ ਸੀ ਪਾਏ।

ਡੇਢ ਸੌ ਵਿਅਕਤੀ ਨੂੰ ਪ੍ਰਸ਼ਾਦ ਰੂਪ ਵਿਚ ਸੰਤਰੇ ਪ੍ਰਾਪਤ ਹੋਏ। ਸਾਧ ਸੰਗਤ ਨੂੰ, ਅੱਜ ਵੀ ਉਪਰੋਕਤ ਜੋੜੇ ਨੇ ਹੀ ਮਠਾੜੂ ਬੰਗਲੇ ਵਿਚ ਪ੍ਰਸ਼ਾਦ ਛਕਾਇਆ।

ਸਤਿਗੁਰੂ ਜੀ ਦੇ ਮੁੜ ਦਰਸ਼ਨ 3 ਵਜੇ ਹੀ ਨਸੀਬ ਹੋਏ। ਆਪ ਆਪਣੇ ਪਿਆਰੇ ਸੇਵਕਾਂ ਸਿਖਾਂ ਨਾਲ ਬੰਗਲੇ ਦੇ ਬਗੀਚੇ ਵਿਚ ਘੁੰਮਦੇ ਫਿਰਦੇ ਇਕ ਪਪੀਤੇ ਦੇ ਬੂਟੇ ਤੇ ਦਿਆਲ ਹੋ ਗਏ। ਆਪ ਜੀ ਨੇ ਬਚਨ ਕੀਤਾ: ਸ. ਗੁਰਬਖਸ਼ ਸਿੰਘ ਪ੍ਰੀਤਲੜੀ ਕਿਹਾ ਕਰਦੇ ਸਨ ਕਿ ਇਕੋ ਨਸਲ ਦੇ ਦੋ ਬੂਟਿਆਂ ਨੂੰ ਵੱਖ ਵੱਖ



ਗਮਲਿਆਂ ਵਿਚ ਲਾ ਕੇ ਜੇ ਇਕ ਨਾਲ ਪਿਆਰੀਆਂ ਗੱਲਾਂ ਕਰੀਏ ਦੂਜੇ ਨਾਲ ਦੁਪਰਿਆਰੀਆਂ ਤਾਂ ਪਹਿਲਾ ਤਾਂ ਠੀਕ ਵਧਣਾ ਫੁਲਣਾ ਸ਼ੁਰੂ ਹੋ ਜਾਵੇਗਾ, ਦੂਜਾ ਕੁਮਲਾਣ ਲਗ ਪਏਗਾ। ਅਸੀਂ ਇਸ ਪਪੀਤੇ ਨਾਲ ਮਿੱਠੀਆਂ ਗੱਲਾਂ ਕਰਕੇ ਇਸ ਨੂੰ ਮਿੱਠਾ ਬਣਾਈਏ ਤੇ ਪਕਾਈਏ।

ਅਤੇ ਕੁਝ ਐਸੇ ਹੀ ਬਚਨ ਕਰ ਕੇ ਪਪੀਤੇ ਤੁੜਵਾ ਲਏ ਤੇ ਮਿਠੇ ਮਿਠੇ ਪਪੀਤਿਆਂ ਦੇ ਟੁਕੜੇ ਸਭਨਾਂ ਨੂੰ ਵੰਡੇ। ਜਿਵੇਂ ਜਗਦੀਸ਼ ਸਿੰਘ ‘ਵਰਿਆਮ’, ਅਵਤਾਰ ਸਿੰਘ ਘੁੰਮਣ, ਮਨੋਹਰ, ਸੰਤ ਤਰਸੇਮ ਸਿੰਘ ਆਦਿ।

ਅਸੀਂ - ਮਾ. ਨਿਹਾਲ ਸਿੰਘ ਪੰਥ ਰਤਨ, ਜਗਦੀਸ਼ ਸਿੰਘ ਵਰਿਆਮ ਅਤੇ ਪ੍ਰੀਤਮ ਸਿੰਘ ਕਵੀ - ਥੋੜਾ ਸਮਾਂ ਸ. ਸਤਵੰਤ ਸਿੰਘ ਦੇ ਪਿਤਾ ਸ. ਮਹਿੰਦਰ ਸਿੰਘ ਪਾਲਰੇ ਨਾਲ ਬਿਤਾਇਆ। 9.30 ਤੋਂ 11 ਵਜੇ ਤਕ ਅਸੀਂ ਨੈਸ਼ਨਲ ਮਿਊਜ਼ੀਅਮ ਵੇਖਣ ਗਏ। ਇਸੇ ਸਮੇਂ ਵਿਚ ਏਥੇ ਸਾਹਮਣੀ ਬਿਲਡਿੰਗ ਵਿਚ ਐਪਸੋ ਵਲੋਂ ਬਾਂਡੁੰਗ ਕਾਨਫਰੰਸ ਦੀ ਯਾਦ ਵਿਚ 13ਵਾਂ ਸਮਾਗਮ ਹੋਣ ਵਾਲਾ ਸੀ। ਇਸ ਵਿਚ ਸ਼ਾਮਲ ਹੋਣ ਵਾਲਿਆਂ ਵਾਸਤੇ ਸੜਕ ਉਤੇ ਹੀ ਲੋਕਲ ਨਾਚਾਂ ਦਾ ਪ੍ਰਬੰਧ ਸੀ। ਸੁਭਾਵਕ ਹੀ ਸਾਨੂੰ ਦੋ ਕਿਸਮ ਦੇ ਨਾਚ ਵੇਖਣ ਦਾ ਅਵਸਰ ਮਿਲ ਗਿਆ। ਨੌਜਵਾਨ ਲੜਕੇ ਲੜਕੀਆਂ, ਢੋਲ, ਨਫ਼ੀਰੀਆਂ, ਢੱਡਾਂ ਆਦਿ ਦੀ ਲੈਅ ਤੇ ਖ਼ੂਬ ਨੱਚੇ।

ਮਿਊਜ਼ੀਅਮ ਵਿਚ ਵੱਖ-ਵੱਖ ਕਿਸਮ ਦੀਆਂ ਚੀਜ਼ਾਂ ਰਖ ਕੇ ਉਨ੍ਹਾਂ ਦੀ ਵਸਤੂ ਸਥਿਤੀ, ਸਮਾਂ ਤੇ ਜ਼ਰੂਰਤ ਬਾਰੇ ਗਿਆਨ ਦਿੰਦਾ ਸਾਧਾਰਨ ਜਿਹਾ ਜਤਨ ਸੀ। ਪਰ 1961 ਤੋਂ ਸੁਤੰਤਰ ਹੋਏ ਤਨਜ਼ਾਨੀਆਂ ਦੀ ਇਹ ਵੱਡੀ ਪ੍ਰਾਪਤੀ ਸੀ। ਅਜੇ ਬਹੁਤ ਕੁਝ ਕਰਨ ਵਾਲਾ ਹੈ। ਖ਼ਾਲੀ ਪਈਆਂ ਅਲਮਾਰੀਆਂ ਤੋਂ ਪਤਾ ਲਗਦਾ ਹੈ।

ਘਰ ਆਉਂਦਿਆਂ ਨੂੰ ਇਕ ਬੜੀ ਪਛਤਾਵੇ ਭਰੀ ਖ਼ਬਰ ਸੁਣਨ ਨੂੰ ਮਿਲੀ। ਸ. ਤ੍ਰਿਲੋਚਨ ਸਿੰਘ ਹੁੰਜਨ ਦੇ ਘਰ ਚੋਰੀ ਹੋ ਗਈ ਸੀ ਬੀਤੀ ਰਾਤ। ਵੀਡੀਓ., ਵੀ.ਸੀ.ਆਰ. ਤੇ ਟ੍ਰਾਂਜਿਸਟਰ ਆਦਿ ਕੋਈ ਚੁਰਾ ਕੇ ਲੈ ਗਿਆ। ਤਿੰਨ ਹੋਰਾਂ ਨੇ ਤਿੰਨਾਂ ਘਰਾਂ ਦੀਆਂ ਲੋਹੇ ਦੀਆਂ ਤਾਰਾਂ ਕਟ ਕੇ ਘਰ ਨੂੰ ਸੰਨ੍ਹ ਲਾ ਦਿਤੀ ਸੀ। ਡੇਢ ਵਜੇ ਰਾਤ ਤਕ ਤਾਂ ਘਰ ਦੇ ਮੈਂਬਰ ਵੀਡੀਓ ਫ਼ਿਲਮ ਵੇਖਦੇ ਰਹੇ। ਚਾਰ ਵਜੇ ਸਵੇਰੇ ਅਸੀਂ ਜਾਗ ਪਏ। ਏਸੇ ਦੌਰਾਨ ਕਿਤੇ ਦਾਅ ਮਾਰ ਕੇ ਲੈ ਗਏ। ਲਗਭਗ ਇਕ ਲੱਖ ਸ਼ਲਿੰਗ ਦਾ ਨੁਕਸਾਨ ਕਰ ਗਏ।

ਅੱਜ 8 ਬੀਬੀਆਂ ਤੇ ਉਨ੍ਹਾਂ ਦੇ ਬੱਚੇ ਨੈਰੋਬੀ ਲਈ ਜਹਾਜ਼ ਤੇ ਚੜ੍ਹ ਗਏ। ਪਰ ਅਰੂਸ਼ਾ ਤਕ ਹੀ ਜਹਾਜ਼ ਗਿਆ, ਅਗੋਂ ਕਾਰਾਂ ਤੇ ਜਾਣਗੇ।

ਇਕ ਛੋਟੀ ਬੱਸ, ਲਗਭਗ 20 ਕੁ ਜਣੇ, ਸਮੇਤ ਮਾਤਾ ਜੁਗਿੰਦਰ ਕੌਰ-

ਕਰਤਾਰ ਕੌਰ-ਹਰਬੰਸ ਕੌਰ ਅਤੇ ਲਾਂਗਰੀਆਂ ਦੇ ਦੁਪਹਿਰ ਵੇਲੇ ਇਰੀਂਮਾ ਸ਼ਹਿਰ ਨੂੰ ਰਵਾਨਾ ਕਰ ਦਿਤੀ ਗਈ। ਕੱਲ੍ਹ ਨੂੰ ਬਾਕੀ ਦੀ ਸੰਗਤ ਨੇ ਜਾਣਾ ਹੈ।

ਨਾਮ ਸਿਮਰਨ ਅਤੇ ਕੀਰਤਨ-ਦੀਵਾਨ ਪੰਜ ਵਜੇ ਸ਼ਾਮੀਂ ਸ. ਪਾਲਰੇ-ਪ੍ਰਧਾਨ ਕੀ ਫੈਕਟਰੀ ਈ.ਏ.ਐਫ.ਐਲ. ਵਿਖੇ ਸੀ। ਹਵਾ ਮੰਦਗਤੀ ਨਾਲ ਪਰ ਠੰਢੀ ਚਲਦੀ ਰਹੀ। ਸੂਰਜ ਡੁਬਿਆਂ ਚੰਗੀ ਠੰਢ ਹੋ ਗਈ। ਇਹ ਫੈਕਟਰੀ ਦਾਰਾ ਸਲਾਮ ਦੇ ਫੈਕਟਰੀ ਏਰੀਏ ਵਿਚ ਹੈ। ਚੰਗਾ ਤਕੜਾ ਵਿਸਤਾਰ ਹੈ। ਫੈਕਟਰੀ ਵਿਚ ਰਬੜ ਅਤੇ ਪਲਾਸਟਿਕ ਦਾ ਸਾਮਾਨ ਤਿਆਰ ਹੁੰਦਾ ਹੈ: ਮਸ਼ੀਨਾਂ ਵਿਚ ਕੰਮ ਆਉਣ ਵਾਲੇ ਜੋੜ-ਮੇਲ ਆਦਿ ਦੇ ਪੁਰਜ਼ੇ ਤੇ ਕੱਪ ਗਲਾਸ ਥਾਲੀਆਂ ਆਦਿ ਵੀ। ਗੈਰੇਜ ਵੀ ਹੈ ਅਤੇ ਹੋਰ ਸਬੰਧਿਤ ਫੈਕਟਰੀਆਂ ਵੀ ਢਾਈ-ਤਿੰਨ ਏਕੜ ਵਿਚ ਸ. ਮਹਿੰਦਰ ਸਿੰਘ ਪਾਲਰੇ ਦੀਆਂ ਫੈਕਟਰੀਆਂ ਦਾ ਪਸਾਰ ਹੈ।

ਦਫ਼ਤਰ ਅਤੇ ਵਿਚਕਾਰਲੇ ਸਥਾਨ ਵਿਚ ਸਫ਼ੈਦ ਵਿਛਾਈ ਕਰਕੇ ਉਪਰ ਮੰਚ ਸਥਾਪਤ ਕਰਕੇ ਸਮੇਂ ਨੂੰ ਸੁੰਦਰਤਾ ਬਖ਼ਸ਼ੀ ਗਈ। ਸ਼ਾਂਤ ਮਾਹੌਲ ਵਿਚ ਨਾਮ ਸਿਮਰਨ ਅਤੇ ਦੋ ਸ਼ਬਦਾਂ ਦਾ ਗਾਇਨ ਗੁਰੂ ਕੀ ਹਜ਼ੂਰੀ ਵਿਚ ਹੋਇਆ। ਸ਼ਬਦ ਸਨ:

– *ਬੈਠੀ ਹੁਤੀ ਸਾਜ ਅਉ ਸ਼ਿੰਗਾਰ ਕਰਿ*
*ਲਟਪਟੀ ਪਾਗ ਸਿਉਂ ਲਪੇਟ ਮਨ ਲੈ ਗਯੋ*। (ਰਾਗ ਪਹਾੜੀ ਧਰੁਪਦ, ਚਾਰ ਤਾਲ)
– *ਪਿਰ ਦੇਖਨ ਕੀ ਆਸ।*

ਕੈਨੇਡਾ, ਯੂ.ਕੇ. ਅਤੇ ਭਾਰਤ ਦੀ ਸੰਗਤ ਨਾਲ ਸਾਰਾ ਦੁਆਲਾ ਭਰਪੂਰ ਹੈ। 7.20 ਵਜੇ ਦੀਵਾਨ ਦੀ ਅਰਦਾਸ ਪੂਰਬਾ ਨੇ ਕੀਤੀ ਤਾਂ ਦਫ਼ਤਰ ਵਿਚ ਚਰਨ ਪਾਉਣ ਗਿਆਂ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਸੱਜਣ, ਪ੍ਰੋਫ਼ੈਸਰ ਆਰ.ਕੇ.ਦੱਤਾ ਨੇ ਆਪਣੀ ਇਕ ਫੋਟੋ ਐਲਬਮ ਪੇਸ਼ ਕੀਤੀ। ਪ੍ਰੋ. ਦੱਤਾ ਨੇ ਸ੍ਰੀ ਸਤਿਗੁਰੂ ਜੀ ਦੇ ਦੋ ਯਾਦਗਾਰੀ ਇਤਿਹਾਸਕ ਫੋਟੋ ਸੰਭਾਲੇ ਹੋਏ ਸਨ। ਮੈਨੂੰ ਜ਼ਰਾ ਦੇਰ ਨਾਲ ਪਹੁੰਚਣ ਕਰ ਕੇ, ਨਿਜੀ ਸਕੱਤਰ ਨੇ ਦਸਿਆ ਕਿ ਪ੍ਰੋ. ਦੱਤਾ ਨੇ ਰੁੰਧੀਆਂ ਅੱਖਾਂ ਤੇ ਭਰੇ ਗਲੇ ਨਾਲ ਪੁਰਾਣੇ ਦਿਨਾਂ ਨੂੰ ਯਾਦ ਕੀਤਾ। ਇਹ ਫੋਟੋਜ਼ ਪੰਜਾਬ ਦੇ ਪ੍ਰਸਿੱਧ ਸ਼ਹਿਰ ਜਲੰਧਰ ਵਿਖੇ ਖ਼ਾਲਸਾ ਕਾਜਿਲ ਲਾਇਲਪੁਰ ਦਾ ਨੀਂਹ ਪੱਥਰ ਰਖਣ ਦੇ ਸਮੇਂ ਦੀ ਸੀ। ਸ੍ਰੀ ਸਤਿਗੁਰੂ ਜੀ ਨੇ ਕੋਈ 26 ਸਾਲ ਪਹਿਲੇ ਕਾਲਿਜ ਦੀ ਕਿਸੇ ਬਿਲਡਿੰਗ ਦਾ ਨੀਂਹ ਪੱਥਰ ਰਖਿਆ ਸੀ।

ਪ੍ਰੋ. ਦੱਤਾ ਨੂੰ ਬੇਨਤੀ ਕੀਤੀ ਗਈ ਕਿ ਉਹ ਇਹਨਾਂ ਦੋਹਾਂ ਫੋਟੋਜ਼ ਦੀਆਂ ਹੋਰ ਵੱਡੀਆਂ ਫੋਟੋ ਬਣਵਾ ਕੇ ਸ੍ਰੀ ਭੈਣੀ ਸਾਹਿਬ ਨੂੰ ਭੇਜਣ ਦੀ ਕ੍ਰਿਪਾ ਕਰਨ।

ਸ੍ਰੀ ਸਤਿਗੁਰੂ ਜੀ ਨੇ ਨੀਂਹ ਪੱਥਰ ਰੱਖਣ ਦੀ ਇਕ ਹੁਸ਼ਿਆਰੀ ਭਰੀ ਘਟਨਾ ਸੁਣਾਈ। ਕਾਲਿਜ ਦੇ ਪ੍ਰਬੰਧਕਾਂ ਦੀ ਬੇਨਤੀ ਤੇ ਸੱਚੇ ਪਾਤਸ਼ਾਹ ਨੇ ਨੀਂਹ



ਪੱਥਰ ਰੱਖਣਾ ਪਰਵਾਨ ਕੀਤਾ। ਸਾਡੀ ਮਰਯਾਦਾ ਤੋਂ ਉਲਟ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਖਲੋ ਸ. ਐਸ. ਐਸ. ਅਮੋਲ ਨੇ ਛੇਤੀ ਨਾਲ 10 ਪਾਤਸ਼ਾਹੀਆਂ ਦੀ ਅਰਦਾਸ ਕਰ ਦਿਤੀ। ਸਤਿਗੁਰੂ ਜੀ ਤੋਂ ਕਾਰਜ ਉਨ੍ਹਾਂ ਦੀ ਮਰਜ਼ੀ ਅਤੇ ਮਰਿਆਦਾ ਤੋਂ ਉਲਟ ਕਿਉਂ ਹੁੰਦਾ। ਇਹ ਘਟਨਾ ਦੱਸਦਿਆਂ ਸੱਚੇ ਪਾਤਸ਼ਾਹ ਜੀ ਕਿਹਾ: ਇਕ ਜੀ ਤਾਂ ਮੇਰਾ ਕਰੇ ਕਿ ਮੈਂ ਨੀਂਹ ਪੱਥਰ ਰੱਖਾਂ ਹੀ ਨਾ ਤੇ ਪ੍ਰੋ. ਅਮੋਲ ਦੀ ਚਾਲਾਕੀ ਦਾ ਜਵਾਬ ਚੁੱਪ ਵਾਪਸੀ ਨਾਲ ਦੇ ਦਿਆਂ ਪਰ ਬਹੁਤ ਸਾਰੇ ਲੋਕਾਂ ਦੇ ਉਤਸ਼ਾਹ ਤੇ ਪ੍ਰੇਮ ਨੂੰ ਪਛਤਾਵੇ ਦੀ ਦਸ਼ਾ ਨਾ ਦੇਣ ਵਾਸਤੇ ਆਪ ਹੀ ਕੌੜਾ ਘੁੱਟ ਭਰ ਲਿਆ।

ਸ. ਗੁਰਮੀਤ ਸਿੰਘ ਭਾਟੀਆ, ਏਥੇ ਫੈਕਟਰੀ ਦੇ ਹੀ ਇਕ ਪਾਸੇ, ਦਫ਼ਤਰ ਨਾਲ ਸਬੰਧਿਤ ਬਿਲਡਿੰਗ ਵਿਚ, ਦੋ ਤਿੰਨ ਕਮਰਿਆਂ ਵਿਚ ਪਰਵਾਰਕ ਜੀਵਨ ਮਾਣਦੇ ਹਨ, ਇਹਨਾਂ ਦੀ ਪ੍ਰਾਰਥਨਾ ਤੇ ਇਨ੍ਹਾਂ ਦੇ ਘਰ ਚਰਨ ਪਾਏ। ਮੈਂ ਨਾਲ ਨਹੀਂ ਜਾ ਸਕਿਆ।

ਅੱਜ ਸ਼ਾਮ ਦਾ ਲੰਗਰ ਫੈਕਟਰੀ ਵਿਚ ਹੀ ਤਿਆਰ ਕੀਤਾ ਕਰਵਾਇਆ ਗਿਆ ਸੀ। ਦਾਲ, ਸਬਜ਼ੀ, ਚਾਵਲ, ਪ੍ਰਸਾਦੇ ਆਦਿ ਹਰ ਪ੍ਰਕਾਰ ਅਨੰਦ ਪੂਰਵਕ ਭੋਜਨ ਕੀਤਾ ਗਿਆ।

## 3 ਜੁਲਾਈ 1985, ਬੁਧਵਾਰ
## ਇਰੀਂਗਾ ਨੂੰ ਸਫ਼ਰ

ਦਾਰਾ ਸਲਾਮ ਤੋਂ ਪੱਛਮ ਵਾਲੇ ਪਾਸੇ 500 ਕਿਲੋਮੀਟਰ ਦੇ ਫ਼ਾਸਲੇ ਤੇ ਸਵਾ ਕੁ ਦੋ ਲੱਖ ਆਬਾਦੀ ਦਾ ਘੁੱਗ ਵਸਦਾ ਸ਼ਹਿਰ ਇਰੀਂਗਾ ਹੈ। ਏਥੇ ਸਤਿਗੁਰੂ ਜੀ ਦੇ ਇਕ ਪ੍ਰੇਮੀ ਸਿਖ ਸ੍ਰੀ ਧਰਮਪਾਲ ਮਰਵਾਹਾ ਹਨ। ਅਨੇਕਾਂ ਫੈਕਟਰੀਆਂ ਅਤੇ ਤਕੜੀਆਂ ਜ਼ਮੀਨਾਂ ਜਾਇਦਾਦਾਂ ਦੇ ਮਾਲਿਕ ਹਨ। ਇਹਨਾਂ ਦਾ ਪਰਵਾਰ 100 ਵਰ੍ਹੇ ਤੋਂ ਅਫ਼ਰੀਕਾ ਵਿਚ ਰਹਿੰਦਾ ਹੈ। ਭੈਣੀ ਸਾਹਿਬ ਦੇ ਨੇੜੇ, ਦੋਰਾਹਾ ਸਟੇਸ਼ਨ ਦੇ ਲਾਗੇ ਇਹਨਾਂ ਦਾ ਪਿਛੋਕੜ ਪਿੰਡ ਘੁਡਾਣੀ ਹੈ। ਦੋ ਢਾਈ ਸਾਲ ਤੋਂ ਇਹ ਸਤਿਗੁਰੂ ਜੀ ਦੇ ਸੰਪਰਕ ਵਿਚ ਆਏ ਹਨ। ਪਰ ਏਨੇ ਚਿਰ ਵਿਚ ਏਨਾ ਸੰਘਣਾ ਪ੍ਰੇਮ ਕਿ ਭਾਰਤ, ਯੂ.ਕੇ., ਕੈਨੇਡਾ ਅਤੇ ਨੈਰੋਬੀ ਵਿਚੋਂ ਆਈ ਸਮੁੱਚੀ ਸੰਗਤ ਦਾ ਹੀ ਪ੍ਰੋਗਰਾਮ ਇਰੀਂਗਾ ਵਿਚ ਰਖਵਾ ਲਿਆ। ਅਰਥਾਤ ਦੋ ਦਿਨ ਦਾ ਮੇਲਾ।

ਸੋ ਅੱਜ 3 ਵਜੇ ਸਵੇਰ ਤੋਂ ਜਾਗੇ ਨਰ ਨਾਰ 6 ਵਜੇ ਤਕ ਤਿਆਰ ਹੋ ਕੇ ਵੱਖ ਵੱਖ ਵਾਹਨਾਂ ਤੇ ਇਰੀਂਗਾ ਨੂੰ ਚੱਲੇ। ਇਕ ਕਾਰ ਵਿਚ ਜੋ ਅਸਲੋਂ ਨਵੀਂ ਨਕੋਰ ਕਰਵਾ ਕੇ ਸ੍ਰੀ ਸਤਿਗੁਰੂ ਜੀ ਵਾਸਤੇ ਰਖੀ, ਜਿਸ ਨੂੰ ਡ੍ਰਾਈਵ ਸ. ਨਗਿੰਦਰ ਸਿੰਘ ਮਠਾੜੂ ਕਰਦਾ ਰਿਹਾ, ਸ੍ਰੀ ਸਤਿਗੁਰੂ ਜੀ, ਬੇਬੇ ਦਲੀਪ ਕੌਰ ਜੀ ਤੇ ਸੰਤ ਬਲਦੇਵ

ਸਿੰਘ ਤੇ ਪਰਵਾਰ। ਇਕ ਮਿੰਨੀ ਬੱਸ ਤੇ ਹਾਕੀ ਟੀਮ ਵਾਲੇ, ਇਕ ਹੋਰ ਮਿੰਨੀ ਤੇ ਮਾਈਆਂ ਦਾ ਜਥਾ, ਇਕ ਜਹਾਜ਼ ਜਿਡੀ ਬੱਸ ਜਿਸਦਾ ਨਾਂ ਵੀ 'ਵੱਡਾ ਅੰਡਾ' (ਦੀ ਬਿਗ ਮਾਇਆਰ) ਸੀ ਵਿਚ ਅਸੀਂ 60 ਵਿਅਕਤੀ ਸਵਾਰ ਹੋਏ। ਲੋੜੀਂਦਾ ਸਾਮਾਨ ਤੇ ਪ੍ਰਸਥਾਨ। ਇਕ ਕਾਰ ਤੇ ਹਜ਼ੂਰੀ ਸਕੱਤਰ, ਸੰਤ ਦਿਆਲ ਸਿੰਘ ਆਦਿ।

ਡਰ ਸੀ ਸ਼ਹਿਰ ਦੀ ਸੜਕਾਂ ਵਾਂਗ ਲੰਮੇ ਸਫ਼ਰ ਦੀ ਸੜਕ ਮਹਾਂ ਨਿਕੰਮੀ ਹੋਵੇਗੀ ਪਰ 22 ਫੁਟ ਚੌੜੀ ਹਾਈਵੇ ਆਮ ਕਰਕੇ ਅੱਛੀ ਹੀ ਸੀ। ਸਾਰੇ ਇਲਾਕਿਆਂ 'ਚੋਂ ਸਿੰਘ ਮਸਾ ਸਾਨੀ ਹੀ ਇਕੱਤਰ ਹੋਏ ਸਨ ਅਤੇ ਇਥੋਂ ਹੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਅਰਦਾਸ ਕਰਨ ਉਪਰੰਤ ਚਲਾਣੇ ਹੋਏ।

ਸ਼ਹਿਰ ਦੀਆਂ ਨੇੜੇ ਦੀਆਂ ਆਬਾਦੀਆਂ ਦੇ ਆਮ ਜਿਹੇ, ਟੀਨ ਦੀਆਂ ਛੱਤਾਂ ਤੇ ਪਤਲੀਆਂ ਸੀਮੈਂਟਡ ਇਟਾਂ ਦੀਆਂ ਜਾਂ ਬਾਂਸ ਮਿਟੀ ਮਿਲੀਆਂ ਪਲਸਤਰ ਕੀਤੀਆਂ ਕੰਧਾਂ ਵਾਲੇ ਘਰ। ਦਫ਼ਤਰਾਂ ਵਿਚ ਕੰਮ ਕਰਨ ਜਾਂ ਅੱਛੀਆਂ ਮਜ਼ਦੂਰੀਆਂ ਵਾਲੇ ਲੋਕ, ਇਸਤਰੀਆਂ ਪੁਰਸ਼, ਸੜਕਾਂ ਕਿਨਾਰੇ ਬਸਾਂ ਦੀ ਇੰਤਜ਼ਾਰ ਕਰਦੇ ਦਿਸੇ। ਭਰਪੂਰ ਜੁੱਸੇ, ਲਿਸ਼ਕਦੇ ਕਾਲੇ ਚੌੜੇ ਮੂੰਹ, ਕਟੇ ਹੋਏ ਘੁੰਘਰਾਲੇ ਵਾਲ। ਹਰ ਪਾਸੇ ਕਾਲੇ ਰੰਗ ਦੀ ਪ੍ਰਧਾਨਤਾ। ਸਮਝਦਾਰ ਇਸਤਰੀਆਂ ਪੁਰਸ਼ਾਂ ਦੇ ਸਫੈਦ ਪਹਿਰਾਵੇ। ਆਮ ਜਿਹੇ ਦ੍ਰਿਸ਼। ਪਰ ਹਰਿਆਲੀ ਦਾ ਚੁਤਰਫ਼ੀ ਰਾਜ। ਜਿੰਨਾ ਵੀ ਸਫ਼ਰ ਕੀਤਾ, ਸੜਕ ਦੇ ਦੋਹੀਂ ਪਾਸੇ ਘਣੀ ਹਰਿਆਲੀ। ਕੇਲੇ, ਸੰਤਰੇ, ਮਾਲਟੇ, ਕਾਜੂ, ਅੰਬਾਂ, ਮੋਗ੍ਹੋ, ਪਪੀਤੇ ਆਦਿ ਦੇ ਬਾਗ਼, ਕਿਤੇ ਕਿਤੇ ਮੀਲਾਂ ਬੱਧੀ ਕਿਉੜੇ-ਸੁਖਦਰਸ਼ਨ-ਦੇ ਫਾਰਮ, ਜਿਨ੍ਹਾਂ ਤੋਂ ਰੱਸੀਆਂ ਰੱਸੇ ਆਦਿ ਤਿਆਰ ਕੀਤੇ ਜਾਂਦੇ ਹਨ ਇਸ ਪਰਥਾਇ ਇਕ ਫੈਕਟਰੀ ਵਿਚ ਰਾਹ ਵਿਚ ਵੇਖੀ।

ਜ਼ਮੀਨ ਉਚੀ ਨੀਵੀਂ, ਅਪੱਧਰੀ, ਜਲ ਪ੍ਰਬੰਧ ਕੁਦਰਤੀ, ਮੁਲੰਡੀ, ਚੈਲਿਜੇ (ਇਸ ਪਿੰਡ ਦੇ ਅਗੇ ਅਨਾਨਾਸ ਦੇ ਖੇਤਾਂ ਦੀ ਬਹਾਰ ਵੀ ਹੈ) ਆਦਿ ਪਿੰਡ। ਇਕ ਵੱਡਾ ਲਗ ਭਗ ਸਫ਼ਰ ਦੇ ਵਿਚਲੇ ਸ਼ਹਿਰ ਮੋਰੋਗੋਰੋ ਵੀ ਸੁਹਣੀ ਦਿਖ ਵਾਲਾ। ਇਥੇ ਅੱਧਾ ਘੰਟਾ ਸਿਖ ਟੈਂਪਲ ਵਿਚ ਅਟਕੇ।

ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ। ਆਪ ਵੀ ਗੁਰਦੁਆਰਾ ਦੇ ਸਿਹਨ ਵਿਚ ਪਧਾਰੇ, ਗੰ੍ਥੀਆਂ ਪ੍ਰਬੰਧਕਾਂ ਨਾਲ ਫੋਟੋ ਲੁਹਾਏ। ਸਾਧ ਸੰਗਤ ਨੇ ਏਥੋਂ ਦੇ ਪ੍ਰਬੰਧਕਾਂ ਵਲੋਂ ਜਲਪਾਨ ਨੂੰ ਪਰਵਾਨ ਕੀਤਾ ਤੇ ਅਗਲੇ ਪੰਧੇ ਪੈ ਗਈ।

ਅਗੇ ਜੰਗਲੀ ਰੱਖ ਸ਼ੁਰੂ ਹੋ ਜਾਂਦੀ ਹੈ। ਦੋਹੀਂ ਪਾਸੀਂ ਉਚਾ ਘਾਹ, ਵਿਰਲੇ ਟਾਵੇਂ ਤੇ ਛੋਟੇ ਰੁਖ, ਬਾਂਦਰ, ਲੰਗੂਰ, ਹਿਰਨ, ਜ਼ੈਬਰੇ, ਜ਼ਿਰਾਫ਼, ਜੰਗਲੀ ਮੱਝਾਂ-ਗਾਈਆਂ ਅਤੇ ਹਾਥੀਆਂ ਉਤੇ ਝਾਤ ਪਾਂਦੇ ਅਗੇ ਹੀ ਅਗੇ ਤੇਜ਼ ਰਫ਼ਤਾਰੀ ਨਾਲ ਚਲਦੇ ਗਏ। ਰਿਫਟ ਵੈਲੀ ਦਾ ਇਹ ਇਲਾਕਾ ਜੰਗਲੀ ਜਾਨਵਰਾਂ ਦੀ ਮਨਭਾਂਦੀ ਰੱਖ ਹੈ।



ਇਕ ਤੇਲ ਭੰਡਾਰ, ਵਸੋਂ ਦਾ ਨਾਂ ਮਿਕੂਮੀ; ਏਥੇ 2 ਵਜੇ ਪਹੁੰਚੇ। ਸਾਰਾ ਹੀ ਸਫ਼ਰ ਜੰਗਲੀ ਇਲਾਕੇ ਵਿਚੋਂ ਕਰਦਿਆਂ ਪੂਰੇ 6 ਵਜੇ ਇਰੀਂਗਾ ਪਹੁੰਚ ਗਏ।

ਇਰੀਂਗਾ ਸ਼ਹਿਰ ਪਹਾੜੀ ਚੜ੍ਹਾਈ ਉਤੇ ਹੈ। ਸੁਹਣਾ, ਸਾਦਾ ਤੇ ਸੰਘਣਾ। ਨਾ ਬਹੁਤਾ ਅਮੀਰ, ਨਾ ਗਰੀਬ। ਪਰ ਏਥੋਂ ਦੀ ਠੰਢ ਨੇ ਮਨਾਲੀ ਯਾਦ ਕਰਾ ਦਿਤੀ। ਹੱਡੀਆਂ ਤਕ ਛੂਹਣ ਵਾਲੀ ਠੰਢ। ਇਰੀਂਗਾ ਦੇ ਨਾਲ ਦੀ ਲੰਘਦੀ ਹਾਈਵੇ ਉਤੇ ਹੀ, ਸ਼ਹਿਰ ਨੂੰ ਚੜ੍ਹਦੀ ਸੜਕ ਦਾ ਚੌਂਕ ਤੱਕ ਅਗੇ ਨੇੜੇ ਹੀ ਜਾ ਰੁਕੇ। ਅਸਾਂ ਏਥੇ ਹੀ ਆਉਣਾ ਸੀ। ਉਸ ਪਿਆਰੇ ਤੇ ਸਿਦਕ ਦਿਲ ਇਨਸਾਨ, ਜਿਸ ਦਾ ਨਾਂ ਮੈਂ ਧਰਮਪਾਲ ਮਰਵਾਹਾ ਦੱਸਿਆ ਹੈ, ਨੇ ਇਸ ਜਗਹ ਇੰਡਸਟਰੀਅਲ ਸਾਮਰਾਜ ਹੀ ਸਥਾਪਤ ਕੀਤਾ ਹੋਇਆ ਹੈ। 7.50 ਏਕੜ ਜ਼ਮੀਨ ਵਿਚ 5 ਏਕੜ ਉੱਸਰੀ ਹੋਈ ਜਗਹ। ਸੁਹਣੇ ਡੀਜ਼ਾਈਨ ਨਾਲ ਇਸ ਕੰਪਲੈਕਸ ਦਾ ਮੂੰਹ-ਮੁਹਾਂਦਰਾ ਤਿਆਰ ਕੀਤਾ ਹੋਇਆ। ਸਾਰੇ ਹੀ ਸੀਮਿੰਟ ਕੀਤੇ ਵਿਹੜੇ ਦੇ ਬਾਹਰਲੇ ਜੰਗਲੇ ਤੇ ਹਰੇ ਤੇ ਪੀਲੇ ਝੰਡੇ। ਇਸ ਪ੍ਰਾਜੈਕਟ ਵਿਚ ਇਕ ਗੈਸਟ ਹਾਊਸ ਹੈ। ਜਿਦੇ ਇਕੋ ਗਲਿਆਰੇ ਵਿਚ 13 ਕਮਰੇ ਅਟੈਚ ਫਲੱਸ਼ ਬਾਥਰੂਮ ਹਨ। ਜਿਨ੍ਹਾਂ ਵਿਚ ਸਾਨੂੰ 60 ਜਣਿਆਂ ਨੂੰ ਥਾਂ ਮਿਲ ਗਈ, 120 ਆਦਮੀ ਦੀ ਪ੍ਰਾਹੁਣਚਾਰੀ ਦਾ ਪੂਰਾ ਪੂਰਾ ਇੰਤਜ਼ਾਮ ਸੀ। ਸ੍ਰੀ ਸਤਿਗੁਰੂ ਜੀ ਦੇ ਸੁਆਗਤ ਵਿਚ ਫੋਮ ਪੱਟੀਆਂ, ਉਪਰ ਸਫ਼ੈਦ ਖਾਦੀ ਦੀ ਵਿਛਾਈ, ਸ੍ਰੀ ਸਤਿਗੁਰੂ ਜੀ ਵਾਸਤੇ ਸ਼ਾਨਦਾਰ ਮੰਚ, ਜਿਸਦੇ ਪਿਛੋਕੜ ਵਿਚ ਸੰਧੂਰੀ ਕਪੜੇ ਤੇ ਸਜਾਵਟੀ ਕਾਗਜ਼ਾਂ ਦੇ ਫੁਲ ਅਤੇ ਜਗਮਗਾਂਦੀਆਂ ਲੜੀਆਂ ਉਪਰ ਕਰਕੇ ਤਨਜ਼ਾਨੀਆਂ ਦੀ ਇਕੋ ਇਕ ਪਾਰਟੀ ਚਾਮਾਚਾ ਮਾਪਿੰਡੂ ਜ਼ੀ (ਸੀ.ਸੀ.ਐਮ.) ਦੇ ਝੰਡੇ ਦੇ ਹਰੇ ਪੀਲੇ ਰੰਗ ਦੀ ਲੰਮੀ ਲੰਮੀ ਪੱਟੀ। ਸ਼ੈੱਡ ਜਿਸ ਵਿਚ ਸੱਚੇ ਪਾਤਸ਼ਾਹ ਜੀ ਦੇ ਗਲੇ ਸ਼ਾਨਦਾਰ ਹਾਰ ਪਹਿਨਾਅ ਕੇ ਸੁਆਗਤ ਕੀਤਾ ਗਿਆ ਤੇ ਫਿਰ ਲੋਕਲ ਸੱਜਣਾਂ, ਮਰਵਾਹਾ ਜੀ ਦੀਆਂ ਦੂਜੀਆਂ ਫੈਕਟਰੀਆਂ ਦੇ ਵਰਕਰਾਂ ਅਤੇ ਅਧਿਕਾਰੀਆਂ ਨੇ ਵੀ ਆ ਆ ਚਰਨੀਂ ਹੱਥ ਲਾ ਲਾ ਸਤਿਕਾਰ ਪਰਗਟ ਕੀਤਾ। ਨਾਲ ਹੋਰ ਆਈਆਂ ਸਵਾਰੀਆਂ ਦੀ ਨਮਸਕਾਰ ਪਰਵਾਨ ਕਰ, ਆਪ ਜੀ ਆਪਣੇ ਡੇਰੇ, ਸ੍ਰੀ ਡੀ.ਪੀ.ਮਰਵਾਹਾ ਦੇ ਬੰਗਲੇ ਚਲੇ ਗਏ!

ਏਧਰ ਸਾਡੇ ਸਾਰੇ ਲੋਕ ਹੈਰਾਨ, ਖਉਰੇ ਏਥੇ ਕਿੰਨਾ ਕੁਝ ਚਾਲੂ ਹੋਣ ਵਾਲਾ ਸੀ! ਬਿਲਡਿੰਗ ਛਡ ਸਾਰੇ ਕੰਪਲੈਕਸ ਦਾ ਹੀ ਉਦਘਾਟਨ ਗੁਰੂ ਚਰਨਾਂ ਨਾਲ ਹੋ ਗਿਆ ਸੀ। ਇਸ ਵੇਲੇ ਇਕ ਗੈਸਟ ਹਾਊਸ, ਇਕ ਪੈਟਰੋਲ ਪੰਪ, ਇਕ ਗੈਰਜ ਅਤੇ ਇਕ ਫੈਕਟਰੀ ਪੂਰੀ ਤਰ੍ਹਾਂ ਮੁਕੰਮਲ ਹਨ। ਫੈਕਟਰੀ ਨੇ ਗਰਮ ਮਸਾਲੇ, (ਜ਼ੀਰਾ, ਲੌਂਗ, ਦਾਰਚੀਨੀ ਆਦਿ ਵਸਤਾਂ) ਕਿਸਾਨਾਂ ਤੋਂ ਪੈਦਾ ਕਰਵਾ ਕੇ, ਆਪ ਉਨ੍ਹਾਂ ਨੂੰ ਸਾਫ਼ ਕਰ, ਪੀਹ ਛਾਣ ਤੇ ਬੰਦ ਕਰਕੇ, ਫਾਰਨ ਐਕਸਚੇਂਜ ਕਮਾਣਾ ਹੈ।

ਤਨਜ਼ਾਨੀਆ ਦਾ ਸਿੱਕਾ ਜਿਸਦਾ ਹੁਣ ਕੋਈ ਮੁੱਲ ਨਹੀਂ, ਮੁੱਲਵਾਨ ਬਣਾਨਾ ਹੈ। ਇਸ ਤਰ੍ਹਾਂ ਸ੍ਰੀ ਧਰਮਪਾਲ ਜਿਸ ਦੇਸ਼ ਵਿਚ ਰਹਿ ਰਹੇ ਹਨ, ਉਸ ਲਈ ਵੱਡੇ ਸਹਾਇਕ ਹਨ। ਇਕ ਰਬੜ ਫੈਕਟਰੀ, ਇਕ ਪੰਜ ਏਕੜ ਵਿਚ ਫੈਲੀ ਪਲਾਸਟਕ ਫੈਕਟਰੀ, ਇਕ 50 ਏਕੜ ਦਾ ਫਾਰਮ ਐਸੀਆਂ ਜੜ੍ਹੀਆਂ ਬੂਟੀਆਂ ਪੈਦਾ ਕਰੇਗਾ ਜਿਸ ਤੋਂ ਅਗੇ ਛੋਟੇ ਕਿਸਾਨਾਂ ਨੂੰ ਬੀਜ ਤੇ ਜੜ੍ਹਾਂ ਦੇ ਕੇ ਦੇਸ਼ ਦੇ ਕਿਸਾਨਾਂ ਨੂੰ ਮਹਿੰਗੇ ਮੁੱਲੋਂ ਵਿਕਣ ਵਾਲੀਆਂ ਜੜ੍ਹੀਆਂ ਬੂਟੀਆਂ ਬਿਜਵਾਈਆਂ ਜਾਣਗੀਆਂ।

ਰਾਤ ਦੀ ਠੰਢ ਤੇਜ਼ੀ ਨਾਲ ਉਤਰ ਆਈ ਸੀ। ਬਹੁਤ ਛੇਤੀ ਛੇਤੀ ਸਾਡੇ ਲਈ ਬਿਸਤਰਿਆਂ ਦਾ ਪ੍ਰਬੰਧ ਕੀਤਾ ਗਿਆ ਅਤੇ ਫਿਰ ਮਰਵਾਹਾ ਪਰਵਾਰ ਦੀ ਅਗਵਾਈ ਵਿਚ ਇਰੀਂਗਾ ਦੇ ਹੋਰ ਭਾਰਤੀ ਪਰਵਾਰਾਂ ਨੇ ਸਾਡੇ ਸਭ ਲਈ ਲੰਗਰ ਦਾ ਸੁਚੱਜਾ ਪ੍ਰਬੰਧ ਕਰ ਦਿਤਾ। ਇਹ ਲੰਗਰ ਇਕ ਹੋਰ ਨਵੀਂ ਤਿਆਰ ਹੋਈ ਫੈਕਟਰੀ ਦੇ ਸ਼ੈੱਡ ਵਿਚ ਤਿਆਰ ਵੀ ਹੋ ਰਿਹਾ ਸੀ ਤੇ ਛਕਾਇਆ ਵੀ ਜਾ ਰਿਹਾ ਸੀ। ਸਾਧ ਸੰਗਤ ਨੇ ਭਰਪੂਰਤਾ ਨਾਲ ਛਕ-ਛਕਾ ਕੇ ਆਪਣੇ ਆਸਣਾਂ ਵਲ ਦੁੜਕੀ ਕੱਢੀ।

ਸੋਧੀ ਸਿੰਘਾਂ ਵਾਸਤੇ ਇਕ ਵਖਰੀ ਨਵੀਂ ਉਸਰੀ ਥਾਂ ਤੇ ਪ੍ਰਸ਼ਾਦ ਪਾਣੀ ਦਾ ਪ੍ਰਬੰਧ ਸੀ। ਕੱਲ੍ਹ ਦੇ ਆਏ ਲਾਂਗਰੀ ਸਿੰਘਾਂ ਸੰਤ ਗੁਰਦੀਪ ਸਿੰਘ-ਸੰਪੂਰਣ ਸਿੰਘ ਨੇ ਸੋਧੀਆਂ ਦੀ ਤਸੱਲੀ ਦਾ ਪ੍ਰਬੰਧ ਕੀਤਾ ਹੋਇਆ ਸੀ। ਕੱਲ੍ਹ ਆਈਆਂ ਮਾਤਾਵਾਂ ਵਿਚੋਂ ਬੀਬੀ ਜੁਗਿੰਦਰ ਕੌਰ - ਕਰਤਾਰ ਕੌਰ ਅਤੇ ਹਰਬੰਸ ਕੌਰ ਆਦਿ ਨੇ ਸੇਵਾ ਵਿਚ ਹੱਥ ਵਟਾਇਆ।

## 4 ਜੁਲਾਈ 1985, ਵੀਰਵਾਰ
## ਇਰੀਂਗਾ (ਤਨਜ਼ਾਨੀਆ)

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਜ਼ੂਰੀ ਜਥੇ ਨੇ ਬੜੀ ਸੁਰੀਲੀ ਆਸਾ ਦੀ ਵਾਰ ਗੰਵੀਂ। ਸਤਿਗੁਰੂ ਜੀ ਨੇ ਆਪ ਅਗਵਾਈ ਕੀਤੀ। ਮੰਚ ਉਤੇ ਉਹੋ ਸ਼ਾਨਦਾਰ ਜੰਗਲਾ, ਚੌਕੋਨ ਤੇ ਚਪਟਾ ਚੰਦੋਆ ਸੀ ਜਿਸਨੂੰ ਅਸਾਂ ਦਾਰਾ ਸਲਾਮ ਵਿਚ ਵੇਖਿਆ ਸੀ। 6.30 ਵਜੇ ਵਾਰ ਦਾ ਭੋਗ ਪੈ ਗਿਆ।

ਦੂਜੀ ਵਾਰ 10 ਵਜੇ ਇਕੱਤਰਤਾ ਹੋਈ। ਫੈਕਟਰੀ ਦੇ ਤਨਜ਼ਾਨਵੀ (ਕਾਲੇ) ਮਜ਼ਦੂਰ, ਉਹਨਾਂ ਦੇ ਅਧਿਕਾਰੀ ਸਫੈਦ ਰੁਮਾਲਾਂ ਨਾਲ ਸਿਰ ਕੱਜ ਕੇ, ਸ਼ਹਿਰ ਦੇ ਹਿੰਦੂ ਸਿਖ ਪ੍ਰਤਿਨਿੱਧ, ਈਸਾਈ ਚਰਚ ਦੀਆਂ ਪ੍ਰਤੀਨਿਧ ਦੋ ਬਜ਼ੁਰਗ ਇਸਤਰੀਆਂ, ਸਮੁਚਾ ਨਾਮਧਾਰੀ ਜਥਾ ਇਸ ਮੌਕੇ ਉਪਸਥਿਤ ਸਨ।

10.30 ਵਜੇ ਸ੍ਰੀ ਸਤਿਗੁਰੂ ਜੀ ਮੰਚ ਤੇ ਪਧਾਰੇ। ਸੰਗੀਤ ਕਲਾਕਾਰਾਂ ਨੂੰ



ਆਦੇਸ਼ ਸੀ ਕਿ ਉਹ 10 ਵਜੇ ਤਕ ਸਾਜ਼ ਸੁਰ ਕਰਕੇ ਲਿਆਉਣ। ਪਰ ਉਹ ਘੌਲ ਕਰ ਗਏ। ਉਹਨਾਂ ਹਿਸਾਬ ਲਾ ਲਿਆ ਕਿ 11 ਵਜੇ ਤਕ ਸਤਿਗੁਰੂ ਜੀ ਦਾ ਸੁਆਗਤ ਹੋਵੇਗਾ ਫਿਰ ਕਿਤੇ ਇਹਨਾਂ ਦੀ ਲੋੜ ਪਏਗੀ। ਪਰ ਏਥੇ ਪ੍ਰੋਗਰਾਮ ਦੀ ਸ਼ੁਰੂਆਤ ਹੀ ਸੰਗੀਤ ਤੋਂ ਸੀ। ਸੋ ਕਲਾਕਾਰ, ਬੰਦੇ ਭੇਜ ਕੇ ਮੰਗਵਾਏ ਗਏ। ਸਤਿਗੁਰੂ ਜੀ ਨੇ ਹਲਕੀ ਜਿਹੀ ਤਾੜਨਾ ਵੀ ਕੀਤੀ ਕਿ ਉਹ ਸਮੇਂ ਸਿਰ ਕਿਉਂ ਨਹੀਂ ਆਏ।

ਸਭ ਤੋਂ ਪਹਿਲਾਂ ਸਾਰੰਗੀ ਵਾਦਕ, ਪੰਡਤ ਰਾਮ ਨਰਾਇਣ ਜੀ ਦੇ ਸ਼ਾਗਿਰਦ ਸੁਰਜੀਤ ਸਿੰਘ ਨੂੰ ਪੇਸ਼ ਕੀਤਾ ਗਿਆ। ਇਸ ਵਕਤ ਇਸ ਸੁਆਗਤ ਸਥਾਨ ਤੇ 150 ਵਿਅਕਤੀ ਹਾਜ਼ਰ ਸਨ। ਨਾਲੋ ਨਾਲ ਵੀ ਕੁਝ ਲੋਕ ਆ ਰਹੇ ਸਨ। ਦੋ ਇਸਾਈ ਬਜ਼ੁਰਗ ਇਸਤਰੀਆਂ ਨੂੰ ਬੀਬੀਆਂ ਵਾਲੇ ਪਾਸੇ ਦੋ ਕੁਰਸੀਆਂ ਦੇ ਦਿਤੀਆਂ। ਇਕ ਹਿੰਦੂ ਇਸਤਰੀ ਵੀ ਐਸੀ ਸੀ। ਸਰੋਤਿਆਂ ਵਿਚ 8 ਵਿਸ਼ੇਸ਼ ਸ਼ਹਿਰੀ ਵੀ ਸਨ, ਜਿਨ੍ਹਾਂ 'ਚੋਂ ਚੌਹਾਂ ਦੇ ਨਾਂ ਤਾਂ ਮੈਂ ਵਕਤ ਤੇ ਹੀ ਨੋਟ ਕਰ ਲਏ:

1. ਮਿਸਟਰ ਈ.ਐਨ ਮੁਡੋਗੋ, ਰਿਜ਼ਨਲ ਡੀਵੈਲਪ ਮੈਂਟ ਡਾਇਰੈਕਟਰ, ਇਰੀਂਗਾ ਰੀਜਨ
2. ਰੱਤਾਈਵਾ, ਰੀਜਨਲ ਪਲੈਨਿੰਗ ਆਫ਼ੀਸਰ
3. ਮਜਾਲੀਵਾ, ਡਿਸਟ੍ਰਿਕਟ ਐਗਜ਼ੈਕਟਿਵ ਡਾਇਰੈਕਟਰ
4. ਨਿਆਲੁਸਾਂਡਾ, ਜਨਰਲ ਮੈਨੇਜਰ ਕੋਕਾ ਕੋਲਾ ਪਲਾਂਟ, ਇਰੀਂਗਾ

ਇਹ ਸਾਰੇ ਹੀ ਨਸਲ ਵਲੋਂ ਕਾਲੇ ਹਬਸ਼ੀ ਸਨ। ਸ. ਸੁਰਜੀਤ ਸਿੰਘ, ਸ. ਮੋਤਾ ਸਿੰਘ ਆਦਿ ਕੁਝ ਭਾਰਤੀ ਵੀ ਸਨ। (ਮੇਰਾ ਤਨਜ਼ਾਨੀਅਨ ਲੋਕਾਂ ਨੂੰ ਕਾਲੇ ਲਿਖਣ ਤੇ ਜੀ ਨਹੀਂ ਕਰਦਾ, ਪਰ ਇਕ ਪਛਾਣ ਤੇ ਪਰਚਲਤ ਨਾਵਾਂ ਦੀ ਵਰਤੋਂ ਕਾਰਨ ਹੀ ਐਸਾ ਕਰਦਾ ਹਾਂ, ਵੱਡੀ ਪੱਧਰ ਤੇ ਗੋਰਿਆਂ (ਯੂਰਪੀਨ ਕੌਮਾਂ) ਦੇ ਮੁਕਾਬਲੇ ਅਸੀਂ ਵੀ ਕਾਲੇ ਹਾਂ ਤੇ ਠੀਕ ਹੀ ਕਾਲੇ ਹਾਂ ਪਰ ਸਾਡੇ ਨਾਲੋਂ ਵਧੇਰੇ ਕਾਲੇ, ਨਿਸਚੈ ਹੀ ਇਹ ਹਬਸ਼ੀ ਜਾਂ ਕਹੋ ਅਫ਼ਰੀਕਾ ਦੇ ਮੂਲ ਵਸਨੀਕ ਹੀ ਹਨ।)

ਸ੍ਰੀ ਸਤਿਗੁਰੂ ਜੀ ਦੀ ਆਮਦ ਤੇ ਹਰੇਕ ਨੇ ਹੀ ਉਠ ਕੇ ਪ੍ਰਣਾਮ ਕੀਤਾ ਸੀ ਤੇ ਹੁਣ 20 ਮਿੰਟ ਲਈ ਕੋਮਲ ਰਿਸ਼ਭ ਆਸਾਵਰੀ ਸੁਰਜੀਤ ਸਿੰਘ ਤੋਂ ਸੁਣੀ ਸੀ। ਪੇਸ਼ਕਾਰੀ ਵਧੀਆ ਸੀ।

ਅੰਦਰ ਖਾਸੀ ਰੌਣਕ ਹੋ ਗਈ। ਫਿਰ ਵਾਰੀ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਦੀ ਆ ਗਈ। ਕਲਾਕਾਰਾਂ ਵਾਸਤੇ ਮੰਚ ਸਕੱਤਰ ਸ. ਜਗਦੀਸ਼ ਸਿੰਘ 'ਵਰਿਆਮ' ਸੀ। ਬਲਜੀਤ ਸਿੰਘ ਨੇ 11.40 ਤਕ ਬੈਰਾਗ ਰਾਗ ਦੀ ਅਲਾਪ, ਝਾਲਾ, ਦਰੁਤ ਲੈਅ ਆਦਿ ਨਾਲ ਖ਼ੂਬ ਸੁਰੀਲਾ ਮਾਹੌਲ ਬਣਾਈ ਰੱਖਿਆ। ਐਉਂ

ਲਗਦਾ ਸੀ ਜਿਵੇਂ ਸਾਰਾ ਆਲਾ ਦੁਆਲਾ ਬੈਰਾਗੀ ਹੀ ਹੋਇਆ ਪਿਆ ਸੀ।

10 ਮਿੰਟ ਲਈ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਤੇ ਅਨੂਠੀਆਂ ਬਨਾਰਸੀ ਗਤਾਂ ਕੱਢ ਕੇ ਤਬਲੇ ਦੀ ਟਕੋਰ ਦੀ ਸੁਰ ਜਮਾਈ ਰੱਖੀ ਤੇ ਆਪਣੀ ਕਲਾ ਦਾ ਪ੍ਰਭਾਵਸ਼ਾਲੀ ਪਰਦਰਸ਼ਨ ਕੀਤਾ।

ਉਪਰੰਤ ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆਂ ਮਾਈਕ ਤੇ ਆਏ। ਉਹਨਾਂ ਧਾਰਾ-ਪਰਵਾਹ ਅੰਗਰੇਜ਼ੀ ਵਿਚ, ਸਮਝ ਆਉਣ ਵਾਲੇ ਢੰਗ ਵਿਚ ਮਨੁਖਾ ਜੀਵਨ ਨਾਲ ਸੰਗੀਤ ਦਾ ਸੰਬੰਧ, ਇਸਦਾ ਪ੍ਰਭਾਵ, ਸਿਖ ਮਤ ਕਿਉਂ ਸੰਗੀਤ ਨੂੰ ਪ੍ਰਮੁੱਖਤਾ ਦਿੰਦਾ ਹੈ, ਦੱਸ ਕੇ, ਨਾਮਧਾਰੀਆਂ ਪ੍ਰਤੀ ਜਾਣਕਾਰੀ ਦਿਤੀ। ਸ੍ਰੀ ਸਤਿਗੁਰੂ ਜੀ ਦੇ ਜ਼ਿਕਰ ਅਤੇ ਸ਼ੋਭਾ ਬਿਨਾਂ ਨਾਮਧਾਰੀਆਂ ਬਾਰੇ ਜ਼ਿਕਰ ਚਲ ਹੀ ਨਹੀਂ ਸਕਦਾ। ਸਤਿਗੁਰੂ ਜੀ ਦੀ ਇਰੀਂਗਾ ਆਉਣ ਦੀ ਕਿਰਪਾ ਦਾ ਜ਼ਿਕਰ ਕਰਦਿਆਂ ਪ੍ਰਧਾਨ ਨੇ ਨਾਮਧਾਰੀ ਹਾਕੀ ਟੀਮ ਨੂੰ ਵੀ ਖਲ੍ਹਾਰ ਕੇ ਲੋਕਾਂ ਨਾਲ ਪਛਾਣ ਕਰਵਾਈ ਕਿਵੇਂ ਇਹ ਤਨਜ਼ਾਨੀਆਂ ਵਿਚ ਜੇਤੂ ਖੇਡਾਂ ਖੇਡਦੀ ਆਈ ਹੈ ਅਤੇ ਇਸਦਾ ਰਹਿਣ ਸਹਿਣ ਅਤੇ ਸੋਚਣੀ ਕਰਨੀ ਕਿਸ ਪੱਧਰ ਦੀ ਹੈ।

ਫੇਰ ਉਸ ਸੱਜਣ ਦੀ ਵਾਰੀ ਆਈ ਜਿਸਦੇ ਅਸੀਂ ਸਵਾ ਸੌ ਪਰਾਹੁਣੇ ਸਾਂ। ਉਸ ਪਰਮ ਸਨਿੱਮਰ ਵਿਅਕਤੀ ਪਰ ਬੜੀ ਦੂਰ ਦੀ ਸਮਝ ਰਖਣ ਵਾਲੇ ਸ਼੍ਰੀ ਧਰਮਪਾਲ ਮਰਵਾਹਾ ਨੇ ਅੰਗਰੇਜ਼ੀ ਵਿਚ ਟਾਈਪ ਕੀਤਾ ਹੋਇਆ ਆਪਣਾ ਸੁਆਗਤ ਪੱਤਰ ਪੜ੍ਹਿਆ ਜਿਹੜਾ ਸ੍ਰੀ ਸਤਿਗੁਰੂ ਜੀ ਦੀ ਸ਼ਖ਼ਸੀਅਤ ਤੇ ਕੇਂਦਰਤ ਸੀ।

ਸ੍ਰੀ ਮਰਵਾਹਾ ਨੇ ਸਤਿਗੁਰੂ ਜੀ ਦੇ ਰੋਜ਼ਾਨਾ ਨਿੱਤ ਕਰਮ ਅਤੇ ਰੋਜ਼ਾਨਾ ਕਾਰਜਾਂ, ਦੇਸ ਵਿਚ ਕਿਸਾਨਾਂ ਨੂੰ ਪ੍ਰੇਰ ਕੇ ਉਤਮ ਖੇਤੀ ਵੱਲ ਰੁਚਿਤ ਕਰਨਾ, ਬੱਚਿਆਂ ਨੂੰ ਹਾਕੀ ਤੇ ਸੰਗੀਤ ਵਿਚ ਪਾਰੰਗਤ ਕਰਨਾ, ਦੇਸ਼ ਵਿਦੇਸ਼ਾਂ ਵਿਚ ਸਿੱਖਾਂ ਨੂੰ ਨਾਮ ਦਾਨ ਇਸ਼ਨਾਨ ਦੇ ਨਾਲ ਨਾਲ ਉਸਾਰੂ ਰੁਚੀਆਂ ਲਈ ਆਗ੍ਰਹਿ ਕਰਨਾ ਆਦਿ ਬਾਰੇ ਚਾਨਣਾ ਪਾਇਆ।

ਸ੍ਰੀ ਮਰਵਾਹਾ ਨੇ ਕਿਹਾ, ਨਾਮਧਾਰੀ ਹੋਲਾ ਕਮੇਟੀ ਦੀ ਪ੍ਰਾਰਥਨਾ ਸਵੀਕਾਰ ਕਰਕੇ ਇੰਟਰਨੈਸ਼ਨਲ ਹੋਲਾ 1985 ਤਨਜ਼ਾਨੀਆਂ ਵਿਚ ਕਰਨਾ ਆਪ ਦੀ ਕ੍ਰਿਪਾ ਸਦਕਾ ਹੀ ਹੈ। ਅੱਜ ਆਪ ਨੇ ਮੇਰੀ ਬੇਨਤੀ ਸਵੀਕਾਰ ਕਰਕੇ ਸਾਡੇ ਸ਼ਹਿਰ ਇਰੀਂਗਾ ਨੂੰ ਭਾਗ ਲਾਏ ਹਨ। ਸਾਡੇ ਦੇਸ਼ ਅਤੇ ਸਾਡੇ ਸ਼ਹਿਰੀਆਂ ਦੇ ਪੂਰਨ ਸੁਭਾਗ ਹਨ।

ਸ਼੍ਰੀ ਮਰਵਾਹਾ ਨੇ ਆਪਣੇ ਕਥਨ ਵਿਚ ਤਨਜ਼ਾਨੀਆਂ ਦੇ ਪ੍ਰਧਾਨ ਸ੍ਰੀ ਨਾਈਰੇਰੇ ਬਾਰੇ ਵੀ ਦੱਸਿਆ ਕਿ ਕਿਵੇਂ ਦੇਸ਼ ਦੀ ਗ਼ਰੀਬ ਜਨਤਾ ਅਤੇ ਸਮੁਚੇ



ਤਨਜ਼ਾਨੀਆ ਦੇ ਹਿੱਤ ਲਈ ਕਾਰਜ ਕਰਦਾ ਹੈ। ਏਥੇ ਜੋ ਨਵਾਂ ਪ੍ਰਾਜੈਕਟ ਤਿਆਰ ਹੋ ਰਿਹਾ ਹੈ, ਇਸ ਵਿਚ ਵੀ ਵੱਡਾ ਸਹਿਯੋਗ ਪ੍ਰਧਾਨ ਨਾਇਰੇਰੇ ਦਾ ਹੈ। ਇਹ ਪ੍ਰਾਜੈਕਟ ਦੇਸ ਨੂੰ ਵਿਦੇਸ਼ੀ ਕੰ੍ਸੀ, ਅਰਥਾਤ ਡਾਲਰ ਕਮਾ ਕੇ ਦੇਵੇਗਾ। ਅਸੀਂ ਅਨੇਕਾਂ ਪ੍ਰਕਾਰ ਦੇ ਮਸਾਲੇ ਪੈਦਾ ਕਰਾਂਗੇ ਅਤੇ ਵਿਦੇਸ਼ਾਂ ਨੂੰ ਭੇਜਾਂਗੇ। ਸੌਦੇ ਵਿਚ ਕਮਾਏ ਡਾਲਰਾਂ ਨਾਲ ਦੇਸ਼ ਦੀ ਕਰੰਸੀ ਮਜ਼ਬੂਤ ਕਰਾਂਗੇ।

ਮਰਵਾਹਾ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਨੇ ਜੋ ਹੁਕਮ ਦਾਰਾ ਸਲਾਮ ਕੌਮਾਂਤਰੀ ਹੋਲੇ ਵਿਚ ਨੇਚਰ ਕਿਓਰ ਦੀ ਵਰਿਧੀ ਵਾਸਤੇ ਲਾਇਆ ਹੈ, ਅਸੀਂ ਉਸ ਤੇ ਵੀ ਅਮਲ-ਪੈਰਾ ਹੋਵਾਂਗੇ। ਅਸੀਂ ਦੇਸ਼ ਦੀਆਂ ਜੜ੍ਹੀਆਂ ਬੂਟੀਆਂ ਦੀ ਖੋਜ ਕਰਾਂਗੇ, ਉਹਨਾਂ ਦੀ ਵਰਤੋਂ ਤੇ ਸੁਰੱਖਿਆ ਦਾ ਪ੍ਰਬੰਧ ਕਰਾਂਗੇ ਅਤੇ ਦੇਸ਼ ਦੇ ਅੰਦਰ ਦੂਰ ਦੂਰ ਤਕ ਪਸਰੀ ਗਰੀਬ ਜਨਤਾ ਦੀ ਕੁਦਰਤੀ ਅਤੇ ਦੇਸੀ ਤਰੀਕਿਆਂ ਨਾਲ ਇਲਾਜਦਾਰੀ ਕਰਾਂਗੇ।

ਮਰਵਾਹਾ ਨੇ ਉਹਨਾਂ ਲੋਕਾਂ ਦਾ ਨਾਂ ਲੈ ਕੇ ਜ਼ਿਕਰ ਕੀਤਾ ਜਿਨ੍ਹਾਂ ਇਸ ਨਵੇਂ ਪ੍ਰਾਜੈਕਟ ਵਿਚ ਆਪਣੇ ਅਧਿਕਾਰਾਂ ਦੁਆਰਾ ਸਹਾਇਤਾ ਕੀਤੀ ਹੈ ਅਤੇ ਅੱਗੇ ਮਦਦ ਕਰਦੇ ਰਹਿਣਗੇ।

ਇਰੀਂਗਾ ਦਾ ਇਹ ਪ੍ਰਾਜੈਕਟ ਛੋਟੇ ਕਿਸਾਨਾਂ ਲਈ ਰਾਹਤ ਸਾਬਤ ਹੋਵੇਗਾ।

ਫੇਰ ਸ੍ਰੀ ਡੀ.ਪੀ. ਮਰਵਾਹਾ ਨੇ ਪੰਜ ਤਨਜ਼ਾਨੀਅਰ ਵਰਕਰ ਖੜੇ ਕਰ ਕੇ, ਇਕ ਇਕ ਬਾਰੇ ਦੱਸਿਆ ਕਿ ਉਹ ਕਿਵੇਂ ਵਫ਼ਾਦਾਰੀ ਨਾਲ ਫੈਕਟਰੀ ਦਾ ਕੰਮ ਘਰੋਗਾ ਸਮਝ ਕੇ ਕਰਦੇ ਕਰਵਾਂਦੇ ਰਹੇ ਹਨ। ਉਨ੍ਹਾਂ ਦੀ ਸ਼ਲਾਘਾ ਕੀਤੀ ਅਤੇ ਉਹਨਾਂ ਲਈ ਕੁਝ ਸਹੂਲਤਾਂ ਦਾ ਐਲਾਨ ਕੀਤਾ।

ਅਤੇ ਫਿਰ ਪ੍ਰਧਾਨ ਸਤਵੰਤ ਸਿੰਘ ਵਲੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ। ਸਤਿਗੁਰੂ ਜੀ ਨੇ ਹਿੰਦੀ ਵਿਚ ਚੰਦ ਸ਼ਬਦਾਂ ਨਾਲ ਆਸ਼ੀਰਵਾਦ ਦਿਤੀ। ਸ੍ਰੀ ਧਰਮਪਾਲ ਮਰਵਾਹਾ ਦੇ ਜਤਨਾਂ ਦੀ ਪ੍ਰਸ਼ੰਸਾ ਸੀ। ਨਵੇਂ ਪ੍ਰਾਜੈਕਟ ਵਿਚ ਕਿਸਾਨਾਂ ਦੇ ਭਲੇ ਦੀਆਂ ਸਲਾਹਾਂ ਸਨ। ਕੁਦਰਤੀ ਇਲਾਜ ਦੇ ਸੈਂਟਰ ਦੀ ਚਰਚਾ ਸੀ ਅਤੇ ਇਹ ਆਦੇਸ਼ ਸੀ ਕਿ ਅਸੀਂ ਜਿਸ ਦੇਸ਼ ਦੇ ਵਸਨੀਕ ਹਾਂ ਉਸ ਪ੍ਰਤੀ ਕ੍ਰਿਤੱਗਤਾ, ਸੇਵਾ ਭਾਵਨਾ, ਪ੍ਰੇਮ ਦੇ ਨਾਲ ਨਾਲ ਉਥੋਂ ਦੇ ਲੋਕਾਂ ਵਾਸਤੇ ਉਪਯੋਗੀ ਕਾਰਜ ਕਰਕੇ, ਉਸ ਦੇਸ਼ ਦੀ ਸਰਕਾਰ ਵਲ ਦੋਸਤਾਨਾ ਪਹੁੰਚ ਹੋਣੀ ਚਾਹੀਦੀ ਹੈ। ਸ੍ਰੀ ਮਰਵਾਹਾ ਦੇ ਵੱਡੇ ਪ੍ਰਾਜੈਕਟ ਦੀ ਇਸ ਵਾਸਤੇ ਵੀ ਸ਼ਲਾਘਾ ਸੀ ਕਿ ਉਹ ਅਨੇਕਾਂ ਬੇਰੁਜ਼ਗਾਰਾਂ ਨੂੰ ਕੰਮ ਦੇ ਕੇ ਆਪਣੇ ਕਾਰਜ ਖੇਤਰ ਵਿਚ ਕਿਸਾਨਾਂ ਦੀਆਂ ਸਾਰੀਆਂ ਪਰਤਾਂ ਨੂੰ ਲਵੇਗਾ ਅਤੇ ਦੇਸ਼ ਨੂੰ ਵਿਦੇਸ਼ੀ ਕਰੰਸੀ ਕਮਾ ਕੇ ਦੇਣ ਵਿਚ ਸਹਾਇਕ ਹੋਵੇਗਾ। ਸ੍ਰੀ ਸਤਿਗੁਰੂ ਜੀ ਨੇ ਪ੍ਰੈਜ਼ੀਡੈਂਟ ਨਾਇਰੇਰੇ

ਦੇ ਭਾਰਤ ਨਾਲ ਮਿਲ ਕੇ ਨਿਰਪੱਖ ਸੰਸਾਰ ਦੇ ਭਲੇ ਹਿਤ ਸੁਜਤਨਾਂ, ਆਪਣੇ ਦੇਸ਼ ਦੀ ਬਿਨਾਂ ਝੁਕੇ ਉਸਾਰੀ, ਸੰਸਾਰ ਵਿਚ ਹਥਿਆਰਾਂ ਦੀ ਹੋੜ ਦੀ ਖਿਲਾਫ਼ਤ ਅਤੇ ਮਨੁਖਾ ਜੀਵਨ ਨੂੰ ਸ਼ਾਂਤੀ ਭਰਿਆ ਜੀਵਨ ਜੀਊਣ ਲਈ ਦੇਸ਼ਾਂ ਵਿਚ ਪੰਚਸ਼ੀਲ ਅਸੂਲਾਂ ਅਨੁਸਾਰ ਚਲਣ ਦਾ ਮੁੱਦਈ ਕਹਿ ਕੇ ਮਾਣ ਦਿਤਾ।

ਇਸ ਸਾਰੇ ਦਾ ਅੰਗਰੇਜ਼ੀ ਅਨੁਵਾਦ ਓਸੇ ਵੇਲੇ ਸਤਿਗੁਰੂ ਜੀ ਦੇ ਕਥਨ ਤੋਂ ਬਾਦ ਪ੍ਰਧਾਨ ਸਤਵੰਤ ਸਿੰਘ ਨੇ ਪੇਸ਼ ਕੀਤਾ।

ਸਤਿਗੁਰੂ ਜੀ ਦੇ ਸ਼ਬਦਾਂ ਵਿਚ ਇਕ ਹੋਰ ਗੱਲ ਬੜੀ ਦਿਲਚਸਪੀ ਲੈ ਗਈ। ਵਿਸ਼ਿਸ਼ਟ ਪ੍ਰਾਹੁਣਿਆਂ ਵਿਚ ਇਕ ਵਿਅਕਤੀ ਇਰੀਂਗਾ ਰੀਜਨ ਦੀ ਕੋਕਾ ਕੋਲਾ ਕੰਪਨੀ ਦੇ ਜਨਰਲ ਮੈਨੇਜਰ ਉਪਸਥਿਤ ਸਨ। ਸ੍ਰੀ ਸਤਿਗੁਰੂ ਜੀ ਨੇ ਆਪਣੇ ਬਚਨਾਂ ਵਿਚ ਵਰਲਡ ਹੈਲਥ ਆਰਗੇਨਾਈਜੇਸ਼ਨ ਆਫ਼ ਯੂ.ਐਨ.ਓ. ਦਾ ਹਵਾਲਾ ਦੇ ਕੇ ਸਿਹਤ ਲਈ ਨਦੀ ਜਲ ਜਾਂ ਖੂਹ ਦੇ ਪਾਣੀ ਦੀ ਉਪਯੋਗਤਾ ਨੂੰ ਸਹੀ ਦੱਸਦਿਆਂ ਕੋਕਾ ਕੋਲਾ ਆਦਿ ਸਾਫ਼ਟ ਵਾਟਰ ਦੀ, ਅਰਥਾਤ ਬਣੇ ਹੋਏ ਪਾਣੀਆਂ ਦੀ ਵਰਤੋਂ ਹਾਨੀਕਾਰਕ ਦੱਸੀ ਸੀ। ਅਨੁਵਾਦ ਸੁਣਾਦਿਆਂ ਸਤਵੰਤ ਸਿੰਘ ਜੀ ਨੇ ਮੁਸਕਰਾ ਕੇ ਤੇ ਖਿਮਾ ਮੰਗਦਿਆਂ ਜਨਰਲ ਮੈਨੇਜਰ ਕੋਕਾ ਕੋਲਾ ਕੰਪਨੀ ਨੂੰ ਮੁਤਵਜੋ ਕੀਤਾ। ਲਾਜ਼ਮੀ ਤੌਰ ਤੇ ਇਹ ਉਸ ਵਿਚਾਰੇ ਲਈ ਆਘਾਤ ਸੀ। ਅਨੁਵਾਦ ਚਲਦਿਆਂ ਹੀ ਸੱਚੇ ਪਾਤਸ਼ਾਹ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਸੰਸਾਰ ਸਿਹਤ ਸੰਸਥਾ ਦੇ ਮਤੇ ਦੀ ਉਹ ਕਾਪੀ ਲਿਆਉਣ ਦਾ ਆਦੇਸ਼ ਦਿਤਾ। ਦੋ ਮਿੰਟ ਦੇ ਅੰਦਰ ਅੰਦਰ ਉਹਦੀ ਫੋਟੋ ਸਟੇਟ ਕਾਪੀ ਆ ਗਈ ਅਤੇ ਫਿਰ ਮਤੇ ਤੇ ਹੂ-ਬ-ਹੂ ਅੱਖਰ ਪੜ੍ਹੇ ਗਏ। ਇਹ ਸਾਰੀ ਗੱਲਬਾਤ ਭਾਵੇਂ ਮੈਨੇਜਰ ਸਾਹਿਬ ਵਾਸਤੇ ਅਖਰਨ ਵਾਲੀ ਸੀ ਪਰ ਸਤਿਗੁਰੂ ਜੀ ਨੇ ਆਪਣੇ ਵਿਚਾਰਾਂ ਦੀ ਪੁਸ਼ਟੀ ਅੱਛੀ ਤਰ੍ਹਾਂ ਕਰਵਾ ਦਿਤੀ।

12.30 ਵਜੇ ਇਹ ਸਮਾਰੋਹ ਖ਼ਤਮ ਹੋ ਗਿਆ। ਸਾਰੇ ਆਇਆਂ ਲਈ ਮਰਵਾਹਾ ਜੀ ਨੇ ਇਕ ਦੂਜੇ ਸ਼ੈੱਡ ਵਿਚ ਪ੍ਰਸ਼ਾਦ ਪਾਣੀ ਛਕਣ ਦਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ। ਮਰਵਾਹਾ ਪਰਵਾਰ ਦੇ ਸਾਰੇ ਮੈਂਬਰਾਂ - ਮਾਤਾ, ਪਤਨੀ, ਪੁਤਰੀ, ਸਪੁੱਤਰ ਅਤੇ ਹੋਰ ਬੀਬੀਆਂ ਨੇ ਉਮਦਾ ਖਾਣੇ ਬਣਾਣ ਵਿਚ ਕੋਈ ਕਸਰ ਨਹੀਂ ਸੀ ਰੱਖੀ।

ਸਭ ਸਰੋਤਿਆਂ ਨੂੰ ਭੇਜ ਕੇ ਸਤਿਗੁਰੂ ਜੀ ਨੇ ਤਿੰਨ ਸਰਕਾਰੀ ਅਧਿਕਾਰੀਆਂ ਨਾਲ ਮੰਚ 'ਤੇ ਹੀ ਗੋਸ਼ਟੀ ਕਰ ਲਈ। ਗੁਰੂ ਕੇ ਜ਼ਰੂਰੀ ਆਦਮੀ, ਸ੍ਰੀ ਮਰਵਾਹਾ ਜੀ ਤੇ ਰੀਜਨ ਨਾਲ ਸਬੰਧਿਤ ਤਿੰਨੇ ਅਧਿਕਾਰੀ ਬੈਠੇ ਤਾਂ ਸਭ ਤੋਂ ਪਹਿਲਾਂ, ਪ੍ਰਧਾਨ ਸਤਵੰਤ ਸਿੰਘ ਦੇ ਅਨੁਵਾਦ-ਸਹਿਯੋਗ ਨਾਲ, ਉਹਨਾਂ ਦੇ ਵੱਖ ਵੱਖ ਧਰਮਾਂ ਬਾਰੇ



ਜਾਣਕਾਰੀ ਲਈ। ਫਿਰ ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਦੱਸਿਆ ਕਿ ਆਪ ਐਗਰੀਕਲਚਰ ਅਤੇ ਹਟੀਕਲਚਰ ਬਾਰੇ ਤਜਰਬੇ ਸਾਂਝੇ ਕਰ ਸਕਦੇ ਹਨ।

ਸਰਕਾਰੀ ਅਧਿਕਾਰੀਆਂ ਵਿਚੋਂ ਸਤਿਗੁਰੂ ਜੀ ਨਾਲ ਸਿੱਧੀ ਗੱਲਬਾਤ ਕੇਵਲ ਮਿਃ ਈ.ਐਨ. ਮੁਡੋਗੋ ਹੀ ਕਰਦਾ ਰਿਹਾ, ਪਰ ਲੋੜ ਅਨੁਸਾਰ ਉਹ ਆਪਣੇ ਨਾਲ ਦੇ ਦੂਜਿਆਂ ਨੂੰ ਪੁਛ ਪੁਛਾ ਲੈਂਦਾ ਰਿਹਾ। ਤਿੰਨੇ ਵਿਅਕਤੀ ਭਾਵੇਂ ਰੰਗੋਂ ਰਜਵੇਂ ਕਾਲੇ ਸਨ, ਪਰ ਉਹਨਾਂ ਦਾ ਬੋਲ ਚਾਲ ਗੋਰਿਆਂ ਵਾਂਗ ਧੀਮਾ, ਸਹਿਜ ਭਰਿਆ ਤੇ ਸਮਝ ਆਉਣ ਵਾਲਾ ਸੀ। ਮੈਂ ਨੋਟ ਕੀਤਾ ਕਿ ਉਨ੍ਹਾਂ ਦਾ ਨੀਵੇਂ ਸੁਰ ਵਿਚ ਬੋਲਣਾ ਉਹਨਾਂ ਨੂੰ ਸੰਤੁਲਤ ਰਖਣ ਤੇ ਸਮਝਦਾਰੀ ਵਰਤਣ ਵਿਚ ਕਾਫ਼ੀ ਸਹਾਇਕ ਹੁੰਦਾ ਹੈ।

ਮਿਃ ਮੁਡੋਗੋ ਨੇ ਸਤਿਗੁਰੂ ਜੀ ਦੀ ਇਸ ਪੇਸ਼ਕਸ਼ ਨੂੰ 'ਮੋਸਟ ਵੈਲਕਮ' ਆਖ ਕੇ ਵਡਿਆਇਆ। ਸਤਿਗੁਰੂ ਜੀ ਦਾ ਕਹਿਣਾ ਸੀ ਕਿ ਵਸੋਂ ਨੂੰ ਖਾਣ-ਪੀਣ ਦੀਆਂ ਐਗਰੀਕਲਚਰਲ ਚੀਜ਼ਾਂ ਵੱਧ ਤੋਂ ਵੱਧ ਅਤੇ ਸਸਤੀਆਂ ਮੁਹੱਈਆ ਹੋਣ। ਲੰਮੀ ਚੌੜੀ ਗੱਲਬਾਤ ਉਪਰੰਤ ਰਿਜਨਲ ਡਾਇਰੈਕਟਰ ਨੇ ਮੰਗ ਕੀਤੀ ਕਿ ਉਹਨਾਂ ਦੀ ਦੇਸ਼ ਦੀ ਆਬਾਦੀ ਢਾਈ ਕਰੋੜ ਤੋਂ ਲੰਘ ਗਈ ਹੈ, ਉਹਦੇ ਲਈ ਮਕਾਨਾਂ ਦੀ ਸਮੱਸਿਆ ਹਲ ਕਰਨ ਵਿਚ ਕੋਈ ਸਹਾਇਤਾ ਕਰਨ। ਮਕਾਨ ਸਸਤੇ ਵੀ ਹੋਣ ਤੇ ਅੱਛੇ ਵੀ।

ਸਤਿਗੁਰੂ ਜੀ ਨੇ ਇਸ ਮਸਲੇ ਤੇ ਆਪਣੀ ਜਾਣਕਾਰੀ ਨੂੰ ਸੀਮਤ ਦੱਸਿਆ ਤਾਂ ਵੀ ਫਰਮਾਇਆ ਕਿ ਜੋ ਸਮੱਸਿਆਵਾਂ ਦੱਸੀਆਂ ਜਾਣਗੀਆਂ, ਦੇਸ ਚਲ ਕੇ ਮੁਨਾਸਬ ਆਦਮੀਆਂ ਨਾਲ ਮਿਲ ਕੇ ਇਹਨਾਂ ਦੇ ਹੱਲ ਲਈ ਉਨ੍ਹਾਂ ਦਾ ਸਹਿਯੋਗ ਲਿਆ ਜਾਵੇਗਾ।

15-20 ਮਿੰਟ ਦੀ ਇਸ ਮਿਲਣੀ ਪਿਛੋਂ ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਪਧਾਰੇ। ਮੈਂ ਲੰਗਰ ਵਲ ਹੋਇਆ ਤਾਂ ਪੰਗਤਾਂ ਲਗਾ ਕੇ 200 ਨਰ ਨਾਰ ਭੋਜਨ ਛਕ ਰਹੇ ਸਨ: ਜਲੇਬੀਆਂ, ਦਾਲਾ ਭਾਜਾ, ਚਾਵਲ, ਪ੍ਰਸਾਦੇ, ਸਲਾਦ, ਸਾਫਟ ਵਾਟਰ।

ਦਿਲਜੀਤ ਨਾਥ ਪੰਡਿਤ ਨੇ ਮੇਰੇ ਅਤੇ ਮਰਵਾਹਾ ਜੀ ਦੇ ਕੋਲ ਖਲੋਤਿਆਂ ਦੱਸਿਆ ਕਿ ਉਸ ਨਾਮ ਤਾਂ ਲੈ ਹੀ ਲਿਆ ਹੈ, ਸਤਿਗੁਰੂ ਜੀ ਨੇ ਉਸਦਾ ਨਾਮ ਸੰਸਕਰਣ ਵੀ ਆਪਣੇ ਵਲੋਂ ਕੀਤਾ ਹੈ, ਧਰਮਪਾਲ ਪੰਡਿਤ। ਹੁਣ ਅਸੀਂ ਸਤਿਗੁਰਾਂ ਦੇ ਦੋ ਸੇਵਕ ਧਰਮਪਾਲ ਦੇ ਨਾਂ ਵਾਲੇ ਹੋ ਗਏ ਹਾਂ।

ਮਰਵਾਹਾ ਜੀ ਤੋਂ ਮੈਂ ਜਾਣ ਪਛਾਣ ਚਾਹੀ ਤਾਂ ਉਨ੍ਹਾਂ ਕਿਹਾ: ਮੇਰਾ ਪਰਿਵਾਰ 100 ਬਰਸਾਂ ਤੋਂ ਅਫਰੀਕਾ ਵਿਚ ਰਹਿੰਦਾ ਆਇਆ ਹੈ। ਪਿੱਛਾ ਸਾਡਾ

ਭੈਣੀ ਸਾਹਿਬ ਦੇ ਲਾਗੇ, ਦੋਰਾਹੇ ਦੇ ਕੋਲ ਪਿੰਡ ਘੁਡਾਣੀ ਦਾ ਹੈ। ਸਤਿਗੁਰਾਂ ਨੇ ਕਿਰਪਾ ਕਰਕੇ ਜਦੋਂ ਆਪਣੀ ਨਿਕਟਤਾ ਬਖਸ਼ੀ ਤਾਂ ਸਭ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਹੀ ਬੁਲਾਇਆ। ਟੈਲੀਫ਼ੋਨ ਤੇ ਵਾਰਤਾਲਾਪ ਹੋਇਆ ਤਾਂ ਹਜ਼ੂਰ ਨੇ ਬਚਨ ਕੀਤਾਃ ਭੈਣੀ ਸਾਹਿਬ ਚਲੇ ਆਓ। ਬਾਕੀ ਗੱਲਾਂ ਓਥੇ ਕਰਾਂਗੇ। ਐਉਂ ਲਗਾ ਜਿਵੇਂ ਆਪਣਾ ਦੇਸ, ਇਲਾਕਾ ਤੇ ਪਿੰਡ ਵਖਾਣ ਦੀ ਕਿਰਪਾ ਕੀਤੀ ਜਾ ਰਹੀ ਹੈ। ਪਰ ਮੈਂ ਦਿੱਲੀ ਦੀਆਂ ਗਲੀਆਂ ਤੋਂ ਅਨਜਾਣ ਸਾਂ। ਸਤਿਗੁਰੂ ਜੀ ਨੇ ਸੁਖਦੇਵ ਸਿੰਘ ਬਾਲੀ ਨਗਰ ਵਾਲਿਆਂ ਨੂੰ ਮੈਨੂੰ ਏਅਰਪੋਰਟ ਪਾਲਮ ਤੋਂ ਹੀ ਸੰਭਾਲ ਲਿਆਉਣ ਲਈ ਹੁਕਮ ਕੀਤਾ। ਮੈਂ ਇਸ ਗੁਰਮੁਖ ਪਰਵਾਰ ਵਿਚ ਇਕ ਰਾਤ ਰਿਹਾ ਪਰ ਪ੍ਰੇਮ, ਸੇਵਾ, ਸਿਦਕ, ਭਗਤੀ ਅਤੇ ਸ਼ਰਧਾ ਦਾ ਜੋ ਨਜ਼ਾਰਾ ਇਸ ਪਰਵਾਰ ਵਿਚ ਡਿੱਠਾ, ਮੈਨੂੰ ਵੀ ਜਾਗ ਲੱਗ ਗਈ।

"ਸਤਿਗੁਰੂ ਜੀ ਪਾਸ ਮੈਨੂੰ ਸੁਖਦੇਵ ਸਿੰਘ ਜੀ ਹੀ ਲੈ ਗਏ। ਆਪ ਜੀ ਨੇ ਮੈਨੂੰ ਆਪਣੇ ਦਰਸ਼ਨਾਂ ਦੇ ਨਾਲ ਮਾਲਾ ਵੀ ਬਖਸ਼ੀ। ਮੈਨੂੰ ਨਾਸਤਕ ਨੂੰ ਆਪਣੀ ਪ੍ਰੀਤ ਬਖਸ਼ ਕੇ ਕ੍ਰਿਤਾਰਥ ਕਰ ਦਿਤਾ।

"ਪਹਿਲਾਂ ਪਹਿਲ ਮੈਂ ਅਚੇਤ ਅਵਸਥਾ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ। ਮੇਰੇ ਪਾਸ ਕਾਰਾਂ ਦੀ ਏਜੈਂਸੀ ਸੀ ਨੈਰੋਬੀ ਵਿਖੇ। ਕੀਨੀਆ ਦੇ ਸਿਖਾਂ ਨੇ 1956 ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਸਮੇਂ ਉਨ੍ਹਾਂ ਨੂੰ ਇਕ ਕਾਰ ਭੇਟ ਕੀਤੀ। ਉਹ ਮੇਰੇ ਪਾਸੋਂ ਹੀ ਖ਼ਰੀਦੀ ਗਈ, ਵੱਡੀ ਗੱਡੀ। ਕੰਪਨੀ ਤੋਂ ਪ੍ਰਾਪਤ ਕਰਦਿਆਂ ਦੇਰ ਹੋ ਗਈ, ਸਿਖ ਕਹਿਣ ਅਸਾਂ ਓਨਾਂ ਚਿਰ ਗੱਡੀ ਨੂੰ ਡ੍ਰਾਈਵ ਨਹੀਂ ਕਰਨਾ ਜਦ ਤਕ ਸੱਚੇ ਪਾਤਸ਼ਾਹ ਜੀ ਦੇ ਮੁਬਾਰਕ ਕਦਮ ਇਸ ਵਿਚ ਨਾ ਪੈਣ। ਸਤਿਗੁਰੂ ਜੀ ਵਾਪਸੀ ਲਈ, ਨੈਰੋਬੀ ਏਅਰ ਪੋਰਟ ਤੇ ਪਹੁੰਚ ਗਏ। ਮੈਂ ਖ਼ੁਦ ਉਹ ਕਾਰ ਡਰਾਈਵ ਕਰਕੇ ਏਅਰਪੋਰਟ ਤੇ ਲੈ ਗਿਆ। ਸਿਖਾਂ ਦੇ ਹਿਰਦੇ ਪ੍ਰਫੁਲਤ ਹੋ ਗਏ। ਸਤਿਗੁਰੂ ਜੀ ਨੇ ਗੱਡੀ ਨੂੰ ਸਵੀਕਾਰਿਆ ਅਤੇ ਗੱਲ ਆਈ ਗਈ ਹੋ ਗਈ।

"ਮੈਂ ਉਨ੍ਹੀਂ ਦਿਨੀਂ ਈਸਟ ਅਫ਼ਰੀਕਨ ਕਾਰ ਰੇਸ, ਸਫਾਰੀ ਦੇ ਮੁਖੀਆਂ ਵਿਚੋਂ ਸਾਂ, ਪੈਸਾ, ਪ੍ਰਭਤਾ ਤੇ ਪ੍ਰਤਿਭਾ ਸਭ ਮੇਰੇ ਕੋਲ ਸਨ, ਪਰ ਸੱਚਾ ਪ੍ਰੇਮ ਹੈ ਨਹੀਂ ਸੀ।

"ਕਿਸੇ ਤਰ੍ਹਾਂ ਕਾਰੋਬਾਰ ਫੇਲ੍ਹ ਹੋ ਗਿਆ। ਲੱਗਿਆ ਹੇਠਲਾ ਪਾਸਾ ਦਿਸਣ। ਪਰ ਸਤਿਗੁਰੂ ਜੀ ਦੀ ਇਕ ਕ੍ਰਿਪਾ ਰਹੀ ਹੈ। ਉੱਦਮ ਕਰਨੋਂ ਕਦੇ ਹਾਰਿਆ ਨਹੀਂ। ਮੇਰੇ ਬਾਕੀ ਨੁਕਸਾਨਾਂ ਵਿਚ ਇਕ ਮਰਮ ਸਪਰਸ਼ੀ ਨੁਕਸਾਨ ਵੀ ਹੋ ਗਿਆ। ਮੇਰੇ ਜਿਗਰ ਦੀ ਟੁਕੜੀ 19 ਸਾਲਾਂ ਦੀ ਮੇਰੀ ਲੜਕੀ ਪੂਰੀ ਹੋ ਗਈ। ਇਸ ਸਦਮੇ ਨੇ



ਮੈਨੂੰ ਝਕਝੋਰ ਦਿਤਾ।

"ਮੈਂ 1970 ਵਿਚ ਨੈਰੋਬੀ ਛਡ, ਕੀਨੀਆ ਤਿਆਗ, ਤਨਜ਼ਾਨੀਆ ਆ ਗਿਆ। 1972 ਵਿਚ ਇਰੀਂਗਾ ਵਿਚ ਆਣ ਇਕ ਰਬੜ ਟਾਇਰ ਬਣਾਨ ਦੀ ਫੈਕਟਰੀ ਖੋਲ੍ਹੀ, ਇਹ ਰੋਹਾ ਰਿਵਰ ਦੇ ਕੰਢੇ 5 ਏਕੜ ਵਿਚ ਹੈ। ਇਕ ਫੈਕਟਰੀ ਸਾਢੇ ਪੰਜ ਏਕੜ ਵਿਚ ਇਸ ਨਵੇਂ ਪ੍ਰਾਜੈਕਟ ਦੇ ਨਾਲ ਹੈ। 56 ਏਕੜ ਜ਼ਮੀਨ ਵੀ ਏ, ਜੋ ਏਥੋਂ ਸਿੱਧੀ ਸੜਕ ਤੇ ਅਗੇ ਜਾ ਕੇ 3 ਕਿਲੋ ਮੀਟਰ ਤੇ ਹੈ।

"ਇਸ ਪ੍ਰਾਜੈਕਟ ਵਿਚ 15 ਐਸੀਆਂ ਵੇਕੈਂਸੀਜ਼ (ਅਸਾਮੀਆਂ ਹਨ, ਜਿਨ੍ਹਾਂ ਤੇ ਮੈਂ ਨਾਮਧਾਰੀ ਸਿੰਘ ਹੀ ਲਗਵਾਣਾ ਚਾਹੁੰਦਾ ਹਾਂ ਤਾਂ ਕਿ ਜਦੋਂ ਸੱਚੇ ਪਾਤਸ਼ਾਹ ਅਗਲੀ ਵਾਰ ਆਉਣ, ਉਹਨਾਂ ਨੂੰ ਬਣੇ ਬਣਾਤੇ ਦੀਵਾਨ ਲਾਉਣ ਵਾਲੇ ਸੇਵਕ ਅਤੇ ਹੋਰ ਪ੍ਰੋਗਰਾਮਾਂ ਵਿਚ ਸਹਾਇਕ ਮਿਲਣ)

ਸ੍ਰੀ ਧਰਮਪਾਲ ਮਰਵਾਹਾ ਅੱਜ ਆਪਣਾ ਜੀਵਨ ਧੰਨ ਧੰਨ ਮੰਨ ਰਹੇ ਸਨ ਅਤੇ ਸਤਿਗੁਰੂ ਜੀ ਅਤੇ ਸੰਗਤ ਦੇ ਦਰਸ਼ਨ ਕਰ ਕਰ ਪਰਮ ਪ੍ਰਸੰਨਤਾ ਅਨੁਭਵ ਕਰ ਰਹੇ ਸਨ। ਉਹਨਾਂ ਨੂੰ ਕੋਈ ਉਨ੍ਹਾਂ ਦਾ ਫੈਕਟਰੀ ਸਹਾਇਕ ਆਇਆ ਤੇ ਲੈ ਗਿਆ।

2.30 ਵਜੇ ਦੇ ਕਰੀਬ ਮੈਨੂੰ ਪ੍ਰਧਾਨ ਸਾਹਿਬ ਸਤਵੰਤ ਸਿੰਘ, ਸ. ਨਰਿੰਦਰ ਸਿੰਘ, ਸ. ਅਜਿੰਦਰ ਸਿੰਘ ਹੁਰਾਂ ਨਾਲ ਸ਼ਹਿਰ ਇਰੀਂਗਾ ਜਾਣ ਦਾ ਅਵਸਰ ਮਿਲਿਆ। ਨਵੇਂ ਪ੍ਰਾਜੈਕਟ ਤੇ, ਜਿਧਰੋਂ ਆਏ ਸਾਂ, ਓਧਰ ਨੂੰ ਕਿਲੋਮੀਟਰ ਪੰਧ ਜਾ ਦਰਿਆ ਰੋਹਾ ਦਾ ਪੁਲ ਕ੍ਰਾਸ ਕਰ ਇਕ ਮੋੜ ਤੋਂ ਅਸੀਂ ਪਹਾੜੀ ਚੜ੍ਹੇ। ਸ਼ਹਿਰ ਏਸੇ ਪਹਾੜੀ ਦੀ ਪਧਰੀ ਧਰਤ ਤੇ ਜ਼ਰਾ ਨੀਵੀਂ ਉਚੀ ਸਥਿਤੀ ਵਿਚ ਵਸਦਾ ਹੈ। ਸਾਦਾ ਜਿਹਾ ਸੁਹਣਾ ਘੁੱਗ ਵਸਦਾ। ਪਰ ਬਾਜ਼ਾਰ ਵਿਚ ਰੌਣਕ ਨਹੀਂ। ਸਾਮਾਨ ਦੀ ਘਾਟ। ਦੁਕਾਨਾਂ ਦੀ ਚਮਕ ਦਮਕ ਨਹੀਂ। ਹੁਣ ਕੁਝ ਸਾਮਾਨ ਪਹਿਲਾਂ ਤੋਂ ਵਧੇਰੇ ਹੈ। ਨਾਇਰੇਰੇ ਨੇ ਵੇਖ ਲਿਆ ਹੈ ਕਿ ਜੇ ਲੋਕਾਂ ਨੂੰ ਖੁਲ੍ਹੇ ਵਪਾਰ ਦਾ ਛੂਟ ਨ ਦਿਤੀ ਤਾਂ ਆਮ ਜੀਵਨ ਬੇਹਾਲ ਹੋ ਜਾਵੇਗਾ। ਸੋ ਮੁਕਤ ਵਪਾਰ ਇਸ ਸ਼ਰਤ ਤੇ ਬਹਾਲ ਹੋਇਆ ਹੈ ਜੇ ਫਾਰਨ ਕਰੰਸੀ ਦਾ ਪ੍ਰਬੰਧ ਕਾਰੋਬਾਰੀ ਆਪ ਕਰਨ। ਹੁਣ ਤਾਂ ਅਸੀਂ ਸਾਰੇ ਸ਼ਹਿਰ ਵਿਚੋਂ (4 ਲਖ ਦੀ ਆਬਾਦੀ) ਅਸੀਂ ਕੇਵਲ ਦੋ ਫ਼ਿਲਮਾਂ ਲੈ ਸਕੇ ਹਾਂ ਜਦੋਂ ਕਿ ਮੇਰੇ ਹਿੱਸੇ ਇਕੋ ਆਈ ਹੈ ਅਤੇ ਮੈਂ ਫ਼ਿਲਮਾਂ ਦੀ ਘਾਟ ਕਰਕੇ ਜੋ ਕੁਝ ਸੰਭਾਲਣਾ ਚਾਹੁੰਦਾ ਸਾਂ ਇਸ ਦੌਰੇ ਵਿਚ ਨਹੀਂ ਸੰਭਾਲ ਸਕਿਆ। 24 ਫ਼ਿਲਮਾਂ ਮੇਰੀ ਲੋੜ ਸਨ 6 ਮੈਨੂੰ ਉਪਲਬਧ ਹੋਈਆਂ।

4 ਵਜੇ ਦੇ ਲਾਗ ਚਾਗ ਅਸੀਂ ਸ੍ਰੀ ਮਰਵਾਹਾ ਦੇ ਬੰਗਲੇ ਪਹੁੰਚੇ। ਬੰਗਲਾ ਏਕਾਂਤ ਥਾਂ, ਬਣਤਰ ਦਾ ਸਾਦਾ, ਪਰ ਬਨਾਸਪਤੀ ਦੇ ਵਿਵਧ ਨਮੂਨਿਆਂ ਦਾ

ਭੰਡਾਰ ਸੀ। ਕਮਰੇ ਵਾਧੂ, ਅੰਦਰ ਗਏ ਤਾਂ ਇਕ ਬਹਾਰ। ਮੁਖ ਦੁਆਰ ਲੰਘੇ ਤਾਂ ਸਤਿਗੁਰੂ ਜੀ ਦੇ ਬੈਠਣ ਲਈ ਵਿਛਾਇਆ ਸੋਫ਼ਾ, ਹੇਠਾਂ ਗਲੀਚਿਆਂ ਉਤੇ ਚਿੱਟੀ ਵਿਛਾਈ। ਅਜੀਬੋ ਗਰੀਬ ਅਤੇ ਮਹਿੰਗੀਆਂ ਵਸਤਾਂ ਦੇ ਪੀਸ ਥਾਂ ਪਰ ਥਾਂ। ਅਮੀਰੀ ਨਾਲ ਸੁਆਦ ਦੀ ਉਚਤਾ ਦਾ ਵੀ ਪਤਾ ਲਗਦਾ।

ਸ੍ਰੀ ਸਤਿਗੁਰੂ ਜੀ ਇਸ਼ਨਾਨ ਕਰ ਰਹੇ ਸਨ। ਆਪ ਜੀ ਦਾ ਇਹ ਤੀਜਾ ਇਸ਼ਨਾਨ ਸੀ। ਪਹਿਲਾ ਅੰਮ੍ਰਿਤ ਵੇਲੇ 3.30 ਵਜੇ, ਦੂਜਾ ਪ੍ਰਸ਼ਾਦ ਛਕਣ ਸਮੇਂ, ਤੀਜਾ ਨਾਮ ਸਿਮਰਨ ਲਈ।

ਇਸ ਬੰਗਲੇ ਵਿਚ ਸ੍ਰੀ ਸਤਿਗੁਰੂ ਜੀ ਦੇ ਨਿਜੀ ਸੇਵਕ ਸੰਤ ਬਲਦੇਵ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਗੁਰਤੇਜ ਸਿੰਘ ਹੋਰੀਂ ਤਾਂ ਹਨ ਹੀ, ਸਤਿਗੁਰੂ ਜੀ ਦਾ ਵਿਦੇਸ਼ ਸਚਿਵ ਸ. ਸੁਰਿੰਦਰ ਸਿੰਘ ਮਨਚੰਦਾ ਸਮੇਤ ਪਰਵਾਰ ਰਹਿੰਦਾ ਹੈ।

ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆ ਨੇ ਮੈਨੂੰ ਦੱਸਿਆ ਕਿ ਸੂਬਾ ਸੋਹਣ ਸਿੰਘ ਜੀ ਦੀ ਜੀਵਨ ਹਾਲਤ ਬੜੀ ਡਾਵਾਂਡੋਲ ਹੈ, ਥੋੜੇ ਚਿਰ ਦੇ ਹੀ ਪਰਾਹੁਣੇ ਲਗਦੇ ਹਨ। ਸੱਤ ਉਪਰੇਸ਼ਨ ਹੋਏ ਹਨ। ਪੇਟ ਦੀਆਂ ਆਂਦਰਾਂ ਬਾਹਰ ਪਈਆਂ ਹਨ। ਪਿਸ਼ਾਬ ਤੇ ਟੱਟੀ ਵਾਲੀਆਂ ਅੰਤੜੀਆਂ ਇਕ ਹੋ ਗਈਆਂ ਹਨ। ਪਿਛਲੇ 6 ਮਹੀਨੇ ਤੋਂ ਹਸਪਤਾਲ ਦਾ ਨਰਕ ਭੋਗ ਰਹੇ ਹਨ।

ਇਕ ਗੱਲ ਸ. ਮੋਤਾ ਸਿੰਘ ਨੇ ਦੱਸੀ ਕਿ ਦੋ ਸਰੀਰ ਜੋ ਕਿ ਨਾਮਧਾਰੀ ਪਿਛੋਕੜ ਦੇ ਸਨ ਅਤੇ ਪਿਤਾ ਪੁਤਰ ਸਨ, ਸ. ਮੋਹਣ ਸਿੰਘ ਅਤੇ ਸ. ਗੁਰਨਾਮ ਸਿੰਘ (ਸ. ਮੋਹਣ ਸਿੰਘ, ਸ. ਰਾਜਿੰਦਰ ਸਿੰਘ ਸਕੱਤਰ ਨਾਮਧਾਰੀ ਸੰਗਤ ਯੂ.ਕੇ. ਦੇ ਦਾਦਾ ਜੀ ਸਨ) 6 ਮਹੀਨੇ ਪਹਿਲਾਂ ਇਕ ਹਾਦਸੇ ਨਾਲ ਪੂਰੇ ਹੋ ਗਏ ਅਤੇ ਗੁਰਨਾਮ ਸਿੰਘ ਦੀ ਸੱਸ ਇਸ ਹਾਦਸੇ ਦੀ ਭਿਆਨਕ ਖ਼ਬਰ ਸੁਣ ਕੇ ਹੀ ਪ੍ਰਾਣ ਤਿਆਗ ਗਈ। ਇਹਨਾਂ ਦੀ ਸਦਗਤੀ ਲਈ ਸ਼ਾਮ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੇ ਪੂਰਬਾ ਤੋਂ ਵਿਸ਼ੇਸ਼ ਤੌਰ ਤੇ ਅਰਦਾਸ ਕਰਵਾਈ।

4.40 ਹੋਏ ਤਾਂ ਸਚੇ ਪਾਤਸ਼ਾਹ ਜੀ ਨਿਜੀ ਸੇਵਕਾਂ ਨਾਲ ਕਾਰ ਸਵਾਰ ਹੋਏ। ਦੋ ਗਡੀਆਂ ਸਾਡੀਆਂ ਮਗਰ ਲੱਗੀਆਂ। ਅੱਗੇ ਮਰਵਾਹਾ ਜੀ ਚਲੇ- ਲਗਭਗ 20 ਸਰੀਰ ਸ੍ਰੀ ਹਿੰਦੂ ਮੰਡਲ ਦੇ ਮੰਦਰ ਅਗੇ ਜਾ ਰੁਕੇ। ਇਹਨਾਂ ਨੇ ਸਤਿਗੁਰੂ ਜੀ ਦਾ ਸੁਆਗਤ ਕਰਨਾ ਸੀ। ਸ਼ਹਿਰ ਦੇ ਸਾਰੇ ਹੀ ਹਿੰਦੂ ਇਸਤਰੀ ਪੁਰਸ਼ ਫੁੱਲ ਪੱਤੀਆਂ ਨਾਲ ਥਾਲ ਭਰੀ ਸਤਿਗੁਰੂ ਜੀ ਦੇ ਪਰਵੇਸ਼ ਤੇ ਜਿਵੇਂ ਪੁਸ਼ਪ ਵਰਖਾ ਨਾਲ ਆਪਾ ਭੁਲ ਗਏ ਅਤੇ ਗਾਉਣ ਤੇ ਲਕ ਬੱਧਾ ਤਬਲਾ ਵਜਾ ਕੇ ਨਿਰਤਕਾਰੀ ਕਰਦੇ ਜਵਾਨ ਮੇਨ ਮੰਦਰ ਵਿਚ ਲੈ ਗਏ। ਏਥੇ ਸਤਿਗੁਰੂ ਜੀ ਨੂੰ ਬੈਠਵਾ ਫਿਰ



ਆਰਤੀ ਉਤਾਰਨੀ ਸੀ। ਨੀਲੀ ਵਿਛਾਈ ਵੇਖ ਨਾਲ ਦੇ ਸੇਵਕਾਂ ਉਠਾ ਦਿਤੀ। ਅੱਛਾ ਖਾਸਾ ਝੁਰਮਟ ਦੁਆਲੇ ਹੋ ਗਿਆ। ਮੰਦਰ ਮੂਰਤੀਆਂ ਤੇ ਸਤਿਗੁਰੂ ਜੀ ਦਰਮਿਆਨ ਦੀਪਕ ਜਲਾਣ ਵਾਲੇ ਪੁਜਾਰੀ ਪੁਜਾਰਿਨ ਸਨ। ਅਤੇ ਫਿਰ ਸਤਿਗੁਰੂ ਜੀ ਨੂੰ ਮੂਰਤੀਆਂ ਦੇ ਨਾਲ ਖੜਾ ਹੋਣ ਦੀ ਬੇਨਤੀ ਕਰਕੇ ਘੰਟਿਆਂ, ਘੜਿਆਲਾਂ, ਕੈਂਸੀਆਂ, ਛੈਣਿਆਂ ਅਤੇ ਢੋਲਾਂ ਤਬਲਿਆਂ ਨਾਲ ਧਾਰਮਿਕ ਸ਼ੋਰ ਉਠਿਆ ਅਤੇ ਜਗਦੇ ਦੀਪਕਾਂ ਨਾਲ ਸਤਿਗੁਰੂ ਜੀ ਦੇ ਸਨਮੁਖ ਆਰਤੀ ਉਤਾਰੀ ਜਾਣ ਲੱਗੀ। ਸ਼ਰਧਾ ਭਗਤੀ ਦਾ ਇਹ ਸਮਾਰੋਹ 25 ਮਿੰਟ ਚੱਲਿਆ।

ਸ੍ਰੀ ਸਤਿਗੁਰੂ ਜੀ ਨੂੰ ਪ੍ਰਵਚਨ ਦੇਣ ਲਈ ਬੇਨਤੀ ਕੀਤੀ ਗਈ ਤਾਂ ਆਪ ਨੇ ਨੀਲੇ ਕਪੜਿਆਂ ਦੀਆਂ ਸ਼ਾਸਤਰੀ ਕਥਾਵਾਂ ਸੁਣਾ ਕੇ ਨੀਲ ਵਿਰੋਧ ਕੀਤਾ ਤੇ ਹਿੰਦੂ ਜਨਾਂ ਨੂੰ ਸਮਝਾਇਆ ਕਿ ਜਿਸ ਨੀਲੀ ਕੰਨੀ ਵਾਲੀ ਸਾੜ੍ਹੀ ਪਹਿਨਣ ਨਾਲ ਰਾਜਸੂ ਯੱਗ ਵਿਚ ਬੁਲਾਏ ਦੇਵਗਣ ਸਭਾ ਮੰਡਪ ਵਿਚ ਨਾ ਪਧਾਰੇ ਉਹੋ ਨੀਲ ਬੇਪਰਵਾਹੀ ਨਾਲ ਜੇ ਅਸੀਂ ਮੰਦਰਾਂ ਵਿਚ ਵਰਤਦੇ ਹੋਈਏ ਤਾਂ ਇਹ ਕਿਥੋਂ ਦੀ ਪਰੰਪਰਾ ਪੱਖੀ ਗੱਲ ਹੋਈ। ਸਤਿਗੁਰੂ ਜੀ ਪੰਡਤ ਮਦਨ ਮੋਹਨ ਮਾਲਵੀਆ ਜੀ ਨੂੰ ਯਾਦ ਕੀਤਾ ਜਿਹੜਾ ਦੇਸਾਂ ਵਿਦੇਸ਼ਾਂ ਵਿਚ ਜਾਂਦਿਆਂ ਆਉਂਦਿਆਂ ਹਿੰਦੂ ਪਰੰਪਰਾ, ਮਰਿਆਦਾ ਤੇ ਤੌਰ ਤਰੀਕਿਆਂ ਦਾ ਪਾਲਨ ਕਰਦੇ ਹੁੰਦੇ ਸਨ।

ਏਥੇ ਸ੍ਰੀ ਸਤਿਗੁਰੂ ਜੀ ਪਿਛੇ ਆਉਂਦੀ ਸੰਗਤ ਨਾਲ ਸ. ਮੋਤਾ ਸਿੰਘ ਦੀ ਅਰਜ਼ ਤੇ ਸ. ਮੋਹਣ ਸਿੰਘ-ਗੁਰਨਾਮ ਸਿੰਘ ਕੇ ਘਰ ਦਰਸ਼ਨ ਦਿਤੇ। ਸ੍ਰੀ ਸਤਿਗੁਰੂ ਜੀ ਆਪਣੇ ਲਈ ਤਿਆਰ ਸੋਫ਼ੇ ਉਤੇ ਬਿਰਾਜੇ ਤਾਂ ਬੀਬੀਆਂ ਦਰਸ਼ਨ ਨੂੰ ਆਈਆਂ। ਸ. ਮੋਹਣ ਸਿੰਘ ਦੀ ਜੁਆਨ ਨੂੰਹ ਆਪਣੇ ਇਕੋ ਬੱਚੇ ਨੂੰ ਗੋਦ ਵਿਚ ਲਈ ਬੈਠੀ, ਹਿਰਦੇ ਦੀ ਪੀੜ ਨਾਲ ਵਿਆਕੁਲ, ਮੂੰਹ ਨੂੰ ਲੀੜੇ ਨਾਲ ਕੱਜੀ ਬਿਲਖ ਰਹੀ ਸੀ। ਸੱਚੇ ਪਾਤਸ਼ਾਹ ਜੀ ਨੇ ਧੀਰਜ ਦੇਣ ਵਾਲੇ ਸ਼ਬਦਾਂ ਨਾਲ ਬੱਚੀ ਨੂੰ ਸਾਂਤਵਨਾ ਦਿਤੀ। ਭਾਣਾ ਮੰਨਣ ਦੀ ਗੁਰੂਆਂ ਦੀ ਸਿਖਿਆ ਸਦਾ ਹੀ ਚੇਤੇ ਵਿਚ ਰਖਣੀ ਚਾਹੀਦੀ ਹੈ।

ਪਿਤਾ-ਪੁਤਰ ਦੇ ਗੁਜ਼ਰ ਜਾਣ ਦਾ ਅਰਥਾਤ ਹਾਦਸੇ ਦਾ ਸ਼ਿਕਾਰ ਹੋ ਜਾਣ ਦੀ ਕੰਬਖਤੀ ਤੋਂ ਸਤਿਗੁਰੂ ਜੀ ਨੂੰ ਵੀ ਦੁਨਿਆਵੀ ਦੁਖ ਸੀ ਕਿਉਂਕਿ ਦਇਆ ਸਿੰਘ ਪਰਵਾਰ ਤੋਂ ਬਾਦ ਤਨਜ਼ਾਨੀਆ ਵਿਚ ਪਹਿਲਾ ਸਿਖ ਸਜਣ ਵਾਲਾ ਮੋਹਣ ਸਿੰਘ ਹੀ ਸੀ। ਪਿਛੋਂ ਇਹ ਲੁਹਾਰਾਂ ਦੇ ਸਨ।

6 ਤੋਂ 7 ਤੱਕ ਫੈਕਟਰੀ ਸ਼ੈੱਡ ਵਿਚ ਜਾ ਕੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹਿਲਾਂ ਨਾਮ ਸਿਮਰਨ ਅਤੇ ਫਿਰ 7 ਤੋਂ 8 ਤਕ ਕੀਰਤਨ ਹੋਇਆ। ਅੱਜ ਦੀਵਾਨ ਦੀ ਸਮਾਪਤੀ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਕੀਤੀ। ਸੰਤ

ਪੂਰਬਾ ਨੂੰ ਗਲੇ ਦੀ ਖ਼ਰਾਬੀ ਸੀ।

ਸ੍ਰੀ ਸਤਿਗੁਰੂ ਜੀ ਪੰਡਿਤ ਹਰਿਭਜਨ ਸਿੰਘ ਤੋਂ ਕਥਾ ਦੀ ਸ਼ੁਰੂਆਤ ਕਰਵਾ ਕੇ ਆਪ ਡੇਰੇ ਵਲ ਪ੍ਰਸਥਾਨ ਕਰ ਗਏ। ਪੰਡਤ ਜੀ ਨੇ ਪੌਣੇ ਘੰਟੇ ਵਿਚ ਸੁੰਦਰ ਸ਼ਬਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਸੌਂਪਣਾ - ਅੱਗੋਂ ਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਤੱਕ ਦੇ ਸਿਲਸਿਲੇ ਦਾ ਬਿਆਨ ਕੀਤਾ।

ਅੰਤ ਉਤੇ ਸ. ਸਤਵੰਤ ਸਿੰਘ ਪ੍ਰਧਾਨ ਨੇ ਸਾਧ ਸੰਗਤ ਇਰੀਂਗਾ ਤੋਂ ਖਿਮਾ ਮੰਗੀ ਕਿ ਕੱਲ ਸਵੇਰ ਦੇ ਪ੍ਰਸਥਾਨ ਵਾਸਤੇ ਆਗਿਆ ਲਈ।

## 5 ਜੁਲਾਈ 1985, ਸ਼ੁਕਰਵਾਰ
## ਪ੍ਰਸਥਾਨ – ਦਾਰਾ ਸਲਾਮ

ਸਾਧ ਸੰਗਤ ਨੇ ਅਮ੍ਰਿਤ ਵੇਲੇ 4 ਵਜੇ ਤਕ ਇਸ਼ਨਾਨ ਪਾਣੀ ਕਰ ਲਿਆ। ਸੱਚੇ ਪਾਤਸ਼ਾਹ ਜੀ ਅਤੇ ਪ੍ਰਧਾਨ ਪਾਲਰੇ ਕਾ ਪਰਵਾਰ ਦੋਹਾਂ ਕਾਰਾਂ ਤੇ ਬੀਬੀਆਂ ਅਤੇ ਬੱਚੇ, ਯੂ.ਕੇ. ਅਤੇ ਨੈਰੋਬੀ ਦੇ ਵਿਅਕਤੀ, ਕੁਛ ਭਾਰਤੀ ਸਵਾਰੀਆਂ ਦੇਸੀ ਨਾਂ ਦੀ ਮੋਟਰ, 'ਬਿੱਗ ਮਿਹਲੀ' ਜੋ ਜਹਾਜ਼ ਵਰਗੀ ਬੱਸ ਸੀ 'ਤੇ ਸਵਾਰ ਹੋ ਗਏ।

ਸਾਨੂੰ, ਸਾਡਾ ਸਤਿਕਾਰ ਤੇ ਬਜ਼ੁਰਗੀ ਦਾ ਲਿਹਾਜ਼ ਕਰਦਿਆਂ, ਛੋਟੀ ਤੇਜ਼ ਦੌੜਨ ਵਾਲੀ ਮੈਟਾਡੋਰ 'ਹੋਮੀ' ਮਿਲ ਗਈ। ਇਸ ਉਤੇ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ, ਪੰਡਿਤ ਹਰਿਭਜਨ ਸਿੰਘ, ਯੂ.ਕੇ. ਸੰਗਤ ਦੇ ਪ੍ਰਧਾਨ ਪ੍ਰੀਤਮ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ, ਸ. ਜਗਦੀਸ਼ ਸਿੰਘ 'ਵਰਿਆਮ', ਦੋਵੇਂ ਸ. ਗੁਰਬਚਨ ਸਿੰਘ, ਜਥੇਦਾਰ ਗੁਰਦੀਪ ਸਿੰਘ, ਸੰਤ ਬਲਵੰਤ ਸਿੰਘ ਬਾਲੀ ਨਗਰ ਅਤੇ ਪ੍ਰੀਤਮ ਸਿੰਘ ਕਵੀ ਆਦਿ ਸਰੀਰ ਸਨ। ਦੋ ਹੋਰ ਗੱਡੀਆਂ 'ਤੇ ਇਕ ਉਤੇ ਹਾਕੀ ਟੀਮ, ਦੂਜੀ ਉਤੇ ਹੋਰ ਸਰੀਰ ਸਨ।

4.15 ਵਜੇ ਚੱਲਣ ਦਾ ਅਰਦਾਸਾ ਸੋਧਿਆ ਗਿਆ ਅਤੇ ਹਨੇਰ ਕੋਹਰੇ ਅਤੇ ਬਰਸਾਤ ਦੇ ਘਣਛਾਏ ਦੇ ਪ੍ਰਭਾਵ ਹੇਠ ਗੱਡੀਆਂ ਚਲ ਪਈਆਂ। 7 ਵਜੇ ਅਸੀਂ ਮਾਕੂਮੀ ਜਾ ਰਹੇ ਸਾਂ। ਜੰਗਲ-ਪਹਾੜਾਂ ਦਾ ਸਫ਼ਰ ਬੜਾ ਦਿਲਚਸਪ ਸੀ। ਅਸੀਂ ਉਡੀਕ ਕਰ ਰਹੇ ਸਾਂ ਅਤੇ ਸਾਡੇ ਵਿਹੰਦਿਆਂ ਵਿਹੰਦਿਆਂ ਅੱਧੇ ਘੰਟੇ ਵਿਚ ਸਭ ਗੱਡੀਆਂ ਅੱਗੇ ਲੰਘ ਗਈਆਂ।

ਸਵੇਰੇ ਸਵੇਰੇ ਔਰਤਾਂ, ਬੱਚੇ, ਜੁਆਨ, ਬਿਰਧ ਨੰਗੇ ਪੈਰੀਂ, ਸੜਕੇ ਸੜਕ ਏਧਰ ਉਧਰ ਜਾ ਰਹੇ ਸਨ।



ਮਾਕੂਮੀ ਵਾਈਲਡ ਲਾਈਫ਼ ਪਾਰਕ ਦੇ ਗੇਟ ਤੇ ਪੌਣਾ ਘੰਟਾ ਗੱਡੀਆਂ ਰੁਕੀਆਂ। ਸਤਿਗੁਰੂ ਜੀ ਦੀ ਸੇਵਾ ਵਿਚਲੀ ਗੱਡੀ ਸਵਖਤੇ ਹੀ ਪਾਰਕ ਵਿਚ ਚੱਕਰ ਲਾ ਮੁੜੀਆਂ। ਪਤਾ ਲਗਾ ਕਿ ਜੰਗਲ ਵਿਚ ਇਸ ਵੇਲੇ ਕੋਈ ਜਾਨਵਰ ਨਜ਼ਰ ਨਹੀਂ ਆ ਰਿਹਾ। ਏਥੇ ਪਾਰਕ ਵਾਲੇ ਸਾਡੇ ਤੋਂ ਪ੍ਰਤੀ ਵਿਅਕਤੀ 270 ਸ਼ਲਿੰਗ ਜਾਂ 15 ਡਾਲਰ ਮੰਗ ਰਹੇ ਸਨ ਅਤੇ ਅਸੀਂ ਲਗਭਗ 100 ਸਰੀਰ ਸਾਂ ਅਰਥਾਤ 27000 ਸ਼ਲਿੰਗ ਤੁਰਤ ਪੂਜਣਾ ਪੈਂਦਾ। ਅਸੀਂ ਸੜਕ ਉਤੇ ਕੁਦਰਤੀ ਤੌਰ ਤੇ ਦਿਸਣ ਵਾਲੇ ਜਾਨਵਰਾਂ ਤੋਂ ਹੀ ਸੰਤੁਸ਼ਟ ਹੋਣ ਦਾ ਮਨ ਬਣਾ ਲਿਆ।

ਮਾਕੂਮੀ ਵਾਈਲਡ ਲਾਈਫ਼ ਤੇ ਅਸਾਂ ਸਭ ਨੇ ਨਾਲ ਲਿਆਂਦੇ ਪਰਾਉਂਠੇ ਅਤੇ ਪਦਾਰਥ ਛਕੇ। ਅੱਜ ਮੈਂ ਵੀ ਇਕ ਅਵੱਗਿਆ ਕਰ ਦਿਤੀ। ਸੋਧੀਆਂ ਦੇ ਲੰਗਰ ਨੂੰ ਗਲਤੀ ਨਾਲ ਹੱਥ ਲਗਾ ਦਿਤਾ। ਸ਼ਾਇਦ, ਤਦ ਤਕ ਆਮ ਕਰਕੇ ਸਿੰਘ ਪ੍ਰਸ਼ਾਦ ਛਕ ਚੁਕੇ ਸਨ।

ਨਾਮਧਾਰੀਆਂ ਦਾ ਏਡਾ ਵੱਡਾ ਇਕੱਠ ਸਭ ਲਈ ਆਕਰਸ਼ਣ ਰਖਦਾ ਸੀ। ਖਲੋਤਿਆਂ ਜਾਂ ਗੱਡੀਆਂ ਵਿਚ ਜਾਂਦਿਆਂ ਤਨਜ਼ਾਨੀਆ ਲੋਕ ਬੜੇ ਗਹੁ ਤੇ ਕੌਤੂਹਲ ਨਾਲ ਵੇਖਦੇ।

ਰਾਹ ਵਿਚ ਜਾਂਦਿਆਂ ਜਾਂਦਿਆਂ ਅਸਾਂ ਬਿਨਾਂ 270 ਸ਼ਲਿੰਗ ਤਾਰੇ ਹਰਨਾਂ ਦੀਆਂ ਡਾਰਾਂ, ਜ਼ੈਬਰਿਆਂ ਦੇ ਝੁੰਡ, ਜ਼ੀਰਾਫ਼ਾਂ ਦੇ ਖੰਭੇ, ਹਾਥੀਆਂ ਦੇ ਪਰਵਾਰ, ਜੰਗਲੀ ਭੈਂਸੇ ਤੇ ਕੜੀਅਲ ਜਾਨਵਰ ਵੇਖ ਲਏ ਅਤੇ ਸਾਡੇ ਭਾਗਾਂ ਨੂੰ ਸੋਧੀ ਸਿੰਘਾਂ ਗੁਰਦੀਪ ਸਿੰਘ-ਸੰਪੂਰਨ ਸਿੰਘ ਨੇ ਨੇੜੇ ਹੀ ਸੜਕ ਪਾਰ ਕਰਦਾ ਸ਼ੇਰ ਵਖਾ ਦਿਤਾ। ਜਗਦੀਸ਼ ਸਿੰਘ 'ਵਰਿਆਮ' ਇਸ ਗੱਲ ਤੇ ਜ਼ੋਰ ਦੇ ਰਿਹਾ ਸੀ ਕਿ ਸ਼ੇਰ ਨਹੀਂ ਇਹ ਸ਼ੇਰਨੀ ਹੈ। ਖ਼ੈਰ, ਸਾਨੂੰ ਸਭ ਨੂੰ ਬੇਖ਼ਬਰ ਜੰਗਲ ਦੇ ਰਾਜੇ ਨੂੰ ਦੇਖ ਲੈਣ ਦੀ ਖ਼ੁਸ਼ੀ ਹੋ ਗਈ।

ਅਸੀਂ ਮੋਰੋ ਗੋਰੋ ਟਾਊਨ ਵਿਚ ਨਾ ਜਾ ਕੇ ਸਿੱਧਾ ਰਸਤਾ ਫੜਿਆ ਅਤੇ ਦੋ ਵਜਦੇ ਨੂੰ ਦਾਰਾ ਸਲਾਮ ਆ ਗਏ। ਜਦੋਂ ਮੱਸਾ ਸਾਨੀ ਅਪੜੇ ਤਾਂ ਹੈਰਾਨੀ ਹੋਈ ਕਿ ਨਾ ਸਤਿਗੁਰੂ ਜੀ ਏਥੇ ਪਧਾਰੇ ਹਨ ਨਾ ਹੋਰ ਗੱਡੀ!

ਜ਼ਰਾ ਸੁਸਤਾ ਲਿਆ ਤਾਂ ਸਾਢੇ ਤਿੰਨ ਕੁ ਵਜੇ ਸ੍ਰੀ ਸਤਿਗੁਰੂ ਜੀ ਤੇ ਪ੍ਰਧਾਨ ਪਾਲਰੇ ਦੀਆਂ ਗੱਡੀਆਂ ਆ ਗਈਆਂ। ਪਤਾ ਲਗਾ ਕਿ ਸੱਚੇ ਪਾਤਸ਼ਾਹ ਮੋਰੋ ਗੋਰੋ ਸ. ਰਾਮ ਸਿੰਘ ਪਰਵਾਰ ਨੂੰ ਦਰਸ਼ਨ ਅਤੇ ਭਜਨ ਦੇ ਕੇ ਆਏ ਹਨ। ਸ. ਰਾਮ ਸਿੰਘ ਨੇ ਨਾਮਧਾਰੀ ਸਿੰਘਾਂ ਲਈ ਭੋਜਨ ਤਿਆਰ ਕਰ ਰਖਿਆ ਸੀ। ਪਰ ਏਧਰ ਹੁਕਮ ਸੀ ਕਿ ਭੋਜਨ ਭਜਨ ਲੈਣ ਤੋਂ ਬਿਨਾਂ ਨਹੀਂ ਛਕਿਆ ਜਾ ਸਕਦਾ। ਪਰਵਾਰ ਨੇ ਖੁਲ੍ਹੇ ਦਿਲ ਭਜਨ ਪੁਛ ਲਿਆ ਤੇ ਰੱਜ ਕੇ ਸੰਗਤ ਦੀ ਸੇਵਾ

ਕੀਤੀ। ਕਲਾਕਾਰਾਂ ਦੀ ਕੁੰਭੀ (ਮੈਟਾਡੋਰ) ਖ਼ਰਾਬ ਹੋ ਗਈ ਸੀ ਇਹ ਬੱਸ ਦੇ ਪਿਛੇ ਟੋ ਕਰਕੇ ਲਿਆਂਦੀ, ਸਵਾਰੀਆਂ ਬਸ ਤੇ ਹੋ ਗਈਆਂ। ਇਹ ਗੱਡੀਆਂ ਰਾਤੀਂ 6 ਵਜੇ ਹੀ ਡੇਰੇ ਪਹੁੰਚੀਆਂ।

ਮੈਨੂੰ ਅੱਜ ਨਾਮਧਾਰੀਆਂ ਦੇ ਤਨਜ਼ਾਨੀਆਂ ਵਿਚ ਮੁਢ ਸ. ਦਇਆ ਸਿੰਘ ਨੂੰ ਮਿਲਣ ਦਾ ਅਵਸਰ ਪ੍ਰਾਪਤ ਹੋ ਗਿਆ। ਮੈਂ ਹੋਲੇ ਦੇ ਸਬੰਧ ਵਿਚ ਉਨ੍ਹਾਂ ਪਾਸੋਂ ਹੋਲਾ ਕਮੇਟੀ ਦਾ ਸਕੱਤਰ ਹੋਣ ਦੇ ਨਾਤੇ ਕੁਝ ਜਾਣਕਾਰੀ ਲਈ। ਸ. ਦਇਆ ਸਿੰਘ ਬੋਲੇ: ਕਰਦਾ ਕਰਵਾਂਦਾ ਤਾਂ ਸਭ ਸਤਿਗੁਰੂ ਹੀ ਹੁੰਦਾ ਹੈ, ਸਾਨੂੰ ਜੀਆਂ ਨੂੰ ਤਾਂ ਮਾਣ ਹੀ ਮਿਲਣਾ ਹੁੰਦਾ ਹੈ। ਅਸਾਂ ਏਥੋਂ 60 ਸਵਾਰੀਆਂ ਦੀਆਂ ਟਿਕਟਾਂ ਭੇਜੀਆਂ ਸਨ, ਜਿਨ੍ਹਾ 'ਤੇ 360,000 ਸ਼ਲਿੰਗ ਖ਼ਰਚ ਆ ਗਏ। 60 ਲੱਖ ਸ਼ਲਿੰਗ ਹੁਣ ਤੱਕ ਖ਼ਰਚ ਹੋ ਗਿਆ ਹੈ। 2000 ਸ਼ਲਿੰਗ ਦਾ ਹਰ ਰੋਜ਼ ਤਾਜਾ ਸਬਜ਼ੀ ਆਉਂਦੀ ਹੈ, 2000 ਦਾ ਰੋਜ਼ਾਨਾ ਦੁਧ ਆਉਂਦਾ ਹੈ, 4000 ਪੈਟਰੋਲ ਤੇ ਲਗ ਜਾਂਦਾ ਹੈ (ਪ੍ਰਤੀ ਲਿਟਰ 20 ਸ਼ਲਿੰਗ) ਅਸੀਂ ਕੰਮ ਕਰਨ ਵਾਲੇ ਬੰਦੇ ਤਾਂ ਥੋੜੇ ਹੀ ਹਾਂ। ਹਰੇਕ ਦੀ ਜੇਬ ਨੋਟਾਂ ਨਾਲ ਭਰ ਰਖੀਦੀ ਹੈ ਤਾਂ ਕਿ ਜਦੋਂ ਜਦੋਂ ਲੋੜ ਪਵੇ ਉਦੋਂ ਖ਼ਜ਼ਾਨਚੀਆਂ ਜਾਂ ਪਰਵਾਨਗੀਆਂ ਵੱਲ ਨਾ ਭੱਜਣਾ ਪਵੇ। ਸਤਿਗੁਰਾਂ ਦੀ ਕਿਰਪਾ ਨਾਲ ਅਜੇ ਕਿਧਰੋਂ ਖ਼ਰਚੇ ਦੀ ਸ਼ਕਾਇਤ ਨਹੀਂ ਆਈ। ਦੋ ਕਾਰਾਂ 3-4 ਮਿੰਨੀ ਬੱਸਾਂ, ਇਕ ਵੱਡੀ ਬੱਸ ਦਾ ਹਿਸਾਬ ਕਿਤਾਬ ਤੁਹਾਡੇ ਜਾਣ ਮਗਰੋਂ ਕਰਾਂਗੇ।

ਮੈਂ ਸ੍ਰੀ ਮਰਵਾਹਾ ਪਾਸੋਂ ਉਸ ਬੱਸ ਦੇ ਭਾੜੇ ਬਾਰੇ ਪੁਛਿਆ ਸੀ ਜੋ ਸਾਨੂੰ ਇਰੀਂਘੇ ਲੈਕੇ ਗਈ ਸੀ ਤੇ ਜਿਸਦਾ ਭਾੜਾ ਉਨ੍ਹਾਂ ਨੇ ਦਿਤਾ ਸੀ। ਉਨ੍ਹਾਂ ਦਸਿਆ ਸੀ ਕਿ 36000 ਸ਼ਲਿੰਗ ਭਾੜੇ ਦਾ ਦੋ ਦਿਨ ਦਾ ਉਨ੍ਹਾਂ ਦੇਣਾ ਹੈ ਅਤੇ ਇਹ ਵੱਡੀ ਬੱਸ ਦਾਰਾ ਸਲਾਮ ਵਿਚ ਕਈ ਦਿਨਾਂ ਲਈ ਵਰਤੀ ਜਾਂਦੀ ਰਹੀ।

ਸ. ਦਇਆ ਸਿੰਘ ਤੋਂ ਮੈਂ ਸਿੰਘ ਸਭਾ ਪ੍ਰਭਾਵਤ ਸਿਖਾਂ ਬਾਰੇ ਪੁਛਿਆ ਕਿ ਕੀ ਉਨ੍ਹਾਂ ਨੇ ਦੂਜਿਆਂ ਨੂੰ ਵਿਸ਼ਵਾਸ ਵਿਚ ਨਹੀਂ ਲਿਆ? ਉਨ੍ਹਾਂ ਕਿਹਾ: ਪੁਛਿਆ ਕਿਉਂ ਨਹੀਂ, ਸਾਰੇ ਤਿਆਰ ਸਨ, ਰਲ ਕੇ ਸੁਆਗਤ ਕਰਨ ਵਿਚ, ਮਿਲ ਕੇ ਹੋਲਾ ਮਨਾਣ ਵਿਚ, ਉਹ ਹੋਲੇ ਦੇ ਪਹਿਲੇ ਦਿਨ ਵਾਸਤੇ ਆਪਣਾ ਹਫ਼ਤਾਵਾਰੀ ਪ੍ਰੋਗਰਾਮ ਛੱਡਣ ਨੂੰ ਵੀ ਤਿਆਰ ਸਨ। ਪਰ ਐਨ ਅਖ਼ੀਰ ਉਤੇ ਕਿਸੇ ਨੇ ਕੰਨ ਵਿਚ ਪੁਠੀ ਫੂਕ ਮਾਰ ਦਿਤੀ। ਖ਼ਰਚ ਤਾਂ ਪਹਿਲਾਂ ਵੀ ਅਸਾਂ ਕਰਨਾ ਸੀ ਫੇਰ ਵੀ ਅਸਾਂ! ਸਾਨੂੰ ਫਰਕ ਏਸੇ ਗੱਲ ਦਾ ਪਿਆ ਕਿ ਉਹ ਸੱਜਣ ਨਭਾਗੇ ਰਹਿ ਗਏ ਜਿਨ੍ਹਾਂ ਭਜਨ-ਬੰਦਗੀ, ਕੀਰਤਨ, ਸੰਗੀਤ ਦਾ ਇਹ ਅਦੁੱਤੀ ਕਾਰਜ ਕਰਮ ਨਹੀਂ ਵੇਖਿਆ। ਸ. ਦਇਆ ਸਿੰਘ ਦਾ ਵੀ ਡਾ. ਜਸਵੰਤ ਸਿੰਘ ਨੇਕੀ ਤੇ ਹੀ ਇਲਜ਼ਾਮ ਸੀ ਕਿ ਉਸ ਨੇ ਅਸਾਂ ਨਵੇਂ ਪੁਰਾਣੇ ਸਿਖਾਂ ਵਿਚ ਵਖਰੇਵੇਂ ਪੈਦਾ ਕੀਤੇ ਜੋ ਕਿ



ਦਾਰਾ ਸਲਾਮ ਵਿਚ ਦੋਸਤਾਂ ਵਾਂਗ ਵਸਦੇ ਸਾਂ।

ਮੈਨੂੰ ਜਗਦੀਸ਼ ਸਿੰਘ 'ਵਰਿਆਮ' ਤੋਂ ਪਤਾ ਲਗਾ ਸੱਚੇ ਪਾਤਸ਼ਾਹ ਬਾਹਰ ਪਪੀਤੇ ਵਾਲੇ ਘਾਹ ਕਿੱਤੇ ਵਿਚ ਦਰਸ਼ਨ ਦੇ ਰਹੇ ਹਨ। ਮੈਂ ਤੁਰਤ ਉਥੇ ਗਿਆ। ਆਪ ਜੀ ਦੇ ਸਨਮੁਖ ਹਾਕੀ ਟੀਮ ਦੇ 18-20 ਜੁਆਨ ਸਨ। ਪੰਡਿਤ ਗੋਪਾਲ ਸਿੰਘ ਇਕੱਲੇ ਹੀ ਸਤਿਗੁਰੂ ਜੀ ਪਾਸ ਖਲੋਤੇ ਹੋਏ ਸਨ। ਸੰਤ ਬਲਵੰਤ ਸਿੰਘ ਬਾਲੀ ਨਗਰ, ਦਿੱਲੀ ਅਤੇ ਪ੍ਰਧਾਨ ਪ੍ਰੀਤਮ ਸਿੰਘ ਇੰਗਲੈਂਡ ਵੀ ਕੋਲ ਸਨ।

ਨੌਜਵਾਨਾਂ ਨਾਲ ਬਚਨ ਕਰਦਿਆਂ ਸਤਿਗੁਰੂ ਜੀ ਨੇ ਸੰਤ ਗੁਰ ਸਹਾਈ ਸਿੰਘ ਦੀ ਸਾਖੀ ਸੁਣਾਈ (ਮੈਂ ਪਹਿਲਾਂ ਕਿਤੇ ਪੂਰਾ ਜ਼ਿਕਰ ਕੀਤਾ ਹੋਇਆ ਹੈ)। ਉਸਦੇ ਪਿਤਾ ਕਰਮ ਸਿੰਘ ਤੇ ਫਿਰ ਉਸਦੀ ਨਿਜੀ ਸ਼ੰਕਾ 'ਸ਼ਬਦ ਦਾ ਸਰੂਪ' ਕੀ ਹੈ? ਦਾ ਕਿਵੇਂ ਸਮਾਧਾਨ ਹੋਇਆ, ਇਹ ਸਾਰੀ ਵਾਰਤਾ ਵੀ ਸੁਣਾਈ। (ਇਹ ਕਥਾਵਾਂ ਪਹਿਲਾਂ ਨੋਟ ਹਨ)

ਏਥੇ ਬੈਠਿਆਂ ਹੀ ਸੱਚੇ ਪਾਤਸ਼ਾਹ ਜੀ ਨੇ ਸੰਤ ਗੁਰਦਿਆਲ ਸਿੰਘ ਮਸੈਕੇ ਵਾਲੀ (ਅੰਮ੍ਰਿਤਸਰ ਕਲਾਂ ਜ਼ਿਲ੍ਹਾ ਸਰਸਾ) ਦੇ ਦਾਦਾ ਸੰਤ ਨਿਹਾਲ ਸਿੰਘ ਜੀ ਦੀ ਕਥਾ ਵੀ ਸੁਣਾਈ: ਸੰਤ ਨਿਹਾਲ ਸਿੰਘ ਹੁਰੀਂ ਬੜੇ ਭਜਨ ਬੰਦਗੀ ਵਾਲੇ ਮਹਾਂਪੁਰਸ਼ ਸਨ। ਉਹਨਾਂ ਸਰੰਦਾ ਨਾਮ ਦਾ ਸਾਜ਼ ਬਣਾ ਕੇ ਦੋ ਵੇਲੇ ਕੀਰਤਨ ਕਰਨਾ ਜਿਥੇ ਹੋਣਾ, ਜਾਂ ਕਿਸੇ ਦੇ ਪ੍ਰਾਰਥਨਾ ਕਰਨ ਤੇ ਉਨ੍ਹਾਂ ਦੇ ਜਾ ਸ਼ਬਦ ਪੜ੍ਹਨੇ। ਸੰਤ ਨਿਹਾਲ ਸਿੰਘ ਨੇ ਸਰੰਦੇ ਦਾ ਨਾਮ ਪ੍ਰੇਮ ਸਿੰਘ ਰਖਿਆ ਹੋਇਆ। ਜਦੋਂ ਕੀਰਤਨ ਦਾ ਸਮਾਂ ਹੋ ਜਾਣਾ ਤਾਂ ਕਿੱਲੀ ਤੇ ਟੰਗੇ ਹੋਏ ਸਰੰਦੇ ਨੇ ਆਪਣੇ ਆਪ ਆਵਾਜ਼ ਦੇਣੀ ਸ਼ੁਰੂ ਕਰ ਦੇਣੀ ਅਰਥਾਤ ਵੱਜਣ ਲਗ ਪੈਣਾ। ਸੰਤਾਂ ਨੇ ਦੇਰ ਹੋਣ ਤੋਂ ਆਖਣਾ: ਛੇਤੀ ਕਰੋ ਭਾਈ, ਦੀਵਾਨ ਦਾ ਸਮਾਂ ਹੋ ਗਿਆ ਹੈ, ਹੁਣ ਤਾਂ ਭਾਈ ਪ੍ਰੇਮ ਸਿੰਘ ਵੀ ਕਾਹਲਾ ਪੈ ਗਿਆ ਹੈ।

ਸੰਤ ਨਿਹਾਲ ਸਿੰਘ ਜੀ ਦੀ ਗੱਲ ਕਰਦਿਆਂ ਸਤਿਗੁਰੂ ਜੀ ਨੇ ਇਕ ਹੋਰ ਕਥਾ ਸੁਣਾਈ: ਸੰਤਾਂ ਦੇ ਗੁਆਂਢ ਇਕ ਮੁਸਲਮਾਨ ਘਰ ਸੀ। ਸੰਤ ਜੀ ਅਮ੍ਰਿੰਤ ਵੇਲੇ ਉਠ ਕੇ ਜੰਗਲ ਪਾਣੀ ਜਾ ਇਸ਼ਨਾਨ ਕਰਦੇ ਤਾਂ ਉਸੇ ਵੇਲੇ ਗੁਆਂਢੀਆਂ ਦੀ ਮੁਸਲਮਾਨ ਮੁਟਿਆਰ ਕੁੜੀ ਜਾਗਦੀ ਅਤੇ ਅੱਲਾ ਅੱਲਾ ਕਰਦੀ ਹੋਈ ਗੁਸਲ ਕਰਦੀ। ਉਹ ਵੀ ਖ਼ੁਦਾਪ੍ਰਸਤ ਲੜਕੀ ਸੀ। ਸੰਤ ਜੀ ਨੇ ਉਸ ਨੂੰ ਇਕ ਦਿਨ ਸੁਣਿਆ ਤਾਂ ਕਹਿਣ ਲੱਗੇ: ਕੁੜੀਏ ਅੱਲਾ ਅੱਲਾ (ਭਾਵ ਜ਼ਖ਼ਮ ਕੱਚਾ, ਨਰਮ) ਨਹੀਂ 'ਪੱਕਾ ਪੱਕਾ' ਕਿਹਾ ਕਰ, ਉਹ 'ਅੱਲਾ (ਕੱਚਾ) ਨਹੀਂ 'ਪੱਕਾ' ਹੈ। ਬੀਬੀ ਉਸ ਸਮੇਂ ਤੋਂ 'ਪੱਕਾ ਪੱਕਾ' ਕਹਿਣ ਲਗ ਪਈ। ਘਰ ਦੇ ਮਾਪੇ ਰਿਸ਼ਤੇਦਾਰ ਮੌਲਵੀ ਕਾਜ਼ੀ ਬਥੇਰਾ ਸਮਝਾਣ ਲਗੇ ਪਰ ਖ਼ੁਦਾ ਪ੍ਰਸਤ ਲੜਕੀ ਨੇ ਸਾਧੂ ਦੀ ਰਮਜ਼ ਪੂਰੀ

ਤਰ੍ਹਾਂ ਸਮਝ ਲਈ ਸੀ।

ਮੈਂ ਦੀਨ ਦਿਆਲ ਜੀ ਨੂੰ ਏਥੇ ਬੈਠਿਆਂ ਹੀ ਆਖਿਆ: ਪ੍ਰੀਤਮ ਸਿੰਘ ਪ੍ਰਧਾਨ (ਯੂ.ਕੇ. ਸੰਗਤ) ਅੱਜ ਸਾਡਾ ਜੀਅ ਬੜਾ ਲਾਈ ਆਏ ਹਨ। ਸੱਚੇ ਪਾਤਸ਼ਾਹ ਜੀ ਏਨਾ ਹੀ ਬੋਲੇ: ਐਲ.ਆਈ.ਈ. ਅਤੇ ਚੁੱਪ ਕਰਕੇ ਅਗਲੇ ਕਾਰਜ ਲਈ ਉਠ ਤੁਰੇ।

(ਇਸਦਾ ਜਵਾਬ - ਅਰਥਾਤ ਪੁਸ਼ਟੀ ਅਗਲੇ ਦਿਨ ਮਿਲੀ)। ਬੱਸ ਦੀਆਂ ਸਵਾਰੀਆਂ ਮਸਾਂ 6 ਵਜੇ ਸ਼ਾਮੀਂ ਪਹੁੰਚ ਸਕੀਆਂ। ਨਾਮ ਸਿਮਰਨ ਸਮੂਹਕ ਨਹੀਂ, ਨਿਜੀ ਤੌਰ ਤੇ ਹੀ ਹੋਇਆ।

ਸਤਿਗੁਰੂ ਜੀ ਆਪਣੇ ਛੋਟੇ ਵੀਰ ਮਹਾਰਾਜ ਬੀਰ ਸਿੰਘ ਜੀ ਨੂੰ, ਨੈਰੋਬੀਓਂ ਜਹਾਜ਼ ਰਾਹੀਂ ਆਉਣ ਦਾ ਪਤਾ ਲਗਣ ਤੇ , ਲਿਆਉਣ ਲਈ ਦਾਰਾ ਸਲਾਮ ਏਅਰਪੋਰਟ ਤੇ ਪਧਾਰੇ। ਪਰ ਮਹਾਰਾਜ ਜੀ ਦਾ ਜਹਾਜ਼ ਕਾਫ਼ੀ ਲੇਟ ਹੋਣ ਕਾਰਨ ਆਪ ਵਾਪਸ ਪਰਤ ਆਏ। ਮਹਾਰਾਜ ਜੀ ਰਾਤੀਂ ਕਿਸੇ ਵੇਲੇ ਪਹੁੰਚ ਹੀ ਗਏ, ਸੇਵਕ ਤੇ ਹੰਸਪਾਲ ਜੀ ਨਾਲ।

## 6 ਜੁਲਾਈ 1985, ਸ਼ਨੀਵਾਰ
## ਦਾਰਾ ਸਲਾਮ (ਤਨਜ਼ਾਨੀਆ)

ਅੱਜ ਆਸਾ ਦੀ ਵਾਰ ਦਾ ਕੀਰਤਨ, ਸਵੇਰ ਦਾ ਨਾਸ਼ਤਾ, ਦੁਪਹਿਰ ਦਾ ਲੰਗਰ, ਸ. ਦਇਆ ਸਿੰਘ ਮਠਾੜੂ ਦੇ ਬੰਗਲੇ, ਮੱਸਾ ਸਾਨੀ ਹੋਏ।

ਸਾਡਾ ਜਥਾ ('ਵਰਿਆਮ', ਉਸਤਾਦ ਹਰਭਜਨ ਸਿੰਘ, ਸੁਰਜੀਤ ਸਿੰਘ ਸਾਰੰਗੀ, ਯੂ.ਕੇ. ਦਾ ਨਿਰਮਲ ਸਿੰਘ ਤੇ ਪ੍ਰੀਤਮ ਸਿੰਘ ਕਵੀ) ਅੱਜ ਹੁੰਜਨ ਸਰਦਾਰ ਦੇ ਹੋਣਹਾਰ ਬਚਿਆਂ ਕੰਵਲਜੀਤ ਤੇ ਧਰਮਿੰਦਰ ਨਾਲ ਉਨ੍ਹਾਂ ਦੀ ਕਾਰ ਤੇ ਦਾਰਾ ਸਲਾਮ ਬਾਜ਼ਾਰ ਘੁੰਮਣ ਲਈ ਗਿਆ।

ਤਨਜ਼ਾਨੀਆ ਵਿਚ ਸ਼ਾਇਦ ਮਾਲ ਥੋੜਾ ਹੋਣ ਕਰਕੇ ਜਾਂ ਸੁਰੱਖਿਆ ਕਾਰਨ ਦੋ ਵੇਲੇ ਬਾਜ਼ਾਰ ਖੁਲ੍ਹਦੇ ਹਨ। ਸਵੇਰੇ 9 ਤੋਂ 12 ਤੇ ਦੁਪਹਿਰੇ 3 ਤੋਂ 5 ਵਜੇ ਤਕ। ਬਾਕੀ ਸਾਰਾ ਸਮਾਂ ਬਾਜ਼ਾਰ ਬੇਰੌਣਕ ਰਹਿੰਦੇ ਹਨ।

ਪਿਛਲੇ ਸਾਲ (ਫਰਵਰੀ 1983) ਆਏ ਸਾਂ ਤਾਂ ਬਾਜ਼ਾਰਾਂ ਵਿਚ ਕੋਈ ਵੀ ਨਹੀਂ ਸੀ ਹੁੰਦਾ, ਭਾਂ-ਭਾਂ ਕਰਦੇ ਸਨ। ਫਾਰਨ ਐਕਸਚੇਂਜ ਦੀ ਥੁੜ ਕਾਰਨ ਮਾਲ ਬਾਹਰੋਂ ਨਹੀਂ ਸੀ ਆ ਰਿਹਾ ਅਤੇ ਘਰੋਂ ਕਲ-ਕਾਰਖ਼ਾਨਿਆਂ ਦੀ ਕਮੀ ਕਾਰਨ ਕੁਛ ਬਣਦਾ ਨਹੀਂ ਸੀ। ਸੋ ਨਾ ਦੁਕਾਨਾਂ ਤੇ ਰੌਣਕ ਹੁੰਦੀ, ਨਾ ਗਾਹਕਾਂ ਦੀਆਂ ਭੀੜਾਂ। ਬੀਤੇ 8 ਮਹੀਨੇ ਤੋਂ ਸਥਿਤੀ ਬਦਲ ਗਈ ਹੈ। ਹੁਣ ਲੋਕਾਂ ਨੂੰ ਖੁਲ੍ਹ ਹੈ ਕਿ ਉਹ ਆਪਣੇ ਵਸੀਲਿਆਂ ਨਾਲ ਡਾਲਰ ਪ੍ਰਬੰਧ ਕਰਕੇ ਸਮਾਨ ਖ਼ਰੀਦ ਸਕਦੇ ਹਨ। ਸੋ



ਬਾਜ਼ਾਰਾਂ ਵਿਚ ਵਸਤਾਂ ਵੀ ਹਨ ਤੇ ਖ਼ਰੀਦਦਾਰ ਵੀ।

ਥੋੜ੍ਹੇ ਜਿਹੇ ਭਾਅ: 1600 ਸ਼ਲਿੰਗ ਦੇ ਬੂਟ, 3900 ਸ਼ਲਿੰਗ ਦਾ ਸੂਟਕੇਸ ਦਰਮਿਆਨਾ, 125 ਸ਼ਲਿੰਗ ਦਾ ਜੋੜਾ ਜੁਰਾਬਾਂ ਦਾ, 50 ਸ਼ਲਿੰਗ ਦਾ ਰੁਮਾਲ, 50 ਸ਼ਲਿੰਗ ਲਕਸ ਰੈਕਸੋਨਾ ਆਦਿ ਸਾਬਣ।

ਅੱਜ 4 ਤੋਂ 5 ਵਜੇ ਤਕ ਸਮੂਹਕ ਨਾਮ ਸਿਮਰਨ ਦਾਰਾ ਸਲਾਮ ਵਿਚ ਹੋਲੇ ਦੇ ਮੁਖੀ ਸ. ਸਤਵੰਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆਂ ਦੇ ਘਰ ਵਿਖੇ ਹੋਇਆ। ਸ. ਪਾਲਰੇ ਦੇ ਪਿਤਾ ਸ. ਮਹਿੰਦਰ ਸਿੰਘ ਜੀ ਵਿਸ਼ੇਸ਼ ਕਰ ਇਸ ਸਾਤਵਿਕ ਪ੍ਰੋਗਰਾਮ ਦੇ ਘਰ ਹੋਣ ਤੇ ਬਹੁਤ ਅਨੰਦ-ਮਗਨ ਸਨ। ਪੂਰਬਾ ਦੁਆਰਾ ਅਰਦਾਸ ਉਪਰੰਤ ਕੀਰਤਨ ਵੀ ਪਾਲਰੇ ਸਰਦਾਰਾਂ ਦੇ ਗ੍ਰਹਿ ਵਿਖੇ ਹੋਇਆ। ਮਹਾਰਾਜ ਜੀ ਦੀ ਅਗਵਾਈ, ਪਿੰਕੀ ਦੇ ਮ੍ਰਿਦੰਗ ਨੇ ਰਾਗੀਆਂ ਦੇ ਸ਼ਬਦ '*ਪਾਵਨ ਨਾਮ ਸਦਾ ਹਰਿ ਕੋ*' ਹਿਰਦੇ ਵਿਚ ਉਤਰ ਜਾਣ ਵਾਲਾ ਸ਼ਬਦ ਸਤਿਗੁਰੂ ਜੀ ਦੁਆਰਾ ਪ੍ਰਮਾਣਾਂ ਨੇ ਹੋਰ ਵੀ ਰਸ ਭਰਪੂਰ ਕਰ ਦਿਤਾ। ਘਰੋਗਾ ਹਾਲ ਤੇ ਦੁਆਲਾ ਸੰਗਤ ਨਾਲ ਭਰਪੂਰ।

ਸਤਿਗੁਰੂ ਜੀ ਦੇ ਨਿਜੀ ਸੇਵਕ ਸੰਤ ਬਲਦੇਵ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਪੁੱਤਰੀ ਬੀਬੀ ਸਾਹਿਬ ਕੌਰ ਸੁਪਤਨੀ ਸ. ਜਗਤਾਰ ਸਿੰਘ ਜੀ ਦੇ ਲੜਕੇ ਦਾ ਨਾਮ ਸੱਚੇ ਪਾਤਸ਼ਾਹ ਜੀ ਨੇ 22.6.1985 ਨੂੰ ਸ੍ਰੀ ਭੈਣੀ ਸਾਹਿਬ ਨਵੀਂ ਕੋਠੀ ਦੇ ਗਰਾਊਂਡ ਵਿਚ ਬੈਠਿਆਂ 'ਜੈ ਸਿੰਘ' ਰਖਿਆ। ਇਸੇ ਦਿਨ ਸ੍ਰੀ ਜੈ ਸਿੰਘ ਦੇ ਸਿਰ ਤੇ ਸ੍ਰੀ ਹਸਤ ਕੰਵਲਾਂ ਦੁਆਰਾ ਪਹਿਲੀ ਦਸਤਾਰ ਸਜਾਈ। ਮਾਤਾ ਪਿਤਾ ਇਸ ਮੌਕੇ ਤੇ ਉਪਸਥਿਤ ਤੇ ਪਰਮ ਮੁਦਿਤ ਸਨ। ਸ੍ਰੀ ਮਾਤਾ ਜੀ ਨੂੰ ਵੀ ਆਪਣੇ ਦੁਹਤੇ ਦੇ ਨਾਮਕਰਨ ਸੰਸਕਾਰ ਅਤੇ ਦਸਤਾਰ ਸਜਾਉਣ ਦੀ ਬਹੁਤ ਖ਼ੁਸ਼ੀ ਹੋਈ।

ਪਾਲਰੇ ਪਰਵਾਰ ਘਰ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਸੰਗਤ ਸਮੇਤ ਫਿਰ ਬੈਠ ਗਏ। ਕੁਝ ਬਚਨ ਪਿਤਾ ਪੁਤਰ ਨਾਲ ਕੀਤੇ, ਜੋ ਮੈਂ ਸੁਣ ਨਹੀਂ ਸਕਿਆ। ਗੱਲਬਾਤ 15 ਮਿੰਟ ਤੋਂ ਵੱਧ ਸਮਾਂ ਹੋਈ।

ਉਪਰੋਕਤ ਗੱਲਬਾਤ ਤੋਂ ਪਹਿਲਾਂ ਸੰਤ ਮਨੋਹਰ ਸਿੰਘ ਸੰਤ ਨਗਰ ਨੂੰ ਬੁਲਾ ਕੇ ਸਚੇ ਪਾਤਸ਼ਾਹ ਜੀ ਹੁਕਮ ਕੀਤਾ: ਹਰੀ ਸਿੰਘ ਨੂੰ ਕਹਿਣਾ ਬੱਚਿਆਂ ਨੂੰ ਅਰੂਸ਼ਾ ਦੇ ਮੇਲੇ ਸਮੇਂ ਉਥੇ ਜ਼ਰੂਰ ਭੇਜੇ। ਹਰੀ ਸਿੰਘ ਦਾ ਲੜਕਾ ਸਰਨਜੀਤ ਸਿੰਘ, ਪੋਤਰਾ ਦੇਵਿੰਦਰ ਸਿੰਘ ਦੋਵੇਂ ਲਗਭਗ ਇਕੋ ਉਮਰ ਦੇ ਹਨ ਤੇ ਬੜੇ ਸਾਊ, ਦਰਸ਼ਨੀ ਤੇ ਵਧੀਆ ਸਰੀਰਾਂ ਦੇ ਮਾਲਕ ਹਨ। ਸਾਤਵਕ ਸੁਭਾਈ ਬੰਦੇ ਹੋਣ ਕਰਕੇ ਹੁਣ ਤਕ ਟੇਢੀਆਂ ਸਫ਼ੈਦ ਜਾਂ ਰੰਗਦਾਰ ਪੱਗਾਂ ਦੇ ਹੁੰਦਿਆਂ ਗਲੇ ਮਾਲਾ ਸਜਾ

ਕੇ ਰਖਦੇ। ਬੜੇ ਪਿਆਰੇ ਲਗਦੇ। ਏਸੇ ਲਈ ਸਚੇ ਪਾਤਸ਼ਾਹ ਉਹਨਾਂ ਨੂੰ ਯਾਦ ਕੀਤਾ ਸੀ।

ਪਰ ਜਦੋਂ ਸੰਤ ਮਨੋਹਰ ਸਿੰਘ ਹਰੀ ਸਿੰਘ ਜੀ ਦੇ ਘਰੋਂ ਹੋ ਕੇ ਆਇਆ ਉਨ੍ਹਾਂ ਨਾਲ ਦੇਵਿੰਦਰ ਸਿੰਘ (14) ਸਿਧੀ ਦਸਤਾਰ ਸਜਾਈ ਆ ਹਾਜ਼ਰ ਹੋਇਆ। ਮੱਥਾ ਟੇਕਿਆ ਤਾਂ ਸਤਿਗੁਰੂ ਜੀ ਬੱਚੇ ਨੂੰ ਵੇਖ ਅਤੀ ਪ੍ਰਸੰਨ ਹੋਏ।

ਸੱਚੇ ਪਾਤਸ਼ਾਹ ਥੋੜ੍ਹੇ ਸਮੇਂ ਲਈ ਉਪਰਲੇ ਕਮਰੇ ਵਿਚ ਪਧਾਰੇ ਤਾਂ ਮੈਨੂੰ ਸ. ਹਰਵਿੰਦਰ ਸਿੰਘ ਹੰਸਪਾਲ ਤੋਂ ਇਹ ਜਾਣਨ ਦਾ ਅਵਸਰ ਮਿਲ ਗਿਆ ਕਿ ਉਹ ਨੈਰੋਬੀ ਵਿਚ ਪਈ ਦੁਫੇੜ ਬਾਰੇ ਕੀ ਕਰ ਕੇ ਆਏ ਹਨ। ਹੰਸਪਾਲ ਨੇ ਸਾਨੂੰ ਜਗਦੀਸ਼ ਸਿੰਘ, ਮਨੋਹਰ ਸਿੰਘ, ਪ੍ਰੀਤਮ ਸਿੰਘ ਰੀਹਲ ਤੇ ਮੈਨੂੰ– ਦੱਸਿਆ: ਆਮ ਕਰਕੇ ਹਾਲਾਤ ਨਾਰਮਲ ਹੋਣ ਵਲ ਵਧੇ ਹਨ। ਮਹਾਰਾਜ ਜੀ ਦੀਵਾਨ ਵਿਚ ਦਰਸ਼ਨ ਦਿੰਦੇ ਰਹੇ ਹਨ ਅਤੇ ਸਾਰੀਆਂ ਧਿਰਾਂ ਵਕਤ ਸਿਰ ਧਰਮਸਾਲਾ ਪਹੁੰਚਦੀਆਂ ਰਹੀਆਂ ਹਨ, ਬਿਨਾਂ ਅਮਰਜੀਤ ਸਿੰਘ, ਕਿਰਪਾਲ ਸਿੰਘ, ਸ਼ੁਕਲੇ ਅਤੇ ਸਤਪਾਲ ਸਿੰਘ ਭੱਟੀ ਦੇ। ਦੀਵਾਨ ਵਿਚ ਨੈਰੋਬੀ ਦੇ ਹੋਰ ਸਾਰੇ ਘਰਾਂ ਦੀ ਪ੍ਰਤੀਨਿਧਤਾ ਹੁੰਦੀ ਰਹੀ ਹੈ।

(2) ਨਾਮਧਾਰੀ ਧਰਮਸਾਲਾ ਦਾ ਫੰਕਸ਼ਨ ਚਾਲੂ ਹੋ ਗਿਆ ਹੈ।

(3) ਮਹਾਰਾਜ ਜੀ ਨੇ ਮੈਨੂੰ ਹੀ ਪਰਸਪਰ ਨਾਚਾਕ ਧਿਰਾਂ ਨੂੰ ਮਿਲਣ ਬਾਰੇ ਛੂਟ ਦੇ ਰਖੀ ਸੀ। ਆਪ ਉਹ ਸੂਬਾ ਜੀ ਦੇ ਘਰ ਹੀ ਨਿਵਾਸ ਰਖਦੇ ਸਨ (ਕੁੜਮਾਂ ਦੇ ਘਰ) ਕਿਸੇ ਹੋਰ ਦੇ ਘਰ ਨਹੀਂ ਗਏ।

(4) ਮੈਂ ਸਭਨਾਂ ਧਿਰਾਂ ਦੇ ਬੰਦਿਆਂ ਨੂੰ ਸੁਣਿਆ ਹੈ, ਬੜਾ ਧੀਰਜ ਤੇ ਖੁਲ੍ਹਾ ਦਿਲ ਕਰਕੇ। ਅਤੇ ਕੇਵਲ ਸੁਣਿਆ ਹੀ ਜੋ ਕੁਝ ਉਹਨਾਂ ਕਿਹਾ। ਮਿਲਿਆ ਵੀ ਬਿਨਾਂ ਕਿਸੇ ਦਲੀਲ ਜਾਂ ਕਾਰਨ ਤੋਂ। ਕੇਵਲ ਦੂਜਿਆਂ ਨੂੰ ਵਿਸ਼ਵਾਸ ਵਿਚ ਲੈਣ ਲਈ।

(5) ਮੈਂ ਜੋ ਕੁਝ ਸੁਣਿਆ ਵੇਖਿਆ ਉਸ ਅਨੁਸਾਰ ਛੋਟੇ ਠਾਕਰਾਂ, ਉਦੈ ਸਿੰਘ ਜੀ ਨੇ, ਬਹੁਤ ਕੁਝ ਠੀਕ ਠਾਕ ਕਰ ਛੱਡਿਆ ਹੈ। ਲੋਕ ਸਮਝਦੇ ਹਨ ਕਿ ਛੋਟੇ ਵਡਿਆਂ ਤੋਂ ਕੋਹਾਂ ਸਿਆਣੇ ਹਨ।

(6) ਵੱਡੇ ਠਾਕਰਾਂ, ਦਲੀਪ ਸਿੰਘ ਜੀ, ਤਰਸੇਮ ਸਿੰਘ ਅਤੇ ਦਿਆਲ ਸਿੰਘ ਫਗਵਾੜਾ ਨੇ ਦੂਜੀ ਧਿਰ ਵਿਚ 10 ਪ੍ਰਤੀਸ਼ਤ ਸ਼ਰਧਾ ਸਮਝ ਕੇ ਗੱਲਬਾਤ ਕੀਤੀ ਪਰ ਓਥੇ ਤਾਂ ਕੁਝ ਵੀ ਬਾਕੀ ਨਹੀਂ ਸੀ। ਇਹਨਾਂ ਦੇ, ਬਿਨਾਂ ਪ੍ਰਧਾਨ ਸਕੱਤਰ ਨੂੰ ਇਤਲਾਹ ਤੋਂ, ਨੈਰੋਬੀ ਜਾਣ ਤੋਂ ਵੀ ਕਾਫ਼ੀ ਖਿਲਾਰਾ ਪਿਆ ਹੈ। ਇਹਨਾਂ ਦਾ ਜਾਣਾ ਲਾਭ ਦੀ ਥਾਂ ਅਲਾਭਕਾਰੀ ਹੋਇਆ ਹੈ।



ਸ. ਹੰਸਪਾਲ ਨੇ ਜਿਨ੍ਹਾਂ ਬੰਦਿਆਂ ਨਾਲ ਗੱਲਾਂਬਾਤਾਂ ਕੀਤੀਆਂ, ਉਹਨਾਂ ਵਿਚ ਸਤਪਾਲ ਸਿੰਘ ਭੱਟੀ, ਅਮਰਜੀਤ ਸਿੰਘ ਤੇ ਕਿਰਪਾਲ ਸਿੰਘ ਦੇ ਨਾਮ ਮੈਨੂੰ ਯਾਦ ਹਨ। ਸ. ਹੰਸਪਾਲ ਜੋ ਕੁਛ ਉਥੇ ਫ਼ੈਸਲੇ ਦੇ ਕੇ ਆਇਆ ਉਸ ਅਨੁਸਾਰ:

1. ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਵਾਸਤੇ ਉਹ ਬਜ਼ਿਦ ਸਨ, ਅਸਾਂ ਇਸ ਗੱਲ ਨੂੰ ਮੰਨ ਲਿਆ ਹੈ।

2. ਤਸਵੀਰਾਂ ਗੁਰੂਆਂ ਦੀਆਂ ਲਗਵਾਣ ਵਾਸਤੇ ਭਾਵੇਂ ਅਜੇ ਉਹ ਵਰਤਮਾਨ ਸਤਿਗੁਰੂ ਜੀ ਦੀ ਫੋਟੋ ਪੂਰਬ ਗੁਰੂਆਂ ਦੇ ਬਰਾਬਰ ਲਗਾਣੀ ਮੰਨਦੇ ਨਹੀਂ ਸਨ ਤਾਂ ਵੀ ਸਾਰੀਆਂ ਤਸਵੀਰਾਂ ਲਗਾਣ ਦੀ ਗੱਲ ਮੰਨ ਲਈ ਗਈ ਹੈ।

3. ਉਹਨਾਂ ਮੰਨ ਲਿਆ ਹੈ ਕਿ ਉਹ ਅਗੇ ਤੋਂ ਭੰਡੀ ਪਰਚਾਰ ਨਹੀਂ ਕਰਨਗੇ।

4. ਮੈਂ ਕਹਿ ਆਇਆਂ ਹਾਂ ਕਿ ਸੱਚੇ ਪਾਤਸ਼ਾਹ ਇਸ ਸਮੇਂ ਨੈਰੋਬੀ ਜਾਂ ਕੀਨੀਆਂ ਦਾ ਦੌਰਾ ਨਹੀਂ ਕਰਨਗੇ। ਇਹ ਗੱਲ ਵਿਰੋਧੀ ਧਿਰ ਨੂੰ ਸੁਖਾਈ ਹੈ। ਪਰ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਉਹ ਵੀ ਆਪਣੇ ਆਪ ਨੂੰ ਠੀਕ ਕਰਨ।

5. ਮਹਾਰਾਜ ਬੀਰ ਸਿੰਘ ਜੀ ਪ੍ਰਬੰਧਕਾਂ ਨੂੰ ਕਹਿ ਆਏ ਹਨ ਕਿ ਦੀਵਾਨ ਸਮੇਂ ਗ੍ਰੰਥ ਸਾਹਿਬ ਪ੍ਰਕਾਸ਼ ਕਰ ਲਓ ਪਰ ਕੋਈ ਜਣਾ ਉਸ ਸਮੇਂ ਬਾਣੀ ਦਾ ਪਾਠ ਜ਼ਰੂਰ ਕਰੇ।

6. ਹੰਸਪਾਲ ਦੀ ਸਮਝ ਅਨੁਸਾਰ ਅਸਲ ਵਿਚ ਵਿਰੋਧੀ ਧੜੇ ਨਾਲ ਵਰਤਮਾਨ ਪ੍ਰਧਾਨ ਸ. ਸਰਵਣ ਸਿੰਘ ਸੋਖੀ, ਤੇ ਸਕੱਤਰ ਸ. ਹਰਭਜਨ ਸਿੰਘ ਸੀਹਰਾ ਦੀ ਮਿਲੀ ਭੁਗਤ ਸੀ। ਇਹ ਦੋਵੇਂ ਵੀ ਗ੍ਰੰਥ ਸਾਹਿਬ ਨੂੰ ਧਰਮਸਾਲਾ ਵਿਚ ਲਗਾਈ ਰੱਖਣ ਦੇ ਹੱਕ ਵਿਚ ਹਨ।

7. ਸੰਤ ਦਿਆਲ ਸਿੰਘ ਠੀਕ ਠਾਕ ਹੈ। ਉਹਦੇ ਵਿਚ ਕਿਸੇ ਪਰਕਾਰ ਦੀ ਹੁਣ ਗਲਤੀ ਨਹੀਂ।

8. ਸੂਬਾ ਸਤਨਾਮ ਸਿੰਘ ਜੀ ਨੂੰ ਕਹਿ ਦਿਤਾ ਗਿਆ ਹੈ ਕਿ ਉਹ ਅਜੇ ਆਪਣੇ 'ਸੂਬਾ' ਪਦਵੀ ਦੀ ਵਰਤੋਂ ਨਾ ਕਰਨ।

9. ਸੂਬਾ ਸੋਹਣ ਸਿੰਘ ਜੀ ਦੀ ਰੋਗੀ ਦਸ਼ਾ ਹੋਣ ਕਾਰਨ ਸਰੀਰ ਬਹੁਤ ਕਮਜ਼ੋਰ ਹੋ ਗਿਆ।

ਹੰਸਪਾਲ ਜੀ ਨਾਲ ਗੱਲਬਾਤ ਕਰਨ ਤੋਂ ਝੱਟ ਹੀ ਪਿਛੋਂ ਮੈਂ ਇਹ ਗੱਲਾਂ ਨੋਟ ਕਰ ਲਈਆਂ।

ਸ੍ਰੀ ਸਤਿਗੁਰੂ ਜੀ ਥੋੜ੍ਹੇ ਚਿਰ ਬਾਅਦ ਹੀ ਪਾਲਰੇ ਪਰਵਾਰ ਤੋਂ ਵਿਦਾ ਹੋ

ਸ. ਦਇਆ ਸਿੰਘ ਮਠਾੜੂ ਦੇ ਬੰਗਲੇ ਮੱਸਾ ਸਾਨੀ ਪਧਾਰ ਗਏ। ਇਸ ਸਮੇਂ 7.00 ਵਜ ਚੁਕੇ ਸਨ। ਸਾਧ ਸੰਗਤ ਨੇ ਪਾਲਰੇ ਪਰਵਾਰ ਤੋਂ ਅਨੰਦ ਭਰਪੂਰ ਪ੍ਰਸ਼ਾਦ ਛਕਿਆ।

ਅੱਜ ਦਾਰਾ ਸਲਾਮ ਦੀ ਭਾਰਤੀ ਜਨਤਾ ਨੇ ਨਾਮਧਾਰੀ ਕਲਾਕਾਰਾਂ ਨੂੰ ਆਪਣੇ ਪ੍ਰਬੰਧ ਹੇਠ ਸੁਣਨ ਦੀ ਆਗਿਆ ਲੈ ਰਖੀ ਸੀ। ਇੰਡੋ-ਤਨਜ਼ਾਨੀਆ ਕਲਚਰਲ ਸੈਂਟਰ ਵਿਖੇ ਸ਼ਿਸ਼ੂਕੁੰਜ ਵਲੋਂ ਇਹ ਆਯੋਜਨ ਸੀ।

ਮੈਂ ਆਪਣੇ ਸਾਥੀਆਂ ਨਾਲ ਮਸਾਂ ਹੀ 9 ਵਜੇ ਇੰਡੋ-ਤਨਜ਼ਾਨੀਆ ਕਲਚਰਲ ਸੈਂਟਰ ਦੇ ਸ੍ਰੀ ਮਤੀ ਮੋਤੀ ਬਾਈ ਟੀ.ਬੀ. ਸੈਂਟਰ ਹਾਲ ਵਿਚ ਪਹੁੰਚਾ। ਹਾਲ ਦੀਆਂ ਸਮੂਚੀਆਂ ਕੁਰਸੀਆਂ 'ਤੇ ਵਿਅਕਤੀ ਠਸਾ ਠਸ ਭਰਪੂਰ ਸਨ। 400 ਕੁਰਸੀ ਏਥੇ ਉਪਲਬਧ ਸੀ। ਸ਼ਹਿਰ ਦੇ ਨਰ ਨਾਰ ਸੰਗੀਤ ਪ੍ਰੇਮੀ ਤੇ ਕਾਰੋਬਾਰੀ ਲੋਕਾਂ ਵਿਚ ਨਾਮਧਾਰੀ ਕੇਵਲ ਡੇਢ ਦਰਜਨ ਹੀ ਸਨ। ਸੰਤ ਗੁਰਮੁਖ ਸਿੰਘ ਲੁਹਾਰਾਂ ਸਾਰੇ ਪ੍ਰੋਗਰਾਮ ਨੂੰ ਵੀਡੀਓ ਬੰਦ ਕਰਨ ਲਈ ਮੌਕੇ ਤੇ ਉਪਸਥਿਤ ਸੀ।

ਜਿਉਂ ਮੰਚ ਤੋਂ ਪਰਦਾ ਇਕ ਲਾਂਭੇ ਹੋਇਆ, ਲਾਲ ਪਰਦੇ ਦੀ ਪ੍ਰਿਸ਼ਠ ਭੂਮੀ ਵਿਚ ਇਕ ਛੋਟੇ ਹੋਰ ਮੰਚ ਤੇ ਸੰਤ ਹਰਬੰਸ ਸਿੰਘ ਘੁੱਲਾ ਤੇ ਸੰਤ ਖਜ਼ਾਨ ਸਿੰਘ, ਬਲਦੇਵ ਸਿੰਘ ਅਤੇ ਸੁਖਦੇਵ ਸਿੰਘ ਸਫੈਦ ਕਪੜੇ ਪਹਿਨੀਂ ਆਪਣੇ ਸਾਜ਼ਾਂ ਨਾਲ ਉਭਰੇ। ਮੰਚ ਦੇ ਸੱਜੇ ਹੱਥ ਇਕ ਹੋਰ ਛੋਟੇ ਮੰਚ ਉਤੇ ਸੁਹਣੇ ਸਜੇ ਹੋਏ ਆਸਣ ਉਤੇ ਸ੍ਰੀ ਸਤਿਗੁਰੂ ਜੀ ਬਿਰਾਜਮਾਨ ਸਨ। ਏਧਰ ਓਧਰ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਦਿਆਲ ਸਿੰਘ (ਚੌਰੀ ਕਰਦੇ ਹੋਏ) ਅਤੇ ਸ. ਮਹਿੰਦਰ ਸਿੰਘ ਪਾਲਰੇ ਆਪ ਜੀ ਦੀ ਸੇਵਾ ਵਿਚ ਬੈਠੇ ਹਨ।

ਇਸ ਸਮੇਂ, ਮਾਈਕ ਉਤੇ ਸੈਂਟਰ ਦੇ ਚੇਅਰਮੈਨ ਸ੍ਰੀ ਠਾਕਰ ਉਪਸਥਿਤ ਹੋਏ। ਉਨ੍ਹਾਂ ਅੰਗਰੇਜ਼ੀ ਵਿਚ ਮਨੁਖਾ ਜੀਵਨ ਵਿਚ ਸੰਗੀਤ ਦੀ ਮਹੱਤਤਾ ਤੇ ਭਾਰਤੀ ਸੰਗੀਤ, ਖ਼ਾਸਕਰ ਸ਼ਾਸਤਰੀ ਸੰਗੀਤ, ਦੀ ਪ੍ਰਿਸ਼ਠਭੂਮੀ ਨੂੰ ਬਿਆਨ ਕੀਤਾ ਅਤੇ ਫਿਰ ਇਕ ਗੁਲਚੀਨ ਫੁੱਲਾਂ ਦੀ ਤਕੜੀ ਮਾਲਾ ਸਤਿਗੁਰੂ ਜੀ ਦੇ ਗਲੇ ਪਹਿਨਾਈ।

ਸਤਿਗੁਰੂ ਜੀ ਦੇ ਮਹਾਨ ਪ੍ਰੇਮੀ ਸ੍ਰੀ ਨਟਵਰ ਲਾਲ ਸ਼ੁਕਲਾ ਸ਼ਾਸਤਰੀ ਨੇ ਸਤਿਗੁਰੂ ਜੀ ਦੀ ਸ਼ੋਭਾ ਵਾਸਤੇ ਹਿੰਦੀ ਵਿਚ ਲਿਖੀ ਕਵਿਤਾ ਦੇ 4-5 ਛੰਦ ਸੁਣਾਏ ਅਤੇ ਜਾ ਕੇ ਗੁਰੂ ਚਰਨਾਂ ਵਿਚ ਭੇਟ ਕਰ ਦਿਤੀ। ਇਸ ਕਵਿਤਾ ਵਿਚ ਇਕ ਬੰਦ ਦੇ ਪ੍ਰਥਮ ਅਖਰ ਜੋੜਨ ਨਾਲ 'ਜਗਜੀਤ ਸਿੰਘ' ਨਾਮ ਬਣਦਾ ਹੈ।

ਮੰਚ ਸਕੱਤਰੀ ਸ. ਜਗਦੀਸ਼ ਸਿੰਘ ਨੂੰ ਪ੍ਰਾਪਤ ਹੋਈ ਤਾਂ ਆਰੰਭ ਵਿਚ ਉਸ ਨੇ ਸਾਰੇ ਕਲਾਕਾਰਾਂ ਦੀ ਸੰਖੇਪ ਜਾਣਕਾਰੀ ਦਿਤੀ ਤੇ ਹੇਠ ਲਿਖੇ ਅਨੁਸਾਰ



ਕਾਰਜ ਕਰਮ ਚਲਿਆ:

1. ਹਜ਼ੂਰੀ ਰਾਗੀ : ***ਬੋਲਿ ਬੋਲਿ ਖੋਜਤੇ ਬਡਭਾਗੀ।।***

ਖ਼ਜ਼ਾਨ ਸਿੰਘ ਦੇ ਖ਼ੂੰਟੀਦਾਰ ਘੁੰਗਰੂਆਂ ਨੇ ਸਭ ਨੂੰ ਅਨੰਦਿਤ ਕੀਤਾ।

2. ਸੁਰਜੀਤ ਸਿੰਘ: ਸਾਰੰਗੀ ਉਤੇ ਪ੍ਰਭਾਵਸ਼ਾਲੀ ਵਾਦਨ ਮਾਲਕੌਂਸ ਦਾ।

3. ਹਰਭਜਨ ਸਿੰਘ ਉਸਤਾਦ: ਸਿਤਾਰ ਉਤੇ ਬਿਹਾਗ ਦਾ ਅਲਾਪ, ਜੋੜ, ਝਾਲਾ।

4. ਸੁਖਵਿੰਦਰ ਸਿੰਘ ਪਿੰਕੀ: ਭਾਵੇਂ ਹਰੇਕ ਕਲਾਕਾਰ ਨਾਲ ਤਬਲਾਵਾਦਨ ਕਰਦਾ ਰਿਹਾ, ਪਰ ਇਸ ਦੇ ਸੋਲੋ ਵਾਦਨ ਨੇ ਸ੍ਰੋਤਿਆਂ ਨੂੰ ਖ਼ੂਬ ਅਨੰਦਤ ਕੀਤਾ।

5. ਮੋਹਣ ਸਿੰਘ-ਸੁਖਦੇਵ ਸਿੰਘ: ਰਾਗ ਬਾਗੇਸ਼ਰੀ ਵਿਚ ਵੱਡਾ ਤੇ ਛੋਟਾ ਖ਼ਿਆਲ ਸ਼ਾਨਦਾਰ ਯੁਗਲਗਾਨ।

6. ਬਲਜੀਤ ਸਿੰਘ: ਤਾਰ ਸ਼ਹਿਨਾਈ ਉਤੇ ਮਦਵੰਤੀ ਵਜਾਇਆ।

ਹਰੇਕ ਕਲਾਕਾਰ ਨੂੰ ਮੁੱਢ ਤੇ ਅੰਤ ਵਿਚ ਭਰਪੂਰ ਤਾਲੀਆਂ ਮਿਲੀਆਂ। ਦਾਰਾ ਸਲਾਮ ਦੇ ਸ਼੍ਰੋਤਿਆਂ ਵਿਚਾਲੇ ਮੂਹਰਲੀ ਕਤਾਰ ਵਿਚ ਪਾਵਰ, ਐਨਰਜੀ ਅਤੇ ਹੋਰ ਕਈ ਮਹਿਕਮਿਆਂ ਦੇ ਮਨਿਸਟਰ ਸ੍ਰੀ ਅਲੂਮ ਆਪਣੀ ਸੁਪਤਨੀ ਨਾਲ ਬੈਠੇ ਹੋਏ ਸਨ। ਸਨਿੱਮਰ ਅਤੇ ਸੁਚੇਤ। ਇਹਨਾਂ ਦੇ ਨਾਲ ਹੀ ਪਰ੍ਹਾਂ, ਸ. ਤ੍ਰਿਲੋਚਨ ਸਿੰਘ ਸੰਧੂ ਜੁ ਕੌਮਾਂਤਰੀ ਗਰੇਡ ਵੱਨ ਐਂਪਾਇਰ ਹਨ ਅਤੇ ਜਿਨ੍ਹਾਂ ਦੋ ਦਿਨ ਪਹਿਲਾਂ ਨਾਮਧਾਰੀ ਹਾਕੀ ਟੀਮ ਅਤੇ ਤਨਜ਼ਾਨੀਆਂ ਦੀ ਸਪੋਰਟ ਕਮੇਟੀ ਦੇ ਖ਼ਜ਼ਾਨਚੀ ਅਤੇ ਸਲਾਹਕਾਰ ਹਨ। ਮੈਂ ਇਹਨਾਂ ਨਾਲ ਸੰਖੇਪ ਜਿਹੀ ਮੁਲਾਕਾਤ ਕਰ ਲਈ। ਇਹਨਾਂ ਨੂੰ ਪਰਸੋਂ ਸਾਡੀ ਟੀਮ ਨੇ ਮਠਾੜੂ ਨਿਵਾਸ ਬੁਲਾਇਆ ਸੀ। ਸ੍ਰੀ ਸਤਿਗੁਰੂ ਜੀ ਦੇ ਨਾਲ ਵੀ 15 ਮਿੰਟ ਬੈਠਣ ਦਾ ਅਵਸਰ ਮਿਲਿਆ ਸੀ।

ਮੈਨੂੰ ਸ. ਤ੍ਰਿਲੋਚਨ ਸਿੰਘ ਸੰਧੂ ਨੇ ਹੇਠ ਲਿਖੇ ਸ਼ਬਦ ਨਾਮਧਾਰੀ ਹਾਕੀ ਟੀਮ ਬਾਰੇ ਆਖੇ:

(ੳ) ਸ੍ਰੀ ਸਤਿਗੁਰੂ ਜੀ ਨੇ ਇਹ ਟੀਮ ਤਿਆਰ ਕਰਕੇ ਸਿਖ ਜਗਤ ਤੇ ਬੜਾ ਉਪਕਾਰ ਕੀਤਾ ਹੈ। ਇਹ ਕੰਮ ਸਿਖਾਂ ਦਾ ਨਾਮ ਤੇ ਸ਼ਾਨ ਉੱਚਾ ਕਰਨ ਵਾਲਾ ਹੈ। ਅਸੀਂ ਦਸਤਾਰਾਂ ਨਾਲ ਤਾਂ ਆਪ ਵੀ ਖੇਡਦੇ ਰਹੇ ਹਾਂ ਪਰ ਇਹ ਜੋ ਕਛਹਿਰੇ ਅਤੇ ਦਸਤਾਰ ਦੀ ਪੁਸ਼ਾਕ ਨਾਲ ਖੇਡਣਾ ਹੈ ਇਹ ਤਾਂ, ਹੋਰ ਸਭ ਦੇ ਮੁਕਾਬਲੇ, ਵਿਸ਼ੇਸ਼ ਫ਼ਰਕ ਦਰਸਾਂਦਾ ਹੈ।

(ਅ) ਨਾਮਧਾਰੀ ਹਾਕੀ ਟੀਮ ਦੇ ਬੱਚੇ ਅੱਛੇ ਡਸਿਪਲਨ ਵਿਚ ਖੇਡਦੇ ਹਨ ਅਤੇ ਹਰ ਮੌਕੇ ਇਹਨਾਂ ਦੀ ਸਮਝਦਾਰੀ ਨਜ਼ਰ ਆਉਂਦੀ ਹੈ। ਇਹਨਾਂ ਵਿਚ ਵਡੇਰੀਆਂ ਸੰਭਾਵਨਾਵਾਂ ਮੌਜੂਦ ਹਨ ਅਤੇ ਵੱਧ ਤੋਂ ਵੱਧ ਆਸ ਰਖੀ ਜਾ ਸਕਦੀ ਹੈ।

(ੲ) ਅਜੇ ਲੈਰੇ ਹਨ। 17-18 ਸਾਲ ਦੇ ਬੱਚੇ ਖੇਡ ਜਗਤ ਵਿਚ ਪ੍ਰੌਢ ਖਿਡਾਰੀਆਂ ਨਾਲ ਲੋਹਾ ਲੈਣ ਵਿਚ ਕਈ ਵਾਰ ਸੰਕੋਚ ਤੋਂ ਕੰਮ ਲੈ ਜਾਂਦੇ ਹਨ। ਮਿਹਨਤ ਤਾਂ ਠੀਕ ਕਰ ਰਹੇ ਹਨ। ਖੇਡਦੇ ਤਾਂ ਧਿਆਨ ਨਾਲ ਹਨ ਪਰ ਅਜੇ ਹੋਰ ਅਨੁਭਵ ਲੁੜੀਂਦਾ ਹੈ। ਤਜਰਬਾ ਤਾਂ ਉਮਰ ਨਾਲ ਹੀ ਆਵੇਗਾ। ਅੱਜ ਜੋ ਕੁਝ ਹਨ ਇਹ ਇਸ ਆਯੂ ਵਿਚ ਵੱਧ ਤੋਂ ਵੱਧ ਸਹੀ ਹਨ।

ਸੰਗੀਤ ਸਭਾ ਦੇ ਜਾਰੀ ਰਹਿੰਦਿਆਂ ਹੀ ਰਾਤੀਂ 12 ਵਜੇ ਮੈਨੂੰ ਕਿਸੇ ਆ ਸੁਨੇਹਾ ਦਿਤਾ: ਤੁਹਾਨੂੰ ਬਾਹਰ ਹੰਸਪਾਲ ਜੀ ਬੁਲਾ ਰਹੇ ਹਨ। ਮੈਂ ਗਿਆ ਤਾਂ ਸ. ਹੰਸਪਾਲ ਨੇ ਹੱਥ ਮਿਲਾ ਕੇ ਆਖਿਆ: ਮੈਂ ਤਾਂ ਸਵੇਰੇ ਹੀ ਭਾਰਤ ਨੂੰ ਜਹਾਜ਼ ਤੇ ਚੜ੍ਹ ਜਾਣਾ ਹੈ, ਇਹੋ ਅੰਤਮ ਮਿਲਣੀ ਹੈ ਏਥੇ। ਕੋਈ ਸੁਨੇਹਾ ਘਰ ਦੇਣਾ ਹੈ ਤਾਂ ਦੱਸੋ। ਇਹ ਕਹਿੰਦਿਆਂ ਇਕ ਸ਼ਾਫ਼ਟ ਪੈੱਨ ਮੇਰੇ ਹੱਥਾਂ ਵਿਚ ਸਤਿਕਾਰ ਪਿਆਰ ਵਜੋ ਥਮਾਈ। ਪੈੱਨ ਬਖ਼ਸ਼ਿਸ਼ ਸੀ।

ਸੰਗੀਤ ਸਭਾ ਦੇ ਸਰੋਤੇ ਏਨੇ ਮੁਗਧ ਮਨ ਬੈਠੇ ਸਨ ਕਿ ਕਲਾਕਾਰ ਆਪਣੀ ਕਲਾ ਦਾ ਪ੍ਰਦਰਸ਼ਨ ਅੱਛੀ ਤਰ੍ਹਾਂ ਕਰ ਸਕੇ। ਸਾਰਿਆਂ ਨੇ ਹੀ ਆਪਣਾ ਕੰਮ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਸੀ ਪਰ ਪਿੰਕੀ ਨੂੰ ਵਧੇਰੇ ਪ੍ਰਸੰਸਾ ਮਿਲੀ ਕਿਉਂਕਿ ਉਹ ਹਰੇਕ ਨਾਲ ਸੰਗਤ ਕਰਦਾ ਸੋਲੋ ਵਾਦਨ ਵੀ ਬਹੁਤ ਸੁਹਣਾ ਕਰ ਸਕਿਆ। ਬਲਜੀਤ ਦੀ ਤਾਰ ਸ਼ਹਿਨਾਈ ਦੀ ਦਰੁੱਤ ਗਤੀ ਤੇ ਕੀਤੀ ਮਿਹਨਤ ਵੀ ਚਮਤਕਾਰੀ ਸੀ। 12 ਵਜੇ ਤਕ ਚਲਣ ਵਾਲਾ ਪ੍ਰੋਗਰਾਮ 1.30 ਵਜੇ ਜਾ ਸਮਾਪਤ ਹੋਇਆ। ਅਜੇ ਵੀ ਪਬਲਿਕ ਉਠਣ ਨੂੰ ਤਿਆਰ ਨਹੀਂ ਸੀ।

ਅੱਜ ਦੇ ਅੱਧੇ ਕਲਾਕਾਰਾਂ ਤੋਂ ਤਾਂ ਇਹ ਲੋਕ ਪਹਿਲਾਂ ਹੀ ਵਾਕਫ਼ ਸਨ। ਫਰਵਰੀ 1983 ਵਿਚ ਵੀ ਏਸੇ ਹਾਲ ਵਿਚ ਸੰਗੀਤ ਦਾ ਆਯੋਜਨ ਸੀ ਅੱਜ ਦਾ ਪ੍ਰੋਗਰਾਮ ਵੀ ਉਸੇ ਕਲਾ ਦਕਸ਼ਤਾ ਤੋਂ ਪ੍ਰਭਾਵਤ ਹੋ ਕੇ ਹੋਇਆ ਸੀ। ਪਰ ਅੱਜ ਕੁਝ ਕਲਾਕਾਰ ਪਹਿਲਾਂ ਤੋਂ ਨਵੇਂ ਸਨ ਤੇ ਸਾਰਿਆਂ ਦੀ ਕਿਰਤ ਉੱਤਮ ਸੀ।

ਸ੍ਰੀ ਸਤਿਗੁਰੂ ਜੀ ਸਿਮਰਨ ਕਰਦਿਆਂ ਹੀ ਸਭਾ ਭਵਨ ਵਿਚ ਆਏ ਸਨ ਤੇ ਸਾਰਾ ਸਮਾਂ ਵੀ ਭਜਨ ਕਰਦੇ ਰਹੇ। ਸਭਾ ਸਮਾਪਤੀ ਤੇ ਵੀ ਆਪ ਜੀ ਨੇ ਚੰਦ ਸ਼ਬਦ ਨਾ ਕਹੇ।

ਸ. ਜਗਦੀਸ਼ ਸਿੰਘ 'ਵਰਿਆਮ' ਦੀ ਮੰਚ ਸਕੱਤਰੀ ਮੌਕੇ ਨੂੰ ਠੀਕ ਤਰ੍ਹਾਂ ਪੇਸ਼ ਕਰਨ ਵਿਚ ਕਾਮਯਾਬ ਰਹੀ।

ਲੋਕ 2 ਵਜੇ ਤਕ ਹੀ ਘਰੋ ਘਰੀ ਪਹੁੰਚ ਸਕੇ।



## 7 ਜੁਲਾਈ 1985, ਐਤਵਾਰ
## ਦਾਰਾ ਸਾਲਾਮ (ਤਨਜ਼ਾਨੀਆ)

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਤੇ ਆਪ ਜੀ ਦੀ ਸ਼ਮੂਲੀਅਤ ਨਾਲ ਸੁਰੀਲੇ ਕਲਾਕਾਰਾਂ ਰਸ-ਰੰਗ ਭਰਿਆ ਸ. ਦਇਆ ਸਿੰਘ ਦੇ ਨਿਵਾਸ 'ਤੇ ਹੀ ਕੀਤਾ।

ਸ੍ਰੀ ਮਹਾਰਾਜ ਜੀ, ਬੇਬੇ ਦਲੀਪ ਕੌਰ ਜੀ, ਇਹਨਾਂ ਦਾ ਸੇਵਕ ਸੰਤ ਧੀਰਾ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਅੱਜ ਸਵੇਰ ਦੀ ਫਲਾਈਟ ਤੇ ਭਾਰਤ ਨੂੰ ਰਵਾਨਾ ਹੋ ਗਏ ਹਨ।

ਪ੍ਰਧਾਨ ਸਤਵੰਤ ਸਿੰਘ ਜੁੜੀ ਬਣੀ ਸੰਗਤ ਨੂੰ ਮੋਸ਼ੀ ਅਤੇ ਅਰੂਸ਼ਾ ਦੇ ਸ਼ਹਿਰਾਂ ਵਿਚ ਮੇਲਿਆਂ ਦੇ ਸੰਯੋਜਨ ਲਈ ਰੇਲਵੇ ਦੀ ਬੁਕਿੰਗ ਲਈ ਯਤਨਸ਼ੀਲ ਰਹੇ।

ਅਸਾਨੂੰ ਜੰਡੂ ਨਿਵਾਸ ਵਾਲਿਆਂ ਨੂੰ ਅੱਜ ਬ੍ਰੇਕ ਫਾਸਟ ਨਸੀਬ ਨਹੀਂ ਹੋਇਆ ਕਿਤੇ 1 ਵਜੇ ਜਾ ਮੱਸਾ ਸਾਨੀ ਪ੍ਰਸ਼ਾਦ ਛਕਿਆ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਵੀ 3 ਵਜੇ ਨਾਮ ਸਿਮਰਨ ਸਮੇਂ ਹੋਏ। ਸਾਰੇ ਹੀ ਇਕ ਦੂਜੇ ਨਾਲ ਐਸੀ ਤਰ੍ਹਾਂ ਮਿਲ ਰਹੇ ਹਨ ਜਿਵੇਂ ਫੇਰ ਮਿਲਣ ਦਾ ਯਕੀਨ ਨ ਹੋਵੇ। ਅੱਜ ਸ੍ਰੀ ਸਤਿਗੁਰੂ ਜੀ ਸ਼ਾਮ ਨੂੰ ਮੋਸ਼ੀ ਲਈ ਹਵਾਈ ਜਹਾਜ਼ ਲੈ ਰਹੇ ਹਨ। ਦਾਰਾ ਸਲਾਮ ਵਿਚ, ਇਸ ਦੌਰੇ ਦਾ, ਸਤਿਗੁਰੂ ਜੀ ਵਾਸਤੇ ਅੰਤਿਮ ਦਿਨ ਹੈ। ਜਾਣ ਵਾਲੇ ਪ੍ਰਿਯ ਜਨਾਂ ਨੂੰ ਸਨੇਹ ਭਰਪੂਰ ਮਿਲ ਗਿਲ ਰਹੇ ਹਨ।

ਸ਼ਾਮ ਦਾ ਦੀਵਾਨ ਨਾਮ ਸਿਮਰਨ ਨਾਲ ਮਠਾੜੂ-ਬੰਗਲੇ ਵਿਚ ਹੀ ਸ਼ੁਰੂ ਹੋਇਆ ਅਤੇ ਰਾਗੀਆਂ ਕਲਾਕਾਰਾਂ ਦੇ **'ਐਸੀ ਹੋਇ ਪਰੀ'** ਸ਼ਬਦ ਦੇ ਰਸ ਭਰਪੂਰ ਗਾਇਨ ਨਾਲ ਸਮਾਪਤ ਹੋਇਆ।

ਸ੍ਰੀ ਸਤਿਗੁਰੂ ਜੀ ਨੇ ਇਸ ਸਮੇਂ ਸਾਧ ਸੰਗਤ ਪ੍ਰਤੀ ਸੰਬੋਧਨ ਦੀ ਕਿਰਪਾ ਕੀਤੀ। ਆਪ ਜੀ ਦੇ ਬਚਨਾਂਮ੍ਰਿਤ ਦਾ ਸੰਖੇਪ ਇਸ ਪਰਕਾਰ ਹੈ:

"ਅੱਜ ਤੁਸਾਂ ਸੁਣਿਆ ਹੈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ (ਟੇਪ ਭਾਸ਼ਣ) ਵਿਚ ਕਿ ਹਰੇਕ ਨਾਮਧਾਰੀ ਆਪਣੇ ਆਪ ਵਿਚ ਪਰਚਾਰਕ ਬਣੇ। ਪਰਚਾਰ ਕਰਨਾ ਕੇਵਲ ਰਾਗੀਆਂ, ਜਥੇਦਾਰਾਂ ਤੇ ਪਰਚਾਰਕਾਂ ਦਾ ਹੀ ਕੰਮ ਨਹੀਂ ਸਗੋਂ ਹਰੇਕ ਨਾਮਧਾਰੀ ਦਾ ਕਰਤੱਵ ਹੈ। ਸਿਖ ਮਤ ਦਾ ਸਹੀ ਪਰਚਾਰ ਕਰਨ ਵਾਸਤੇ ਜ਼ਰੂਰੀ ਹੈ ਕਿ ਹਰੇਕ ਨਾਮਧਾਰੀ ਆਪਣੇ ਚਰਿੱਤਰ, ਕਰਨੀ ਤੇ ਕਥਨੀ ਨਾਲ ਦੂਜਿਆਂ ਨੂੰ ਆਪਣੀ ਉੱਚਤਾ ਸਪਸ਼ਟ ਕਰੇ। ਇਹ ਸਚਾਈ ਦੱਸੇ ਕਿ ਇਹ ਜੁਗ ਗੁਰੂ ਰਾਮ ਸਿੰਘ ਜੀ ਦਾ ਹੈ। ਅਗੇ ਢੋਈ ਉਸੇ ਨੂੰ ਮਿਲੇਗੀ ਜੋ ਵਰਤਮਾਨ ਸਰਕਾਰ (ਸਤਿਗੁਰੂ) ਦੀ ਮੋਹਰ ਨਾਲ ਪਰਵਾਨਗੀ ਲਵੇਗਾ। ਮੈਂ ਇਹ ਸੁਣਨ ਤੋਂ

ਪਹਿਲਾਂ ਆਪ ਕੋਈ ਗੱਲ ਨਹੀਂ ਸਾਂ ਕਰਿਆ ਕਰਦਾ - ਹੁਣ ਤੁਹਾਨੂੰ ਹੋਕਾ ਦੇਣਾ ਆਪਣਾ ਕਰਤਵ ਸਮਝਦਾ ਹਾਂ।

"ਗੁਰਬਾਣੀ ਵਿਚ ਇਕ ਤੁਕ ਹੈ : ***ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ।।*** ਸੰਸਾਰ ਦੇ ਸਾਰੇ ਰਿਸ਼ਤੇ ਅਤੇ ਸ਼ੋਕ ਝੂਠੇ ਹਨ। ਅੰਮ੍ਰਿਤਸਰ ਕਲਾਂ ਵਿਚ ਇਕ ਭੈਣ ਨੇ ਜਾਇਦਾਦ ਦੇ ਲਾਲਚ ਵਿਚ ਆਪਣੇ ਭਰਾ ਨੂੰ ਮਰਵਾ ਦਿਤਾ। ਪਿਉਆਂ ਨੂੰ ਪੁੱਤਰ ਮਾਰਨ ਤੇ ਪੁਤਰਾਂ ਦੁਆਰਾ ਪਿਉਆਂ ਦੀ ਹੱਤਿਆ ਦੀਆਂ ਖ਼ਬਰਾਂ ਰੋਜ਼ ਪੜ੍ਹਨ ਨੂੰ ਮਿਲਦੀਆਂ ਹਨ ਤਾਂ ਕਾਹਦੇ ਲਈ ਦੁਨੀਆਂ ਦਾ ਮੋਹ। ਸਾਰੀ ਦੁਨੀਆਂ ਨਾਲੋਂ ਤੋੜ ਕੇ ਸਤਿਗੁਰੂ ਨਾਲ ਮਨ ਜੋੜਨਾ, ਸਾਧ ਸੰਗਤ ਨਾਲ ਜੁੜਨਾ ਇਹੋ ਗੁਰਮਤਿ ਹੈ। ਸ. ਮਹਿੰਦਰ ਸਿੰਘ ਪਾਲਰੇ ਸਤਵੰਤ ਸਿੰਘ ਪ੍ਰਧਾਨ, ਸ. ਗੁਰਬਚਨ ਸਿੰਘ ਦਇਆ ਸਿੰਘ ਆਦਿ ਦੇ ਬੜੇ ਰਿਸ਼ਤੇਦਾਰ ਹਨ ਏਥੇ ਪਰ ਉਹਨਾਂ, ਸਭਨਾਂ ਵਲ ਧਿਆਨ ਨਾ ਦੇ ਕੇ, ਲੋਕਾਚਾਰ ਤਿਆਗ ਕੇ, ਸਤਿਗੁਰੂ ਤੇ ਸਾਧ ਸੰਗਤ ਵਾਲਾ ਪਾਸਾ ਚੁਣਿਆ ਹੈ।

"ਏਥੇ ਕੁਝ ਦਿਨ ਰਹਿਣ ਦਾ ਸਮਾਂ ਮਿਲਿਆ। ਅਸੀਂ ਏਥੇ ਕੀ ਕਰਨ ਆਏ ? ਇਹ ਜੋੜ ਮੇਲ ਕਿਉਂ ਹੋਇਆ ? '***'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ"*** ਕੇਵਲ ਨਾਮ ਜਪਣ ਤੇ ਭਜਨ ਕੀਰਤਨ ਕਰਨ ਨਾਲ ਹੀ ਸਾਧ ਸੰਗਤ ਦਾ ਇਹ ਇਕੱਠ ਸਫਲ ਹੋਇਆ।

"ਬੜੇ ਵਧੀਆ ਦਿਨ ਲੰਘੇ ਨੇ ਏਥੇ। ਤੁਸਾਂ ਸਭ ਨੇ ਰੱਜ ਰੱਜ ਕੇ ਭੱਜ ਭੱਜ ਸੇਵਾ ਕੀਤੀ ਹੈ। ਸਾਧ ਸੰਗਤ ਨੇ ਤੁਹਾਡੇ ਨਾਲ ਮਿਲ ਕੇ ਭਜਨ ਬੰਦਗੀ ਕੀਤੀ ਅਤੇ ਕੀਰਤਨ ਸੁਣਿਆ ਕੀਤਾ ਹੈ। ਇਹੋ ਗੁਰਮਤਿ ਹੈ। ਇਹੋ ਸਤਿ-ਸੰਗਤ ਹੈ।

"ਭਜਨ ਨੂੰ ਵਿਹਾਰ ਨਾਲ ਨਾ ਤੋਲੋ। ਤਕੜੇ ਹੋ ਕੇ ਜਨਮ ਸਵਾਰਨ ਵਾਲੇ ਪਾਸੇ ਲਗੀਏ। ਪਰਵਾਨਗੀ ਏਸੇ ਗੱਲ ਨਾਲ ਹੈ ਕਿ ਵਕਤ ਦੇ ਹਾਕਮ ਦੀ ਮੋਹਰ ਲਗੇ। ਸਾਰੇ ਪਿਛਲੇ ਬਾਦਸ਼ਾਹ ਸਹੀ ਹੋਏ ਹਨ, ਜਦੋਂ ਉਹ ਕਾਇਮ ਦਾਇਮ ਸਨ। ਹੁਣ, ਵਕਤ ਦੇ ਹਾਕਮਾਂ ਦੀ ਮੁਹਰ ਹੀ ਕੰਮ ਆਵੇਗੀ।

"ਸਾਰੇ ਇਕ ਘੰਟਾ ਭਜਨ ਜ਼ਰੂਰ ਕਰਿਆ ਕਰੋ। ਜ਼ਰੂਰ ਇਸ ਪਾਸੇ ਵਕਤ ਦਿਆ ਕਰੋ। ਜੇ ਭਜਨ ਕਰਾਂਗੇ ਤਾਂ ਮੁਕਤ ਤਾਂ ਹੋਵਾਂਗੇ ਹੀ ਜੀਵਨ ਮੁਕਤ ਵੀ ਹੋਵਾਂਗੇ ਤੇ ***'ਰੇ ਰੇ ਦਰਗਹ ਕਹੈ ਨ ਕੋਈ'*** ਦਾ ਲਾਭ ਵੀ ਹੋਵੇਗਾ। ਭਜਨ ਨਾ ਕਰਨ ਵਾਲੇ, ਗੁਰਮਤ ਅਨੁਸਾਰ ਪੜ੍ਹੇ ਹੋਏ ਵੀ ਨਰਕਾਂ ਨੂੰ ਜਾਣਗੇ। ਪੜ੍ਹਾਈ ਕਰੋ ਕਰਾਓ ਜ਼ਰੂਰ, ਪਰ ਅੱਧਾ ਘੰਟਾ ਬੱਚਿਆਂ ਨੂੰ, ਪੜ੍ਹਨ ਜਾਣ ਵਾਲਿਆਂ ਨੂੰ ਜ਼ਰੂਰ ਭਜਨ ਕਰਾਓ। ਏਨਾ ਕੁਝ ਹੁੰਦਾ ਰਹੇ ਤਾਂ ਦਿਹਾੜੀ ਭਰ ਦੀ ਕੁਸੰਗਤ ਦਾ ਪ੍ਰਭਾਵ ਨਹੀਂ ਪੈਂਦਾ। ਜਿੰਨਾ ਵੱਧ ਕਰੋ ਓਨਾ ਹੀ ਚੰਗਾ ਹੈ, ਪਰ ਇਕ ਘੰਟਾ ਭਜਨ ਤਾਂ



ਜ਼ਰੂਰ ਹੀ ਕਰਿਆ ਕਰੋ।"

ਸਾਧ ਸੰਗਤ ਨੇ ਇਹ ਸ਼ਬਦ ਅੰਮ੍ਰਿਤ ਰੂਪ ਵਿਚ ਛਕੇ।

6 ਵਜੇ ਏਅਰ ਪੋਰਟ ਲਈ ਸਵਾਰੀਆਂ ਤੁਰੀਆਂ। ਇਹਨਾਂ ਨੇ ਹਵਾਈ ਸਫ਼ਰ ਕਰਨਾ ਹੈ। ਹਰਬੰਸ ਸਿੰਘ ਘੁੱਲਾ, ਸੰਤ ਖ਼ਜ਼ਾਨ ਸਿੰਘ, ਪੰਡਿਤ ਗੋਪਾਲ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਬੀਬੀ ਰਛਪਾਲ ਕੌਰ ਮਨਚੰਦਾ, ਮਨਚੰਦਾ ਪੁੱਤਰੀ। ਸ੍ਰੀ ਸਤਿਗੁਰੂ ਜੀ, ਆਪ ਜੀ ਦੇ ਸੇਵਕ ਬਲਦੇਵ ਸਿੰਘ ਅਤੇ ਮਹਿੰਦਰ ਸਿੰਘ ਪੂਰਬਾ ਹੋਰੀਂ ਐਨ ਵਕਤ ਸਿਰ ਪਹੁੰਚੇ ਅਤੇ ਜਹਾਜ਼ ਨੇ ਕਿਲਮਨਜਾਰੋ ਦਾ ਰਾਹ ਲਿਆ। ਕਿਲਮਨਜਾਰੋ ਏਅਰਪੋਰਟ ਤੇ ਸ੍ਰੀ ਹਜ਼ੂਰ ਦਾ ਸੁਆਗਤ ਮੋਸ਼ੀ ਦੀ ਸੰਗਤ ਅਤੇ ਅਰੂਸ਼ਾ ਦੇ ਨਾਮਧਾਰੀ ਕਰਨਗੇ। ਏਥੋਂ 25 ਮੀਲ ਦਾ ਰਸਤਾ ਮੋਸ਼ੀ ਦਾ ਕਾਰਾਂ ਦੁਆਰਾ ਤੈ ਹੋਵੇਗਾ ਤੇ ਮੋਸ਼ੀ ਸਤਿਗੁਰੂ ਦਰਸ਼ਨਾਂ ਨਾਲ ਖਿੜ ਉਠੇਗੀ।

ਸੰਤ ਗੁਰਮੁਖ ਸਿੰਘ ਲੁਹਾਰਾਂ ਇਕ ਪਹਿਲੀ ਫਲਾਈਟ ਤੇ ਆਪਣਾ ਵੀ.ਸੀ.ਆਰ. ਤੇ ਵੀਡੀਓ ਪ੍ਰਬੰਧ ਲੈ ਕੇ ਮੋਸ਼ੀ ਪਹੁੰਚਿਆ ਹੋਇਆ ਹੈ ਤਾਂ ਕਿ ਇਸ ਦੌਰੇ ਦੀਆਂ ਯਾਦਾਂ ਸਦੀਵੀ ਕਰ ਦਿਤੀਆਂ ਜਾਣ। ਇਹ ਨੌਜੁਆਨ ਸੁਚੇਤ ਰੂਪ ਵਿਚ ਨਾਮਧਾਰੀ ਇਤਿਹਾਸ ਲਈ ਗਵਾਹੀਆਂ ਸੰਭਾਲ ਰਿਹਾ ਹੈ।

## 8 ਜੁਲਾਈ 1985, ਸੋਮਵਾਰ
## ਦਾਰਾ ਸਲਾਮ (ਤਨਜ਼ਾਨੀਆ)

ਸੱਚੇ ਪਾਤਸ਼ਾਹ ਕੱਲ੍ਹ ਸ਼ਾਮ ਦੇ ਮੋਸ਼ੀ (ਤਨਜ਼ਾਨੀਆਂ ਦਾ ਇਕ ਤਕੜਾ ਸ਼ਹਿਰ) ਚਲੇ ਗਏ ਹਨ, ਸਾਡੇ ਲਈ ਹੁਣ ਕਾਹਦਾ ਦਾਰਾ ਸਲਾਮ ? ਸਲਾਮ ਮੁਕ ਗਈ ਦਾਰ ਰਹਿ ਗਈ! ਜਾਂ ਹੁਣ ਤਾਂ ਦਾਰ ਨੂੰ ਸਲਾਮ ਹੀ ਜਾਪਦਾ ਹੈ।

ਕੱਲ੍ਹ ਪ੍ਰਬੰਧਕਾਂ ਵਲੋਂ ਦੱਸਿਆ ਗਿਆ ਸੀ ਕਿ ਅੱਜ ਸਵੇਰੇ 7 ਵਜੇ ਦੀ ਫਲਾਈਟ ਤੇ ਮੈਂ ਵੀ ਮੋਸ਼ੀ ਨੂੰ ਉਡ ਜਾਵਾਂਗਾ। ਮੈਨੂੰ ਧੌਲੀ ਦਾੜ੍ਹੀ ਦਾ ਲਾਭ ਪ੍ਰਾਪਤ ਹੋ ਰਿਹਾ ਸੀ। ਮੋਟਰ ਜਾਂ ਰੇਲ ਉਤੇ 700 ਕਿਲੋਮੀਟਰ ਸਫ਼ਰ ਮੇਰੇ ਲਈ ਕਸ਼ਟਦਾਇਕ ਤਾਂ ਸੀ ਹੀ। ਸਤਿਗੁਰੂ ਜੀ ਨੇ ਲੰਮੇ ਸਫ਼ਰ ਨੂੰ ਇਕ ਘੰਟੇ ਦੇ ਸਫ਼ਰ ਵਿਚ ਬਦਲ ਦਿਤਾ ਸੀ। ਪਰ ਮੈਂ ਤਾਂ ਆਪਣੇ ਡੇਰੇ ਜੰਡੂ ਨਿਵਾਸ ਵਿਚ ਹੀ ਬੈਠਾ ਰਿਹਾ।

ਪਰ ਜਦੋਂ ਅਸੀਂ 9.45 ਵਜੇ ਪ੍ਰਧਾਨ ਜੀ ਦੇ ਘਰ ਪਹੁੰਚੇ ਤਾਂ ਸੰਤ ਦਿਆਲ ਸਿੰਘ ਫਗਵਾੜਾ ਨੇ ਕਿਸੇ ਤਰ੍ਹਾਂ ਦੀ ਗਲ਼ਤੀ ਸਮਝ ਕੇ ਤੁਰਤ ਅੰਮ੍ਰਿਤ ਪਾਲ ਨੂੰ ਤਿਆਰ ਕਰ ਮੈਨੂੰ ਏਅਰ ਪੋਰਟ ਤੇ ਲੈ ਜਾਣ ਦਾ ਚਾਰਾ ਕੀਤਾ। ਅਸੀਂ 10.15 ਵਜੇ ਪਹੁੰਚੇ। ਜਹਾਜ਼ ਦੀ ਟੇਕ ਆਫ਼ ਦਾ ਐਲਾਨ ਹੋ ਚੁੱਕਾ ਸੀ। ਪ੍ਰਧਾਨ ਜੀ ਸਵਾਰੀਆਂ ਚੜ੍ਹਾ ਕੇ ਜਾ ਚੁਕੇ ਸਨ। ਤਾਲਮੇਲ ਠੀਕ ਨਾ ਹੋਣ ਕਰਕੇ

ਦਿਆਲ ਸਿੰਘ ਹੁਰੀਂ ਮੈਨੂੰ ਇਸ ਜਹਾਜ਼ ਲਈ ਦੁੜਾ ਲਿਆਏ। ਅੱਜ ਗਏ: ਪਿੰਕੀ, ਬਲਜੀਤ ਸਿੰਘ, ਸੂਬਾ ਰੇਸ਼ਮ ਸਿੰਘ ਜੀ, ਉਨ੍ਹਾਂ ਦੀ ਪਤਨੀ ਰਾਣੀ, ਕੁਛ ਬਜ਼ੁਰਗ ਮਾਈਆਂ ਹੋਰ....13 ਸਵਾਰੀਆਂ ਵਿਚੋਂ ਕੁਲ ਦਸ।

ਮੈਂ ਦੋਬਾਰਾ ਪਾਲਰੇ ਬੰਗਲੇ ਗਿਆ ਤਾਂ ਗੁਰੂ ਕਾ ਸਕੱਤਰ ਸੰਤ ਤਰਸੇਮ ਸਿੰਘ ਟੈਲੀਫ਼ੋਨ ਤੇ ਕਿੰਨੇ ਹੀ ਦੇਸਾਂ ਨਾਲ ਗੱਲਬਾਤ ਕਰ ਚੁਕਾ ਸੀ। ਮੇਰੇ ਗਿਆਂ ਨੈਰੋਬੀ ਨੂੰ ਫੋਨ ਸੀ। ਕਿਸੇ ਨੂੰ ਕਹਿ ਰਿਹਾ ਸੀ : ਸਤਨਾਮ ਸਿੰਘ ਭੱਟੀ ਤਾਂ ਸਤਿਗੁਰੂ ਜੀ ਦਾ ਬੜਾ ਪਿਆਰਾ ਸੀ, ਉਸਨੂੰ ਕੀ ਹੋ ਗਿਆ। ਕਿਹੜੇ ਰਾਹੇ ਪੈ ਗਿਆ। ਉਸਨੂੰ ਕਹੋ ਕਿਧਰ ਚਲਾ ਗਿਆ ਏਂ, ਘਰ ਆ। ਆਪਣੇ ਪੈਰਾਂ ਤੇ ਖਲੋਅ।

ਬੀਬੀ ਤੇਜੀ ਨੂੰ (ਨੈਰੋਬੀ) ਕਿਹਾ ਗਿਆ: ਸੂਬਾ ਜੀ ਨੂੰ ਕਹੋ, ਪਹਿਲੇ ਕੰਬਲਾਂ ਵਿਚ ਤਿੰਨ ਕੰਬਲ ਹੋਰ ਖ਼ਰੀਦ ਲੈਣ। ਸ੍ਰੀ ਸਤਿਗੁਰੂ ਜੀ ਸੰਗੀਤ ਕਲਾਕਾਰਾਂ ਦੇ ਉਸਤਾਦਾਂ ਨੂੰ ਦੇਣਾ ਚਾਹੁੰਦੇ ਹਨ। ਚੇਤੇ ਨਾਲ ਹਾਕੀ ਵਾਲਿਆਂ ਦੇ ਨੰਬਰ ਪਿੰਕੀ (ਨੈਰੋਬੀ) ਤੋਂ ਲੈ ਕੇ ਸੂਬਾ ਜੀ ਬੂਟ ਵੀ ਖਰੀਦ ਰੱਖਣ।

...ਅਜੇ ਸੱਚੇ ਪਾਤਸ਼ਾਹ ਜੀ ਨੈਰੋਬੀ ਨਹੀਂ ਆ ਰਹੇ।

ਅੱਜ ਸ਼ਾਮੀਂ 6.15 ਤੋਂ 8 ਵਜੇ ਤਕ ਏਅਰਪੋਰਟ ਤੇ ਇੰਤਜ਼ਾਰ ਕਰਕੇ 14-15 ਸਰੀਰ ਬੈਰੰਗ ਵਾਪਸ ਪਰਤ ਆਏ। ਪ੍ਰਧਾਨ ਜੀ ਨੂੰ ਬੜੀ ਉਮੀਦ ਸੀ ਕਿ ਅਸੀਂ ਲੋਕ ਰਾਤ ਤਕ ਮੋਸ਼ੀ ਪਹੁੰਚ ਜਾਵਾਂਗੇ ਪਰ ਅਚਾਨਕ ਇਹ ਖ਼ਬਰ ਧੁੰਮ ਗਈ, ਕਲ੍ਹ ਪ੍ਰਧਾਨ ਨਾਇਰੇਰੇ ਅਮਰੀਕਾ ਜਾ ਰਹੇ ਹਨ, ਇਕ ਜਹਾਜ਼ ਉਨ੍ਹਾਂ ਦੀ ਸੇਵਾ ਵਿਚ ਜਾਵੇਗਾ, ਦੂਜਾ ਖ਼ਰਾਬ ਹੋ ਗਿਆ ਹੈ। ਕੱਲ੍ਹ ਕੋਈ ਫਲਾਈਟ ਨਹੀਂ ਜਾਵੇਗੀ। ਇਸ ਲਈ ਜਿਹੜੇ ਮੁਸਾਫ਼ਰ ਅੱਜ ਸਫ਼ਰ ਨਹੀਂ ਸਨ ਕਰਨਾ ਚਾਹੁੰਦੇ ਉਹ ਵੀ ਵੇਲੇ ਸਿਰ ਏਅਰਪੋਰਟ ਤੇ ਪਹੁੰਚ ਗਏ। ਅਸੀਂ ਵੇਟਿੰਗ ਲਿਸਟ ਵਾਲੇ, ਮੋਸ਼ੀ ਦੀ ਥਾਂ ਨਮੋਸ਼ੀ ਲੈ ਕੇ ਵਾਪਸ ਪਰਤ ਆਏ।

ਹੁਣ ਅਸਾਂ ਕੱਲ੍ਹ ਰੇਲਵੇ ਸਫ਼ਰ ਕਰਨਾ ਸੀ। ਤਨਜ਼ਾਨੀਆਂ ਵਿਚ ਨਵਾਂ ਅਨੁਭਵ! ਪ੍ਰੋਗਰਾਮ ਬਣ ਗਿਆ ਕਿ ਕੱਲ੍ਹ 3 ਵਜੇ ਜਦੋਂ ਗੱਡੀ ਚਲੇਗੀ ਮੋਸ਼ੀ ਨੂੰ ਹਾਕੀ ਟੀਮ ਦੇ ਪੱਪੂ ਗੁਰਚਰਨ ਸਿੰਘ ਦੀ ਮੰਚ ਸਕੱਤਰੀ ਹੇਠ ਇਕ ਘੰਟਾ ਨਾਮ ਸਿਮਰਨ, ਸ. ਪ੍ਰੀਤਮ ਸਿੰਘ ਪ੍ਰਧਾਨ ਯੂ.ਕੇ. ਦਾ ਦੀਵਾਨ, ਪੰ: ਹਰਿਭਜਨ ਸਿੰਘ ਦੀ ਕਥਾ, ਸੰਤ ਮਨੋਹਰ ਸਿੰਘ ਦਾ ਪਰਚਾਰ, ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਤਕਰੀਰ, ਜਗਦੀਸ਼ ਸਿੰਘ 'ਵਰਿਆਮ' ਦਾ ਭਾਸ਼ਣ ਤੇ ਪ੍ਰੀਤਮ ਸਿੰਘ ਕਵੀ ਨੂੰ ਵੀ ਸੁਣਿਆ ਜਾਵੇਗਾ। 'ਕੱਲ੍ਹ' ਬੜੇ ਚਾਅ ਨਾਲ ਉਡੀਕਿਆ ਜਾਣ ਲਗਾ।

ਹਾਕੀ ਟੀਮ ਦੇ ਬੱਚੇ ਮੇਰੇ ਲਈ ਵਿਸ਼ੇਸ਼ ਮਿਹਰਬਾਨ ਹੋ ਗਏ। ਉਹ ਆਈਸ ਕਰੀਮ ਖਾਣ ਲਈ ਸਾਢੇ ਅੱਠ ਵਜੇ ਰਾਤੀਂ ਤੁਰੇ ਤਾਂ ਮੈਨੂੰ ਵੀ ਨਾਲ ਲੈ ਆਏ। ਪ੍ਰਤੀ



ਵਿਅਕਤੀ 65 ਸ਼ਲਿੰਗ ਦਾ ਖ਼ਰਚਾ ਸੀ। ਮੈਂ ਆਪਣੇ ਕੋਲ ਬੈਠੇ ਜਸਬੀਰ ਨੂੰ ਪੁਛਿਆ ਕਿ ਦਾਰਾ ਸਲਾਮ ਆ ਕੇ ਕਿੰਨੀ ਵਾਰ ਖਾਧੀ ਜੇ? ਦੱਸਿਆ ਗਿਆ ਕਿ ਇਹ ਦੂਜੀ ਵਾਰ ਹੈ। ਮੇਰਾ ਖ਼ਿਆਲ ਸੀ ਇਹ ਕਰੀਮ ਹੋਲਾ ਕਮੇਟੀ ਵਲੋਂ ਹੋਵੇਗੀ। ਬਾਅਦ ਵਿਚ ਪਤਾ ਲਗਾ ਕਿ ਗੁਰੂ ਘਰ ਨੇ ਹੀ ਇਹ ਸੇਵਾ ਕੀਤੀ ਹੈ। ਸਾਰੇ ਬੱਚਿਆਂ ਵਲ ਸਤਿਗੁਰੂ ਜੀ ਦੀ ਪਹੁੰਚ ਉਦਾਰ ਹੈ। ਇਹ ਬੱਚੇ ਤਨਜ਼ਾਨੀਆਂ ਵਿਚ ਲਗਭਗ ਸਰਵ ਜੇਤੂ ਰਹੇ ਹਨ। ਸੋ ਇਹਨਾਂ ਨੂੰ ਕੁਝ ਨ ਕੁਝ ਵਿਸ਼ੇਸ਼ਤਾ ਪ੍ਰਾਪਤ ਹੋ ਹੀ ਜਾਂਦੀ ਹੈ। ਸੰਤ ਗੁਰਮੁਖ ਸਿੰਘ ਰਹਿਬਰ ਇਹ ਸਾਰੇ ਪ੍ਰਬੰਧ ਭੁਗਤਾ ਰਹੇ ਸਨ ਤੇ ਕੋਚ ਗੁਰਦਿਆਲ ਸਿੰਘ ਨਾਲੋ ਨਾਲ ਬੱਚਿਆਂ ਨੂੰ ਕੁਝ ਦਾਅ ਸਮਝਾ ਰਹੇ ਸਨ।

## 9 ਜੁਲਾਈ 1985, ਮੰਗਲਵਾਰ
## ਦਾਰਾ ਸਲਾਮ ਤੋਂ ਪ੍ਰਸਥਾਨ

ਦਿਨ ਦਾ ਆਰੰਭ ਹਾਕੀ ਟੀਮ ਦੇ ਜਥੇ ਨੇ ਆਸਾ ਦੀ ਵਾਰ ਨੂੰ ਵਾਰਾ ਢੰਗ ਨਾਲ ਗਾ ਕੇ, ਸ. ਦਇਆ ਸਿੰਘ ਮਠਾੜੂ ਦੇ ਬੰਗਲੇ ਵਿਚ ਕੀਤਾ। ਨਾਸ਼ਤਾ ਅਤੇ ਲੰਗਰ ਏਥੇ ਹੀ ਸੀ।

ਅਸਾਂ ਜੰਡੂ ਨਿਵਾਸ ਵਾਲਿਆਂ ਲਈ 12.15 ਵਜੇ ਬੱਸ ਬੂਹੇ ਅੱਗੇ ਆ ਖਲੋਤੀ: ਚਲੋ ਰੇਲਵੇ ਸਟੇਸ਼ਨ ਚਲਣ ਤੋਂ ਪਹਿਲੇ ਮੱਸਾ ਸਾਨੀ ਚੱਲੀਏ! ਤਿਆਰ ਤਾਂ ਸਾਂ ਹੀ, ਸੋ ਜਾ ਬੈਠੇ ਬੱਸ ਵਿਚ ਆਪਣੇ ਸਮਾਨ ਨਾਲ। ਬੈਠਦਿਆਂ ਹੀ ਸੰਤ ਗੁਰਮੁਖ ਸਿੰਘ ਰਹਿਬਰ ਤੋਂ ਝਟਕੇਦਾਰ ਖ਼ਬਰ ਸੁਣੀ: 15 ਮਿੰਟ ਪਹਿਲਾਂ ਸਾਡਾ ਪ੍ਰੋਗਰਾਮ ਤੁਰਤ ਕਲ ਇੰਡੀਆ ਪਹੁੰਚ ਜਾਣ ਦਾ ਬਣ ਗਿਆ ਹੈ। ਅਸਾਂ ਤਾਂ ਅਜੇ ਖ਼ਰੀਦੋ-ਫਰੋਖ਼ਤ ਵੀ ਨਹੀਂ ਕੀਤੀ। ਬੱਸ ਵਿਚ ਬੈਠੇ ਹਾਕੀ ਟੀਮ ਵਾਲੇ ਨਿਰਾਸ ਹੋਏ ਬੈਠੇ ਸਨ। ਬੰਬਈਓਂ ਅਗੇ ਸਫ਼ਰ ਕਿਵੇਂ ਹੋਵੇਗਾ ਬਿਨਾਂ ਰੀਜ਼ਰਵੇਸ਼ਨ ਤੋਂ! ਪਰ ਸ. ਪਾਲਰੇ ਨੇ ਦੱਸਿਆ ਕਿ ਕੱਲ੍ਹ 30 ਸੀਟਾਂ ਉਪਲਬਧ ਹਨ, 20 ਹਾਕੀ ਵਾਲੇ, 6 ਲਾਂਗਰੀ, 3 ਪਰਚਾਰਕ ਵਾਪਸ ਜਾਣਗੇ। ਸੋ ਜਾਣਾ ਜ਼ਰੂਰੀ ਹੋ ਗਿਆ। ਇਹ ਤਾਂ ਅਚਿੰਤੇ ਬਾਜ ਸਨ:

***ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ***
***ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ***
***ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ।***

ਮੱਸਾ ਸਾਨੀ ਗਏ ਤਾਂ ਗੁਰੂ ਕੇ ਸਕੱਤਰ ਦੇ ਸ਼ਬਦ ਵੀ ਬਚਿਆਂ ਲਈ ਮੋਹ ਨਾਲ ਅਤੇ ਉਨ੍ਹਾਂ ਦੇ ਅੰਦਰ ਜੋ ਬੀਤ ਰਹੀ ਸੀ, ਉਸ ਭਾਵਨਾ ਨਾਲ ਭਰਪੂਰ ਸਨ।

ਗੁਰਮੁਖ ਸਿੰਘ ਰਹਿਬਰ ਮਹਿਸੂਸ ਕਰ ਰਿਹਾ ਸੀ: ਹੁਣ ਤਕ ਦੇ ਕੰਬਲ

ਖਰੀਦ ਕੇ (ਇਹਨਾਂ ਦੇ ਪੈਸਿਆਂ ਨਾਲ) ਦੇਣ ਦੇ ਲਾਰੇ ਵੀ ਐਨ ਅੰਤਮ ਪਲ ਮਿੱਟੀ ਮਿਲ ਗਏ ਹਨ, ਕਿਵੇਂ ਸੱਚੇ ਹੋਵਾਂਗੇ! ਹਾਕੀ ਟੀਮ ਦੇ ਜਵਾਨਾਂ ਦੇ ਜਜ਼ਬਾਤ ਦਾ ਖ਼ਿਆਲ ਸਭ ਨੂੰ ਸੀ।

ਸਾਡਾ ਪ੍ਰੋਗਰਾਮ ਫੇਲ੍ਹ ਹੋ ਚੁਕਾ ਸੀ। ਹਾਕੀ ਵਾਲੇ ਏਥੇ ਰਹਿ ਗਏ, ਨਾਲ ਹੀ ਰਹਿ ਗਏ ਵਰਨੀਆਂ ਵਾਲੇ ਤੇ ਲਾਂਗਰੀ। ਬਾਕੀ ਦੇ ਅਸੀਂ 2.30 ਵਜੇ ਸ਼ਾਨਦਾਰ ਰੇਲਵੇ ਸਟੇਸ਼ਨ ਦਾਰਾ ਸਲਾਮ 'ਚੋਂ ਮੋਸ਼ੀ ਵਾਸਤੇ ਗੱਡੀ ਫੜੀ। ਏਥੇ ਇਕ ਚੇਅਰਕਾਰ-ਡੱਬਾ ਮਿਲ ਗਿਆ ਜਿਸ ਵਿਚ 51 ਸੀਟਾਂ ਸਾਡੀਆਂ ਸਨ ਅਤੇ ਜਣੇ ਅਸੀਂ 29 ਸਾਂ। ਸਾਡੇ ਡੱਬੇ ਵਿਚ 5-7 ਸੀਟਾਂ ਤਨਜ਼ਾਨੀਅਨ ਲੋਕਾਂ ਕੋਲ ਵੀ ਸਨ।

ਪੁਰਾਣੀ ਗੱਡੀ, ਚੇਅਰ ਕਾਰ ਦੀਆਂ ਕੁਰਸੀਆਂ ਘਸ-ਪਾਟੀਆਂ ਵੀ। ਟੱਟੀ ਵਿਚ ਪਾਣੀ ਨਹੀਂ, ਸ਼ੀਸ਼ਾ ਨਹੀਂ। ਟੂਟੀਆਂ ਵੀ ਲੱਥੀਆਂ ਹੋਈਆਂ, ਡੱਬੇ ਵਿਚ ਰੌਸ਼ਨੀ ਨਹੀਂ (ਰਾਤ ਨੂੰ) ਪੱਖੇ ਚਲਦੇ ਨਹੀਂ। ਬਹੁਤੀਆਂ ਚੀਜ਼ਾਂ ਨਹੀਂ, ਤਾਂ ਵੀ ਡੱਬੇ ਤੇ ਕਾਰ ਚੇਅਰ ਦਾ ਵਜੂਦ ਹੈ।

3.15 ਤੇ ਗੱਡੀ ਚੱਲੀ। ਡੀਜ਼ਲ ਟ੍ਰੇਨ। 19 ਡੱਬੇ। ਦਰਮਿਆਨੇ ਸਾਈਜ਼ ਦੀ ਰੇਲ। ਚੱਲੀ ਤਾਂ ਦੁਆਲੇ ਹਰਿਆਲੀ ਭਰੇ ਨਜ਼ਾਰੇ। ਧਰਤੀ ਵਿਚ ਕਿਤੇ ਪਹਾੜੀ ਡੂੰਘ ਕਿਤੇ ਉਚਾਈਆਂ। ਮੱਕੀ, ਕੇਲਾ, ਸੰਤਰਾ, ਮਾਲਟਾ, ਮੁਸੱਮੀ ਦੇ ਬਾਗ।

ਸਕੱਤਰ ਦੇ ਆਦੇਸ਼ ਤੇ 4 ਤੋਂ 5 ਤਕ ਨਾਮ ਸਿਮਰਨ। ਤਨਜ਼ਾਨੀਅਨ ਲੋਕ ਇਕੋ ਜਿਹੇ 39 ਆਦਮੀਆਂ ਨੂੰ ਹੈਰਾਨੀ ਨਾਲ ਵੇਖਦੇ ਏਧਰ ਓਧਰ, ਵਿਚਾਲਿਓਂ ਦੀ ਲੰਘਦੇ ਰਹੇ। ਲਾਂਘਾ ਸਾਰੀ ਗੱਡੀ ਵਿਚ ਹੈ। ਆਪੋ ਆਪਣੇ ਸਾਥੀਆਂ ਵਿਚ ਬੈਠੇ ਗੱਪਾਂ ਸ਼ੱਪਾਂ ਲੜਾਂਦਿਆਂ ਰਾਤ ਉਤਰ ਆਈ।

ਸਾਥੋਂ ਵੀ ਕਾਲੇ ਰੰਗ ਦੇ ਔਰਤਾਂ ਮਰਦ!

ਰਾਤ ਗਹਿਰੀ ਹੋਈ ਤਾਂ ਸਾਡੇ ਨਾਲ ਆਏ ਕਾਲੇ ਤਨਜ਼ਾਨੀਅਨ ਸ਼ੇਡੀ, ਜੋ ਸਤਵੰਤ ਸਿੰਘ ਦਾ ਖਾਨਸਾਮਾ ਹੈ, ਸੁੱਤੇ ਪਏ ਅਵਤਾਰ ਸਿੰਘ ਘੁੰਮਣ ਦੀ ਕਲਾਈ ਨੂੰ ਹੱਥ ਲਾ ਕੇ ਹੱਥ ਘੜੀ ਜੇਬ ਵਿਚ ਪਾਉਣ ਲਈ ਆਖਿਆ ਤਾ ਉਸ ਬਲਸ਼ੀਲ ਘੁੰਮਣ ਨੇ ਗ਼ੈਰ ਮਨੁਖ ਸਮਝ ਕੇ ਮੂੰਹ ਤੇ ਇਕ ਧੌਲ ਜੜ ਦਿਤੀ। ਉਹ ਗ਼ਰੀਬ ਤਾਂ ਦੱਸਣ ਆਇਆ ਸੀ ਕਿ ਰਾਤ ਨੂੰ ਘੜੀਆਂ ਲਾਹ ਲੈਂਦੇ, ਚੁਰਾ ਲੈਂਦੇ ਹਨ, ਸੰਭਾਲ ਕੇ ਰੱਖੋ ਪਰ ਏਧਰ ਜ਼ਬਰਦਸਤ ਤਮਾਂਚੇ ਦਾ ਛਾਂਦਾ ਮਿਲ ਗਿਆ ਸੀ (ਅਗਲੇ ਭਲਕ ਪੰਜਾਬੀ ਜਾਣਦੇ ਸ਼ੇਟੀ ਨੇ ਸੁਆਦ ਲਾ ਲਾ ਇਹ ਵਾਰਤਾ ਆਪ ਸੁਣਾਈ)

ਸਾਡੇ ਨਾਲ ਦਾਰਾ ਸਲਾਮ ਦੇ ਅੱਧੀ ਦਰਜਨ ਉਹ ਨੌਜਵਾਨ ਵੀ ਆਏ ਜੁ ਆਮ ਕਰਕੇ ਹੋਲੇ ਵਿਚ ਸੇਵਾ ਵਿਚ ਹਥ ਵਟਾਂਦੇ ਰਹੇ, ਜਿਵੇਂ ਸਰਬ ਸ੍ਰੀ ਸਰੂਪ ਸਿੰਘ ਮਠਾੜੂ, ਅੰਮ੍ਰਿਤਪਾਲ ਸਿੰਘ ਬਬਲੂ, ਸਤਨਾਮ ਸਿੰਘ, ਕੁਲਦੀਪ



ਸਿੰਘ, ਗੁਰਚਰਨ ਸਿੰਘ ਆਦਿ। ਇਹ ਸਾਰੇ ਹੀ ਤੇ ਇਹਨਾਂ ਨਾਲ ਸਾਡਾ ਗੁਰਚਰਨ ਸਿੰਘ ਗੁੜਗਾਉਂ, ਰਜਿੰਦਰ ਸਿੰਘ ਚਾਨਾ ਸਾਰੇ ਰਾਹ ਸ਼ਰਾਰਤਾਂ ਕਰਦੇ ਜੀ ਲਾਈ ਆਏ।

ਕੁਝ ਬੀਬੀਆਂ ਫਸਟ ਕਲਾਸ ਸਨ। ਸੰਤ ਤਰਸੇਮ ਸਿੰਘ, ਉਨ੍ਹਾਂ ਦੇ ਲੜਕੇ, ਸੰਤ ਦਿਆਲ ਸਿੰਘ ਪੰਥ ਰਤਨ ਮਾਸਟਰ ਨਿਹਾਲ ਸਿੰਘ ਅਤੇ ਹਰਮੀਤ ਸਿੰਘ ਨੂੰ 6 ਬਰਥਾਂ ਵਾਲਾ ਇਕ ਕੂਪਾ ਮਿਲ ਗਿਆ।

ਸਾਡੀ ਗੱਡੀ ਰਾਤ ਦੇ ਅਨ੍ਹੇਰੇ ਨੂੰ ਚੀਰਦੀ, ਲੁੜੀਂਦੇ ਸਟੇਸ਼ਨਾਂ ਤੇ ਰੁਕਦੀ ਰਾਤ ਭਰ ਚਲਦੀ ਰਹੀ। ਅਸੀਂ ਸੁੱਤੇ ਜਾਗਦੇ ਸਾਰੇ ਹੀ ਮਜ਼ੇ ਵਿਚ ਸਾਂ।

## 10 ਜੁਲਾਈ 1985, ਬੁਧਵਾਰ
## ਮੋਸ਼ੀ - ਅਰੂਸ਼ਾ (ਤਨਜ਼ਾਨੀਆ)

ਵੇਖਣ ਨੂੰ ਨਾ ਆਕਰਸ਼ਤ, ਮੀਟਰ ਗੇਜ, ਤਨਜ਼ਾਨੀਆਂ ਦੀ ਲੰਮੀ ਰੇਲ, ਰਾਤ ਭਰ ਸਫ਼ਰ ਕਰਦੀ ਜਦੋਂ ਅੱਜ ਦੇ ਦਿਨ ਵਿਚ ਪਰਵੇਸ਼ ਹੋਈ ਅਤੇ ਓਧਰੋਂ ਸੂਰਜ ਦੀ ਲੋਅ ਲਗੀ, ਉਹ ਮੱਕੀ ਅਤੇ ਕੇਲਿਆਂ ਦੇ ਭਰਪੂਰ ਖੇਤਾਂ ਵਿਚ ਆ ਗਈ। ਜਿਥੋਂ ਤਕ ਨਜ਼ਰ ਜਾਂਦੀ ਸੀ 5 ਤੋਂ ਲੈ ਕੇ 8 ਫੁਟ ਤਕ ਬੜੀ ਸਵਸਥ ਮੱਕੀ ਖਲੋਤੀ ਦਿਸਦੀ। ਛੱਲੀਆਂ ਦਾ ਆਕਾਰ ਪ੍ਰਕਾਰ ਵੇਖ ਸਾਡੇ ਸਾਥੀ ਬੇਵੱਸੋਂ ਹੀ ਤਨਜ਼ਾਨੀਆਂ ਧਰਤੀ ਦੀ ਤਾਰੀਫ਼ ਕਰਦੇ।

ਜੰਗਲੀ ਇਲਾਕੇ ਵਿਚ ਜਿਥੇ ਕਿਤੇ ਥੋੜੀ ਬਾਹਲੀ ਖੇਤੀ ਵੇਖੀ ਹੈ ਉਹ ਪਸ਼ੂਆਂ ਜਾਂ ਟ੍ਰੈਕਟਰ ਨਾਲ ਜੋਤ ਕੇ ਨਹੀਂ, ਆਪਣੇ ਬਾਹੂਬਲ ਦੇ ਸਹਾਰੇ ਹੀ ਕਿਸਾਨਾਂ ਨੇ ਕੀਤੀ ਹੈ, ਪਰ ਮੋਸ਼ੀ ਲਾਈਨ ਤੇ ਜੋ ਕੁਝ ਨਜ਼ਰ ਪਿਆ ਉਹ ਬਿਨਾਂ ਟ੍ਰੈਕਟਰੋਂ ਵਡੇ ਆਕਾਰ ਦੇ ਫਾਰਮਾਂ ਦੇ ਵਜੂਦ ਵਿਚ ਨਹੀਂ ਆ ਸਕਦਾ। ਨਜ਼ਰਾਂ ਨੂੰ ਦੂਰ ਖਲੋਤੇ ਹਰੇ ਹਰੇ ਦਿਸਦੇ ਪਹਾੜ ਵੀ ਰੋਕਦੇ ਹਨ। ਸਾਰਾ ਹੀ ਦ੍ਰਿਸ਼ ਸੁਹਾਣਾ ਹੈ।

ਕੱਲ 3.15 ਦੇ ਚੱਲਿਆਂ ਹੋਇਆਂ ਅੱਜ 10 ਵਜੇ ਦਿਨੇ ਸ਼ਾਨਦਾਰ ਸ਼ਹਿਰ ਦੇ ਸੁਹਣੇ ਸਟੇਸ਼ਨ ਮੋਸ਼ੀ ਤੇ ਆਣ ਉਤਰੇ ਹਾਂ। ਕੋਈ 800 ਕਿਲੋਮੀਟਰ ਸਫ਼ਰ ਝਾਗਿਆ ਹੈ। ਆਉਂਦਿਆਂ ਹੀ ਸ. ਦਲਜੀਤ ਸਿੰਘ ਦੀ ਸੁਆਗਤੀ ਮੁਸਕਾਨ ਨੇ ਥਕਾਵਟਾਂ ਲਾਹ ਦਿਤੀਆਂ। ਭਾਵੇਂ ਘਰ ਸਟੇਸ਼ਨ ਦੇ ਅਸਲੋਂ ਕਰੀਬ ਹੈ, ਪਰ ਲਮਚੋਂ ਗੱਡੀ ਨੇ ਸਾਨੂੰ ਪਲੇਟਫਾਰਮੋਂ ਕਾਫ਼ੀ ਦੂਰ ਅੱਗੇ ਜਾ ਲਾਹਿਆ ਹੈ ਅਤੇ ਦਲਜੀਤ ਸਿੰਘ ਅਤੇ ਸ੍ਰੀ ਮਿੱਠੂ ਨੇ ਸਾਰਾ ਸਾਮਾਨ ਪਿਕਅੱਪਾਂ ਵਿਚ ਧਰ, ਸਾਨੂੰ ਲੱਤਾਂ ਖੋਲ੍ਹਣ ਦਾ ਅਵਸਰ ਦੇ ਦਿਤਾ ਹੈ।

ਘਰ ਪਤੀਲੇ ਗੜ੍ਹਕਦੇ, ਪਰਾਉਂਠੇ ਪਕਦੇ, ਅਤੇ ਹੋਰ ਪਦਾਰਥਾਂ ਨਾਲ

ਸੇਵਾ ਸਮਾਗਮ ਦੀ ਤਿਆਰੀ ਹੈ। ਦਲਜੀਤ ਪਤਨੀ ਬੀਬੀ ਬਲਬੀਰ ਕੌਰ, ਬੀਬੀ ਹਰਬਿੰਦਰ ਕੌਰ ਸੁਪਤਨੀ ਸ. ਜੀਤ ਸਿੰਘ ਚਾਨਾ, ਬੀਬੀ ਬਲਬੀਰ ਕੌਰ ਸੁਪਤਨੀ ਬਾਲ ਕਿਸ਼ਨ ਰੀਹਲ, ਬੀਬੀ ਕੁਲਵਿੰਦਰ ਕੌਰ ਸੁਪਤਨੀ ਮਹੀਪਾਲ ਸਿੰਘ ਅਤੇ ਝਾਈ ਜੁਗਿੰਦਰ ਕੌਰ ਜੀ ਨੇ ਜਿਵੇਂ ਸਫ਼ਰ ਦੇ ਝੰਬੇ ਸਿੰਘਾਂ ਲਈ ਹਰ ਪਰਕਾਰ ਦੀ ਸੁਖਦ ਤਿਆਰੀ ਕਰ ਰੱਖੀ ਸੀ। ਸਭ ਦੇ ਡੇਰੇ ਲੁਆ ਕੇ, ਜਿਨ੍ਹਾਂ ਸ਼ਨਾਨ ਪਾਣੀ ਕਰਨੇ ਸਨ, ਉਨ੍ਹਾਂ ਨੇ ਕੰਮ ਮੁਕਾ ਕੇ ਡੰਝਾਂ ਲਾਹ ਕੇ ਸ. ਦਲਜੀਤ ਸਿੰਘ ਕੇ ਘਰ ਪ੍ਰਸ਼ਾਦ ਛਕਿਆ ਹੈ, ਸੋਧੀ ਸਿੰਘਾਂ ਨੇ ਦੁੱਧ ਅਤੇ ਫਲਹਾਰ ਤਬੀਅਤ ਨਾਲ ਕੀਤਾ ਹੈ।

ਉਪਰੋਕਤ ਬੀਬੀਆਂ ਨੇ 36 ਜਣਿਆਂ ਦੀ ਪ੍ਰਾਹੁਣਚਾਰੀ ਨੂੰ ਮਿੰਟਾਂ ਵਿਚ ਭੁਗਤਾਇਆ।

ਥੋੜ੍ਹਾ ਸਮਾਂ ਮੈਂ ਮੋਸ਼ੀ ਦੇ ਮੁਖੀ ਸਿੰਘ, ਸ. ਦਲਜੀਤ ਸਿੰਘ ਨਾਲ ਬਿਤਾਇਆ। ਦਲਜੀਤ-ਬਲਬੀਰ ਦੀ ਪੁੱਤਰੀ ਗੁਰਮੀਤ ਨੂੰ ਮਿਲਣਾ ਚਾਹੁੰਦਾ ਸਾਂ ਪਰ ਉਹ ਐਜੂਕੇਸ਼ਨ ਲਈ ਨਕੋਦਰ, ਪੰਜਾਬ ਵਿਚ ਗਈ ਹੋਈ ਸੀ। ਇਹੋ ਬਚੜੀ ਸੀ ਜਿਸਨੇ 1983 ਵਿਚ 'ਵਰਿਆਮ' ਵਿਚ ਛਪੀਆਂ ਮੇਰੀਆਂ ਤਸਵੀਰਾਂ ਤੋਂ ਮੈਨੂੰ ਪਛਾਣ ਮਾਂ-ਬਾਪ ਨੂੰ 'ਵਰਿਆਮ' ਵਾਲੇ ਬਾਬਾ ਜੀ ਆਖ ਕੇ ਦੱਸਿਆ ਸੀ।

ਸ. ਦਲਜੀਤ ਸਿੰਘ ਨੂੰ ਮੈਂ ਸ੍ਰੀ ਸਤਿਗੁਰੂ ਜੀ ਬਾਰੇ ਪੁਛਿਆ। ਜੋ ਵਾਕਫ਼ੀ ਮਿਲੀ ਉਸਦੇ ਆਧਾਰ 'ਤੇ : ਮੋਸ਼ੀ ਦੀ ਨਾਮਧਾਰੀ ਸੰਗਤ ਨੇ ਤਨਜ਼ਾਨੀਆਂ ਸੰਗਤ ਦੇ ਮੁਖੀ ਨਾਲ ਮਿਲ ਕੇ ਆਪਣੀ ਸਹੂਲਤ ਮੁਤਾਬਕ ਸ੍ਰੀ ਸਤਿਗੁਰੂ ਜੀ ਤੇ ਇੰਟਰਨੈਸ਼ਨਲ ਹੋਲੇ ਤੇ ਆਈ ਸੰਗਤ ਦਾ ਸੁਆਗਤ ਕਰਨ ਲਈ ਦਿਨ ਨਿਸਚਤ ਕਰਵਾਇਆ ਸੀ। ਸੋ ਸ੍ਰੀ ਸਤਿਗੁਰੂ ਜੀ ਸਿਖਾਂ ਸੇਵਕਾਂ ਸਮੇਤ 7.7.85 ਐਤਵਾਰ ਰਾਤੀਂ 8.30 ਵਜੇ 10 ਸਰੀਰਾਂ ਨਾਲ, ਮੋਸ਼ੀ ਤੋਂ 40 ਕਿਲੋਮੀਟਰ ਦੂਰ ਏਅਰਪੋਰਟ ਤੇ ਪਧਾਰੇ ਜਿਥੇ ਆਪ ਜੀ ਦੇ ਸੁਆਗਤ ਲਈ ਮੋਸ਼ੀ ਅਤੇ ਅਰੂਸ਼ਾ ਦੀਆਂ ਸੰਗਤਾਂ ਕਾਰਾਂ ਲੈ ਕੇ ਹਾਜ਼ਰ ਹੋਈਆਂ। ਸ੍ਰੀ ਸਤਿਗੁਰੂ ਜੀ ਨੇ 10 ਵਜੇ ਕਿਲਮਨਜਾਰੋ ਦੇ ਮੁਖ ਸ਼ਹਿਰ ਮੋਸ਼ੀ ਵਿਚ ਦਰਸ਼ਨ ਦਿਤੇ। ਏਥੇ ਗੁਰੂ ਕੇ ਲਾਂਗਰੀ ਸਵੇਰੇ 9 ਵਜੇ ਦੇ ਹੀ ਪਹੁੰਚੇ ਹੋਏ ਸਨ। ਸੋ ਸਾਧ ਸੰਗਤ ਲਈ ਛਕਣ ਛਕਾਣ ਤਿਆਰ ਸੀ। ਸੱਚੇ ਪਾਤਸ਼ਾਹ ਹਲਕਾ ਜਲਪਾਨ ਕਰਕੇ ਬਿਰਾਜ ਗਏ।

ਸ੍ਰੀ ਸਤਿਗੁਰੂ ਜੀ ਦਾ ਉਤਾਰਾ, ਸ. ਗੁਰਮੀਤ ਸਿੰਘ ਭਮਰਾ-ਮਲਕੀਤ ਸਿੰਘ ਭਮਰਾ ਕੇ ਘਰ ਸੀ। 20 ਜਣਿਆਂ ਦੇ ਡੇਰੇ ਪ੍ਰਬੰਧ ਹੋਰ ਵੀ ਏਥੇ ਸੀ। ਮੋਸ਼ੀ ਵਿਚ ਭਮਰਾ ਭਰਾਵਾਂ ਦੀ ਫਰਮ 'ਫੈਨ ਫੋਰਡ ਪਲਸ ਕੰਪਨੀ ਲਿਮਟਿਡ' ਬਿਜਲੀ ਅਤੇ ਸਿਵਲ ਇੰਜੀਨੀਅਰ ਦੇ ਤੌਰ ਤੇ ਬੜੀ ਪ੍ਰਸਿੱਧ ਹੈ। ਕੁਝ ਸਿੰਘਾਂ ਦਾ ਡੇਰਾ ਸ. ਦਲਜੀਤ ਸਿੰਘ ਦੇ ਘਰ ਅਤੇ ਇਸਦੇ ਨਾਲ ਦੇ ਘਰ ਵਿਚ ਸੀ। ਸ. ਕਰਮ ਸਿੰਘ



ਮਠਾੜੂ ਦੇ ਬੰਗਲੇ ਵਿਚ ਵੀ ਬਾਹਰੋਂ ਆਈ ਸੰਗਤ ਦਾ ਇੰਤਜ਼ਾਮ ਸੀ। 60 ਸਰੀਰਾਂ ਦੇ ਸੁਖ ਆਰਾਮ ਦੀ ਤਿਆਰੀ ਸੀ।

8.7.85 ਨੂੰ ਸੋਮਵਾਰ ਸਵੇਰੇ ਅੰਮ੍ਰਿਤ ਵੇਲੇ ਮੋਸ਼ੀ ਦੇ ਹਿੰਦੂ ਮੰਦਰ ਦੇ ਗੀਤਾ ਹਾਲ ਵਿਚ 4.30 ਤੋਂ 6.30 ਵਜੇ ਤਕ ਆਸਾ ਦੀ ਵਾਰ ਦਾ ਸੰਮੋਹਕ ਕੀਰਤਨ ਸਤਿਗੁਰੂ ਜੀ ਦੀ ਮੌਜੂਦਗੀ ਤੇ ਅਗਵਾਈ ਵਿਚ ਹੋਇਆ।

ਇਹਨਾਂ ਦਰਸ਼ਨਾਂ ਦਾ ਇਸ ਦੀਵਾਨ ਦਾ ਅਜਿਹਾ ਸਾਤਵਿਕ ਪ੍ਰਭਾਵ ਸੀ ਕਿ ਇਕ ਪੂਰੇ ਪਰਵਾਰ ਨੇ ਬੇਨਤੀ ਕਰਕੇ ਭਜਨ ਪੁਛਿਆ।

ਅੱਜ 9 ਵਜੇ ਸਵੇਰੇ ਸ੍ਰੀ ਸਤਿਗੁਰੂ ਜੀ ਤੇ ਨਾਲ ਆਏ ਜਥੇ ਨੇ ਮੋਸ਼ੀ ਤੋਂ ਲਗ ਭਗ 50 ਕਿਲੋਮੀਟਰ ਦੂਰ ਮਰਾਂਗੋ ਦਰਿਆ ਦੇ ਮਰ੍ਹਾਂਗੋ ਫਾਲ ਉਤੇ ਦਰਸ਼ਨ ਦਿਤਾ ਤੇ ਕੁਝ ਸਮਾਂ ਕੁਦਰਤ ਦਾ ਆਨੰਦ ਮਾਣਿਆ, 3 ਕਾਰਾਂ ਤੇ ਗਏ 12 ਸਰੀਰਾਂ ਨੇ ਨਾ ਸਿਰਫ਼ ਏਥੇ ਹੀ ਸ਼ਾਨਦਾਰ ਨਜ਼ਾਰੇ ਵੇਖੇ ਸਗੋਂ ਕੁਝ ਫ਼ਾਸਲਾ ਪੈਦਲ ਚਲ ਚੜ੍ਹਾਈ ਚੜ੍ਹ ਕੇ ਕੀਬੋ ਹਟ ਤੇ ਪਹੁੰਚੇ। ਏਥੇ ਪਹੁੰਚ ਕੇ ਲੋਕੀ ਅਫ਼ਰੀਕਾ ਦੀ ਉਚੀ ਪਹਾੜੀ ਚੋਟੀ, ਅਤੇ ਅਫਰੀਕਾ ਵਿਚ ਸ਼ਗਨਾਂ ਦਾ ਦੇਵਤਾ ਮੰਨੇ ਜਾਂਦੇ ਕਿਲਮਨਜਾਰੋ ਪਰਬਤ ਦੇ ਦਰਸ਼ਨ ਕਰਦੇ ਹਨ।

ਸ੍ਰੀ ਸਤਿਗੁਰੂ ਜੀ ਵਾਪਸ ਆਏ ਤਾਂ ਮੋਸ਼ੀ ਦੇ ਹੇਠ ਲਿਖੇ ਪਰਵਾਰਾਂ ਅਤੇ ਉਨ੍ਹਾਂ ਦੇ ਕਾਰੋਬਾਰਾਂ ਵਿਖੇ ਜਾ ਕੇ ਚਰਨ ਪਾਏ। ਇਹ ਸਮਾਂ ਸ਼ਾਮੀਂ 4 ਤੋਂ 5.30 ਤਕ ਦਾ ਸੀ। ਪਰਵਾਰਾਂ ਨੇ ਸਤਿਕਾਰ ਪੂਰਵਕ ਘਰੀਂ ਚਰਨ ਪੁਆਏ। ਨਕਦ ਸ਼ਲਿੰਗ ਰਖ ਕੇ ਅਤੇ ਸੁਕਿਆਂ ਮੇਵਿਆਂ ਦਾ ਪ੍ਰਸ਼ਾਦ ਰਖ ਕੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ। ਹੇਠ ਲਿਖੇ ਸਰੀਰਾਂ ਨੇ ਗ੍ਰਿਹਿ ਤੇ ਕਾਰੋਬਾਰ ਵਿਚ ਸ੍ਰੀ ਗੁਰੂ ਚਰਨ ਪਵਾਏ ਅਤੇ ਸੁਖ ਸਮ੍ਰਿਧੀ ਦੀ ਕਾਮਨਾ ਕੀਤੀ:

1. ਸ. ਮਹੀਪਾਲ ਸਿੰਘ (ਘਰ)
2. ਸ. ਕਰਮ ਸਿੰਘ ਮਠਾੜੂ (ਘਰ)
3. ਮਠਾੜੂ ਫੈਕਟਰੀ
4. ਪਲਾਸੀ ਕੋਟ ਲਿਮਟਿਡ (ਸ. ਪਾਲਰੇ ਕਾ ਕਾਰੋਬਾਰ) ਫੈਕਟਰੀ
5. ਸ. ਗੁਰਦਿਆਲ ਸਿੰਘ ਰੀਹਲ (ਘਰ)
6. ਸ੍ਰੀ ਬਾਬੂ ਭਾਈ ਖੰਬਾਇਤ ਹਿੰਦੂ ਮੰਡਲ ਦੇ ਪ੍ਰਧਾਨ ਕੇ ਘਰ
7. ਅਗਲੇ ਦਿਨ: ਸ. ਗੁਰਦਿਆਲ ਸਿੰਘ ਕੀ ਫੈਕਟਰੀ ਵਿਖੇ
8. ਟਾਂਗਾ ਨੀਕਾ ਬਸ ਬਾਡੀ ਬਿਲਡਰਜ਼

8.7.85 ਨੂੰ ਸ਼ਾਮ ਦੇ 5 ਤੋਂ 6 ਤਕ ਨਿਤਨੇਮ (ਸਮੂਹਕ ਨਾਮ ਸਿਮਰਨ) 6 ਤੋਂ 8 ਤਕ ਕੀਰਤਨ ਅਤੇ ਪਰਚਾਰ

9.7.85 ਨੂੰ ਆਸਾ ਦੀ ਵਾਰ ਉਪਰੰਤ ਘਰੀਂ ਚਰਨ ਪਾ ਕੇ, ਪ੍ਰਸ਼ਾਦ ਪਾਣੀ ਛਕ 10.15 ਵਜੇ ਸ੍ਰੀ ਸਤਿਗੁਰੂ ਜੀ ਦਾ ਅਰੂਸ਼ਾ ਨੂੰ ਪ੍ਰਸਥਾਨ।

ਅੱਜ ਅਰੂਸ਼ਾ ਨੂੰ ਜਾਣ ਦੀ ਸਾਡੀ ਵਾਰੀ ਸੀ। ਸਾਡਾ ਜਥਾ (ਜਿਸ ਵਿਚ ਨਾਮਧਾਰੀ ਦਰਬਾਰ ਦਾ ਪ੍ਰਧਾਨ, ਸਤਿਗੁਰੂ ਜੀ ਦਾ ਨਿਜੀ ਸਕੱਤਰ, ਜਥੇ ਤੋਰੂ ਪ੍ਰਬੰਧਕ, ਪੱਤਰਕਾਰ, ਕਲਾਕਾਰ, ਹਾਕੀ ਟੀਮ ਅਤੇ ਹੋਰ ਸੇਵਾ ਪ੍ਰਿਯ ਸੱਜਣ ਸਨ) ਮੋਸ਼ੀ ਤੋਂ ਰੱਜ ਰਜਾ ਕੇ 12.20 ਤੇ ਅਰੂਸ਼ਾ ਲਈ ਤੁਰ ਪਿਆ। 45 ਸਿੰਘਾਂ ਲਈ ਇਕ ਸ਼ਾਨਦਾਰ ਬੱਸ 70 ਕਿਲੋਮੀਟਰ ਦੇ ਸਫ਼ਰ ਲਈ 2400 ਸ਼ਲਿੰਗ ਦੇ ਹਿਸਾਬ ਕੀਤੀ ਗਈ।

ਅਸਾਂ ਮੋਸ਼ੀ ਸਟੇਸ਼ਨ ਦੇ ਲਾਗਿਉਂ ਤੁਰ ਕੇ ਸ਼ਹਿਰ ਲੰਘ ਕੇ ਅਰੂਸ਼ਾ-ਮਾਰਗ ਤੇ ਪੈਣਾ ਸੀ। ਇਹੋ ਸੜਕ ਕਿਲਿਮਨਜਾਰੋ ਹਵਾਈ ਅੱਡੇ ਨੂੰ ਜਾਂਦੀ ਹੈ ਜੋ ਅਰੂਸ਼ਾ ਅਤੇ ਮੋਸ਼ੀ ਦੇ ਦਰਮਿਆਨ ਪੈਂਦਾ ਹੈ।

ਸ਼ਹਿਰ ਨੂੰ ਵੇਖਿਆਂ ਦਾਰਾ ਸਲਾਮ ਤੋਂ ਵਧੇਰੇ ਸੁਹੱਪਣ ਦੀਂਹਦਾ ਸੀ। ਸੜਕਾਂ ਚੌੜੀਆਂ, ਬਾਜ਼ਾਰ ਖੁਲ੍ਹੇ ਤੇ ਭਰਪੂਰ, ਹਰਿਆਲੀ ਤੇ ਫੁਲਾਂ ਦਾ ਸੁਮੇਲ ਜੀਅ ਲਾਵਾਂ ਤੇ ਸਫ਼ਾਈ ਆਪਣਾ ਪਤਾ ਦਿੰਦੀ। ਫੁੱਲਾਂ ਲਦੇ ਚੌਕ। ਜਚਦਾ ਜਚਦਾ ਤੇ ਮੁੰਹਦਾ ਮੁੰਹਦਾ ਸਭ ਕੁਝ। ਅਗੇ ਸੜਕ ਤੇ ਗਿਆਂ ਦੋਹੀਂ ਪਾਸੀਂ ਭਰਪੂਰ ਮੱਕੀ ਦੇ ਖੇਤ ਜਿਵੇਂ ਪੰਜਾਬ ਵਿਚ ਜਾ ਰਹੇ ਹੋਈਏ। ਪਰ ਏਧਰ ਤਾਂ ਮੱਕੀ ਦਾ ਪਾਸਾਰ ਸਾਡੀ ਕਣਕ ਵਾਂਗੂੰ ਹੈ। 5 ਤੋਂ 8 ਫੁੱਟ ਤਕ ਦੇ ਟਾਂਡੇ, ਜ਼ੋਰਦਾਰ ਛੱਲੀਆਂ ਨਾਲ ਭਰੇ-ਭਰੇ। ਉਤਰ ਕੇ ਛੱਲੀਆਂ ਭੁੰਨ ਕੇ ਖਾਣ ਨੂੰ ਮਨ ਮਚਲੇ। ਕੇਲੇ ਦੀ ਚੌਧਰ ਦਾ ਕੋਈ ਮੁਕਾਬਲਾ ਨਹੀਂ, ਹਰ ਥਾਂ ਪ੍ਰਧਾਨ, ਕਿਓੜੇ ਦੇ ਖੇਤਾਂ ਦੇ ਫਾਰਮ। ਏਧਰ ਟ੍ਰੈਕਟਰ ਵੀ ਦਿਸੇ ਤੇ ਬਹੁਤ ਘੱਟ ਮਾਤਰਾ ਵਿਚ ਵਾਹਕ ਜਾਂ ਦੁਧੈਲ ਪਸ਼ੂ ਵੀ। ਅਰੂਸ਼ਾ ਦੇ ਖੇਤਰ ਵਿਚ ਕਾਫ਼ੀ ਦੇ ਵੱਡੇ ਵੱਡੇ ਬਾਗ਼। ਲੋਕ ਕਾਲੇ ਰੰਗਾਂ ਦੇ ਰੱਜੇ ਪੁੱਜੇ ਜਿਹੇ, ਸੁਥਰੇ ਅਤੇ ਪਹਿਨਣ-ਪਚਰਨ ਦੀ ਜਾਚ ਵਾਲੇ। ਪਹਿਰਾਵਾ ਯੂਰਪੀ। ਮੁਸਲਮਾਨ ਔਰਤਾਂ ਦੋ ਤਹਿਮਤਾਂ ਨਾਲ ਸਿਰ ਤੇ ਤੇੜ ਢਕ ਤੁਰਦੀਆਂ, ਈਸਾਈ ਸਕਰਟਾਂ ਵਾਲੀਆਂ। ਔਰਤਾਂ ਮਰਦਾਂ ਵਿਚ ਕਾਲੇ ਰੰਗ ਦੇ ਬਾਵਜੂਦ ਆਕਰਸ਼ਣ। ਪਿੰਡੇ ਕਮਾਏ ਹੋਏ।

ਮੇਰੇ ਸਾਥੀ ਉਸਤਾਦ ਹਰਭਜਨ ਸਿੰਘ ਜੋ ਕਿ ਰੇਲ ਦੀ ਚੇਅਰ ਕਾਰ ਵਿਚ ਸਫ਼ਰ ਕਰਨ ਕਰ ਕੇ ਮੇਰੇ ਥ੍ਰੀ ਟਾਇਰ ਕੂਪੇ ਤੋਂ ਵਖ ਸੁਤਾ ਸੀ, ਦੱਸਿਆ ਕਿ ਸਾਰੀ ਰਾਤ ਸਭਨਾਂ ਦੀ ਜਾਗਦਿਆਂ ਦੀ ਲੰਘੀ ਹੈ। ਕਾਲਿਆਂ ਅਤੇ ਅਧਕਾਲਿਆਂ ਦੀਆਂ ਦਿਲਚਸਪੀਆਂ ਰਾਤ ਭਰ ਚਲਦੀਆਂ ਰਹੀਆਂ। ਸੰਕੋਚ ਵਾਲੀ ਗੱਲ ਕਿਧਰੇ ਵੀ ਨਹੀਂ ਸੀ। ਭੀੜੀਆਂ ਗਲੀਆਂ ਵਿਚਦੀ ਲਾਂਘਾ ਹਰੇਕ ਦੀ ਖ਼ੁਸ਼ੀ ਦਾ ਕਾਰਨ ਸੀ।



2 ਵਜੇ ਸਾਡਾ ਜਥਾ ਅਰੂਸ਼ਾ ਪਹੁੰਚ ਗਿਆ।

ਸ੍ਰੀ ਸਤਿਗੁਰੂ ਜੀ ਨੇ ਇਸ ਵਾਰ ਬੁਧ ਰਾਮ ਜੀ ਨੂੰ ਨਿਵਾਜਿਆ ਹੈ। ਉਹਨਾਂ ਦਾ ਘਰ ਖੁਲ੍ਹਾ, ਚੌੜਾ ਤੇ ਸਾਫ਼ ਸੁਥਰਾ ਹੈ। ਅਤੇ ਉਸ ਮੰਦਰ ਦੇ ਵੀ ਅਸਲੋਂ ਨਜ਼ਦੀਕ ਹੈ, ਜਿਥੇ ਕਥਾ ਕੀਰਤਨ ਆਦਿ ਦੀਵਾਨ ਦੀ ਕਾਰਵਾਈ ਹੁੰਦੀ ਹੈ। ਰਾਗੀ, ਸੰਗੀਤ ਕਲਾਕਾਰਾਂ ਅਤੇ ਵਿਸ਼ਿਸ਼ਟ ਵਿਅਕਤੀਆਂ ਦੀ ਰਿਹਾਇਸ਼ ਵੀ ਏਥੇ ਹੀ ਹੈ।

ਮੈਨੂੰ, 'ਵਰਿਆਮ' ਅਤੇ 15 ਹੋਰ ਜਣਿਆਂ ਨੂੰ ਬਾਜ਼ਾਰ ਵਿਚ ਉਪਰਲੀ ਛੱਤੇ ਜਗਹ ਮਿਲ ਗਈ। ਫੋਮ ਬਿਸਤਰੇ, ਤਕੀਏ ਤੇ ਕੰਬਲ, ਟੱਟੀ ਗੁਸਲਖ਼ਾਨਿਆਂ ਦੀ ਵਿਵਸਥਾ ਨਾਲ।

ਹਿੰਦੂ ਮੰਡਲ ਦੇ ਉਸ ਮੰਦਰ ਵਿਚ ਝਾਤ ਮਾਰੀ ਜਿਥੇ ਦੀਵਾਨ ਲਗਣਾ ਸੀ ਤਾਂ ਜਾਪਿਆ ਏਥੇ ਵੀ ਹੋਲਾ ਹੋ ਰਿਹਾ ਹੈ। ਹਿੰਦੂ ਮੰਡਲ ਹਾਲ ਵਿਚ ਸਾਰੀ ਸਫ਼ੈਦ ਵਿਛਾਈ। 4 ਫੁਟ ਉਚਾ ਮੰਚ, ਮੰਚ ਉਪਰ ਸੁੰਦਰ ਸਫ਼ੈਦ ਸਜਾਈ ਵਿਸ਼ਾਲ ਪਾਲਕੀ ਜਿਸ ਵਿਚ ਚੰਦ ਸਿਖ ਹੋਰ ਵੀ ਬੈਠ ਸਕਣ। ਸਤਿਗੁਰੂ ਜੀ ਦੇ ਸਥਾਨ ਤੇ ਚੰਦੋਆ। ਪਾਲਕੀ ਦੀ ਛੱਤ ਤੇ ਅੰਦਰ ਸਤਿਗੁਰੂ ਰਾਮ ਸਿੰਘ ਜੀ ਦਾ ਚਿਤਰ, ਮੱਥਾ ਟੇਕਣ ਵਾਲੇ ਸਥਾਨ ਦੇ ਉਪਰ ਵਾਰ ਬਾਰਾਂ ਗੁਰੂਆਂ ਦੇ ਦਰਸ਼ਨ। ਅਸੀਂ ਇਹ ਵੇਖ, ਮੰਦਰ ਦੇ ਲੰਗਰ ਵਲ ਵਧੇ ਜਿਥੇ ਏਥੋਂ ਦੀ ਸੰਗਤ ਨੇ ਸਾਡੇ ਛਕਣ ਛਕਾਣ ਦਾ ਪ੍ਰਬੰਧ ਕੀਤਾ ਹੋਇਆ ਸੀ। ਇਸ ਵੇਲੇ ਸਾਨੂੰ ਬੀਬੀ ਮਾਇਆਵੰਤੀ ਸੁਪਤਨੀ ਸ੍ਰੀ ਬੀਰ ਚੰਦ ਜੀ, ਬੀਬੀ ਕਾਂਤਾ ਸੁਪਤਨੀ ਸ੍ਰੀ ਤਰਸੇਮ ਚੰਦ, ਸੁਪਤ੍ਰੀ ਸ੍ਰੀ ਬੁਧ ਰਾਮ ਅਤੇ ਦੋ ਚਾਰ ਹੋਰ ਬੀਬੀਆਂ ਦੇ ਦਰਸ਼ਨ ਹੋਏ। ਇਹਨਾ ਸੇਵਾ ਕੀਤੀ ਦੁੱਧ, ਚਾਵਲ, ਦਾਲ ਸਬਜ਼ੀ ਤੇ ਸੇਵੀਆਂ ਨਾਲ। ਸ਼ਰਧਾ ਸਤਿਕਾਰ ਨਾਲ ਸੁਹਜ ਅਤੇ ਸੂਝ ਦਾ ਵੀ ਸੰਬੰਧ ਸੀ। ਜਿਨ੍ਹਾਂ ਜੋ ਕੁਝ ਖਾਣਾ ਸੀ, ਰਜ ਰਜ ਤ੍ਰਿਪਤੀ ਪਾਈ।

6.00 ਵਜੇ ਨਾਮ ਸਿਮਰਨ ਕੀ ਬੇਲਾ ਸੀ। ਹਾਲ ਵਿਚ ਪਹੁੰਚਿਆਂ ਹਾਲ ਹੋਰ ਵੀ ਨਿਖਰਿਆ ਲਗਾ। ਸਫੈਦ ਪਾਲਕੀ ਨੂੰ ਰੰਗਦਾਰ ਚਮਕੀਲੇ ਫੁਲਾਂ ਤਾਂ ਰੌਣਕ ਬਖ਼ਸ਼ੀ ਹੀ ਸੀ, ਆਪ ਵਾਲੀਏ ਦੋ ਜਹਾਨ ਉਸ ਪਾਲਕੀ ਨੂੰ ਸੁਭਾਇਮਾਨ ਕਰ ਰਹੇ ਸਨ। ਨਿਕਟਵਰਤੀ ਤੇ ਸਤਿਕਾਰੇ ਸਿਖ ਆਪ ਜੀ ਦੇ ਇਰਦ-ਗਿਰਦ। ਸਾਹਵੇਂ ਸਨਮੁਖ ਅਰੂਸ਼ਾ ਦੇ ਪਤਵੰਤੇ, ਤਨਜ਼ਾਨੀਆਂ ਦੇ ਮੰਨੇ ਦੰਨੇ ਅਤੇ ਸਾਡੇ ਵਿਚੋਂ ਸ਼੍ਰੇਸ਼ਟ ਵਿਅਕਤੀ ਸਨ।

ਸਾਧ ਸੰਗਤ ਦੇ ਆਮ ਇਕੱਠ ਵਿਚ ਬੈਠੇ ਅਰੂਸ਼ਾ ਦੇ ਮੁੱਖ ਨਾਮਧਾਰੀ ਸ੍ਰੀ ਬੁਧ ਰਾਮ, ਸ੍ਰੀ ਬੀਰ ਚੰਦ, ਸ੍ਰੀ ਲੇਖ ਰਾਜ ਪਰਮ ਪ੍ਰਸੰਨ ਹਨ। ਸਿਮਰਨ ਕਰਦਿਆਂ ਉਹ ਜੁਗਾਂ ਦੀ ਸਾਧਨਾ ਪੂਰੀ ਹੋਈ ਦਾ ਅਹਿਸਾਸ ਕਰ ਰਹੇ ਸਨ। ਸ੍ਰੀ ਤਰਸੇਮ

ਚੰਦ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਹਨ ਪਰ ਉਹ ਸਵੇਰੇ ਦੇ ਨਮ੍ਹਾਗਾ ਬਾਰਡਰ ਤੇ ਨੈਰੋਬੀ ਦੀਆਂ ਸੰਗਤਾਂ ਦਾ ਸਵਾਗਤ ਕਰਕੇ ਲੈਣ ਗਏ ਹਨ। 12 ਕਾਰਾਂ ਤੇ 50 ਵਿਅਕਤੀ ਆਏ ਤਾਂ ਪਤਾ ਲਗਾ ਸਾਰੀਆਂ ਕਾਰਾਂ ਨੂੰ ਪੈਟਰੋਲ ਦੀ ਖ਼ੁਰਾਕ ਵੀ ਤਰਸੇਮ ਚੰਦ ਜੀ ਵਲੋਂ ਦਿਤੀ ਗਈ ਹੈ।

ਅਸੀਂ ਨਾਮ ਸਿਮਰਨ ਸਮੇਂ ਵੇਖਦੇ ਹਾਂ ਕਿ ਠਾਕੁਰ ਉਦੈ ਸਿੰਘ ਜੀ, ਸੂਬਾ ਸਤਨਾਮ ਸਿੰਘ ਜੀ, ਨਾਮਧਾਰੀ ਸੰਗਤ ਨੈਰੋਬੀ ਦੇ ਪ੍ਰਧਾਨ ਸ. ਸਰਵਨ ਸਿੰਘ ਸੋਖੀ (ਸੰਤ ਦਿਆਲ ਸਿੰਘ ਪਰਵਾਰ ਸਵੇਰ ਦਾ ਹੀ ਪਹੁੰਚਾ ਹੋਇਆ ਹੈ), ਸ. ਪ੍ਰਤਾਪ ਸਿੰਘ ਫਲੋਰਾ, ਸ. ਗੁਰਚੈਨ ਸਿੰਘ ਅਤੇ ਗੋਰਾ ਰਣਜੀਤ ਸਿੰਘ ਆਦਿ ਸਮੇਤ ਪਰਵਾਰ, ਸ. ਜਸਬੀਰ ਸਿੰਘ ਭੱਟੀ, ਹਰਪਾਲ ਸਿੰਘ ਭੱਲੀ, ਰਤਨ ਸਿੰਘ ਢੋਡਾ, ਜੁਗਿੰਦਰ ਸਿੰਘ ਐਲਡੋਰੇਟ ਆਦਿ ਦਰਜਨਾਂ ਇਸਤਰੀ ਪੁਰਸ਼ਾਂ ਨੇ ਆਣ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਇੰਗਲੈਂਡ ਦੀਆਂ ਪ੍ਰਸਿੱਧ ਮਾਤਾਵਾਂ ਪਹਿਲਾਂ ਦੀਆਂ ਪਹੁੰਚੀਆਂ ਹੋਈਆਂ ਹਨ। ਕੈਨੇਡਾ ਦੇ ਸੂਬਾ ਜੀ ਸਮੇਤ ਪਤਨੀ, ਬੀਬੀ ਤੇ ਦਵਿੰਦਰ ਸਿੰਘ ਭੀ ਆ ਗਏ।

ਮੋਸ਼ੀ ਤੋਂ ਸ. ਦਲਜੀਤ ਸਿੰਘ-ਬਲਬੀਰ ਕੌਰ ਤੇ ਹੋਰ ਸਰੀਰ ਪਹੁੰਚ ਗਏ।

ਦਾਰਾ ਸਲਾਮ ਤੋਂ ਸ. ਮਹਿੰਦਰ ਸਿੰਘ ਪਾਲਰੇ ਤਾਂ ਪਹਿਲਾਂ ਤੋਂ ਹੀ ਸ੍ਰੀ ਸਤਿਗੁਰੂ ਜੀ ਦੇ ਨਾਲ ਆਏ ਜਥੇ ਵਿਚ ਸਨ ਪਰ ਬਾਅਦ ਵਿਚ ਸ. ਦਇਆ ਸਿੰਘ-ਸਵਰਨ ਸਿੰਘ ਮਠਾੜੂ, ਪ੍ਰਧਾਨ ਸ. ਸਤਵੰਤ ਸਿੰਘ ਅਤੇ ਉਨ੍ਹਾਂ ਦੇ ਘਰੋਂ ਬੀਬੀ।

ਸਾਰਾ ਹਾਲ ਭਰਪੂਰ ਹੋ ਗਿਆ। ਜਾਪਦਾ ਸੀ ਜਿਵੇਂ ਇਸ ਇੰਟਰਨੈਸ਼ਨਲ ਹੋਲੇ ਦੀ ਤੀਜੀ ਕੜੀ ਹੋਵੇ, ਦਾਰਾ ਸਲਾਮ (ਮੁੱਖ ਹੋਲਾ), ਇਰੀਂਗਾ ਅਤੇ ਹੁਣ ਅਰੂਸ਼ਾ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਕੀਤੀ ਤਾਂ ਸ. ਮਹਿੰਦਰ ਸਿੰਘ ਪਾਲਰੇ (ਅਰੂਸ਼ਾ ਦੇ ਮੰਚ ਸਕੱਤਰ ਆਪ ਹੀ ਹਨ) ਨੇ ਅਰੂਸ਼ਾ ਦੀ ਸੰਗਤ ਵਲੋਂ ਇੰਗਲੈਂਡ ਦੀ ਸੰਗਤ ਦੇ ਮੁਖੀਆਂ, ਨੈਰੋਬੀ ਦੀ ਸੰਗਤ ਦੇ ਪ੍ਰਧਾਨ ਤੇ ਸੰਗਤ, ਦਾਰਾ ਸਲਾਮ ਦੀ ਸੰਗਤ ਤੇ ਪ੍ਰਧਾਨ ਅਤੇ ਮੋਸ਼ੀ ਦੀ ਸੰਗਤ ਦਾ ਬਹੁਤ ਧੰਨਵਾਦ ਕੀਤਾ। ਭਾਰਤੋਂ ਆਈ ਸੰਗਤ ਅਤੇ ਇਸ ਦੇ ਸਰਤਾਜ ਸਤਿਗੁਰੂ ਜੀ ਦੀ ਕ੍ਰਿਪਾ ਦਾ ਸ਼ੁਕਰਾਨਾ ਅਦਾ ਕੀਤਾ ਕਿ ਤਨਜ਼ਾਨੀਆਂ ਦੀ ਧਰਤੀ ਦੇ ਇਸ ਕੋਨੇ ਦੇ ਵੀ ਦਰਸ਼ਨ ਦੇ ਕੇ ਭਾਗ ਜਗਾਏ ਗਏ ਹਨ।

ਫਿਰ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਤੇ ਗਾਇਕਾਂ ਨੇ 'ਗੁਣ ਨਾਦ ਧੁਨਿ ਆਨੰਦ ਬੇਦ' ਗੁਰਬਾਣੀ ਦਾ ਧਰੁਪਦ ਗੰਵਿਆ।

ਉਪਰੰਤ ਸਾਊ ਪ੍ਰਭਾਵ ਰਖਣ ਵਾਲੇ ਜਵਾਨ, ਸਿਮਰਨ ਅਤੇ ਸਤੋਗੁਣਾਂ ਦੀ ਮੂਰਤੀ ਪੰਡਤ ਹਰਿਭਜਨ ਸਿੰਘ ਨੇ 'ਗੁਰੂ ਤੇ ਕਿੰਤੂ ਨਹੀਂ' ਵਿਸ਼ੇ ਉਤੇ 8 ਤੋਂ 9



ਤਕ ਪ੍ਰਭਾਵਸ਼ਾਲੀ ਕਥਾ ਕੀਤੀ।

ਉਪਰੰਤ ਸ. ਪਾਲਰੇ ਨੇ ਅਗਲੇ ਦਿਨ ਦੇ ਪ੍ਰੋਗਰਾਮ ਦੱਸੇ ਅਤੇ 200 ਤੋਂ ਵੱਧ ਵਿਅਕਤੀਆਂ ਨੇ ਗੁਰੂ ਕੇ ਲੰਗਰੋਂ ਸੰਤੁਸ਼ਟ ਹੋ ਪ੍ਰਸ਼ਾਦ ਛਕਿਆ।

ਸ. ਸਤਵੰਤ ਸਿੰਘ ਪਾਲਰੇ ਤੋਂ ਇਹ ਖ਼ਬਰ ਵੀ ਮਿਲ ਗਈ ਕਿ ਦਾਰਾ ਸਲਾਮ ਵਿਚ ਅਟਕੀ ਨਾਮਧਾਰੀ ਹਾਕੀ ਟੀਮ ਨੂੰ ਅੱਜ ਦੇ ਜਹਾਜ਼ ਨੇ ਉਡਾਰੀ ਨਹੀਂ ਦਿਤੀ। ਲਾਜ਼ਮੀ ਤੌਰ ਤੇ ਜਵਾਨੀ ਇਸ ਬੇਸੁਆਦੀ ਤੋਂ ਬੋਰੀਅਤ ਮਹਿਸੂਸ ਕਰੇਗੀ, ਕਿਵੇਂ 7 ਦਿਨ ਦਾਰਾ ਸਲਾਮ ਵਿਚ ਪਾਸੇ ਮਾਰਦਿਆਂ ਸੌਂ ਜਾਗ ਕੇ ਸਮਾਂ ਗੁਜ਼ਰੇਗਾ। ਸਾਡੇ ਲਈ ਵੀ ਲਾਜ਼ਮੀ ਤੌਰ ਤੇ ਅਗੇ ਦੀ ਤਾਰੀਖ਼ ਜਾ ਪਏਗੀ। ਜਹਾਜ਼ ਛੋਟਾ ਹੋਣ ਕਰਕੇ ਉਸ ਵਿਚ ਏਨੀਆਂ ਸਵਾਰੀਆਂ ਜੋਗੀ ਥਾਂ ਹੀ ਨਹੀਂ ਸੀ।

ਮੈਨੂੰ ਪਹਿਲਾਂ ਤਾਂ ਜਗਦੀਸ਼ ਸਿੰਘ 'ਵਰਿਆਮ' ਨੇ ਫਿਰ ਖ਼ੁਦ ਉਸਤਾਦ ਹਰਭਜਨ ਸਿੰਘ ਨੇ ਦਸਿਆ ਕਿ ਇਸਦੇ ਅਤੇ ਬਲਜੀਤ ਸਿੰਘ ਤਾਰ ਸ਼ਹਿਨਾਈ ਵਿਚ ਚਲੀ ਆਉਂਦੀ ਬੇਸੁਆਦੀ ਨੂੰ ਅੱਜ ਸ੍ਰੀ ਸਤਿਗੁਰੂ ਜੀ ਨੇ ਦਖ਼ਲ ਦੇ ਕੇ ਦੂਰ ਕਰਵਾਇਆ ਹੈ। ਦੋਹਾਂ ਨੂੰ ਪਰਸਪਰ ਸਨੇਹ ਨਾਲ ਚਲਣ ਲਈ ਪ੍ਰੇਰਿਆ ਹੈ। ਛੋਟਾ ਵੱਡੇ ਨੂੰ ਦੂਜਿਆਂ ਵਿਚ ਬੇਅਦਬ ਵਾਰਤਾਲਾਪ ਨਾਲ ਪੇਸ਼ ਕਰਦਾ ਸੀ।

ਸਵੇਰ ਦਾ ਅਨਾਊਂਸ ਕੀਤਾ ਪ੍ਰੋਗਰਾਮ ਰਾਤ ਤਕ ਤਬਦੀਲ ਹੋ ਗਿਆ। ਅਰੂਸ਼ਾ ਦੀ ਸੰਗਤ ਦਾ ਵਿਚਾਰ ਤੇ ਜ਼ੋਰ ਹੈ ਕਿ ਇਕ ਸੰਗੀਤ ਸਭਾ ਏਥੇ ਵੀ ਜ਼ਰੂਰ ਹੋਵੇ। ਸੋ ਸਵੇਰੇ ਸਾਰੇ ਪ੍ਰੋਗਰਾਮ ਅਜ ਦੱਸੇ ਮੁਤਾਬਕ ਨਹੀਂ ਹੋਣਗੇ।

ਅਰੂਸ਼ਾ ਦੇ ਸਾਰੇ ਪਰਵਾਰ ਸਾਧ ਸੰਗਤ ਦੀ ਸੇਵਾ ਹਿਤ ਅਣਥੱਕ ਰੂਪ ਵਿਚ ਕੰਮ ਕਰਦੇ ਦਿਨ ਰਾਤ ਇਕ ਕਰ ਰਹੇ ਹਨ।

## 11 ਜੁਲਾਈ 1985, ਵੀਰਵਾਰ
## ਅਰੂਸ਼ਾ (ਤਨਜ਼ਾਨੀਆ)

ਦਾਰਾ ਸਲਾਮ ਤਾਂ ਅਸੀਂ ਵੇਖ ਆਏ ਸਾਂ ਪਰ ਅਰੂਸ਼ਾ ਵਿਚ ਇਹ ਨਵਾਂ ਅਨੁਭਵ ਹੋਇਆ ਕਿ ਸਵੇਰੇ 4 ਵਜੇ ਤਕ ਨਲਕਿਆਂ ਵਿਚ ਪਾਣੀ ਨਹੀਂ ਸੀ ਆਇਆ। ਕਿਸੇ ਤਰ੍ਹਾਂ ਗਰਮ ਪਾਣੀ ਦਾ ਨਲਕਾ ਚੋਂਦਾ ਰਿਹਾ, ਜਿਸ 'ਚੋਂ ਦੋ ਬਾਲਟੀਆਂ ਭਰ ਕੇ ਅਸਾਂ ਇਕ ਅਨਾਰ ਸੌ ਬਿਮਾਰ ਵਾਲੀ ਗੱਲ ਕੀਤੀ। ਅਰੂਸ਼ਾ ਦੇ ਜਲ ਪ੍ਰਬੰਧ ਤੇ ਟਕੋਰਾਂ ਕਰਦਿਆਂ ਅਸਾਂ ਸਭਨਾਂ ਨੇ ਇਸ਼ਨਾਨ ਕੀਤਾ ਅਤੇ ਸ੍ਰੀ ਸਤਿਗੁਰੂ ਜੀ ਦੇ ਆਸਾ ਦੀ ਵਾਰ ਵਿਚ ਜਾ ਚਰਨ ਪਰਸੇ। ਅੱਜ ਸਤਿਗੁਰੂ ਜੀ ਦੇ ਤਰਬ ਵਾਦਨ ਨੇ ਅਰੂਸ਼ਾ ਵਾਲਿਆਂ ਦੇ ਮਨ ਮੋਹ ਲਏ। ਇਹਨਾਂ 'ਚੋਂ ਇਕ ਸ੍ਰੀ ਅਮ੍ਰਿਤ ਪਾਲ ਧੰਜਣ, ਐਮ.ਕੇ. ਪ੍ਰਸਿੱਧ ਫਾਰਮ ਦਾ ਮੈਨੇਜਰ, ਸ਼ਾਮੀਂ ਕੁਝ ਲੋਕਾਂ ਨੂੰ

ਕਹਿ ਰਿਹਾ ਸੀ: ਬਹੁਤ ਸੇ ਭਜਨ ਕੀਰਤਨ ਸੁਨੇ ਹੈਂ। ਸਾਰਾ ਪਰਿਵਾਰ ਹੀ ਹਮਾਰਾ ਸੰਗੀਤ ਰਸਿਕ ਹੈ, ਪਰ ਜੋ ਅਨੰਦ ਸਤਿਗੁਰੂ ਜੀ ਕੇ ਦਿਲਰੁਬਾ ਬਜਾਨੇ- ਤਰਬ ਵਾਦਨ- ਸੇ ਆਇਆ ਐਸਾ ਕਭੀ ਨਹੀਂ ਅਨੁਭੂਤ ਹੂਆ। ਭਜਨ ਕੀਰਤਨ ਗਾਨੇ ਵਾਲੇ ਭੀ ਕਹੀਂ ਸੇ ਐਸੇ ਢੂੰਡ ਨਿਕਾਲੇ ਹੈਂ ਜਿਨ ਕੀ ਸੁਰੋਂ ਮੇਂ ਸਰਸ ਗੰਗਾ ਬਹਿ ਉਠਤੀ ਹੈ।

ਮੰਡਲ ਹਾਲ ਵਿਚ ਆਸਾ ਦੀ ਵਾਰ ਗਾਉਂਦਿਆਂ ਗੁਰੂ ਕੇ ਹਜ਼ੂਰੀ ਜਥੇ ਨੇ ਯੱਗ ਦੀਆਂ ਬਾਣੀਆ ਪੜ੍ਹ ਕੇ ਹਵਨ ਕਰ ਲਿਆ ਤੇ ਜਿਵੇਂ ਹੋਲੇ ਦੀ ਸਮਾਪਤੀ ਨੇ ਅੱਜ ਵੀ ਹੋਣਾ ਹੋਵੇ, ਸੰਤ ਹਰਿਭਜਨ ਸਿੰਘ ਚਾਨਾ ਦੇ ਛੋਟੇ ਲੜਕੇ ਸ੍ਰੀ ਜਗਜੀਤ ਸਿੰਘ ਦਾ ਸ. ਕਿਰਪਾਲ ਸਿੰਘ ਬਾਂਸਲ ਦੀ ਸਪੁਤ੍ਰੀ ਨਾਲ ਅਨੰਦ ਕਾਰਜ ਵਿਧੀ ਪੂਰਵਕ ਹੋ ਗਿਆ।

ਸ. ਜਸਵਿੰਦਰ ਸਿੰਘ ਭੱਟੀ ਆਪ ਟੇਢੀ ਪਗੜੀ ਬੰਨ੍ਹਦਾ ਹੈ ਪਰ ਉਸਨੇ ਆਪਣੇ ਦੋ ਲੜਕਿਆਂ ਮਨਦੀਪ ਸਿੰਘ ਅਤੇ ਬਲਜਿੰਦਰ ਸਿੰਘ ਨੂੰ ਗੁਰੂ ਕੀ ਹਜ਼ੂਰੀ ਵਿਚ ਪੇਸ਼ ਕਰਕੇ ਸ੍ਰੀ ਹਸਤ ਕੰਵਲਾਂ ਨਾਲ ਦਸਤਾਰਬੰਦੀ ਕਰਵਾਈ। ਅੱਜ ਬੀਬੀ ਪਲਵਿੰਦਰ ਕੌਰ ਦਾ ਕੀ ਮੁਕਾਬਲਾ ਜਿਸ ਦੇ ਤਰੁਨ ਪੁੱਤਰ ਨੂੰ ਸੱਚੇ ਪਾਤਸ਼ਾਹ ਜੀ ਆਪ ਨਿਵਾਜਿਆ। ਅਸਲ ਵਿਚ ਸਤਿਗੁਰੂ ਜੀ ਨੇ ਇਕ 'ਟੇਢੀ ਪੱਗ' ਵਾਲੇ ਤੋਂ ਦੋ ਸਿੱਧੇ ਦਸਤਾਰਿਆਂ ਵਾਲੇ ਬਣਾ ਲਏ।

ਅਰੂਸ਼ਾ ਦੀ ਸੰਗਤ ਨੇ ਜਿਸਦੇ ਮੁਖੀ ਸ੍ਰੀ ਬੁਧ ਰਾਮ ਚੇਅਰਮੈਨ ਹੋਲਾ ਕਮੇਟੀ ਹਨ, ਇਸ ਮੌਕੇ ਨੂੰ ਹੋਰ ਵੀ ਸ਼ੋਭਾਯੁਕਤ ਬਨਾਉਣ ਲਈ 11 ਸਾਧਾਰਨ ਪਾਠਾਂ ਦੇ ਭੋਗ ਵੀ ਪਵਾਏ। ਸੰਤ ਪੂਰਬਾ ਨੇ ਜਦੋਂ ਅਰੂਸ਼ਾ ਮੇਲੇ ਦੀ ਸਮਾਪਤੀ ਦੀ ਅਰਦਾਸ ਕੀਤੀ ਤਾਂ ਸ੍ਰੀ ਲੇਖ ਰਾਮ, ਬੀਰ ਚੰਦ ਜੀ ਦੇ ਵੱਡੇ ਭਾਈ ਵਲੋਂ 108 ਭਜਨ ਦੀਆਂ ਮਾਲਾ ਤੇ 108 ਹੀ ਭਗੌਤੀਆਂ ਦੀ ਮਾਲਾ ਦੀ ਅਰਦਾਸ ਕਰਵਾਈ ਗਈ। ਸੂਰਜ ਦੀਆਂ ਕਿਰਨਾਂ ਨੇ ਅੰਦਰ ਮੱਲ ਲਿਆ। 7.15 ਵਜੇ ਪਹਿਲੇ ਦੀਵਾਨ ਦੀ ਅਰਦਾਸ ਹੋ ਗਈ।

ਹਿੰਦੂ ਮੰਡਲ ਦਾ ਹਾਲ, ਜਿਸਦੇ ਹਰ ਥੰਮਲੇ ਨਾਲ ਦੇਵੀ ਜਾਂ ਦੇਵਤਿਆਂ ਦੀ ਤਸਵੀਰ ਲਟਕੀ ਹੋਈ ਸੀ, ਅੱਜ ਪ੍ਰਤਖ ਦੇਵਤਿਆਂ ਨੂੰ ਨਿੱਘ ਅਤੇ ਸਨੇਹ ਦੇ ਰਿਹਾ ਸੀ। ਭਾਵੇਂ ਅਫਰੀਕਾ ਤਪਤ ਖੰਡੀ ਦੇਸ਼ ਹੈ ਤੇ ਤਨਜ਼ਾਨੀਆਂ ਦੀ ਤੇਜ਼ ਚਿਲਕਦੀ ਧੁਪ ਵਿਚ ਮੈਂ ਖ਼ੁਦ 1983 ਵਿਚ ਸੜ ਕੇ ਵੇਖਿਆ ਹੋਇਆ ਹੈ, ਪਰ ਇਸ ਮੌਸਮ ਸਾਰੇ ਹੀ ਤਨਜ਼ਾਨੀਆਂ ਵਿਚ ਸਰਦ ਰੁਤ ਦਾ ਮੌਸਮ ਹੈ। ਇਰੀਂਘਾ ਨਾਲੋਂ ਅਰੂਸ਼ਾ ਵਿਚ ਸਰਦ ਮੌਸਮ ਸੁਹਾਵਣੇ ਰੂਪ ਵਿਚ ਹੈ। ਇਹ ਸੁੰਦਰ ਸ਼ਹਿਰ ਮੇਰੂ ਪਰਬਤ ਦੀ ਗੋਤ ਵਿਚ ਹੈ ਨ!



ਮੰਚ ਸਕੱਤਰੀ ਦੀ ਸੇਵਾ ਕਰਨ ਵਾਲੇ ਸ. ਮਹਿੰਦਰ ਸਿੰਘ ਪਾਲਰੇ ਦੇ ਐਲਾਨ ਨਾਲ ਨੈਰੋਬੀ ਦੇ ਸੰਤ ਦਿਆਲ ਸਿੰਘ ਲੁਹਾਰਾਂ ਨੇ ਬੜੇ ਰੰਗ ਵਿਚ ਆ ਕੇ ਪੌਣੇ ਘੰਟੇ ਲਈ ਕਥਾ ਰੂਪ ਤਕਰੀਰ ਕੀਤੀ ਜਿਸ ਵਿਚ ਦੁਨਿਆਵੀ ਵਡੱਤਣ ਦੇ ਅਡੰਬਰਾਂ ਵਿਚ ਪੈਣ ਦੀ ਥਾਂ ਸਿਧੇ-ਸਾਦੇ ਅਨੰਦ ਕਾਰਜ ਦੀ ਪ੍ਰੋੜ੍ਹਤਾ ਕੀਤੀ ਅਤੇ ਸਾਦਾ ਜੀਵਨ ਨੂੰ ਅਖਤਿਆਰ ਕਰਦਿਆਂ ਗੁਰਸਿਖੀ ਜੀਵਨ ਦਾ ਮਹੱਤਵ ਸਪਸ਼ਟ ਕੀਤਾ। ਵਿਦਵਾਨ ਵਕਤਾ ਨੇ ਉਕਤੀਆਂ ਜੁਗਤੀਆਂ ਤੇ ਗੁਰਬਾਣੀ ਪਰਮਾਣਾਂ ਨਾਲ ਸਰੋਤਿਆਂ ਨੂੰ ਨਿਹਾਲ ਕੀਤਾ ਜਿਹੜੇ ਉਸ ਵਕਤ ਹਾਲ ਭਰਪੂਰ ਸਨ।

ਉਠਦਿਆਂ ਨੂੰ ਸੰਗਤ ਵਾਸਤੇ ਤਿੰਨਾਂ ਮੁਖੀ ਪਰਵਾਰਾਂ ਦੇ ਪਰਿਵਾਰਾਂ ਤੇ ਹੋਰ ਸਹਾਇਕਾਂ ਨੇ ਸ਼ਾਨਦਾਰ ਨਾਸ਼ਤਾ ਸੰਗਤ ਦੀ ਭੇਟ ਕੀਤਾ।

ਫਿਰ ਵਾਰੀ ਆਈ ਗੁਰੂ ਕੇ ਚਰਨ ਘਰ ਘਰ ਪਵਾਣ ਦੀ। 6 ਗੱਡੀਆਂ ਤੇ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਸੰਗਤ ਚਲੀ। ਹੇਠ ਲਿਖੇ ਘਰੀਂ ਚਰਨ ਪਾਏ ਗਏ। ਪਰ ਹਰੇਕ ਘਰ ਨੇ ਬਾਹਰ ਤੋਂ ਹੀ ਸਤਿਗੁਰੂ ਸੁਆਗਤ ਲਈ ਅੰਦਰ ਸਜੇ ਹੋਏ ਸੋਫੇ ਤਕ ਕਪੜਾ ਵਿਛਾਇਆ। ਹਰ ਘਰ ਹੀ, ਮੁਖੀ ਤਿੰਨ ਪਰਿਵਾਰਾਂ ਦੇ ਵਧੇਰੇ ਵਿਅਕਤੀਆਂ ਨੇ 100-100 ਸ਼ਲਿੰਗ ਭੇਟਾ ਰਖ ਮੱਥਾ ਟੇਕਿਆ। ਘਰ ਵਾਲਿਆਂ ਨੇ ਭਰੇ ਹੋਏ ਲਿਫਾਫੇ ਮੱਥਾ ਟੇਕੇ। ਕਿਹਾ ਨਹੀਂ ਜਾ ਸਕਦਾ ਕਿ 5000 ਹੋਵੇ ਜਾਂ 11000 ਸ਼ਲਿੰਗ! ਤਾਂ ਵੀ ਸਿਖਾਂ ਦੇ ਅੰਦਰ ਉਤਸ਼ਾਹ ਦੀ ਗੰਗਾ ਵਿਚ ਹੜ੍ਹ ਹੀ ਸਨ ਕਮਤੀ ਨਹੀਂ ਸੀ। ਇਹਨੀਂ ਥਾਵੀਂ ਚਰਨ ਪਏ:

1. ਸ੍ਰੀ ਲੇਖ ਰਾਮ ਦੇ ਘਰ।

ਇਸ ਪਰਵਾਰ ਵਿਚ ਇਕ ਜਣੇ ਨੂੰ ਕੇਸ ਰਖਣ ਲਈ ਪਰੇਰਿਆ। 1983 ਵਿਚ ਵੀ ਇਕ ਜਣੇ ਨੂੰ ਮਨਾਇਆ ਸੀ, ਇਸ ਵਾਰ ਵੀ ਉਸਨੇ ਗੱਲ ਅਗਾਂਹ ਤੇ ਪਾਈ। ਸਤਿਗੁਰੂ ਇਸ ਸਹਿਜਧਾਰੀ ਪਰਿਵਾਰ 'ਚੋਂ ਇਕ ਕੇਸ ਦਾੜ੍ਹੀ ਵਾਲਾ ਅੰਸ਼ ਉਭਾਰਨਾ ਚਾਹੁੰਦੇ ਹਨ। ਅੰਤ ਸ੍ਰੀ ਨਰੇਸ਼ ਕੁਮਾਰ- ਅਰਥਾਤ ਲੇਖ ਰਾਮ ਜੀ ਦੇ ਪੋਤਰੇ ਨੂੰ ਕੇਸ ਰਖਣ ਲਈ ਉਸਦੀ ਮਾਤਾ ਨੂੰ ਆਦੇਸ਼ ਦਿਤਾ। ਭਾਵੇਂ ਸ੍ਰੀ ਲੇਖ ਰਾਮ ਪਰਵਾਰ ਦੇ ਜੀਅ ਹਿੰਦੂ ਸ਼ਕਲਾਂ ਵਿਚੋਂ ਕੇਸ ਦਾਹੜੀ ਧਾਰਨ ਨਹੀਂ ਕਰ ਸਕੇ ਪਰ ਭਜਨ ਬੰਦਗੀ ਤੇ ਸੇਵਾ ਸਤਿਕਾਰ ਵਿਚ ਇਹਨਾਂ ਦੀ ਕੋਈ ਰੀਸ ਨਹੀਂ।

2. ਸ੍ਰੀ ਲੇਖ ਰਾਮ ਕੀ ਦੁਕਾਨ। ਏਥੇ ਵੀ ਘਰ ਵਾਂਗ ਹੀ ਖੁਲ੍ਹੇ ਦਿਲ ਭੇਟਾ ਰਖਕੇ ਨਮਸਕਾਰ ਕੀਤੀ ਗਈ।

3. ਏਥੋਂ ਸ੍ਰੀ ਬੀਰ ਚੰਦ ਕੀ ਦੁਕਾਨ ਤੇ ਚਰਨ ਪਾਏ। ਦੁਕਾਨ ਦੇ ਮੇਨ ਦਫ਼ਤਰ ਵਿਚ ਸ੍ਰੀ ਚਰਨਾਂ ਦੇ ਪਰਵੇਸ਼ ਤੇ ਸਾਰੇ ਪਰਵਾਰ ਵਲੋਂ ਨਮਸਕਾਰਾਂ। ਇਹ ਦੁਕਾਨ ਸਪੇਅਰ ਪਾਰਟਸ ਦੀ ਹੈ।

4. ਫਿਰ ਉਸ ਸ. ਸੁਰਜੀਤ ਸਿੰਘ ਸਪੁੱਤ੍ਰ ਸ. ਰਤਨ ਸਿੰਘ ਜੀ ਦੇ ਵਰਕਸ਼ਾਪ ਵਿਚ ਚਰਨ ਪਾਉਣ ਦੀ ਕ੍ਰਿਪਾ ਕੀਤੀ ਗਈ, ਜਿਹੜਾ ਸਾਰੇ ਧਰਮ ਕਾਰਜਾਂ ਵਿਚ ਬੁੱਧ ਰਾਮ ਭਰਾਵਾਂ ਨਾਲ ਮੋਢਾ ਜੋੜ ਖਲੋਂਦਾ ਹੈ। ਇਸ ਨੂੰ ਪਿਛਲੀ ਵਾਰ ਵੀ ਕੇਸ ਰਖਣ ਦੀ ਪ੍ਰੇਰਨਾ ਦਿਤੀ ਗਈ ਸੀ, ਇਸ ਵਾਰ ਵੀ ਜ਼ੋਰ ਦਿਤਾ ਗਿਆ ਕਿ 'ਸਿਖੀ ਕੇਸਾਂ ਸਵਾਸਾਂ ਨਾਲ ਨਿਭੇ' ਅਰਦਾਸ ਦਾ ਕੁਝ ਮਤਲਬ ਹੈ।

5. ਏਥੋਂ ਚਲਕੇ ਸ੍ਰੀ ਸਤਿਗੁਰੂ ਜੀ ਨਾਲ ਸਾਧ ਸੰਗਤ ਨੇ ਵੀ ਸ. ਸੁਰਜੀਤ ਸਿੰਘ ਕਾ ਬੰਗਲਾ ਨਿਵਾਜਿਆ। ਗ੍ਰਹਿ ਸ੍ਵਾਮਿਨ ਦੀਆਂ ਅੱਖਾਂ ਵਿਚ ਹੰਝੂ ਸਨ ਸਤਿਕਾਰ ਦੇ, ਪਿਆਰ ਦੇ। ਥੋੜ੍ਹਾ ਸਮਾਂ ਬੈਠ ਕੇ ਨਿਵਾਜਿਆ।

6. ਅੱਗੇ ਸ੍ਰੀ ਬਲਦੇਵ ਚੰਦ ਅਗਰਵਾਲ ਦੇ ਘਰ ਦਰਸ਼ਨ ਦਿਤੇ ਗਏ। ਇਹ ਪਰਵਾਰ ਵੀ ਨਾਮਧਾਰੀ ਸੰਗਤ ਦੀ ਤਨ ਮਨ ਨਾਲ ਸੇਵਾ ਕਰਦਾ ਹੈ।

7. ਫਿਰ ਜ਼ਰਾ ਦੂਰੀ ਤੇ ਜਾ ਕੇ ਸ. ਗੁਰਬਖਸ਼ ਭੱਚੂ ਕੇ ਸ਼ਾਨਦਾਰ ਬੰਗਲੇ ਨੂੰ ਹੋਰ ਵੀ ਸ਼ਾਨ ਬਖ਼ਸ਼ੀ। ਪਰਵਾਰ ਦੇ ਤਿੰਨ ਵੱਡੇ ਬੱਚੇ, ਨੂੰਹਾਂ ਸਤਿਕਾਰ ਸਹਿਤ ਸੇਵਾ ਵਿਚ ਹਾਜ਼ਰ ਹੋਏ। ਪਿਤਾ ਭੱਚੂ ਵੀ ਇਸ ਘੜੀ ਆਪਣੇ ਆਪ ਨੂੰ ਵਡਭਾਗਾ ਸਮਝ ਰਿਹਾ ਸੀ। ਇਹ ਪਰਵਾਰ ਗੁਰੂ ਕੇ ਚਰਨਾਂ ਨਾਲ ਪ੍ਰੀਤੀ ਤਾਂ ਰਖਦਾ ਹੈ ਪਰ ਮਰਿਆਦਾ ਦਾ ਧਾਰਨੀ ਨਹੀਂ ਸੀ। ਇਸ ਵਾਰ ਸੱਚੇ ਪਾਤਸ਼ਾਹ ਜੀ ਨੇ ਕਾਫ਼ੀ ਸਮਾਂ ਦੇ ਕੇ ਸਾਰੇ ਪਰਿਵਾਰ ਨੂੰ ਭਜਨ ਦਿਵਾ ਕੇ, ਮਾਸ ਸ਼ਰਾਬ ਆਦਿ ਦਾ ਤਿਆਗ ਕਰਵਾਇਆ। ਪਰਵਾਰਾਂ ਤਾਂ ਸਾਰਿਆਂ ਨਾਲ ਬੈਠ ਕੇ ਫੋਟੋ ਲੁਹਾਈਆਂ ਸਨ। ਏਥੇ ਵਿਸ਼ੇਸ਼ ਕ੍ਰਿਪਾ ਕੀਤੀ ਗਈ। ਸਾਰਾ ਪਰਿਵਾਰ ਗੁਰੂ ਕਾ ਪੱਕਾ ਸਿਖ ਬਣਿਆ।

8. ਫਿਰ ਇਕ ਸਜਣ ਦੀ ਵਾਰੀ ਆਈ, ਜਿਸ ਦੀ ਸੇਵਾ ਦਾ ਸਿਰ ਕੱਢਵਾਂ ਨੰਬਰ ਹੈ ਸ੍ਰੀ ਤਰਸੇਮ ਚੰਦ ਦੇ ਫਲੈਟ ਵਿਚ ਦਰਸ਼ਨ ਦਿਤੇ। ਪਰ ਨਾ ਸੰਗਤ ਤੇ ਨਾ ਹੀ ਸਤਿਗੁਰੂ ਜੀ ਦਾ ਸ਼ਹੁ ਭਰਿਆ। ਇਹ ਬੇਨਤੀ ਪਰਵਾਨ ਕੀਤੀ ਗਈ ਕਿ ਦੋਬਾਰਾ ਵੀ ਆਮਦ ਹੋਵੇਗੀ ਕਿਉਂਕਿ ਤਰਸੇਮ ਪਰਵਾਰ ਦਾ ਤਰਸੇਵਾਂ ਅਜੇ ਬਰਕਰਾਰ ਸੀ।

9. ਏਥੋਂ ਨਾਲ ਹੀ ਪੈਂਦੇ ਪ੍ਰਟੋਲ ਪੰਪ ਤੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਤਰਸੇਮ ਗਦ-ਗਦ ਹੋਇਆ ਸਭ ਕੁਝ ਲੁਟਾ ਦੇਣ ਲਈ ਉਤਕੰਠਿਤ ਸੀ। ਸ੍ਰੀ ਬੀਰ ਚੰਦ ਬੁਧ ਰਾਮ ਜੀ ਦਾ ਇਹ ਦਾਮਾਦ ਸੇਵਾ ਤੇ ਪ੍ਰੇਮ-ਭਾਵਨਾ ਦੀ ਮੂਰਤ ਬਣਿਆ ਦੁਬਾਰਾ ਦਰਸ਼ਨਾਂ ਲਈ ਤੀਬਰਤਾ ਰਖੀ ਗੁਰੂ ਕਿਆਂ ਨੂੰ ਵਿਦਾ ਕਰ ਸਕਿਆ।

ਹੁਣ ਸਚੇ ਪਾਤਸ਼ਾਹ ਮੁੜ ਇਸ਼ਨਾਨ, ਭੋਜਨ ਤੇ ਆਰਾਮ ਫਰਮਾਣ ਲਈ ਆਪਣੇ ਡੇਰੇ, ਸ੍ਰੀ ਬੁੱਧ ਰਾਮ ਕੇ ਘਰ, ਪਧਾਰੇ।

ਏਧਰ ਅਰੂਸ਼ਾ ਦੀ ਸੰਗਤ ਵਲੋਂ ਸੇਵਾ ਵਿਚ ਹਾਜ਼ਰ ਰਹਿੰਦੀ ਬਸ ਨੂੰ



ਠਾਕੁਰ ਉਦੈ ਸਿੰਘ ਜੀ, ਉਹਨਾਂ ਦੀ ਸਸੁਰਾਲ, ਸਾਂਢੂਆਂ, ਨੈਰੋਬੀ ਦੇ ਹੋਰ ਪਰਵਾਰਾਂ, ਕੈਨੇਡਾ ਦੇ ਪ੍ਰਤੀਨਿਧਾਂ ਅਤੇ ਕੁਝ ਭਾਰਤੀਆਂ ਨੇ ਵਰਤੋਂ ਵਿਚ ਲਿਆ ਕੇ, ਅਰੂਸ਼ਾ ਤੋਂ 20 ਕਿਲੋਮੀਟਰ ਤੇ ਪੈਂਦੀ ਇਕ ਪਰਬਤਾਂ ਵਿਚ ਹਰਿਆਲੀ ਘਿਰੀ ਝੀਲ 'ਦੁਲੂਤੀ' ਤੇ ਜਾ ਡੇਰੇ ਗੱਡੇ। ਇਹ ਮੌਜ ਮੇਲੇ ਦਾ ਸਮਾਂ ਸੀ। ਖ਼ਾਮੋਸ਼ ਲੇਕ, ਦੂਰ ਤਕ ਗਹਿਰਾ ਪਾਣੀ, ਚਲਾਣ ਵਾਸਤੇ ਚੱਪੂ-ਨੌਕਾਵਾਂ, ਨੈਰੋਬੀ ਜੋੜਿਆਂ ਨੇ ਖ਼ੂਬ ਆਨੰਦ ਮਾਣਿਆ।

ਸ਼ਾਂਤ, ਖ਼ਾਮੋਸ਼ ਭਰਪੂਰ ਹਰਿਵਾਲੀ ਵਿਚਾਲੇ ਹਰੀ ਭਾਹ ਮਾਰਦੀ ਅਪਾਰ ਜਲ ਰਾਸ਼ੀ, ਜਿਸ ਵਿਚ ਕੋਈ ਗੈਰ ਕੁਦਰਤੀ ਹਰਕਤ ਨਹੀਂ ਸੀ ਹੋਈ, ਲਗਭਗ 35-40 ਆਦਮੀ ਇਸਤਰੀਆਂ ਦੀਆਂ ਆਵਾਜ਼ਾਂ, ਮਜ਼ਾਕ ਅਤੇ ਹਰਕਤਾਂ ਨਾਲ ਜਿਵੇਂ ਜਾਗ ਉਠੀ। ਨੌਕਾਵਾਂ ਅਤੇ ਚੱਪੂਆਂ ਦੀ ਮਦਦ ਨਾਲ ਜੋੜੇ ਦੂਰ ਦੂਰ ਤਕ ਪਹੁੰਚੇ। ਅਨੰਦ ਉਲਾਸ ਦਾ ਇਕ ਅਨੂਠਾ ਪਰਬ। ਮੈਨੂੰ ਅਤੇ 'ਵਰਿਆਮ' ਨੂੰ ਵੀ ਕੁਦਰਤ ਦੇ ਇਸ ਸੁਹਾਵਣੇ ਸਥਾਨ ਤੇ ਜਾਣ ਦਾ ਅਵਸਰ ਮਿਲਿਆ।

3 ਵਜੇ ਨਾਮ ਸਿਮਰਨ ਦਾ ਸਮਾਂ ਸੀ। ਸੋ ਅਰਦਾਸ ਕਰਕੇ ਏਥੋਂ ਵਾਪਸੀ ਲੈ ਲਈ ਗਈ। ਲੋੜਵੰਦਾਂ ਨੂੰ ਮੰਡਲ ਹਾਲ ਪਾਸ ਸੁਆਦਲਾ ਲੰਗਰ ਵੀ ਪ੍ਰਾਪਤ ਸੀ। ਅੰਦਰ ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਵਿਚ ਅਰੂਸ਼ਾ, ਦਾਰਾ ਸਲਾਮ, ਮੋਸ਼ੀ, ਭਾਰਤ, ਨੈਰੋਬੀ, ਯੂ.ਕੇ. ਅਤੇ ਕੈਨੇਡਾ ਦੀਆਂ ਸੰਗਤਾਂ ਸਿਮਰਨ ਮਗਨ ਸਨ। 4 ਵਜੇ ਸਮਾਪਤੀ ਅਰਦਾਸ ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਵਿਦਵਤਾ ਪੂਰਵਕ ਇਸ ਆਸ਼ੇ ਤੇ ਰੌਸ਼ਨੀ ਪਾਈ ਕਿ ਮਨੁਖਾ ਜੀਵਨ ਦਾ ਲਾਭ ਕਿਵੇਂ ਪ੍ਰਾਪਤ ਕੀਤਾ ਜਾਵੇ। 5.30 ਤਕ ਅੰਮ੍ਰਿਤ ਵਰਖਾ ਹੋਈ।

ਅਰੂਸ਼ਾ ਦੀ ਸੰਗਤ ਨੂੰ ਇਹ ਕ੍ਰੈਡਿਟ ਜਾਂਦਾ ਹੈ ਕਿ ਏਥੇ ਦੁਬਿਧਾ ਰਹਿਤ ਭਾਰਤੀਆਂ ਨੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ, ਸਿਮਰਨ ਅਤੇ ਕੀਰਤਨ ਦਾ ਲਾਭ ਪ੍ਰਾਪਤ ਕੀਤਾ। ਅਨ ਧਰਮੀ ਇਸਤਰੀਆਂ ਪੁਰਸ਼ ਵੀ ਸਮਾਗਮ ਵਿਚ ਸ਼ਾਮਲ ਹੁੰਦੇ ਰਹੇ।

ਉਸਤਾਦ ਹਰਭਜਨ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਵਿਸ਼ੇਸ਼ ਕਿਰਪਾ ਕਰਕੇ ਉਸ ਤੋਂ ਨਾਮ ਸਿਮਰਨ ਆਰੰਭ ਦੀ ਅਰਦਾਸ ਕਰਵਾਈ ਜਦੋਂ ਕਿ ਮੁਖ ਅਰਦਾਸੀਏ ਪੂਰਬਾ ਨੇ ਸਮਾਪਤੀ ਦੀ ਅਰਦਾਸ ਕੀਤੀ।

ਸੰਤ ਤਰਸੇਮ ਸਿੰਘ ਸਕੱਤਰ ਵਲੋਂ ਪੰਡਤ ਗੋਪਾਲ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਨੂੰ 1971 ਵਿਚ ਛਪੀ ਪੁਸਤਿਕਾ 'ਸੰਖੇਪ ਨਿਰਣਯ' ਪੜ੍ਹ ਕੇ ਰਾਇ ਦੇਣ ਨੂੰ ਦਿਤੀ ਗਈ। ਅਸਾਂ ਅਧਿਐਨ ਕਰਕੇ ਦੱਸ ਦਿਤਾ ਕਿ ਲੇਖਕ ਦੀ ਬੋਲੀ ਗੁਸੈਲ ਹੈ ਪਰ ਭਾਵਨਾ ਅਤੇ ਤੱਥ ਸਹੀ ਹਨ, ਨਾਮਧਾਰੀਆਂ ਲਈ ਇਸਨੂੰ ਪੜ੍ਹਨ ਯੋਗ ਐਲਾਨਿਆ ਜਾਵੇ।

ਅਰੂਸ਼ਾ ਦੀ ਸੰਗਤ ਦੀ ਸੰਗੀਤ ਪ੍ਰਤੀ ਭਾਵਨਾ ਦਾ ਖ਼ਿਆਲ ਰਖਦਿਆਂ

ਸ੍ਰੀ ਸਤਿਗੁਰੂ ਜੀ ਦੀ ਹਾਜ਼ਰੀ ਵਿਖੇ ਸੰਗੀਤ ਸਭਾ ਦਾ ਆਯੋਜਨ 6.45 ਵਜੇ, ਸ. ਜਗਦੀਸ਼ ਸਿੰਘ 'ਵਰਿਆਮ' ਦੀ ਮੰਚ ਸਕੱਤਰੀ ਨਾਲ ਹੋਇਆ। ਸ੍ਰੀ ਸੁਰਜੀਤ ਸਿੰਘ ਦਿੱਲੀ ਨੇ ਸਾਰੰਗੀ ਨਾਲ ਭੀਮ ਪਲਾਸੀ ਰਾਗ ਨੂੰ ਸੁਹਣੀ ਤਰ੍ਹਾਂ ਰੂਪਮਾਨ ਕੀਤਾ। ਸ੍ਰੀ ਹਰਪਾਲ ਸਿੰਘ ਭੱਲੀ ਦੀ ਤਬਲਾ ਸੰਗਤ ਨਾਲ ਉਤਸਾਦ ਹਰਭਜਨ ਸਿੰਘ ਨੇ ਸਿਤਾਰ ਤੇ ਰਾਗ ਪੂਰਬਾ ਵਜਾਇਆ, ਮੋਹਣ-ਸੁਖਦੇਵ ਕੂਕਾ ਬੰਧੂਆਂ ਮਾਲਕੌਂਸ ਵਿਚ ਵੱਡਾ ਛੋਟਾ ਖ਼ਿਆਲ ਗਾ ਕੇ ਉਤਮ ਕਲਾਕਾਰੀ ਦਾ ਪ੍ਰਭਾਵ ਜਗਾਇਆ ਅਤੇ ਉਪਰੰਤ ਸ੍ਰੀ ਬਲਜੀਤ ਸਿੰਘ ਦੀ ਤਾਰ ਸ਼ਹਿਰਨਾਈ ਪੂਰੀਆ ਰਾਗ ਵਿਚ ਗੂੰਜੀ। ਸੁਖਵਿੰਦਰ ਸਿੰਘ ਪਿੰਕੀ ਨੇ ਸਭ ਵਾਦਕਾਂ ਗਾਇਕਾਂ ਨੂੰ ਤਬਲੇ ਦੀ ਸੰਗਤ ਦਿਤੀ। ਸ਼੍ਰੋਤਿਆਂ ਵਲੋਂ ਭਰਪੂਰ ਤਾਲੀਆਂ ਅਤੇ ਦਾਦ ਦਿੰਦੇ ਸ਼ਬਦ ਆਖੇ ਗਏ। ਅੰਤਮ ਕਲਾਕਾਰਾਂ ਨੂੰ 100-100 ਦੇ ਨੋਟਾਂ ਦਾ ਸਤਿਕਾਰ ਪਿਆਰ ਪ੍ਰਾਪਤ ਹੋਇਆ ਜੁ ਗੁਰਚਰਨੀਂ ਭੇਟ ਕੀਤਾ ਗਿਆ।

ਇਹ ਸਭਾ 9.45 ਤਕ ਚਲੀ। ਆਨੰਦ ਦਾ ਸਰਚਸ਼ਮਾ!

ਐਨ ਇਸ ਸਮੇਂ ਗੁਰੂ ਕੀ ਹਜ਼ੂਰੀ ਵਿਚ ਕੀਨੀਆ ਦੇ ਪ੍ਰਧਾਨ ਸ. ਸਰਵਣ ਸਿੰਘ ਸੋਖੀ ਅਤੇ ਕੀਨੀਆਂ ਤੋਂ ਆਏ ਸਮੁਚੇ ਪਰਵਾਰ ਅਰੂਸ਼ਾ ਦੇ ਮੁਖੀ ਹੋਲਾ ਦੇ ਚੇਅਰਮੈਨ ਸ੍ਰੀ ਬੁਧ ਰਾਮ, ਤਨਜ਼ਾਨੀਆਂ ਸੰਗਤ ਦੇ ਪ੍ਰਧਾਨ ਅਤੇ ਸ. ਮਹਿੰਦਰ ਸਿੰਘ ਪਾਲਰੇ ਗੁਰੂ ਚਰਨਾਂ ਵਿਚ ਹਾਜ਼ਰ ਹੋਏ। ਸਭਨਾਂ ਦੀ ਪ੍ਰਤੀਨਿਧਤਾ ਕਰਦਿਆਂ ਪ੍ਰਧਾਨ ਸੋਖੀ ਨੇ ਦੋਵੇਂ ਹੱਥ ਜੋੜ, ਰੁੰਧੇ ਕੰਠ, ਜਲ ਭਰੇ ਨੇਤਰਾਂ ਨਾਲ ਅਰਜ਼ ਕੀਤੀ : ਸਚੇ ਪਾਤਸ਼ਾਹ, ਆਪ ਜੀ ਨੇ ਅਪਾਰ ਕਿਰਪਾ ਕੀਤੀ ਹੈ ਜੁ ਤਨਜ਼ਾਨੀਆ ਦੀ ਸੰਗਤ ਨੂੰ ਹੋਲੇ ਦੇ ਸਮਾਗਮ ਤੇ ਦਰਸ਼ਨ ਦੇ ਕੇ ਨਿਵਾਜਿਆ ਹੈ। ਹੁਣ ਅਰੂਸ਼ਾ ਦੇ ਭਾਗ ਜਾਗੇ ਹਨ। ਆਪ ਨੇ ਸੰਗਤ ਸਮੇਤ ਦਰਸ਼ਨ ਦਿਤੇ ਹਨ। ਨੈਰੋਬੀ ਤੇ ਵੀ ਦਰਸ਼ਨਾਂ ਦੀ ਕਿਰਪਾ ਕਰੋ। ਏਨੀ ਨੇੜੇ ਆਏ ਸਾਡੇ ਸ਼ਹਿਰ ਨੂੰ ਬੇ-ਦਰਸ਼ਨਾ ਨਾ ਰਹਿਣ ਦਿਓ। ਕੀਨੀਆਂ ਦੀ ਸੰਗਤ ਆਪ ਜੀ ਦਾ ਸੁਆਗਤ ਕਰਕੇ ਗਦ ਗਦ ਹੋਵੇਗੀ। ਆਪ ਜ਼ਰੂਰ ਨੈਰੋਬੀ ਪਧਾਰੋ। ਸਾਡੀਆਂ ਭੁੱਲਾਂ ਨਾ ਚਿਤਾਰੋ। ਅਲਪੱਗ ਜੀਵ ਹਾਂ, ਸਾਡੇ ਤੇ ਬਖਸ਼ਸ਼ ਕਰੋ। ਪਹਿਲਾਂ ਵਾਂਗ ਹੀ ਇਸ ਫੁਲਵਾੜੀ ਨੂੰ ਪ੍ਰਫੁਲਤ ਕਰੋ। ਜ਼ਰੂਰ ਹੀ ਕੀਨੀਆ ਪਧਾਰੋ।

ਸ੍ਰੀ ਸਤਿਗੁਰੂ ਜੀ ਨੇ ਸਿਖਾਂ ਸੇਵਕਾਂ ਦੀ ਪ੍ਰਾਰਥਨਾ ਸੁਣ ਕੇ ਫਰਮਾਇਆ: ਆਪ ਸਾਰੇ ਹੀ ਇਕ ਇਕ ਮਾਲਾ ਭਜਨ ਭਗਉਤੀਆਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰੋ। ਸਤਿਗੁਰੂ ਕਿਰਪਾ ਕਰਨਗੇ। ਮੁੜ ਕੇ ਪ੍ਰੇਮ ਸਤਿਕਾਰ ਅਤੇ ਸੇਵਾ ਦੀ ਗੰਗਾ ਵਹਿ ਉਠੇਗੀ। ਮੇਰਾ ਪ੍ਰੋਗਰਾਮ ਪਹਿਲਾਂ ਤੋਂ ਹੀ ਅੱਗੇ ਜਾਣ ਲਈ ਨਿਸਚਿਤ ਹੈ। ਇਸ ਵਾਰ ਤਾਂ ਨਹੀਂ, ਦੂਜੀ ਵਾਰ ਵਿਸ਼ੇਸ਼



ਪ੍ਰੋਗਰਾਮ ਬਣਾ ਕੇ ਕੀਨੀਆਂ ਆ ਜਾਵਾਂਗੇ। ਤੁਸਾਂ ਸਾਰਿਆਂ ਮਿਲ ਕੇ ਪ੍ਰਯਤਨ ਕਰਨਾ ਹੈ। ਸਤਿਗੁਰੂ ਪਹਿਲਾਂ ਤੋਂ ਵੱਧ ਕ੍ਰਿਪਾ ਕਰਨਗੇ।

ਇਸ ਅਰਜ਼ਦਾਸ਼ਤ ਤੋਂ ਬਾਅਦ ਸਮਾਗਮ ਸਮਾਪਤ ਹੋ ਗਿਆ। ਰਾਤ ਦੇ 10 ਵਜ ਚੁਕੇ ਸਨ।

## 12 ਜੁਲਾਈ 1985, ਸ਼ੁਕਰਵਾਰ
## ਅਰੂਸ਼ਾ (ਤਨਜ਼ਾਨੀਆ)

ਭਰੇ ਹੋਏ ਮੰਡਲ ਹਾਲ ਵਿਚ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਪਸਥਿਤ ਸੰਗਤ ਨੂੰ ਸੰਬੋਧਨ ਕੀਤਾ।

ਸੰਖੇਪ:

ਆਪਾਂ ਕਈ ਦਿਨਾਂ ਤੋਂ ਸਤਿ ਸੰਗ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਨੈਰੋਬੀ ਦੀ ਸੰਗਤ ਨੇ ਨੈਰੋਬੀ ਚਲਣ ਲਈ ਰਾਤੀਂ ਜ਼ੋਰ ਦਿਤਾ ਸੀ। ਮੈਂ ਕਿਹਾ ਹੈ ਕਿ ਸਾਰੇ ਹੀ ਇਕ ਇਕ ਮਾਲਾ ਭਜਨ ਭਗਉਤੀ ਦੀ ਕਰਕੇ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਨ। ਉਹ ਜ਼ਰੂਰ ਕਿਰਪਾ ਕਰਨਗੇ।

ਸਾਧ ਸੰਗਤ ਇਕ ਇਕ ਪਾਠ ਪ੍ਰਤੀ ਮਹੀਨਾ ਜ਼ਰੂਰ ਕਰਿਆ ਕਰੇ। ਦਸਮ ਗ੍ਰੰਥ ਦਾ ਪਾਠ ਦੂਜੇ ਸਿਖਾਂ ਤਾਂ ਲਗਭਗ ਛਡ ਦਿਤਾ ਹੈ, ਤੁਸੀਂ ਜ਼ਰੂਰ ਕਰਿਆ ਕਰੋ। ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਜ਼ਿੰਦਗੀ ਦਾ ਹਿੱਸਾ ਬਣਾ ਲਵੋ।

ਸੁਆਦ ਅਤੇ ਬੇਸੁਆਦੀ ਨੈਰੋਬੀ ਵਾਲਿਆਂ ਵੇਖ ਲਈ ਹੈ। ਸੁਆਦ ਉਪਰੰਤ ਬੇਸੁਆਦੀ ਦੀ ਰੜਕ ਦਸਦੀ ਹੈ ਕਿ ਸੁਆਦ ਕਿੰਨੀ ਕੀਮਤੀ ਵਸਤੂ ਹੈ।

ਈਰਖਾ ਦਵੈਸ਼ ਸਾਡੇ ਵਿਚ ਬਹੁਤ ਅਸਰ ਕਰੀ ਜਾ ਰਹੀ ਹੈ। ਇਸ ਤੋਂ ਬਚਣ ਦਾ ਉਪਰਾਲਾ ਕਰੋ। ਈਰਖਾ ਦੇ ਸ਼ਿਕਾਰ ਹੋਏ ਮਨੁਖ ਨੂੰ ਤਾਂ ਇਹ ਖ਼ਤਮ ਕਰਦੀ ਹੀ ਹੈ, ਦੂਜੇ ਪਾਸੇ ਭਾਵੇਂ ਇਸਦਾ ਅਸਰ ਨਾ ਹੀ ਹੋਵੇ।

ਬੱਚਿਆਂ ਨਾਲ ਗੁਰੂ ਰਾਮ ਸਿੰਘ ਜੀ ਦੀਆਂ ਗੱਲਾਂ ਕਰਿਆ ਕਰੋ। ਕੀ ਉਨ੍ਹਾਂ ਦੇ ਦਰਸ਼ਨ ਹੋਣੇ ਹਨ ਕਿ ਨਹੀਂ। ਜੇ ਅਸੀਂ ਭਜਨ ਬਾਣੀ ਤੋਂ ਮਹਿਰੂਮ ਰਹਿ ਗਏ ਹਾਂ ਤਾਂ ਬੱਚਿਆਂ ਨੂੰ ਤਾਂ ਪ੍ਰੇਰੀਏ ਕਿ ਉਹ ਭਜਨ ਬਾਣੀ ਕਰਿਆ ਕਰਨ। ਉਨ੍ਹਾਂ ਦੇ ਮਨ ਨਿਰਮਲ ਹੁੰਦੇ ਹਨ। ਉਹ ਬਹੁਤ ਜਲਦੀ ਪ੍ਰਾਪਤੀ ਕਰ ਸਕਦੇ ਹਨ।

ਸਤਿਗੁਰਾਂ ਦਾ ਬਚਨ ਹੈ: *ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ।*
*ਕੋਟਿ ਅਨੰਦ ਜਹ ਹਰਿ ਗੁਨ ਗਾਹੀ। (ਪੰਨਾ 197)*

ਏਨੇ ਸ਼ਬਦ ਕਹਿ ਕੇ ਸਤਿਗੁਰੂ ਜੀ ਨੇ ਸਮਾਪਤੀ ਕਰ ਦਿਤੀ ਅਤੇ ਨਾਲ

ਹੀ 6.45 ਵਜੇ ਅੱਜ ਦੇ ਦੀਵਾਨ ਕਾਰਜ-ਕਰਮ ਦੀ ਸਮਾਪਤੀ ਹੋ ਗਈ।

ਸ. ਮਹਿੰਦਰ ਸਿੰਘ ਮੰਚ ਸਕੱਤਰ ਨੇ ਸਨਿਮਰ ਸ਼ਬਦਾਂ ਨਾਲ ਦਸਿਆ ਕਿ ਅੱਜ ਸ਼ਾਮ ਦੇ ਜਹਾਜ਼ ਤੇ ਸੱਚੇ ਪਾਤਸ਼ਾਹ ਦਾਰਾ ਸਲਾਮ ਪਧਾਰ ਰਹੇ ਹਨ। ਉਸ ਤੋਂ ਪਹਿਲਾਂ ਕੁਝ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ ਜਾਵੇਗੀ।

9.15 ਵਜੇ ਦਰਸ਼ਨ ਯਾਤਰਾ ਸ਼ੁਰੂ ਹੋਈ। 5-6 ਕਾਰਾਂ ਅਤੇ ਬੱਸ ਦਾ ਕਾਫ਼ਲਾ ਸ਼੍ਰੀ ਬੁਧ ਰਾਮ ਜੀ ਦੇ ਘਰੋਂ ਚਲ ਪਿਆ।

1. ਸ਼੍ਰੀ ਬੁਧ ਰਾਮ ਜੀ ਦੀ ਥੋਕ ਦੁਕਾਨ ਤੇ ਦਰਸ਼ਨ ਦਿਤੇ ਏਥੇ ਦੁਕਾਨ ਸੰਚਾਲਕ ਸ੍ਰੀ ਮਹੇਸ਼ ਨੇ ਸ੍ਰੀ ਚਰਨਾਂ ਤੇ ਵਹੀ ਰਖ ਕੇ ਉਸਤੇ ਹਸਤਾਖ਼ਰ ਕਰਨ ਦੀ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਕੁਝ ਸ਼ਬਦ ਲਿਖੇ। ਭੇਟਾ ਬੰਦ ਲਿਫਾਫੇ ਵਿਚ ਧਰ ਕੇ ਚਰਨਾਂ ਤੇ ਰਖੀ ਸਾਰੇ ਪਰਵਾਰ ਸਮੇਤ ਸ੍ਰੀ ਬੀਰ ਚੰਦ ਤੇ ਸ੍ਰੀ ਲੇਖ ਰਾਮ ਪਰਵਾਰਾਂ ਨੇ 100-100 ਦੇ ਨੋਟ ਧਰ ਮੱਥਾ ਟੇਕਿਆ।

ਰਾਵਲ ਪਿੰਡੀ ਦੇ ਵਸਨੀਕ (ਸਾਬਕਾ) ਇਕ ਵਿਅਕਤੀ ਨੇ ਵਿਸ਼ੇਸ਼ ਆਗ੍ਰਹਿ ਨਾਲ ਨਮਸਕਾਰ ਕੀਤੀ।

2. ਬੀਬੀ ਬਲਬੀਰ ਕੌਰ ਦੇ ਉਤਮ ਭਾਗਾਂ ਦਾ ਟਾਕਰਾ ਅੱਜ ਕੌਣ ਕਰੇ ਜਿਥੇ ਸਤਿਗੁਰੂ ਜੀ ਨੇ ਸੰਗਤ ਸਮੇਤ ਚਰਨ ਪਾਏ। ਉਪਰਲੀ ਛੱਤ ਤੇ ਇਹ ਘਰ ਵੀ ਸ਼ਰਧਾ ਸਤਿਕਾਰ ਨਾਲ ਭਰਪੂਰ ਸੀ। ਸਾਰਿਆਂ ਵਾਂਗ ਭੇਟਾ ਧਰ ਨਮਸਕਾਰ।

3. ਤੀਜਾ ਘਰ ਦਰਸ਼ਨ ਲਾਭ ਪ੍ਰਾਪਤ ਕਰਨ ਵਾਲਾ ਸ. ਬਚਿੱਤਰ ਸਿੰਘ ਸੰਧੂ ਦਾ ਸੁੰਦਰ ਤੇ ਇਕਾਂਤ ਬੰਗਲਾ ਸੀ। ਸ. ਸੰਧੂ ਦਾ ਵੱਡਾ ਭਾਈ ਸ. ਅਜੀਤ ਸਿੰਘ ਸੰਧੂ ਕਦੇ ਨੈਰੋਬੀ ਦਾ ਐਲਡਰਮੈਨ ਸੀ। ਅੱਜ ਉਹ ਸੰਸਾਰ ਵਿਚ ਨਹੀਂ ਰਿਹਾ। ਸਤਿਗੁਰੂ ਜੀ ਨੇ ਆਪਣੇ ਪਿਆਰ ਕਲਾਵੇ ਵਿਚ ਲੈ ਕੇ, ਮੇਰੇ ਗੋਤੀ ਦੇ ਸਾਰੇ ਪਰਿਵਾਰ ਨੂੰ ਭਜਨ ਦਿਵਾ ਦਿਤਾ। ਗੁਰੂ ਵਾਲੇ ਬਣਕੇ ਇਹਨਾਂ ਅਗੇ ਤੋਂ ਅਭੱਖ ਖਾਣ ਪੀਣ ਤੋਂ ਸਹੁੰ ਚੁੱਕੀ।

4. ਅੱਜ ਫਿਰ ਸ੍ਰੀ ਤਰਸੇਮ ਚੰਦ ਵਾਸਤੇ ਵਕਤ ਦਿਤਾ ਗਿਆ। ਸਤਿਗੁਰੂ ਜਥੇ ਸਮੇਤ ਘਰ ਆਏ। ਘਰ ਵਿਚ ਸ੍ਰੀ ਹਜ਼ੂਰ ਤੇ ਸੋਧੀ ਸਿੰਘਾਂ ਲਈ ਫਲੋਹਾਰ ਅਤੇ ਆਮ ਸਜਣਾਂ ਲਈ ਦੁੱਧ ਦਾ ਪ੍ਰਬੰਧ ਸੀ। ਬੀਬੀ ਕਾਂਤਾ ਅਤੇ ਤਰਸੇਮ ਚੰਦ ਸਤਿਗੁਰੂ ਜੀ ਦੇ ਬਚਨ ਬੜੇ ਗਹੁ ਨਾਲ ਸਰਵਣ ਕਰਦੇ ਰਹੇ। ਇਕ ਦੋ ਬੱਚਿਆਂ ਨੇ ਅੱਜ ਹੀ ਭਜਨ ਲਿਆ। ਏਥੇ ਇਕ ਅਧਿਆਪਕ ਜੋੜਾ ਵੀ ਸੀ, ਸ੍ਰੀ ਕਾਂਤ ਜੋਸ਼ੀ ਅਤੇ ਬੀਬੀ ਸੁੱਗਿਆ ਦੇਵੀ। ਬੀਬੀ ਸੰਗੀਤ ਪ੍ਰੇਮਣ ਤੇ ਗਾਇਨ ਵਾਦਨ ਕੁਝ ਜਾਣਦੀ ਸੀ। ਉਸ ਨੂੰ ਸਾਜ਼ ਨਹੀਂ ਸੀ ਮਿਲ ਰਹੇ। ਸਤਿਗੁਰੂ ਜੀ ਨੇ ਤੁਰੰਤ ਜ਼ਿੰਮੇਵਾਰੀ ਲਈ: ਤੁਸੀਂ ਏਥੇ ਬੱਚਿਆਂ ਨੂੰ ਸਾਜ਼ ਸਿਖਾਓ ਸੰਗੀਤਕਾਰ ਬਣਾਓ,



ਸਾਜ਼ਾਂ ਵਲੋਂ ਨਿਸਚਿੰਤ ਹੋ ਜਾਓ, ਜਿੰਨੇ ਕਹੋਗੇ, ਭੇਜਾਂਗਾ।

ਇਸ ਵੇਲੇ ਤਰਸੇਮ ਚੰਦ ਦੇ ਘਰ 40 ਦੇ ਕਰੀਬ ਸਰੀਰ ਸਨ। ਇਸ ਮੌਕੇ ਸਤਿਗੁਰੂ ਜੀ ਨੇ ਆਪਣੇ ਸਕੱਤਰ ਦਾ ਧਿਆਨ ਉਸ ਸਟੀਰੀਓ, ਰੇਡੀਓ ਕੈਸਟ ਰੀਕਾਰਡਰ ਵਲ ਦਿਵਾਇਆ ਜੋ ਕਿ ਸਾਰੀ ਗੱਲ ਬਾਤ ਲਈ ਆਨ ਸੀ। ਇਸਨੂੰ ਤਰਸੇਮ ਚੰਦ ਨੇ ਪਤਾ ਨਹੀਂ ਕੀ ਸਮਝਿਆ। ਉਹ ਅੰਦਰ ਗਿਆ ਅਤੇ ਨੈਸ਼ਨਲ ਪੈਨਾਸੋਨਕ ਦੀ ਓਡੀ ਵੱਡੀ ਹੀ 2 ਇਨ ਵਨ ਸਟੀਰੀਓ ਲੈ ਆਇਆ। ਸਤਿਗੁਰੂ ਜੀ ਨੂੰ ਭੇਟਾ ਕਰ ਦਿਤੀ। ਸਤਿਗੁਰੂ ਜੀ ਇਹ ਭੇਟਾ ਸਵੀਕਾਰ ਨਹੀਂ ਕਰਨਾ ਚਾਹੁੰਦੇ ਸਨ, ਪਰ ਸਿਖ ਨੂੰ ਏਸੇ ਗੱਲ ਵਿਚ ਤਸੱਲੀ ਸੀ। ਸੱਚੇ ਪਾਤਸ਼ਾਹ ਇਕ ਘੰਟਾ ਭਰ ਏਥੇ ਰਹੇ ਅਤੇ ਜੂਸਪਾਨ ਕੀਤਾ। 11 ਏਥੇ ਹੀ ਹੋ ਗਏ ਤਾਂ ਸ੍ਰੀ ਬੀਰ ਚੰਦ ਦੇ ਪਹਾੜੀ ਬੰਗਲੇ ਵਲ ਨੂੰ ਇਹ ਕਾਫ਼ਲਾ ਹੋ ਗਿਆ। ਸਤਿਗੁਰੂ ਜੀ ਉਸ ਜਗਹ ਕੇਵਲ ਇਕ ਦੋ ਸੇਵਕਾਂ ਨਾਲ ਹੀ ਕੁਝ ਘੰਟੇ ਰਹਿਣਾ ਚਾਹੁੰਦੇ ਸਨ, ਪਰ ਇਸ ਗੱਲ ਨੂੰ ਲੌਢੇ ਪਹਿਰ ਤੇ ਪਾ ਕੇ ਹੁਣ ਕੇਵਲ ਚਰਨ ਪਾ ਕੇ ਆ ਗਏ। ਏਥੇ ਨੈਰੋਬੀ ਦੀ ਸੰਗਤ ਦਾ ਡੇਰਾ ਸੀ।

ਇਸ਼ਨਾਨ, ਪ੍ਰਸ਼ਾਦ ਅਤੇ ਆਰਾਮ ਉਪਰੰਤ ਨਵਾਂ ਪ੍ਰੋਗਰਾਮ ਬਣ ਗਿਆ। ਲੰਗਰ ਛਕਦਿਆਂ ਮੈਨੂੰ ਅਤੇ ਜਗਦੀਸ਼ ਸਿੰਘ ਨੂੰ ਮਨੋਹਰ ਸਿੰਘ ਹਥੀਂ ਸੰਤ ਤਰਸੇਮ ਸਿੰਘ ਸਕੱਤਰ ਦਾ ਸੁਨੇਹਾ ਮਿਲਿਆ ਕਿ ਪ੍ਰਸ਼ਾਦ ਛਕ ਕੇ ਛੇਤੀ ਆ ਜਾਈਏ, ਲੇਕ ਮਨਿਆਰਾ ਚਲਣਾ ਹੈ।

ਸ੍ਰੀ ਤਰਸੇਮ ਚੰਦ ਦੀ ਇੱਛਾ ਸੀ ਕਿ 60 ਸੀਟਾਂ ਵਾਲੀ ਬੱਸ ਮਿਲ ਜਾਵੇ ਤਾਂ ਸਾਰੀ ਸੰਗਤ ਇਕ ਰਾਤ ਲੇਕ ਮਨਿਆਰਾ ਹੋਟਲ ਤੇ ਵੀ ਬਿਤਾ ਆਏ ਅਤੇ ਪਾਰਕ ਦੇ ਜੀਆ-ਜੰਤ ਨੂੰ (ਸ਼ੇਰ, ਹਾਥੀ, ਜ਼ਿਰਾਫ਼, ਜ਼ੈਬਰੇ, ਸੂਰ, ਬਾਂਦਰ ਆਦਿ) ਦਰਸ਼ਨ ਦੇ ਆਵੇ। ਪਰ ਬਹੁਤ ਜਤਨ ਕਰਨ ਤੇ ਵੀ ਤੁਰਤ ਬਣੇ ਪ੍ਰੋਗਰਾਮ ਲਈ ਬਸ ਨਾ ਮਿਲ ਸਕੀ।

ਸਤਿਗੁਰੂ ਜੀ ਨੇ ਮਨਿਆਰਾ ਜਾਣਾ ਰੋਕ ਦਿਤਾ। ਪਰ ਸ੍ਰੀ ਤਰਸੇਮ ਚੰਦ ਹੱਥ ਜੋੜ ਬੇਨਤੀ ਕਰ ਰਿਹਾ ਸੀ ਕਿ ਬੀਰ ਚੰਦ ਬੁੱਧ ਰਾਮ ਪਰਵਾਰ ਦੀਆਂ ਕਾਰਾਂ ਅਤੇ ਮਿੰਨੀ ਬੱਸ ਰਾਹੀਂ ਸੰਗਤ ਇਸ ਸੈਰ ਮੇਲੇ ਤੇ ਜ਼ਰੂਰ ਚੜ੍ਹੇ। ਸੀਟਾਂ ਦੀ ਗਿਣਤੀ ਸਮਝ ਸੱਚੇ ਪਾਤਸ਼ਾਹ ਜੀ ਨੇ ਆਮ ਨੈਰੋਬੀ ਵਾਲੇ ਸਿੰਘਾਂ ਅਤੇ ਤਮਾਮ ਬੀਬੀਆਂ ਨੂੰ ਮਨਿਆਰਾ ਜਾਣੋਂ ਵਰਜ ਦਿਤਾ। ਜਿਨ੍ਹਾਂ ਨਹੀਂ ਵੇਖੀ ਅਤੇ ਜਿਨ੍ਹਾਂ ਨੂੰ ਫੇਰ ਤੋਂ ਇਹ ਜਗਹ ਵਿਸ਼ੇਸ਼ ਕਰ ਵਖਾਣੀ ਸੀ ਉਹਨਾਂ ਨੂੰ ਚਲਣ ਦੀ ਆਗਿਆ ਹੋਈ। ਅਤੇ 3 ਵਜੇ ਸਤਿਗੁਰੂ ਜੀ ਦੀ ਅਗਵਾਈ ਵਿਚ ਕਾਫ਼ਲਾ ਤੁਰ ਪਿਆ। ਦੋ ਕਾਰਾਂ ਇਕ ਜੀਪ, ਇਕ 25 ਸਵਾਰੀਆਂ ਦੀ ਬੱਸ।

ਅਰੂਸ਼ਾ ਤੋਂ ਪੱਛਮ ਵੱਲ ਭਜੀ ਟੁੱਟੀ ਸੜਕ ਨੂੰ ਸਫ਼ਰ ਜਾਰੀ ਹੋ ਗਿਆ। ਸ਼ਹਿਰ ਦੇ ਨੇੜੇ ਮੱਕੀ ਕੇਲੇ ਆਦਿ ਦੇ ਸੁਹਣੇ ਖੇਤ, ਫਿਰ ਕਾਫ਼ੀ ਦੇ ਖੇਤ ਅਤੇ ਮੁਰੱਬਾ ਦੋ ਮੁਰੱਬਾ ਦਾ ਬਾਗ, ਸਿੱਟੇ ਕਢੀ ਖਲੋਤੀ ਕਣਕ। ਗੱਡੀਆਂ ਜਿਉਂ ਜਿਉਂ ਚਲਦੀਆ ਗਈਆਂ ਸੁੱਕੇ ਸੁਨਹਿਰੀ ਭਾਹ ਮਾਰਦੇ ਘਾਹ ਦੇ ਦਿਸਹੱਦੇ ਤਕ ਮੈਦਾਨ, ਵਿਚ ਵਿਚ 5-10 ਫੁਟ ਉਚਾਈ ਦੇ ਬੂਟੇ। 88 ਕਿਲੋਮੀਟਰ ਤੋਂ ਖੱਬੇ ਨੂੰ ਕੱਚੀ ਸੜਕ ਜੋ ਬਹੁਤ ਹੀ ਸਾਵੀਂ ਸੁਖਾਵੀਂ ਸੀ, ਸਾਡਾ ਪੰਧ ਮੁਕਾਇਆ। ਅਤੇ ਫਿਰ ਆ ਗਿਆ ਲੇਕ ਮਨਿਆਰਾ ਦਾ ਇਲਾਕਾ। ਇਕ ਨਵਾਂ ਉਸਰਿਆ ਪਿੰਡ ਵਿਰਲੀਆਂ ਝੁਗੀਆਂ ਨਾਲ। ਉਪਜਾਊ ਧਰਤੀ ਤੇ ਫਿਰ ਨਾਲ ਲਗਦੇ ਜੰਗਲ ਦੇ ਆਰੰਭ ਵਿਚ ਪਿੰਡ-ਮੰਡੀ। ਅੱਗੇ ਸਾਸਾ ਦਰਿਆ ਜਿਥੇ ਉਤਰ ਕੇ ਸ੍ਰੀ ਸਤਿਗੁਰੂ ਜੀ ਤੇ ਸੰਗਤ ਨੇ ਜਲਪਾਨ ਕੀਤਾ। ਏਥੋਂ ਅੱਗੇ ਲੇਕ ਮਨਿਆਰਾ ਨੈਸ਼ਨਲ ਪਾਰਕ - 5.30 ਵਜ ਚੁਕੇ ਸਨ। ਘੰਟਾ ਭਰ ਅਸੀਂ ਘੁੰਮ ਸਕਦੇ ਸਾਂ।

ਉਚੇ ਸੰਘਣੇ ਗੂੜੇ ਰੁਖਾਂ ਦੀਆਂ ਬਣੀਆਂ ਗਲੀਆਂ ਹੇਠ ਦੀ ਕਦੀ ਸੜਕ ਤੇ ਜਾਂਦੀਆਂ ਗੱਡੀਆਂ ਨੂੰ ਬੰਦਰ, ਸੂਰ, ਜ਼ਿਰਾਫ਼ ਤੇ ਜ਼ੈਬਰੇ ਮਿਲੇ, ਇਕ ਦੋ ਹਾਥੀ ਵੀ ਪਰ 1983 ਵਾਲੀ ਡੰਝ ਨਾ ਲੱਥੀ। ਸ਼ੇਰ ਸਾਨੂੰ ਓਵੇਂ ਵੀ ਨਹੀਂ ਸੀ ਦਿਸਿਆ ਪਰ ਜਿਥੇ ਸਾਸਾ ਦਰਿਆ ਲੇਕ ਮਨਿਆਰਾ ਦੇਪਾਸ ਹੁੰਦਾ ਹੈ, ਏਥੇ ਦਰਜਨਾਂ ਦਰਿਆਈ ਘੋੜੇ, ਅਨੇਕਾਂ ਭਾਂਤਾਂ ਦੇ ਉਡਣੇ ਪੰਛੀ ਸਾਰਸ, ਬੱਤਖਾਂ, ਤਿੱਤਰ, ਸਨੇਕ ਬਰਡ, ਲਮਢੀਂਗ, ਬੈਗਪਾਈਪ ਆਦਿ ਵੇਖਕੇ ਤ੍ਰਿਪਤੀ ਕਰ ਲਈ। ਦੂਰ ਦਿਸਦੇ ਵਾਈਲਡ ਬੀਟਸ, ਭੈਸਾਂ ਅਤੇ ਨਿਗੂਣੀਆਂ ਲੂਮੜੀਆਂ ਵੀ ਜੀ ਲਾਈ ਰਖਿਆ।

ਸਾਡੇ ਵਾਲੀ ਬਸ ਦਾ ਮਾਲਕ ਡ੍ਰਾਈਵਰ ਫੱਰਾਹ ਕਾਫ਼ੀ ਔਖਾ ਸੀ ਕਿ ਮੇਰੇ ਨਾਲ ਜੰਗਲ ਘੁੰਮਣ ਦੀ ਸ਼ਰਤ ਨਹੀਂ ਸੀ ਤਾਂ ਵੀ ਰਾਤ ਦੇ ਅਨ੍ਹੇਰੇ ਤਕ ਉਹ ਸਾਨੂੰ ਮਨਿਆਰਾ ਪਾਰਕ ਵਿਚ ਲਈ ਫਿਰਦਾ ਰਿਹਾ।

ਸ਼ਹਿਰਾਂ ਪਿੰਡਾਂ ਤੋਂ ਦੂਰ, ਗ੍ਰੇਟ ਰਿਫ਼ਟ ਵਾਲ ਦੀ ਢਾਕ ਤੇ ਬਣੇ ਲੇਕ ਮਨਿਆਰਾ ਹੋਟਲ ਤੇ ਪ੍ਰਧਾਨ ਸਤਵੰਤ ਸਿੰਘ ਦੇ ਉੱਦਮ ਨਾਲ ਰਾਤੀਂ 7.30 ਵਜਦਿਆਂ ਨੂੰ 8 ਕਮਰੇ (ਪ੍ਰਤੀ ਕਮਰਾ 3 ਬੈੱਡ, 100.00 ਆਫ਼ ਸੀਜ਼ਨ ਕਰਾਇਆ ਰਾਤ ਭਰ ਦਾ) ਕਾਬੂ ਕਰ ਲਏ ਗਏ। ਸ੍ਰੀ ਸਤਿਗੁਰੂ ਜੀ ਨੰ: 1 ਕਮਰੇ ਨੂੰ ਆਪਣੇ ਸੇਵਕਾਂ ਨਾਲ ਨਿਵਾਜਿਆ। ਕੁਝ ਜੋੜਿਆਂ ਨੇ ਹੋਰ ਕਮਰੇ ਵੀ ਲੋੜ ਅਨੁਸਾਰ ਲਏ। ਅਤੇ ਲੰਗਰ ਪਾਣੀ ਛਕ ਕੇ ਸਾਰੇ ਹੀ ਥਕਾਵਟ ਲਾਹੁਣ ਦੇ ਮੂਡ ਵਿਚ ਸਨ।

ਅੱਜ ਤਿੰਨ ਬੀਬੀਆਂ ਨੂੰ ਸਾਡੇ ਨਾਲ ਆਉਣ ਦੀ ਸੁਵਿਧਾ ਮਿਲੀ- ਦੋ ਕੈਨੇਡਾ ਤੋਂ ਆਈਆਂ, ਇਕ ਕਪੂਰਥਲੇ ਵਾਲੀ ਨੂੰ।



## 13 ਜੁਲਾਈ 1985, ਸ਼ਨੀਵਾਰ
## ਅਰੂਸ਼ਾ (ਤਨਜ਼ਾਨੀਆ)

ਜਗਦੀਸ਼ ਸਿੰਘ ਅਤੇ ਮੈਂ ਕਲ੍ਹ ਦੇ ਸਫ਼ਰ ਤੋਂ ਵਖ ਵਖ ਸਾਂ। ਉਹਦੇ ਕੁੜਮਾਂ 'ਚੋਂ ਜੁਆਨ ਸ. ਰਣਜੀਤ ਸਿੰਘ ਗੋਰਾ ਉਸਨੂੰ ਆਪਣੀ ਕਾਰ ਵਿਚ ਬਿਠਾਲ ਰਿਸ਼ਤੇਦਾਰੀ ਦੀ ਨੇੜਤਾ ਦਾ ਸੁਖ ਦੇ ਰਿਹਾ ਸੀ। ਮੈਨੂੰ ਹਰ ਨਾਲ ਦੇ ਤੋਂ ਸੁਖ ਪ੍ਰਾਪਤ ਕਰਨ ਦੀ ਆਦਤ ਹੈ।

ਭਾਵੇਂ ਅਸੀਂ ਇਕੋ ਕਮਰੇ ਵਿਚ ਸੁੱਤੇ ਪਰ ਸਵੇਰ ਹੋਣ ਤੋਂ ਪਹਿਲੇ ਹੀ ਪ੍ਰੋਗਰਾਮ ਇੰਜ ਦਾ ਬਣ ਗਿਆ ਕਿ ਸ੍ਰੀ ਸਤਿਗੁਰੂ ਜੀ ਤੇ ਕੁਝ ਵਿਸ਼ਿਸ਼ਟ ਸਿੰਘ ਲੇਕ ਮਨਿਆਰਾ ਹੋਟਲ ਤੋਂ ਕੁਝ ਮੀਲ ਅੱਗੇ ਗੋਰੋਗੋਰੋ ਨੇਸ਼ਨਲ ਪਾਰਕ ਵਿਚ ਸ਼ੇਰ ਵੇਖਣ ਵਾਸਤੇ ਨਿਕਲ ਗਏ। ਇਹਨਾਂ ਵਿਚ ਜਗਦੀਸ਼ ਸਿੰਘ ਵੀ ਸੀ। ਮੈਂ ਅਤੇ ਬੱਸ ਵਾਲੇ ਸਾਥੀ 630 ਤਕ ਮੁੜ ਇਕ ਚੱਕਰ ਲੇਕ ਮਨਿਆਰਾ ਦਾ ਮਾਰਨ ਚਲੇ ਗਏ। ਸਾਡੇ ਵਿਚ ਸਤਿਗੁਰੂ ਜੀ ਦਾ ਸਕੱਤਰ ਅਤੇ ਨਵੇਂ ਆਏ ਸੇਵਕ ਵੀ ਸਨ: ਸਤਨਾਮ ਸਿੰਘ ਅਤੇ ਗੁਰਤੇਜ ਸਿੰਘ।

ਸਾਡੀ ਇਹ ਪਾਰਕ ਫੇਰੀ ਵੀ ਨਾਕਾਮ ਨਿਕਲੀ। ਅਸੀਂ ਤਾਂ ਰੁੱਖਾਂ ਤੇ ਬੈਠੇ ਸ਼ੇਰ ਵੇਖਣ ਦੇ ਮੁਸ਼ਤਾਕ ਸਾਂ ਪਰ ਏਧਰ ਤਾਂ ਧਰਤੀ ਤੇ ਵਿਚਰਦੇ ਦੀ ਝਲਕ ਵੀ ਨਾ ਮਿਲੀ। ਸ਼ੇਰ-ਦਰਸ਼ਨ ਤੋਂ ਬਿਨਾਂ ਪਾਰਕ ਯਾਤਰਾ ਅਧੂਰੀ ਹੀ ਮਿਥੀ ਜਾਂਦੀ ਹੈ। ਕਾਰਨ ਸ਼ਾਇਦ ਅਤੀ ਸਵੇਰੇ ਪਾਰਕ ਭਰਮਣ ਲਈ ਨਿਕਲਣਾ ਸੀ। ਦਿਨ ਦੇ ਆਰੰਭ ਨਾਲ ਵਾਤਾਵਰਣ ਠੰਢਾ-ਠੰਢਾ ਹੀ ਸੀ।

ਸ੍ਰੀ ਸਤਿਗੁਰੂ ਜੀ ਨੇ ਅੱਜ ਸਾਢੇ ਚਾਰ ਵਜੇ ਦੇ ਜਹਾਜ਼ ਤੇ ਦਾਰਾ ਸਲਾਮ ਜਾਣਾ ਸੀ, ਅਸਾਂ ਅਗਲੀ ਸਵੇਰ 5 ਵਜੇ ਦਾ ਜਹਾਜ਼ ਭਾਰਤ ਲਈ ਪਕੜਨਾ ਸੀ। ਇਸ ਗੱਲ ਦੀ ਪੱਕੀ ਪ੍ਰਧਾਨ ਸਤਵੰਤ ਸਿੰਘ ਹੁਰਾਂ ਡਾਢੀ ਤਰਾਂ ਕੀਤੀ ਹੋਈ ਸੀ। ਸ਼ਾਪਿੰਗ ਕਰਨਾ ਵੀ ਜ਼ਰੂਰੀ ਸੀ। ਸਾਰੇ ਵਿਅਕਤੀ ਚਾਂਹਦੇ ਸਨ ਕਿ ਜੋ ਉਹ ਲੈ ਸਕਣ ਤੇ ਜਿੰਨਾ ਖ਼ਰਚ ਕਰ ਸਕਣ, ਅੱਜ ਜ਼ਰੂਰ ਕਰ ਲੈਣ। ਕੱਲ੍ਹ ਤੋਂ ਸ਼ਲਿੰਗ ਕਿਸ ਕੰਮ?

9 ਵਜੇ ਲੇਕ ਮਨਿਆਰਾ ਪਾਰਕ ਨੂੰ ਛੁੱਟੀ ਕਰਕੇ ਵਾਪਸੀ ਲਈ ਤੁਰੇ। ਬੱਸ ਭਾਵੇਂ ਤੇਜ਼-ਤੇਜ਼, ਕੱਚੀ ਸੜਕ ਉੱਪਰ ਦੌੜਦੀ ਜਾ ਰਹੀ ਸੀ ਪਰ ਸਾਡੇ ਨਾਲਦਿਆਂ ਦੀਆਂ ਮਨੋ-ਇਛਾਵਾਂ ਏਦੂੰ ਵੀ ਉਤੇਜਿਤ ਸਨ। ਉਹ 11 ਵਜੇ ਤਕ ਅਰੂਸ਼ਾ ਪਹੁੰਚਣਾ ਚਾਹ ਰਹੀਆਂ ਸਨ। ਸ਼ਨੀਵਾਰ ਹੋਣ ਕਾਰਨ ਬਾਜ਼ਾਰ ਨੇ ਕੇਵਲ 12.30 ਵਜੇ ਤਕ ਹੀ ਖੁਲ੍ਹੇ ਰਹਿਣਾ ਸੀ।

ਗੁਰਤੇਜ, ਸਤਨਾਮ, ਸਚਿੰਦਰ, ਸੁਰਜੀਤ, ਮੋਹਣ, ਸੁਖਦੇਵ, ਪਿੰਕੀ,

ਬਲਜੀਤ ਸਭੋਂ ਉਡ ਉਡ ਪੈ ਰਹੇ ਸਨ ਪਰ ਹੋਣੀ ਸ਼ਾਮਤ ਨੂੰ ਸਾਡੇ ਡਰਾਈਵਰ ਫੱਰਾਹ ਸਾਹਿਬ ਨੂੰ ਸਿਰ ਪੀੜ ਸ਼ੁਰੂ ਹੋ ਗਈ। ਉਹ ਗੱਡੀ ਚਲਾਂਦਾ ਮੱਥੇ ਨੂੰ ਹੱਥ ਮਾਰੇ। ਗੱਡੀ ਦੀ ਰਫ਼ਤਾਰ ਕਮ ਹੋ ਗਈ। ਸਾਡੀਆਂ ਤੁਖਣੀਆਂ ਤੇਜ਼ ਹੋ ਗਈਆਂ। ਸਬਬ ਨਾਲ ਮਾਲਕ ਡਰਾਈਵਰ ਕੁਝ ਕੁਝ ਸਾਡੇ ਬੋਲਾਂ ਨੂੰ ਜਾਣਦਾ ਬੁਝਦਾ ਸੀ। ਪੱਕੀ ਸੜਕ ਤੇ ਆਣ ਕੇ ਉਸ ਗੱਡੀ ਇਕ ਨੁਕਰੇ ਲਾ ਦਿਤੀ ਅਤੇ ਕੋਈ ਦਰਦ ਨਾਸ਼ਕ ਗੋਲੀ ਖਾਣ ਚਲਾ ਗਿਆ। 11 ਏਥੇ ਹੀ ਵਜ ਗਏ।

ਫਰਾਹ ਨੇ ਮੁੜ ਆ ਸਟੇਰਿੰਗ ਫੜਿਆ। ਟੁੱਟੀ ਫੁੱਟੀ ਸੜਕ। ਗੱਡੀ ਦਾ ਬਚ ਬਚ ਕੇ ਚਲਣਾ ਸਵਾਰੀਆਂ ਦੀ ਮਾਨਸਿਕ ਤੇਜ਼ੀ ਦੇ ਅਨੁਕੂਲ ਨਹੀਂ ਸੀ। ਸਾਡੇ ਦੋਹੀਂ ਪਾਸੀਂ ਕੈਸੇ ਧਰਤ ਦ੍ਰਿਸ਼ ਹਨ, ਕੋਈ ਜ਼ੀਰਾਫ਼, ਜ਼ੈਬਰਾ ਜਾਂ ਸੂਰ ਬੰਦਰ ਹੈ ਕਿ ਨਹੀਂ ਕਿਸੇ ਨੂੰ ਵੇਖਣ ਦੀ ਲੋੜ ਨਹੀਂ ਸੀ। ਸਾਹਮਣੇ ਸੜਕ ਵੱਲ ਧਿਆਨ ਤੇ ਬੱਸ ਦੀ ਰਫ਼ਤਾਰ ਤੇਜ਼-ਮੱਧਮ!

ਬੜੀ ਮੁਸ਼ਕਲ ਨਾਲ 12.30 ਵਜੇ ਸ਼ਹਿਰ ਵਿਚ ਪੁੱਜੇ। ਕਈਆਂ ਤਾਂ ਬਾਜ਼ਾਰ ਵਿਚ ਹੀ ਉਤਰ ਜਾਣਾ ਠੀਕ ਸਮਝਿਆ। ਕੁਝ ਡੇਰਿਆਂ ਵਿਚੋਂ ਹੋ ਮੁੜੇ ਤੇ ਸਫ਼ੈਦ ਬਸਤਰਾਂ ਵਾਲਿਆਂ ਦੇ ਮੂੰਹ ਬਾਜ਼ਾਰ ਵਿਚ ਅਜੇ ਵੀ ਖੁੱਲ੍ਹੀਆਂ ਦੁਕਾਨਾਂ ਨੂੰ ਪੈ ਗਏ।

ਮੈਂ ਇਕ ਭਾਰਤੀ ਦੁਕਾਨਦਾਰ ਨੂੰ ਪੁੱਛਿਆ: ਤੁਸੀਂ ਦਿਨ ਵਿਚ ਦੋ ਵਾਰ ਤੇ ਕੇਵਲ 5 ਘੰਟੇ ਹੀ ਦੁਕਾਨਦਾਰੀ ਕਿਉਂ ਕਰਦੇ ਹੋ। ਉੱਤਰ ਸੀ: ਜਦੋਂ ਸਭ ਕੁਝ ਇਨ੍ਹਾਂ ਕਾਲਿਆਂ ਹੀ ਕਾਬੂ ਕਰ ਲੈਣਾ ਹੈ, ਜਦੋਂ ਜੀ ਕਰੇ, ਤਾਂ ਕਾਹਦੇ ਲਈ ਜਫਰ ਜਾਲੀਏ। ਖਾਣ ਪੀਣ ਜੋਗਾ ਕੰਮ ਕਰ ਲਈਦਾ ਹੈ। ਬਾਜ਼ਾਰ ਵਿਚ ਕੁਝ ਰੌਣਕ ਪਿਛਲੇ 8 ਮਹੀਨਿਆਂ ਤੋਂ ਹੋਈ ਹੈ ਜਦੋਂ ਤੋਂ ਆਪਣੇ ਡਾਲਰਾਂ ਨਾਲ ਖ਼ਰੀਦੋ ਫ਼ਰੋਖ਼ਤ ਕਰਨ ਦੀ ਆਗਿਆ ਹੋਈ ਹੈ।

ਭਾਰਤੀ ਲੋਕ ਪ੍ਰੈਜ਼ੀਡੈਂਟ ਨਾਇਰੇਰੇ ਨੂੰ ਆਪਣਾ ਹਿਤੂ ਸਮਝਦੇ ਹਨ ਅਤੇ ਮਾਣ ਕਰਦੇ ਹਨ ਕਿ ਤਨਜ਼ਾਨੀਆਂ ਥੋੜ੍ਹਾ ਖਾ ਪਹਿਨ ਭਾਵੇਂ ਰਿਹਾ ਹੈ ਪਰ ਦੂਜੇ ਦੇਸ਼ਾਂ ਦਾ ਕਰਜ਼ਾਈ ਨਹੀਂ। ਇਹ ਗੱਲ ਕਲਾ ਜਸਵੰਤ ਸਿੰਘ ਨੇ ਦੱਸੀ ਕਿ ਪਹਿਲਾਂ ਸੋਨਾ, ਚਾਂਦੀ ਤੇ ਹੀਰੇ-ਜਵਾਹਰਾਤ ਏਥੋਂ ਦੀਆਂ ਕਾਨਾਂ ਵਿਚੋਂ ਜਰਮਨ ਅਤੇ ਅੰਗਰੇਜ਼ ਕੱਢ ਕੱਢ ਆਪਣੇ ਦੇਸ਼ ਢੋਂਦੇ ਰਹੇ। 1961 ਤੋਂ ਜਦੋਂ ਦੇਸ਼ ਆਜ਼ਾਦ ਹੋਇਆ 40 ਕਾਨਾਂ ਠੱਪ ਪਈਆਂ ਹਨ। ਇਹਨਾਂ ਤੇ ਕੰਮ ਕਰਨ ਲਈ ਅਮਰੀਕਾ ਨੇ 60 ਪ੍ਰਤੀਸ਼ਤ ਲਾਭ ਆਪ ਲੈ ਕੇ 40 ਪ੍ਰਤੀਸ਼ਤ ਤਨਜ਼ਾਨੀਆਂ ਨੂੰ ਦੇਣ ਦੀ ਗੱਲ ਕੀਤੀ ਸੀ ਜੁ ਠੁਕਰਾ ਦਿਤੀ ਗਈ। ਹੁਣ ਸਵੀਡਨ ਨਾਲ ਸਮਝੌਤਾ ਹੋਇਆ ਹੈ ਉਹ 10 ਪ੍ਰਤੀਸ਼ਤ ਆਪ ਲੈ ਕੇ 90 ਪ੍ਰਤੀਸ਼ਤ ਤਨਜ਼ਾਨੀਆਂ ਦੀ ਭੇਟ ਕਰੇਗਾ।



ਫਿਰ ਤਾਂ ਏਥੋਂ ਦੇ ਲੋਕ ਵੀ ਅਰਬਾਂ ਵਾਂਗ ਦੌਲਤਮੰਦ ਹੋ ਜਾਣਗੇ।

ਕੱਲ੍ਹ ਲੌਢੇ ਪਹਿਰ ਦੇ ਖਾਣੇ ਵਿਚ ਜਲੇਬੀਆਂ ਅਤੇ ਹੋਰ ਪਦਾਰਥ ਸਨ ਅੱਜ ਕੜਾਹ ਪ੍ਰਸਾਦ, ਦਾਲ, ਸਬਜ਼ੀ, ਦਹੀਂ, ਕਚੂਮਰ ਅਤੇ ਅਚਾਰ ਦੀ ਭਰਮਾਰ ਸੀ। ਅਰੂਸ਼ਾ ਦੇ ਪ੍ਰਬੰਧਕਾਂ ਨੇ ਬੀਬੀਆਂ ਦੁਆਰਾ ਨਿਤ ਨਵਾਂ ਤੇ ਸੁਆਦਿਸ਼ਟ ਲੰਗਰ ਛਕਾਇਆ ਹੈ।

ਸ੍ਰੀ ਸਤਿਗੁਰੂ ਜੀ ਦਾ ਜਥਾ 3.30 ਵਜੇ ਅਰੂਸ਼ਾ ਪਹੁੰਚਿਆ। ਇਸ਼ਨਾਨ ਕਰਕੇ ਪ੍ਰਸ਼ਾਦ ਛਕਣਾ, ਬਿਰਾਜਣਾ ਅੱਜ ਦੀਆਂ ਲੋੜਾਂ ਵਿਚੋਂ ਸੀ। ਸੁ 4.30 ਦਾ ਜਹਾਜ਼ ਤਿਆਗਣਾ ਹੀ ਪਿਆ। ਅਤੇ ਅਗਲਾ ਜਹਾਜ਼ ਦਾਰਾ ਸਲਾਮ ਨੂੰ ਸ਼ਾਮੀਂ 7.30 ਉਡਣਾ ਸੀ। ਸੋ ਉਸ ਤੇ 4 ਸੀਟਾਂ ਬੁਕ ਕਰਵਾ ਦਿਤੀਆਂ ਗਈਆਂ। 4.30 ਵਜੇ ਦੇ ਜਹਾਜ਼ ਦੀਆ ਕੁਝ ਸਵਾਰੀਆਂ ਨੂੰ ਤਰਸੇਮ ਚੰਦ ਜੀ ਲੈ ਗਏ।

ਨੈਰੋਬੀ ਵਾਲਿਆਂ ਵਿਚੋਂ ਗੋਰੇ ਨੇ ਕੱਲ੍ਹ ਹੀ ਸਵੇਰੇ ਸ੍ਰੀ ਸਤਿਗੁਰੂ ਜੀ ਨੂੰ ਟੈਲੀਫੋਨ ਤੇ ਤਰਲਾ ਮਾਰਿਆ ਸੀ ਕਿ ਨੈਰੋਬੀ ਵਾਲਿਆਂ ਨੂੰ ਇਕ ਦਿਨ ਹੋਰ ਜਾਣ ਦੀ ਆਗਿਆ ਨਾ ਦਿਤੀ ਜਾਇ। ਦੋ ਦਿਨ ਹੋਰ ਦਰਸ਼ਨ ਹੋ ਜਾਣ ਤਾਂ ਭਲਾ ਹੈ। ਅੱਜ ਦੁਪਹਿਰੇ ਵਾਪਸੀ ਦਾ ਪ੍ਰੋਗਰਾਮ ਸੀ । ਸੱਚੇ ਪਾਤਸ਼ਾਹ ਅੱਜ ਦੀ ਰਾਤ ਫਿਰ ਅਟਕਾ ਲਿਆ।

ਏਧਰ ਅੱਜ ਲੰਗਰ ਤੇ ਆਮ ਸਾਧ ਸੰਗਤ ਦਾ ਸੇਵਾ ਕਾਰਜ ਸ੍ਰੀ ਬੁਧ ਰਾਮ ਦੇ ਘਰ ਆ ਗਿਆ। ਸਾਰੇ ਭਾਈਆਂ ਦੀਆਂ ਪਤਨੀਆਂ ਨੂੰਹਾਂ ਤੇ ਬੱਚੇ ਸਾਧ ਸੰਗਤ ਦੀ ਸੇਵਾ ਸੰਭਾਲ ਵਿਚ ਲਗ ਗਏ। ਪ੍ਰੇਮ ਤੇ ਸ਼ਰਧਾ ਪੂਰਵਕ ਸੇਵਾ ਨੇ ਸਭਨਾਂ ਨੂੰ ਸੁਖ ਦਿਤਾ।

ਤਰਸੇਮ ਚੰਦ ਤੇ ਬੀਰ ਚੰਦ ਪਰਵਾਰ ਦੇ ਜਵਾਨਾਂ ਦੀ ਖੇਚਲ ਕਾਫ਼ੀ ਸੀ, 6.30 ਵਜੇ ਫੇਰ ਸਾਰੇ ਪਰਿਵਾਰ ਸ੍ਰੀ ਸਤਿਗੁਰੂ ਜੀ ਨੂੰ ਦਾਰਾ ਸਲਾਮ ਵਾਸਤੇ ਜਹਾਜ਼ ਚੜ੍ਹਾਣ ਕਿਲਮਨਜਾਰੋ ਏਅਰਪੋਰਟ ਤੇ ਚਲੇ ਗਏ। ਜਹਾਜ਼ ਕਿਤੇ 8 ਵਜੇ ਤੋਂ ਬਾਅਦ ਹੀ ਚਲਿਆ।

ਅਸਾਂ 24 ਜਣਿਆਂ ਕੱਲ ਸਵੇਰੇ 7.30 ਦੇ ਜਹਾਜ਼ ਤੇ ਭਾਰਤ ਲਈ ਉਡਣਾ ਹੈ। ਹੁਣ ਮਨ ਦੇਸ਼ ਜਾਣ ਲਈ ਉਤਾਵਲੇ ਹਨ।

ਰਾਤੀਂ 10.40 ਵਜੇ ਦਾਰਾ ਸਲਾਮ ਤੋਂ ਸ੍ਰੀ ਸਤਿਗੁਰੂ ਜੀ ਦਾ ਫੋਨ ਆ ਗਿਆ: ਅਰੂਸ਼ਾ ਵਾਲੇ 3 ਦਿਨ ਹੋਰ ਇੰਤਜ਼ਾਰ ਕਰਨ, ਹੋ ਸਕਦਾ ਹੈ 21 ਜੁਲਾਈ ਦਾ ਜਹਾਜ਼ ਨਸੀਬ ਹੋਵੇ। ਸਵੇਰੇ ਹਾਕੀ ਟੀਮ ਦੇਸ ਜਾ ਰਹੀ ਹੈ। ਉਹ ਕੱਲੇ ਰਹਿ ਕੇ ਕਾਫ਼ੀ ਬੋਰ ਹੋ ਚੁਕੇ ਹਨ। ਤੁਸੀਂ ਸਬਰ ਕਰੋ।

ਸਾਨੂੰ 10.50 ਤੇ ਇਸ ਨਵੀਂ ਤਬਦੀਲੀ ਦਾ ਪਤਾ ਲੱਗਾ। ਬਹੁਤਿਆਂ ਦੇ

ਘੜਿਆਂ ਮੂੰਹੀਂ ਪਾਣੀ ਪੈ ਗਿਆ। ਕਈਆਂ ਸਿਆਣਿਆਂ ਇਸ ਤਬਦੀਲੀ ਨੂੰ ਯੋਗ ਹੀ ਜਾਤਾ। ਤਾਂ ਵੀ ਸਾਡੇ 'ਚੋਂ ਸਕੱਤਰ ਤਰਸੇਮ ਸਿੰਘ, ਪੰਡਤ ਗੋਪਾਲ ਸਿੰਘ ਆਦਿ 6 ਜਣੇ ਸਵੇਰੇ ਉਡਣ ਵਾਲੇ ਸਨ।

ਅਗਲੇ ਤਿੰਨ ਜਾਂ ਸੱਤ ਦਿਨ ਕਿਵੇਂ ਕੱਟਾਂਗੇ, ਸਭਨਾਂ ਦੇ ਮਨਾਂ ਵਿਚ ਇਹੋ ਸਵਾਲ ਬਾਰ ਬਾਰ ਉਠਦਾ। ਪਰ ਹੋਰ ਚਾਰਾ ਵੀ ਕੀ ਸੀ। ਸਾਨੂੰ ਇਕੋ ਤਸੱਲੀ ਸੀ ਕਿ ਸੰਤ ਦਿਆਲ ਸਿੰਘ ਫਗਵਾੜਾ ਪ੍ਰਬੰਧਕ ਦੇ ਤੌਰ 'ਤੇ ਸਾਡੇ ਜਥੇ ਦੇ ਨਾਲ ਜਾ ਰਿਹਾ ਸੀ।

ਅੱਜ ਪੂਰਬੇ ਦੇ ਭਿਆਨਕ ਦਰਸ਼ਨ ਹੋਏ। ਸਤਿਗੁਰੂ ਜੀ ਖ਼ੁਦ ਸੁੱਤੇ ਪਏ ਪੂਰਬੇ ਨੂੰ ਜਗਾਉਣੋਂ ਕਤਰਾਇਆ ਕਰਦੇ ਸਨ। ਅੱਜ ਮੈਂ ਪ੍ਰਤੱਖ ਵੇਖ ਲਿਆ। ਮੈਂ ਵੀ ਕੁਝ ਰਕਮ ਚਾਂਹਦਾ ਸਾਂ ਅੱਜ ਦੀ ਖ਼ਰੀਦ ਲਈ। ਤਰਸੇਮ ਸਿੰਘ ਨੇ ਕਹਿ ਦਿਤਾ: ਚਲੋ ਪੂਰਬੇ ਨੂੰ ਜਗਾ ਲੈਂਦੇ ਹਾਂ। ਉਹ ਚਾਦਰ ਤਾਣੀਂ ਪਿਆ ਸੀ। ਜਿਉਂ ਹੀ ਮੈਂ ਲੱਤਾਂ ਨੂੰ ਹੱਥ ਲਾ ਜ਼ਰਾ ਦਬਾਇਆ ਤਾਂ ਉਹ ਹੜਬੜਾ ਕੇ ਉਠਿਆ: ਇਹੋ ਗੱਲ ਮੈਨੂੰ ਚੰਗੀ ਨਹੀਂ ਲਗਦੀ। ਮੈਨੂੰ ਸੁੱਤੇ ਨੂੰ ਕੋਈ ਨਾ ਜਗਾਏ। ਤੇ ਉਹ ਫੇਰ ਮੂੰਹ ਵਲ੍ਹੇਟ ਕੇ ਸੌਂ ਗਿਆ।

ਮੇਰੀ ਮਦਦ ਸਕੱਤਰ ਨੇ ਕਿਸੇ ਤੋਂ ਕਰਵਾ ਦਿਤੀ। ਪਰ ਪੂਰਬਾ ਦਾ ਇਹ ਵਤੀਰਾ ਸਤਿਗੁਰੂ ਜੀ ਵਲ ਉਹਦੀ ਪਹੁੰਚ ਦੀ ਪਿਛਲੀ ਕਹਾਣੀ ਕਹਿ ਗਿਆ। ਇਹਦਾ ਅਫਸੋਸ ਤਰਸੇਮ ਸਿੰਘ ਨੂੰ ਵੀ ਹੋਇਆ।

## 14 ਜੁਲਾਈ 1985, ਐਤਵਾਰ
## ਅਰੂਸ਼ਾ (ਤਨਜ਼ਾਨੀਆਂ) ਤੋਂ ਬੰਬਈ

ਸ੍ਰੀ ਬੁੱਧ ਰਾਮ ਜੀ ਦੇ ਘਰ ਸਾਰੇ ਭਾਰਤੀ ਅਤੇ ਸ੍ਰੀ ਬੀਰ ਚੰਦ ਦੇ ਬੰਗਲੇ ਸਾਰੇ ਕੀਨੀਆਈ ਸਿਖ ਵਿਸ਼ਰਾਮ ਕਰ ਰਹੇ ਸਨ। 3 ਵਜੇ ਤੋਂ ਹਲਚਲ ਜਾਰੀ ਹੋ ਗਈ। ਨੈਰੋਬੀ ਵਾਲੇ ਸਵੇਰੇ ਸਵੇਰੇ ਨਮ੍ਾਗਾ ਬਾਰਡਰ ਕਰਾਸ ਕਰ ਕੇ ਕਾਰਾਂ ਤੇ ਨੈਰੋਬੀ ਪਹੁੰਚਣ ਬਾਰੇ ਤਿਆਰੀਆਂ ਵਟ ਰਹੇ ਸਨ। ਅੱਜ ਕੈਨੇਡਾ ਵਾਲਿਆਂ ਵੀ ਤੁਰ ਜਾਣਾ ਹੈ ਤੇ ਸਮਝੋ ਮੇਲਾ ਸਾਡੇ 10 ਕੁ ਜਣਿਆਂ ਤੇ ਨਿਰਭਰ ਰਹਿ ਜਾਏਗਾ, ਜਿਨ੍ਹਾਂ ਜਹਾਜ਼ ਦੀ ਅਗਲੀ ਫਲਾਈਟ ਤੇ ਜਾਣਾ ਹੈ। ਸ੍ਰੀ ਤਰਸੇਮ ਚੰਦ ਸਕੱਤਰ, ਗੁਰਬਖਸ਼, ਪਿੰਕੀ-ਬਲਜੀਤ, ਗੁਰਤੇਜ ਸਿੰਘ-ਸਤਨਾਮ ਸਿੰਘ ਨੂੰ ਨਾਲ ਲੈ ਕੇ ਜਾਣ ਨੂੰ ਤਿਆਰ ਹੋ ਗਿਆ।

ਇਸ਼ਨਾਨ ਹੋ ਗਏ। ਨਾਸ਼ਤਾ ਤਿਆਰ ਕੀਤਾ ਗਿਆ ਅਤੇ 5 ਵਜੇ ਨੂੰ ਸਾਡੇ ਵਿਚੋਂ ਜਾਣ ਵਾਲੇ ਛਕ ਕੇ ਏਅਰੋ ਡਰੋਮ ਨੂੰ ਚਲੇ ਗਏ। ਤਰਸੇਮ ਚੰਦ ਰਾਤੀਂ



ਸ੍ਰੀ ਸਤਿਗੁਰੂ ਜੀ ਨੂੰ ਜਹਾਜ਼ ਚੜ੍ਹਾ ਕੇ ਬਾਕੀ ਦੇ ਕੰਮਾਂ ਵਿਚ ਪਿਆ ਮਸਾਂ ਕਿਤੇ 2.30 ਵਜੇ ਸੌਂ ਸਕਿਆ, ਸਵੇਰੇ 4.30 ਤਕ ਤਿਆਰ ਹੋ ਕੇ ਫਿਰ ਆ ਗਿਆ ਸੀ। ਇਕ ਪੂਰ ਹੋਰ ਚਲਾ ਗਿਆ।

5.30 ਤੋਂ ਦਾਰਾ ਸਲਾਮ ਤੋਂ ਫਿਰ ਫੋਨ ਖੜਕਿਆ: ਏਅਰ ਪੋਰਟ ਤੋਂ ਬੋਲ ਰਹੇ ਹਾਂ। ਏਥੋਂ ਕੇਵਲ 7 ਹਾਕੀ ਟੀਮ ਵਾਲਿਆਂ ਨੂੰ ਭਾਰਤ ਜਾਣ ਲਈ ਓ.ਕੇ. ਹੋ ਸਕੀ ਹੈ। ਬਾਕੀ 16-18 ਅਰੂਸ਼ਾ ਤੋਂ ਚੜ੍ਹ ਜਾਇਓ। ਤਿਆਰ ਹੋ ਕੇ ਤੁਰਤ ਕਿਲਮਨਜਾਰੋ ਏਅਰ ਡਰੋਮ ਤੇ ਪੁੱਜੋ।

ਸਾਡੇ ਵਿਚ ਜਿਵੇਂ ਮੁੜ ਜਾਨ ਪੈ ਗਈ। ਹੁਣ ਸ੍ਰੀ ਬੁਧ ਰਾਮ ਜੀ ਦੇ ਛੋਟੇ ਸਪੁੱਤਰ ਪੱਪੂ ਨੇ ਤੇ ਉਸਦੀ ਭੈਣ ਤਰਸੇਮ-ਪਤਨੀ ਕਾਂਤਾ ਨੇ ਸਾਡੀ ਮਦਦ ਲਈ ਸਾਰੇ ਸਾਧਨ ਜੁਟਾਣੇ ਠਾਣ ਲਏ। ਮੁਖ ਪ੍ਰਬੰਧਕ ਤਰਸੇਮ ਚੰਦ ਤਾਂ ਜਾ ਚੁਕੇ ਸਨ। ਉਹਨਾਂ ਨੂੰ ਪਤਾ ਵੀ ਨਹੀਂ ਸੀ ਕਿ ਕੀ ਵਾਪਰ ਗਿਆ ਹੈ। ਏਧਰ ਸਾਡੀਆਂ ਤਿਆਰੀਆਂ ਤੁਰਤ ਹੋ ਗਈਆਂ। ਲੈਂਡ ਰੋਵਰ ਗੱਡੀ ਦਾ ਪ੍ਰਬੰਧ ਕੀਤਾ ਗਿਆ। ਪਰ ਉਸ ਵਿਚੋਂ ਪੈਟਰੋਲ ਮੁਕ ਗਿਆ। ਹੁਣ ਕੀ ਬਣੇ!

ਠਾਕੁਰ ਜੀ ਛੋਟੇ ਆਏ। ਉਹਨਾਂ ਨੂੰ ਨਵੇਂ ਹਾਲਾਤ ਬਾਰੇ ਦੱਸਿਆ ਗਿਆ ਤਾਂ ਉਨ੍ਹਾਂ ਸੂਬਾ ਸਤਨਾਮ ਸਿੰਘ ਜੀ ਤੇ ਹੋਰ ਨੈਰੋਬੀ ਜਾਣ ਵਾਲੀਆਂ ਗੱਡੀਆਂ ਨੂੰ ਰੋਕ ਲਿਆ। ਓਧਰ ਸਬਬ ਨਾਲ ਬੀਬੀ ਕਾਂਤਾ ਕੋਲ ਆਪਣੇ ਪੈਟਰੋਲ ਪੰਪ ਦੀਆਂ ਚਾਬੀਆਂ ਮਿਲ ਪਈਆਂ। ਪਰ ਜੇ ਪੈਟਰੋਲ ਪੰਪ ਦਾ ਦਫ਼ਤਰ ਖੁਲ੍ਹਾ ਤਾਂ ਪੈਟਰੋਲ ਮਸ਼ੀਨਾਂ ਨਾ ਚੱਲਣ। ਟੈਂਕ ਵਿਚ ਤੇਲ ਤਾਂ ਮੌਜੂਦ ਸੀ। 6 ਵਜ ਗਏ। ਪੱਪੂ ਦੇ ਨਾਲ ਦਾ ਸਿਖ ਨੌਜਵਾਨ ਸੋਨੀਆ ਹੱਥ ਪੈਰ ਮਾਰਦਾ ਇਕ ਪੈਟਰੋਲ ਵੇਚੂ ਮਸ਼ੀਨ ਨੂੰ ਚਲਾਣ ਵਿਚ ਸਫਲ ਹੋ ਗਿਆ ਤੇ ਮਸਾਂ ਕਿਤੇ ਜਾ ਕੇ 6.20 ਤੇ ਕਿਲਮਨਜਾਰੋ ਦੀ ਸੜਕ ਫੜੀ ਜਾ ਸਕੀ। ਲੈਂਡ ਰੋਵਰ ਵਿਚ ਸਾਮਾਨ ਤੇ ਦੋ ਕੁ ਜਣੇ ਮੇਰੇ ਵਰਗੇ ਸਨ। ਦੋ ਕਾਰਾਂ ਠਾਕਰ ਜੀ ਨੇ ਲੈ ਲਈਆਂ ਤੇ ਜਹਾਜ਼ ਦੇ ਅਪੜਨ ਤੋਂ ਪਹਿਲੋਂ ਸਾਡੇ ਗਰੁੱਪ ਦੇ ਸਾਮਾਨ ਦੀਆਂ ਲਾਈਨਾਂ ਤੋਲ-ਮਸ਼ੀਨ ਪਾਸ ਲਗ ਗਈਆਂ।

ਅੰਤ ਅਸੀਂ ਜਹਾਜ਼ ਵਿਚ ਜਾ ਹੀ ਬੈਠੇ। ਅੱਗੇ ਸ. ਗੁਰਦਿਆਲ ਸਿੰਘ ਪਨਿਹਾਰੀ, ਹਾਕੀ ਕੋਚ, ਸਾਨੂੰ ਜਹਾਜ਼ ਵਿਚ ਆਪਣੇ ਬੱਚਿਆਂ ਨਾਲ ਮਿਲਿਆ ਤੇ 8 ਵਜੇ ਸਾਡੀ ਵਾਪਸੀ ਯਾਤਰਾ ਸ਼ੁਰੂ ਹੋ ਗਈ।

ਦਾਰਾ ਸਲਾਮ ਵਿਚ ਜਵਾਨੀ ਕਿਵੇਂ ਪ੍ਰੇਸ਼ਾਨ ਹੋ ਰਹੀ ਹੋਵੇਗੀ, ਇਸਦਾ ਸਾਨੂੰ ਅੰਦਾਜ਼ਾ ਸੀ।

10 ਵਜੇ ਅਦੀਸ ਅਬਾਬਾ ਪੋਰਟ ਤੇ ਪਹੁੰਚੇ। ਏਥੋਂ ਜਹਾਜ਼ ਬਦਲਣਾ ਸੀ

ਉਹ 2 ਵਜੇ ਮਿਲਿਆ ਤੇ ਬੰਬਈ ਨੂੰ ਉਡਾਣ ਜਾਰੀ ਹੋ ਗਈ। ਟਾਈਮ ਦੇ 10.45 ਵਜੇ ਰਾਤੀਂ ਸਹਾਰ ਅੱਡੇ ਤੇ ਇਥੋਪੀਅਨ ਜਹਾਜ਼ ਨੇ ਲਾਹ ਦਿਤਾ। ਸਾਡੀ ਤਨਜ਼ਾਨੀਅਨ ਟਾਈਮ ਦਸਣ ਵਾਲੀ ਘੜੀ 8.15 ਵਜਾ ਰਹੀ ਸੀ।

ਬੰਬਈ ਦੇ ਦੋ ਨੌਜਵਾਨਾਂ, ਸ. ਜਸਬੀਰ ਸਿੰਘ ਕਲਸੀ ਤੇ ਸ. ਵਰਿਆਮ ਸਿੰਘ ਗੁਲਾਟੀ ਨੂੰ ਹਵਾਈ ਅੱਡੇ ਤੇ ਵੇਖ ਸਾਨੂੰ ਤਸੱਲੀ ਹੋਈ। ਕਸਟਮ ਵਾਲਿਆਂ ਸਾਡਾ ਸਾਮਾਨ ਚੈੱਕ ਕੀਤਾ ਤੇ ਸਤਿਗੁਰੂ ਜੀ ਦੀ ਨੈਸ਼ਨਲ ਪੈਨਾਸੋਨਕ ਟੇਪ ਰਿਕਾਰਡ ਨੂੰ ਵੀ ਕਸਟਮ ਬਰੀ ਕਰ ਦਿਤਾ। ਬੰਬਈ ਵਾਲਿਆਂ ਬਸ ਦਾ ਇੰਤਜ਼ਾਮ ਕਰ ਰਖਿਆ ਸੀ। ਸਾਡੇ ਚੋਂ 5 ਜਣੇ ਰਾਤੀਂ 1.30 ਵਜੇ ਦਾ ਜਹਾਜ਼ ਲੈ ਕੇ ਦਿੱਲੀ ਪਹੁੰਚਣ ਲਈ ਠੇਕੇਦਾਰ ਬਚਨ ਸਿੰਘ ਕਲਸੀ ਦੇ ਘਰ ਅਟਕ ਗਏ ਅਤੇ ਅਸੀਂ ਪਹੁੰਚ ਗਏ ਨਾਮਧਾਰੀ ਧਰਮਸਾਲਾ।

ਭੁਖ ਦਾ ਦੁਖ ਜ਼ੋਰਾਂ ਤੇ ਸੀ। ਰਾਤ ਦੇ 12 ਵਜ ਚੁਕੇ ਸਨ। ਇਸ ਸਮੇਂ ਸੰਗੀਤ ਕਲਾਕਾਰਾਂ ਨੇ ਬੜੀ ਹਿੰਮਤ ਦਿਖਾਈ। ਰਾਸ਼ਨ ਪਾਣੀ ਤਾਂ ਜਸਬੀਰ-ਵਰਿਆਮ ਸਿੰਘ ਹੁਰਾਂ ਜਮਾਂ ਕਰ ਰਖਿਆ ਸੀ। ਸਬਜ਼ੀਆਂ ਕੱਟੀਆਂ ਗਈਆਂ ਆਟੇ ਗੁੰਨੇ ਗਏ, ਮੋਹਣ-ਸੁਖਦੇਵ-ਸੁਰਜੀਤ-ਬਲਜੀਤ ਹੁਰਾਂ ਨੇ ਬੜੀ ਕੁਸ਼ਲਤਾ ਨਾਲ ਅਗਲੇ ਦਿਨ ਤਕ ਅਰਥਾਤ 1.1.30 ਵਜੇ ਤਕ ਸਭ ਨੂੰ ਪ੍ਰਸ਼ਾਦੇ ਛਕਾ ਦਿਤੇ।

15.7.1985 ਸਵੇਰੇ 6.20 ਵਜੇ ਦੀ ਜੰਮੂ ਤਵੀ ਦੀ ਰੇਲ ਗੱਡੀ ਤੇ ਅਸੀਂ ਸੰਤ ਦਿਆਲ ਸਿੰਘ ਦੀ ਸਰਦਾਰੀ ਹੇਠ ਦਿੱਲੀ ਲਈ ਸਫ਼ਰ ਕਰਾਂਗੇ।

ਸਾਡੇ ਸਭ ਦੀਆਂ ਭਾਵਨਾਵਾਂ ਆਪਣੇ ਦੇਸ਼ ਭਾਰਤ ਨੂੰ ਪ੍ਰਣਾਮਾਂ ਕਰ ਰਹੀਆਂ ਸਨ ਜਿਸਦੀ ਹੋਂਦ ਨੇ ਸਾਡੀ ਹੋਂਦ ਕਾਇਮ ਰਖੀ ਹੈ। ਕੌਣ ਹੈ ਭਾਰਤ ਜੈਸਾ ਪੁਰਾਤਨ, ਮਹਾਨ ਤੇ ਸ਼ਕਤੀਸ਼ਾਲੀ!

ਸ੍ਰੀ ਸਤਿਗੁਰੂ ਜੀ 17.7.85 ਨੂੰ ਭਾਰਤ ਲਈ ਪ੍ਰਸਥਾਨ ਕਰਨਗੇ ਅਤੇ ਆਪ ਜੀ 5-7 ਦਿਨ ਤਕ ਬੈਂਗਲੋਰ ਫਾਰਮ ਨੂੰ ਨਿਵਾਜਣਗੇ। ਤਦ ਤਕ ਮੈਂ ਵੀ ਕਲਮ ਠੱਪ ਰਖਾਂਗਾ!

ਪਰ ਦੋ ਗੱਲਾਂ ਏਥੇ ਹੋਰ ਦਸਣੀਆਂ ਚਾਹਾਂਗਾ। ਪਹਿਲੀ ਸ੍ਰੀ ਬਲਦੇਵ ਸਿੰਘ ਰਾਣੀਆਂ ਵਾਲੇ ਦੀ ਹੈ ਜੋ ਏਥੇ ਮਗਰਲੇ 5 ਕੁ ਦਿਨ ਚਰਚਾ ਦਾ ਕਾਰਣ ਰਹੀ। ਮੈਂ ਪਹਿਲੇ ਦਿਨ ਹੀ ਉਸਦੀ ਚਰਚਾ ਨ ਲਿਖ ਸਕਿਆ। ਪੰਜ ਕੁ ਦਿਨ ਹੋਏ ਇਕ ਦਿਨ ਅਚਾਨਕ ਇਸਦੀ ਵਾਲਚਰ (ਵਾਲ-ਝੜ) ਮਾਰੀ ਠੋਡੀ ਉਤੇ ਵਾਲ ਇੰਜ ਉਗ ਆਏ ਜਿਵੇਂ ਬੀਜੀ ਹੋਈ ਕਣਕ ਦਾ ਚੌਥੇ ਦਿਨ ਸਮੁਚਾ ਉਗਾਨਾ ਪਰਗਟ ਹੋ ਜਾਦਾ ਹੈ। ਹਰ ਕੋਈ ਬੜਾ ਹੈਰਾਨ ਸੀ ਕਿ ਬਲਦੇਵ ਸਿੰਘ ਦੀ ਵਾਲਹੀਨ ਹੋਈ ਠੋਡੀ ਤੇ ਇਹ ਕਰਾਮਾਤ ਕਿਸ ਤਰ੍ਹਾਂ ਹੋ ਗਈ। ਮੈਂ 13 ਜੁਲਾਈ ਨੂੰ



ਤਰਸੇਮ ਸਿੰਘ ਨਿਜੀ ਸਕੱਤਰ ਨੂੰ ਇਸਦਾ ਕਾਰਨ ਪੁੱਛਿਆ ਉਸ ਦੱਸਿਆ: ਅਸਲ ਵਿਚ ਇਹ ਸਤਿਗੁਰਾਂ ਦੇ ਬਚਨ ਦੀ ਹੀ ਕਰਾਮਾਤ ਹੈ। ਸਾਰਿਆਂ ਵਿਚ ਅਲੋਕਾਰ ਜਿਹੇ ਦਿਸਦੇ ਬਲਦੇਵ ਸਿੰਘ ਨੇ ਤਿੰਨ ਕੁ ਦਿਨ ਹੋਏ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਸੀ ਕਿ ਉਸ ਤੇ ਕਿਰਪਾ ਕੀਤੀ ਜਾਏ, ਡਾਢਾ ਬੁਰਾ ਜਿਹਾ ਲਗਦਾ ਹੈ ਕੰਨਾਂ ਕੋਲ ਗੱਲ੍ਹਾਂ ਤੇ ਕੁਝ ਵਾਲ ਅਜੇ ਕਾਇਮ ਹਨ ਪਰ ਹੋਰ ਠੋਡੀ ਤੇ ਮੁੱਛਾਂ ਸਫਾ ਚੱਟ ਹਨ। ਬੜੇ ਜਤਨ ਕੀਤੇ ਹਨ। ਬੜੀਆਂ ਦਵਾਈਆਂ ਵਰਤੀਆਂ ਹਨ ਵਾਲ ਨਹੀਂ ਉੱਗੇ। ਦੀਨ ਦਿਆਲ ਜੀ ਹੀ ਕਿਰਪਾ ਕਰਨ।

"ਸ੍ਰੀ ਸਤਿਗੁਰੂ ਜੀ ਨੇ ਬਲਦੇਵ ਸਿੰਘ ਨੂੰ ਰੋਜ਼ਾਨਾ ਗੋਕੇ ਘਿਉ ਦੀ ਪੈਰਾਂ ਦੀਆਂ ਤਲੀਆਂ ਵਿਚ ਮਾਲਸ਼ ਕਰਦੇ ਰਹਿਣ ਲਈ ਬਚਨ ਕੀਤਾ। ਇਸਨੇ ਅਜੇ ਇਕ ਵਾਰ ਵੀ ਐਸਾ ਨਹੀਂ ਕੀਤਾ ਕਿ ਕੱਲ ਇਸਦੀ ਠੋਡੀ ਅਤੇ ਗੱਲ੍ਹਾਂ ਤੇ ਅਚਾਨਕ ਜਿਵੇਂ ਵਾਲਾਂ ਦਾ ਲਉ ਉਗ ਆਇਆ। ਅਸੀਂ ਸਾਰੇ ਹੀ ਹੈਰਾਨ ਹਾਂ, ਬਿਨਾਂ ਦਵਾਈ ਵਰਤਣ ਤੋਂ ਬਿਨਾਂ ਘਿਉ ਲਗਾਣ ਤੋਂ ਇਹ ਕਿਵੇਂ ਉਗ ਆਏ!"

ਸੰਤ ਤਰਸੇਮ ਸਿੰਘ ਕਿਹਾ: ਇਹਨੂੰ ਕਰਾਮਾਤ ਨ ਕਹੋਗੇ ਤਾਂ ਕੀ ਕਹੋਗੇ।

ਮੈਂ ਬਲਦੇਵ ਸਿੰਘ ਨੂੰ ਵੀ ਮਿਲਿਆ। ਪੁਛਣ ਤੇ ਉਸ ਦੱਸਿਆ ਕਿ ਮੇਰੀ ਠੋਡੀ ਅਤੇ ਗੱਲ੍ਹਾਂ ਦੇ ਵਾਲ ਅਰਥਾਤ ਦਾੜ੍ਹੀ ਗਈ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਨਾਲ ਹੀ ਸੀ। ਅਸੀਂ ਇਕ ਗਲ਼ਤ ਸ਼ਾਦੀ ਵਿਚ ਸ਼ਾਮਲ ਹੋ ਗਏ ਸਾਂ ਤੇ ਸਤਿਗੁਰੂ ਜੀ ਪਤਾ ਲਗਣ ਤੇ ਸਾਨੂੰ ਬਹੁਤ ਨਾਰਾਜ਼ ਹੋਏ ਸਨ। ਮੈਨੂੰ ਉਨ੍ਹਾਂ ਗੁੱਸੇ ਵਿਚ ਦਾੜ੍ਹੀ ਬਾਰੇ ਹੀ ਆਖਿਆ ਸੀ: ਕੀ ਬੁੜਿਆ ਪਿਆ ਸੀ ਮੂੰਹ ਤੇ ਦਾੜ੍ਹੀ ਖੁਣੋਂ! ਤਦ ਤੋਂ ਹੀ ਮੇਰੇ ਵਾਲ ਝੜਨੇ ਸ਼ੁਰੂ ਹੋ ਗਏ। ਮੈਂ ਇਹ ਤਾਂ ਸਮਝ ਲਿਆ ਕਿ ਸਤਿਗੁਰਾਂ ਦੇ ਬਚਨ ਦਾ ਸਦਕਾ ਹੀ ਪਰ ਵਾਲ-ਝੜ ਰੋਗ ਜਾਣ ਕੇ ਹੀ ਇਲਾਜ ਕਰਦਾ ਰਿਹਾ। ਸਾਰੇ ਇਲਾਜ ਨਿਹਫਲ ਹੋ ਗਏ ਤਾਂ ਗੁਰੂ ਚਰਨਾਂ ਵਿਚ ਅਰਜ਼ ਕੀਤੀ। ਸੁਣੀ ਗਈ ਹੈ। ਉਹਨਾਂ ਦੇ ਬਚਨਾਂ ਨਾਲ ਹੀ ਕੇਸ ਉਗ ਆਏ ਹਨ।

ਦੂਜੀ ਗੱਲ ਕਰਾਮਾਤ ਬਣਾਉਣ ਵਾਸਤੇ ਨਹੀਂ, ਇਹ ਹਕੀਕਤ ਦਸਣ ਲਈ ਕਰ ਰਿਹਾ ਹਾਂ ਕਿ ਇਕ ਦਿਨ ਸਤਿਗੁਰੂ ਜੀ ਦੇ ਨੇੜੇ ਦੇ ਸਰਕਲ ਵਿਚ ਕਿਤੇ ਮੈਂ ਕਹਿ ਬੈਠਾ: ਇਕ ਦਿਨ ਦੀਵਾਨ ਵਿਚ ਨਾਮ ਸਿਮਰਨ ਸਮੇਂ ਬੈਠਿਆਂ ਮੇਰੀ ਰਸਨਾ ਭਜਨ ਕਰਨ ਲਗ ਪਈ। ਉਠ ਕੇ ਮੈਂ ਆਪਣੇ ਆਪ ਨੂੰ ਆਖਿਆ: ਕਵੀ ਤੇਰੀ ਮੱਤ ਕਿਉਂ ਮਾਰੀ ਗਈ? ਲੂਣ ਦੀ ਖਾਣ ਵਿਚ ਹੋ ਤੂੰ ਵੀ ਆਪਣਾ ਚਰਿੱਤਰ ਛੱਡ ਗਿਆ? (ਅਸਲ ਵਿਚ ਮੈਂ ਨਾਸਤਕ ਹਾਂ, ਸਤਿਗੁਰੂ ਜੀ ਆਪਣੇ ਪਿਆਰ ਦੁਆਰਾ ਮੈਨੂੰ ਨਾਲ ਲਈ ਆ ਰਹੇ ਹਨ। ਮੈਂ ਸਵਰਗ ਨਰਕ ਤੋਂ ਰਹਿਤ-ਮੁਕਤ ਜੀਵਨ ਜੀਉ ਰਿਹਾ ਹਾਂ ਤੇ ਮਜ਼ੇ ਨਾਲ ਜੀਉ ਰਿਹਾ ਹਾਂ)।

ਸਤਿਗੁਰੂ ਜੀ ਨੇ ਆਪਣੇ ਸੇਵਕਾਂ ਤੋਂ ਮੇਰੀ ਇਹ ਸ਼ਬਦਾਵਲੀ ਸੁਣ ਕੇ ਇਕ ਦਿਨ ਮੈਨੂੰ ਆਖਿਆ: ਜੇ ਤੂੰ ਐਸਾ ਹੀ ਹੈਂ ਤਾਂ ਮੂੰਹੋਂ ਤਾਂ ਕੁਝ ਨਾ ਕਹਿੰਦਾ, ਤੈਨੂੰ ਪਤਾ ਏ ਲੋਕ ਚਰਚਾ ਵੀ ਕਰਦੇ ਹਨ ਫਿਰ ਉਸਦਾ ਪ੍ਰਭਾਵ ਵੀ ਪੈਂਦਾ ਹੈ।

ਮੈਂ ਬਚਨ ਸੁਣ ਕੇ ਚੁਪ ਕਰ ਰਿਹਾ। ਪਰ ਹੁਣ ਦਿਨ ਵਿਚ ਜਦੋਂ ਮੈਂ ਇਕਾਂਤ ਵਿਚ ਹੁੰਦਾ ਹਾਂ, ਮੇਰੀ ਰਸਨਾ ਟਕ ਟਕ ਚਲ ਰਹੀ ਹੁੰਦੀ ਹੈ, ਅਰਥਾਤ ਭਜਨ ਹੋ ਰਿਹਾ ਹੁੰਦਾ ਹੈ ਤੇ ਜ਼ਿਹਨ ਵਿਚ ਇਹ ਤੁਕ ਵੀ ਕਈ ਵਾਰ ਉਭਰਦੀ ਜਗਦੀ ਹੈ:

*ਏਕ ਚਿਤ ਜਿਹ ਇਕ ਛਿਨ ਧਿਆਇਓ*
*ਕਾਲ ਫਾਸ ਕੇ ਬੀਚ ਨਾ ਆਇਓ।*

ਮੈਨੂੰ ਵੀ ਮੰਨਣਾ ਪੈ ਰਿਹਾ ਹੈ ਸਤਿਗੁਰਾਂ ਨੇ ਆਪ ਲਿਹਾਜ਼ ਕਰ ਕੇ ਭਜਨ ਮੇਰੇ ਮਗਰ ਲਾ ਦਿਤਾ ਹੈ। ਇਹਦੇ ਬਾਰੇ ਮੇਰੀ ਸ਼ਰਧਾ ਬਿਲਕੁਲ ਨਹੀਂ ਪਰ ਹੋ ਇਸੇ ਤਰ੍ਹਾਂ ਰਿਹਾ ਹੈ।

ਲਿਖਣ ਦਾ ਸਾਰਾ ਸਿਲਸਿਲਾ ਬੰਦ ਕਰਕੇ ਇਹ ਚੀਜ਼ ਤਾਂ ਹੀ ਨੋਟ ਕੀਤੀ ਹੈ ਕਿ ਇਹ ਗੱਲਾਂ ਵੇਲੇ ਸਿਰ ਕਰਨੋਂ ਰਹਿ ਗਈਆਂ ਸਨ।

॥ਇਤੀ॥



(ੳ)



(ਅ)

(ਜ)

(ਦ)

(ਪ)